# ਗੁਰ ਬਿਲਾਸ ਪਾਤਸ਼ਾਹੀ ੧੦

ਸੁੱਖਾ ਸਿੰਘ

ਭਾਸ਼ਾ ਵਿਭਾਗ, ਪੰਜਾਬ

# ਤਰਤੀਬ


| | | ਪੰਨਾ |
| --- | --- | --- |
| | ਭੂਮਿਕਾ | i |
| ਅਧਿਆਇ | ਜੋਤੀ ਜੋਤਿ ਰਾਜ ਅਭਿਖੇਕ (ਨੌਵੇਂ ਗੁਰੂ) | 1—16 |
| | ਰਾਜਾ ਹਰੀਚੰਦ ਕਥਾ, ਤੀਰਥ ਮਹਾਤਮੇ | 17—27 |
| | ਮਦ੍ਰਦੇਸ ਕੋ ਆਗਮਨ, ਕਾਸੀ ਪ੍ਰਵੇਸ | 30—47 |
| | ਸ੍ਰੀ ਆਨੰਦਪੁਰ ਪ੍ਰਵੇਸਕਰ | 48—56 |
| | ਜੋਤੀ ਜੋਤਿ ਅਭਿਖੇਕ (ਦਸਮ ਗੁਰੂ) | 57—90 |
| | ਭੰਗਾਣੀ ਬਿਜੈ ਜੁਧ | 91—117 |
| | ਨਾਦੌਨ ਜੁਧ, ਖਾਨਜਾਦੇ ਦੋ ਆਗਮਨ | 118—125 |
| | ਦੇਵੀ ਚਰਿਤ੍ਰ ਆਗਮਨ | 126—135 |
| | ਕਾਲਕਾ ਪ੍ਰਗਟ ਹੋਣਾ | 136—145 |
| | ਕਾਲੀ ਆਗਮਨ | 146—159 |
| | ਗ੍ਰਿਹ ਸੋਧ ਮਸੰਦਵਧ | 160—170 |
| | ਸੁਭ ਪੰਥ ਪ੍ਰਗਾਸ | 171—185 |
| | ਸਾਖੀ ਸਿਖ ਪਠਾਨ ਦੋਇ | 186—196 |
| | ਰਾਜੇ ਔ ਤੁਰਕਾਨ ਸਿਉ ਪ੍ਰਿਥਮ ਜੁਧ | 197—214 |
| | ਰਾਜਨ ਸਿਉ ਤੁਰਕਾਨ ਜੁਧ ਆਨੰਦਪੁਰ ਜੁਧ ਖਾਲਸੇ ਕੀ ਬਿਜੈ | 215—234 |
| | ਸਹਜਾਦੇ ਕੋ ਆਹਦੀਨ ਆਗਮਨ | 235—249 |
| | ਸਿਖ ਸਾਖੀ | 250—264 |
| | ਨਿਰਮੋਹ ਕੋ ਜੁਧ ਬਰਨਨੰ ਨਾਮ | 265—272 |
| | ਸਾਖੀ ਚਰਿਤ੍ਰ ਚਾਰ | 273—286 |
| | ਜੁਧ ਆਨੰਦ ਗੜ੍ਹਕਾ | 287—308 |
| | ਆਨੰਦਪੁਰ ਪਯਾਨ, ਚਮਕੌਰ ਜੁਧ | 309—334 |
| | ਦਯਾ ਸਿੰਘ ਕੋ ਜਫਰਨਾਮਾ ਦੈ ਕਰ ਸਾਹ ਪਾਸ ਭੇਜਬੋ ਕਥਨੰ ਮੁਕਤਸਰ ਜੁਧ | 335—356 |

| | |
|---|---|
| ਦਮਦਮੇ ਕਮਰ ਖੋਲ, ਦਛਨ ਕੋ ਪਯਾਨ | 357—370 |
| ਦਮਦਮੇ ਪਯਾਨ, ਮਾਰਵਾਰ ਦੇ ਰਾਹ ਕ੍ਰੀਚਕ ਬੂਮ ਦੇਖ ਬਘੌਰ ਭੂਪ | 371—382 |
| ਮੁਲਤਾਨੀ ਜੰਗ, ਦਿੱਲੀ ਪ੍ਰਵੇਸ | 383—394 |
| ਮਾਰਗ ਪਯਾਨ, ਸਾਹ ਕੀ ਮੁਲਾਕਾਤ | 395—412 |
| ਆਗਰੇ ਪਯਾਨ, ਬਿਜੈ ਸਾਹ ਗਮਨ | 413—418 |
| ਨਦੇੜ ਪ੍ਰਵੇਸ | 419—431 |
| ਉਹੀ | 432—438 |
| ਜੋਤੀ ਜੋਤਿ ਸਮਾਣੇ | 439—447 |
| ਸਾਖੀ ਬਾਲੇ ਰਾਇ ਜਨਵਾਰੇਸੁਰ ਕੀ | 448—451 |
| ਸਹਾਇਕ ਪੁਸਤਕ ਸੂਚੀ | 452 |

# ਭੂਮਿਕਾ

ਸੰਪਾਦਨ ਅਧੀਨ 'ਗੁਰਬਿਲਾਸ' ਭਾਈ ਸੁਖਾ ਸਿੰਘ ਦਾ ਲਿਖਿਆ ਹੋਇਆ ਹੈ। ਆਧੁਨਿਕ ਯੁਗ ਵਿਚ ਸੁਧਾਰਵਾਦੀ ਸਿੱਖ ਧਰਮ ਅੰਦੋਲਨਾਂ ਤੋਂ ਪਹਿਲਾਂ ਇਸ ਰਚਨਾ ਦੀ ਬਹੁਤ ਮਾਨਤਾ ਸੀ ਅਤੇ ਅਕਸਰ ਗੁਰੂ-ਧਾਮਾਂ ਤੇ ਇਸ ਦੀ ਕਥਾ-ਵਾਰਤਾ ਕੀਤੀ ਜਾਂਦੀ ਸੀ। ਪਰ ਜਿਉਂ ਜਿਉਂ ਸਿੱਖ ਧਰਮ ਵਿਚ ਪੌਰਾਣਕਿਤਾ ਨੂੰ ਤਿਆਗਣ ਦੀ ਰੁਚੀ ਦਾ ਵਿਕਾਸ ਹੋਇਆ, ਤਿਉਂ ਤਿਉਂ ਇਸ ਅਤੇ ਇਸ ਪ੍ਰਕਾਰ ਦੀਆਂ ਹੋਰ ਰਚਨਾਵਾਂ ਪ੍ਰਤਿ ਆਦਰ ਦੀ ਭਾਵਨਾ ਘਟਣ ਲਗੀ। ਇਥੋਂ ਤਕ ਕਿ ਹੁਣ ਗੁਰੂ-ਧਾਮਾਂ ਤੇ ਇਸ ਦੀ ਕਥਾ-ਵਾਰਤਾ ਜਾਂ ਪਠਨ-ਪਾਠਨ ਲਗਭਗ ਖਤਮ ਹੋ ਗਿਆ ਹੈ ਅਤੇ ਇਸ ਦਾ ਮਹੱਤਵ ਕੇਵਲ ਇਤਿਹਾਸਿਕ ਅਤੇ ਅਕਾਦਮਿਕ ਰਹਿ ਗਿਆ ਹੈ।

**ਰਚੈਤਾ**

ਸਿੱਖ ਇਤਿਹਾਸ ਵਿਚ ਤਿੰਨ ਸੁਖਾ ਸਿੰਘ ਵਿਸ਼ੇਸ਼ ਰੂਪ ਵਿਚ ਪ੍ਰਸਿੱਧ ਹਨ। ਇਕ ਉਹ ਜਿਸ ਨੇ ਭਾਈ ਮਤਾਬ ਸਿੰਘ ਨਾਲ ਮਿਲ ਕੇ ਮੱਸੇ ਰੰਘੜ ਦਾ ਹਰਮੰਦਿਰ ਸਾਹਿਬ ਦੀ ਬੇਅਦਬੀ ਕਰਨ ਕਰਕੇ ਸਿਰ ਵਢਿਆ ਸੀ। ਦੂਜਾ ਉਹ ਜੋ ਜਨਮ-ਸਥਾਨ ਗੁਰੂ-ਧਾਮ, ਪਟਨਾ ਵਿਚ ਗ੍ਰੰਥੀ ਸੀ ਅਤੇ ਜਿਸ ਨੇ ਕੁਝ ਵਾਧੂ ਰਚਨਾਵਾਂ ਸਹਿਤ 'ਦਸਮ ਗ੍ਰੰਥ' ਦੀ ਬੀੜ ਤਿਆਰ ਕੀਤੀ ਸੀ। ਤੀਜਾ ਜਿਸ ਨੇ ਇਸ 'ਗੁਰਬਿਲਾਸ' ਦੀ ਰਚਨਾ ਕੀਤੀ। ਇਸ ਨੂੰ ਕਵੀ ਸੁਖਾ ਸਿੰਘ ਕਹਿਣਾ ਹੀ ਉਚਿਤ ਹੋਵੇਗਾ।

ਕਵੀ ਸੁਖਾ ਸਿੰਘ ਦੇ ਜੀਵਨ ਬਾਰੇ ਕਿਸੇ ਪ੍ਰਕਾਰ ਦੀ ਆਧਾਰ-ਭੂਤ ਸਾਮਗ੍ਰੀ ਦਾ ਅਭਾਵ ਹੈ। ਭਾਈ ਕਾਨ੍ਹ ਸਿੰਘ ਨੇ 'ਗੁਰਸ਼ਬਦ ਰਤਨਾਕਰ ਮਹਾਨ ਕੋਸ਼' ਵਿਚ ਕਵੀ ਸੰਬੰਧੀ ਜਾਣਕਾਰੀ ਕੁਝ ਇਸ ਪ੍ਰਕਾਰ ਦਿੱਤੀ ਹੈ :

> ਕਵਿ ਸੁਖਾ ਸਿੰਘ, ਜਿਸ ਦਾ ਜਨਮ ਸੰਮਤ 1825 ਬਿ. ਵਿਚ ਹੋਇਆ। ਇਹ ਕੇਸਗੜ੍ਹ ਸਾਹਿਬ ਦਾ ਗਿਆਨੀ ਸੀ। ਇਸ ਨੇ ਸੰਮਤ 1854 ਵਿਚ ਦਸਮੇ ਪਾਤਸ਼ਾਹ ਜੀ ਦਾ ਗੁਰਬਿਲਾਸ ਰਚਿਆ, ਇਸ ਦਾ ਦੇਹਾਂਤ ਸੰਮਤ 1895 ਵਿਚ ਹੋਇਆ। ਇਸ ਦੀ ਧਰਮ ਪਤਨੀ ਗੁਲਾਬ ਦੇਵੀ ਦਾ ਦੇਹਾਂਤ ਸੰਮਤ 1935 ਵਿਚ ਹੋਇਆ ਹੈ।[1]

ਉਪਰੋਕਤ ਸੰਦਰਭ ਤੋਂ ਹੇਠ ਲਿਖੇ ਤੱਥ ਸਾਹਮਣੇ ਆਉਂਦੇ ਹਨ :

1) ਸੁਖਾ ਸਿੰਘ ਦਾ ਜਨਮ 1825 ਬਿ. (1768 ਈ.) ਵਿਚ ਅਤੇ ਦੇਹਾਂਤ 1895 ਬਿ. (1838 ਈ. ਵਿਚ ਹੋਇਆ।

2) ਉਹ ਗ੍ਰਿਹਸਥੀ ਸੀ ਅਤੇ ਉਸ ਦੀ ਪਤਨੀ ਦਾ ਦੇਹਾਂਤ ਉਸ ਤੋਂ 40 ਵਰ੍ਹੇ ਬਾਅਦ ਹੋਇਆ।

---

1) ਪੰਨਾ 157

3) ਉਸ ਨੇ 1854 ਬਿ. (1797 ਈ) ਵਿਚ ਸੰਪਾਦਨਾਧੀਨ 'ਗੁਰਬਿਲਾਸ' ਦੀ ਰਚਨਾ ਕੀਤੀ।

ਇਨ੍ਹਾਂ ਤੱਥਾਂ ਵਿਚੋਂ ਪਹਿਲੇ ਦੋ ਦੀ ਪੁਸ਼ਟੀ ਲਈ ਹੁਣ ਕੋਈ ਸਰੋਤ ਉਪਲਬਧ ਨਹੀਂ ਹੈ। ਇਸ ਲਈ ਇਨ੍ਹਾਂ ਨੂੰ ਹੀ ਮੰਨ ਕੇ ਚਲਣਾ ਪੈਂਦਾ ਹੈ।

ਕਵੀ ਨੇ 'ਗੁਰਬਿਲਾਸ' ਦੇ ਆਦਿ ਅੰਤ ਵਿਚ ਕੁਝ ਆਤਮ-ਪਰਿਚਯ ਸੰਬੰਧੀ ਸੰਕੇਤ ਕੀਤੇ ਹਨ, ਜਿਵੇਂ :

**ਦੋਹਰਾ** : ਤਾਤ ਮਾਤ ਪ੍ਰਭ ਪੁਰ ਗਏ ਬਾਰਕ ਬੈਂਸ ਮੰਝਾਰ।
ਬਡੇ ਭ੍ਰਾਤ ਪ੍ਰਤਿਪਾਰਿਯੋ ਲਿਖਨ ਪੜ੍ਹਨ ਦੈ ਪ੍ਯਾਰ। 27।
ਲੈ ਭ੍ਰਾਤਾ ਪੂਰਬ ਕੀਯੋ ਦਰਸਨ ਕਾਜ ਪ੍ਯਾਨ।
ਨਾਨਕ ਮਤੇ ਸੁ ਆਇ ਕਰ ਤਿਨਹੁ ਤਜੇ ਪ੍ਰਾਨ। 28।
ਸਾਂਤ ਸਮੈ ਨਿਜ ਪੂਛਿਓ ਕਹੁ ਪ੍ਯਾਰੇ ਅਬ ਗਲ।
ਗੌਨ ਕਰਤ ਪਰਲੋਕ ਤੁਮ ਹਮ ਪਕਰਹਿ ਕਿਹ ਪਲ। 29।

**ਚਪਈ** : ਕਹਾ ਬੰਧੁ ਗੁਰ ਕੋ ਗਹੁ ਪਲ। ਇਤ ਉਤ ਜਾਕੋ ਹੁਕਮ ਅਚਲ।
ਔ ਸਨਬੰਧ ਝੂਠ ਦਿਨ ਚਾਰ। ਸਾਚੋ ਗੁਰ ਧਰ ਰਿਦੇ ਮਝਾਰ। 30।
ਦਰਸਨ ਕਰਹੁ ਜਾਇ ਦਰਬਾਰੁ। ਔਰ ਨ ਰਿਦ ਮੈ ਧਰੀ ਜੰਜਾਰ।
ਸੋ ਕਰ ਹੈ ਤੇਰੀ ਪ੍ਰਤਿਪਾਰ। ਸਾਚੋ ਸਤਿਗੁਰ ਨਦਰ ਨਿਹਾਰ। 31।

**ਦੋਹਰਾ** : ਤਾ ਕੇ ਬਾਕ ਪ੍ਰਮਾਨ ਕਰ ਨਾਥ ਚਰਨ ਉਰ ਧਾਰ।
ਸ੍ਰੀ ਪਟਣ ਤਬ ਆਇਓ ਕੀਨੋ ਆਨ ਦੀਦਾਰ। 32।
ਬਾਰ ਬੈਸ ਗੁਰ ਚਰਨ ਲਖ ਗਦ ਗਦ ਭਯੋ ਪ੍ਰਵੀਨ।
ਸਤ ਸੰਗਤ ਮੈ ਯੌ ਮਿਲਿਓ ਜੈਸੇ ਜਲ ਮਿਲ ਮੀਨ। 33।
ਮਾਸ ਇਕਾਦਸ ਤਿਹ ਬਸਿਓ ਕੀਓ ਪਾਠ ਜੂ ਗ੍ਰੰਥ।
ਯੌ ਉਪਜੀ ਬੁਧਿ ਆਤਮੇ ਕਿਹ ਵਿਧਿ ਪਠੀਏ ਸੰਥ। 34।
ਸੁਪਨੇ ਮੈ ਦਰਸਨ ਭਯੋ ਕ੍ਰਿਪਾ ਸਿੰਧ ਕੋ ਆਨ।
ਸਸਤ੍ਰ ਨਾਮ ਕੀ ਮਾਲ ਕੋ ਮਾਂਗਿਓ ਪ੍ਰਭ ਪੈ ਗ੍ਯਾਨ। 35।

**ਚੌਪਈ** : ਯੌ ਆਗ੍ਯਾ ਸਤਿਗੁਰ ਕੀ ਭਈ। ਇਹ ਕੋ ਅਰਥ ਇਸੀ ਮਹਿ ਅਹੀ।
ਢੂੰਢ ਲਹੈਗਾ ਧੀਰਜ ਨਾਲ। ਪੋਥੀ ਗ੍ਰੰਥ ਸਸਤ੍ਰ ਜੁਤ ਮਾਲ। 36।
ਸੰਮਤ ਸਹਸ ਪੁਰਾਨ ਕਹਤ ਤਬ। ਅਰਧ ਸਹਸ ਫੁਨ ਚਾਰ ਗਨਤ ਸਭ।
ਕੁਆਰ ਬਦੀ ਪੰਚਮ ਰਵਿਵਾਰਾ। ਗੁਰਬਿਲਾਸ ਲੀਨੋ ਅਵਾਤਰਾ[1]। 47।

(ਅਧਿਆਇ 1)

**ਦੋਹਰਾ** : ਪ੍ਰੇਮ ਕਥਾ ਕੇ ਕਾਰਨੇ ਭਗਤਿ ਭਾਉ ਉਰ ਧਾਰਿ।

1) ਸੰ. 1854 ਬਿ. ਕੁਆਰ (ਅਸੂ) ਵਦੀ 5, ਐਤਵਾਰ ਨੂੰ 'ਗੁਰਬਿਲਾਸ' ਦੀ ਰਚਨਾ ਹੋਈ

ਏਕ ਸਮੇ ਇਨ ਦਾਸ ਨੇ ਉਚਰੀ ਲਾਇ ਪਿਆਰ ।96।
ਸੋਢੀ ਸੰਗਤਿ ਖਾਲਸਾ ਪੂਰ ਆਨੰਦ ਭਰਪੂਰ ।
ਸਾਤਿ ਧੁਜਾ ਕੈ ਆਸਰੈ ਸਭ ਜਨ ਬਸੈ ਹਜੂਰਿ ।97।
ਤਿਨ ਸਭ ਮੈ ਸ੍ਰੀ ਕੇਸ ਗੜ ਸਭ ਤੇ ਅਧਿਕ ਸੁਜਾਨ ।
ਜਿਉ ਦੇਵਨ ਦਿਵਾਰਾਟ ਜੂ ਦਿਬ ਰੂਪ ਪਹਿਚਾਨ ।98।
ਪਗ ਪੰਕਜ ਗੜ ਕੇਸ ਕੇ ਬਡ ਚੌਕੀ ਸੁ ਗਿਆਨ ।
ਤਿਨ ਮਹਿ ਕਿੰਕਰ ਜੰਤ ਇਹ ਸੁਖਾ ਸਿੰਘ ਪਹਿਚਾਨ ।99।
ਗੁਰਬਿਲਾਸ ਕੀ ਜਿਹ ਕਥਾ ਬਰਨੀ ਇਹ ਚਿਤ ਲਾਇ ।
ਭੂਲ ਭੇਦ ਲਹਿ ਸੁਮਤਿ ਚਿਤ ਛਿਮਾ ਕਰੋ ਅਧਿਕਾਇ ।100। (ਅਧਿ. 30)

ਇਨ੍ਹਾਂ ਸੰਦਰਭਾਂ ਤੋਂ ਹੇਠ ਲਿਖੇ ਤੱਥ ਉਘੜਦੇ ਹਨ :

1) ਬਾਲ-ਕਾਲ ਵਿਚ ਹੀ ਕਵੀ ਦੇ ਮਾਤਾ ਪਿਤਾ ਦਾ ਦੇਹਾਂਤ ਹੋ ਗਿਆ ।
2) ਵੱਡੇ ਭਰਾ ਨੇ ਕਵੀ ਨੂੰ ਪ੍ਰੇਮ ਸਹਿਤ ਪਾਲਿਆ ਅਤੇ ਪੜ੍ਹਨ ਲਿਖਣ ਵਲ ਰੁਚਿਤ ਕੀਤਾ ।
3) ਕਵੀ ਆਪਣੇ ਭਰਾ ਨਾਲ ਪੂਰਬ ਦਿਸ਼ਾ (ਸਥਿਤ ਗੁਰੂ-ਧਾਮਾਂ) ਦੀ ਯਾਤਰਾ ਲਈ ਗਿਆ, ਪਰ ਨਾਨਕ ਮਤੇ ਪਹੁੰਚ ਕੇ ਵੱਡੇ ਭਰਾ ਦਾ ਦੇਹਾਂਤ ਹੋ ਗਿਆ ।
4) ਮਰਨ ਵੇਲੇ ਭਰਾ ਨੇ ਕਵੀ ਨੂੰ ਗੁਰੂ-ਚਰਨਾਂ ਵਿਚ ਜਾਣ ਲਈ ਆਦੇਸ਼ ਦਿੱਤਾ ਅਤੇ ਕਵੀ ਪਟਨਾ ਸਥਿਤ ਗੁਰੂ-ਧਾਮ ਦੇ ਦਰਸ਼ਨ ਲਈ ਗਿਆ ।
5) ਪਟਨਾ ਪਹੁੰਚ ਕੇ ਕਵੀ ਗੁਰ ਦੀ ਸੰਗਤ ਵਿਚ 21 ਮਹੀਨੇ ਰਿਹਾ । ਗ੍ਰੰਥ ਸਾਹਿਬ ਦਾ ਪਾਠ ਕੀਤਾ, ਦਸਮ ਗੁਰੂ ਜੀ ਦੇ ਸੁਪਨੇ ਵਿਚ ਦਰਸ਼ਨ ਕਰਨ ਤੇ 'ਸ਼ਾਸਤ੍ਰ ਨਾਮ ਮਾਲਾ' ਨਾਂ ਦੀ ਰਚਨਾ ਦਾ ਗਿਆਨ ਪ੍ਰਾਪਤ ਕਰਨ ਦਾ ਵਰ ਮੰਗਿਆ ।
6) ਕਵੀ ਨੇ ਪਟਨੇ ਤੋਂ ਆਨੰਦਪੁਰ ਆ ਕੇ ਸ੍ਰੀ ਕੇਸਗੜ੍ਹ ਵਿਚ ਸੰਮਤ 1854 ਬਿ. (1797 ਈ.) ਵਿਚ 'ਗੁਰਬਿਲਾਸ' ਦੀ ਰਚਨਾ ਕੀਤੀ ।

'ਗੁਰਬਿਲਾਸ' ਵਿਚ ਕਵੀ ਦੇ ਵਿਅਕਤਿਤਵ ਬਾਰੇ ਵੀ ਕੁਝ ਸੰਕੇਤ ਮਿਲਦੇ ਹਨ । ਉਹ ਗੁਰੂ ਜੀ ਪ੍ਰਤਿ ਬਹੁਤ ਸ਼ਰਧਾ ਰਖਦਾ ਸੀ । ਉਸਨੇ ਇਸ ਗ੍ਰੰਥ ਦੀ ਰਚਨਾ ਭਗਤੀ ਭਾਵ ਤੋਂ ਪ੍ਰੇਰਿਤ ਹੋ ਕੇ ਕੀਤੀ । ਉਹ ਅਤਿਅੰਤ ਨਿਮਰਤਾਵਾਨ ਅਤੇ ਦਾਸ ਸੁਭਾਵ ਵਾਲਾ ਵਿਅਕਤੀ ਸੀ :

ਕਵਿ ਕੋਵਿਦ ਗੁਜਾਨੀ ਨਹੀ ਨਹਿ ਪੰਡਤ ਬਰ ਧੀਰ ।
ਪ੍ਰੇਮ ਕਥਾ ਕੇ ਕਾਰਨੇ ਬਰਨਤ ਹੈ ਇਹ ਕੀਰ ।
ਕਹਾ ਸਕਤ ਇਸ ਜੰਤ ਦੀ ਸਕੇ ਸੁ ਅਛਰ ਪਾਇ ।
ਜਾਸ ਨਾਥ ਕੇ ਚਰਿਤ੍ਰ ਇਹ ਤਵਨੈ ਲਏ ਬਨਾਇ । (ਅਧਿ. 30/102)

ਇਸ ਤੋਂ ਇਲਾਵਾ ਕਵੀ ਭਾਰਤੀ ਧਰਮ ਅਤੇ ਪੁਰਾਣ ਸਾਹਿੱਤ ਦਾ ਚੰਗਾ ਗਿਆਤਾ, ਕਾਵਿ ਪਰੰਪਰਾਵਾਂ ਨੂੰ ਸਮਝਣ ਵਾਲਾ, ਭਾਸ਼ਾ ਅਤੇ ਛੰਦ ਤੇ ਪੂਰਾ ਅਧਿਕਾਰ ਰਖਣ ਵਾਲਾ ਇਕ ਉਦਾਰ ਅਤੇ ਸਮਨਵੈਵਾਦੀ ਵਿਦਵਾਨ ਸੀ ਜਿਸ ਨੇ ਬੜੀ ਨਿਸ਼ਠਾ ਨਾਲ ਇਹ ਚਰਿਤ-ਕਾਵਿ ਲਿਖ ਕੇ

ਗੁਰੂ-ਜਸ ਦਾ ਵਿਸਤਾਰ ਕੀਤਾ। ਉਸ ਦੀ ਦੇਵੀ ਪ੍ਰਤਿ ਸ਼ਰਧਾ ਅਤੇ ਗਊ ਬ੍ਰਾਹਮਣ ਦੀ ਰਖਿਆ ਉਤੇ ਅਧਿਕ ਬਲ ਦੇਣ ਦੀ ਪ੍ਰਵਿਰਤੀ ਤੋਂ ਉਸ ਦੇ ਬ੍ਰਾਹਮਣ ਹੋਣ ਦਾ ਸੰਕੇਤ ਮਿਲਦਾ ਹੈ। ਇਸ ਗ੍ਰੰਥ ਨੂੰ ਪੜ੍ਹਨ ਦਾ ਮਹਾਤਮ ਦਸਦਿਆਂ ਕਵੀ ਨੇ ਲਿਖਿਆ ਹੈ :

1) ਧਰੋ ਨਾਮੁ ਤਾਕੋ ਇਹੈ ਗੁਰ ਬਿਲਾਸੰ।
ਪੜ੍ਹੈ ਜੋ ਸੁਨੈ ਕੋ ਪੂਰੈ ਤਾਹਿ ਆਸੰ। 104।

2) ਭਏ ਧਯਾਇ ਪੂਰੇ ਸਭੈ ਸੁਧ ਜਾਨੋ।
ਪੜੇ ਨਿਤ ਪ੍ਰਾਤੰ ਲਹੈ ਸੋ ਟਿਕਾਨੋ। 105। (ਅਧਿਆਇ 1)

**ਰਚਨਾ**

ਕਵੀ ਸੁਖਾ ਸਿੰਘ ਦੀ ਕੇਵਲ ਇਕੋ ਇਕ ਰਚਨਾ 'ਗੁਰਬਿਲਾਸ' ਉਪਲਬਧ ਹੈ। ਇਸ ਤੋਂ ਭਿੰਨ ਉਸ ਦੀ ਕਿਸੇ ਹੋਰ ਰਚਨਾ ਦਾ ਉਲੇਖ ਨਾ ਕਿਸੇ ਸਾਹਿੱਤ ਦੇ ਇਤਿਹਾਸ ਵਿਚ ਹੋਇਆ ਹੈ ਅਤੇ ਨਾ ਹੀ ਕਵੀ ਵਲੋਂ 'ਗੁਰ-ਬਿਲਾਸ' ਵਿਚ ਕੋਈ ਸੰਕੇਤ ਦਿੱਤਾ ਮਿਲਦਾ ਹੈ; ਇਸ ਲਈ ਇਸ ਨੂੰ ਕਵੀ ਦੀ ਇਕੋ ਇਕ ਰਚਨਾ ਮੰਨਣਾ ਪਏਗਾ। ਇਹ ਰਚਨਾ ਹੱਥ-ਲਿਖਤ ਅਤੇ ਮੁਦ੍ਰਿਤ ਦੋਹਾਂ ਰੂਪਾਂ ਵਿਚ ਉਪਲਬਧ ਹੈ। ਹੱਥ-ਲਿਖਤ ਪੋਥੀਆਂ ਪਟਿਆਲਾ ਦੇ ਭਾਸ਼ਾ ਵਿਭਾਗ, ਮੋਤੀ ਬਾਗ ਅਤੇ ਪੰਜਾਬ ਆਰਕਾਈਵਜ਼ ਦੀਆਂ ਲਾਇਬ੍ਰੇਰੀਆਂ ਤੋਂ ਇਲਾਵਾ ਨੈਸ਼ਨਲ ਲਾਇਬ੍ਰੇਰੀ ਕਲਕੱਤਾ ਵਿਚ ਉਪਲਬਧ ਹਨ ਅਤੇ ਕੁਝ ਪੋਥੀਆਂ ਡੇਰਿਆਂ ਅਤੇ ਵਿਦਵਾਨਾਂ ਦੀਆਂ ਨਿਜੀ ਲਾਇਬ੍ਰੇਰੀਆਂ ਵਿਚ ਵੀ ਸੁਰਖਿਅਤ ਹਨ। ਇਸ ਨੂੰ ਪੱਥਰ ਦੇ ਛਾਪੇ ਰਾਹੀਂ ਵੀ ਛਾਪਿਆ ਗਿਆ। ਸੰਮਤ 1969 ਬਿ. (1912 ਈ.) ਵਿਚ ਲਾਲਾ ਰਾਮਚੰਦ ਮਾਨਕਟਾਹਲਾ, ਲੁਹਾਰੀ ਦਰਵਾਜ਼ਾ, ਲਾਹੌਰ ਵਾਲੇ ਨੇ ਇਸ ਨੂੰ ਮੋਟੇ ਟਾਇਪ ਵਿਚ ਵੀ ਛਾਪਿਆ। ਭਾਸ਼ਾ ਵਿਭਾਗ, ਪੰਜਾਬ ਪਟਿਆਲਾ ਨੇ ਡਾ. ਜਯ ਭਗਵਾਨ ਗੋਇਲ ਤੋਂ ਇਸ ਦਾ ਦੇਵਨਾਗਰੀ ਸੰਸਕਰਣ ਤਿਆਰ ਕਰਵਾ ਕੇ ਸੰਨ 1970 ਈ. ਵਿਚ ਪ੍ਰਕਾਸ਼ਿਤ ਕੀਤਾ ਪਰ ਉਸ ਵਿਚ ਛਾਪੇ ਜਾਂ ਲਿਪੀਅੰਤਰ ਦੀਆਂ ਗ਼ਲਤੀਆਂ ਦੀ ਭਰਮਾਰ ਹੈ। ਸ਼ੁਰੂ ਵਿਚ 76 ਪੰਨਿਆਂ ਦੀ ਭੂਮਿਕਾ ਵਿਚ ਸੰਪਾਦਕ ਡਾ. ਗੋਇਲ ਨੇ ਇਸ ਪ੍ਰਬੰਧ-ਕਾਵਿ ਦੇ ਅਨੇਕ ਪੱਖਾਂ ਤੇ ਆਪਣਾ ਆਲੋਚਨਾਤਮਕ ਦ੍ਰਿਸ਼ਟੀਕੋਣ ਪੇਸ਼ ਕੀਤਾ ਹੈ। ਡਾ. ਹਰਿਭਜਨ ਸਿੰਘ ਨੇ ਆਪਣੇ ਖੋਜ-ਪ੍ਰਬੰਧ 'ਗੁਰਮੁਖੀ ਲਿਪਿ ਮੇਂ ਹਿੰਦੀ ਕਾਵ੍ਯ' (ਪੰਨੇ 262-300) ਵਿਚ ਇਸ ਰਚਨਾ ਬਾਰੇ ਆਲੋਚਨਾਤਮਕ ਟਿੱਪਣੀ ਪ੍ਰਸਤੁਤ ਕੀਤੀ ਹੈ। ਇਕ ਦੋ ਹੋਰ ਖੋਜ-ਪ੍ਰਬੰਧਾਂ ਵਿਚ ਵੀ ਕੁਝ ਆਲੋਚਨਾਤਮਕ ਅੰਸ਼ ਮਿਲ ਜਾਂਦਾ ਹੈ।

ਇਸ ਗ੍ਰੰਥ ਦਾ ਮੂਲ ਨਾਂ 'ਗੁਰਬਿਲਾਸ' ਹੈ ਪਰ ਚੂੰਕਿ ਇਹ ਦਸਵੇਂ ਗੁਰੂ ਸੰਬੰਧੀ ਲਿਖਿਆ ਗਿਆ ਹੈ, ਇਸ ਲਈ ਇਸ ਨੂੰ 'ਗੁਰਬਿਲਾਸ ਪਾਤਿਸਾਹੀ ੧੦' ਨਾਂ ਵੀ ਦਿੱਤਾ ਜਾਂਦਾ ਹੈ। ਇਹ ਨਾਂ ਜਿਥੇ ਵਰਣਿਤ ਵਿਸ਼ੇ ਨੂੰ ਪ੍ਰਗਟਾਂਦਾ ਹੈ, ਉਥੇ ਇਸ ਪ੍ਰਕਾਰ ਦੇ ਹੋਰ ਗੁਰਬਿਲਾਸਾਂ ਤੋਂ ਇਸ ਨੂੰ ਨਿਖੇੜਦਾ ਵੀ ਹੈ ਜਿਵੇਂ 'ਗੁਰਬਿਲਾਸ ਪਾਤਿਸਾਹੀ ' ਤੋਂ।

'ਗੁਰਬਿਲਾਸ' ਦੋ ਸ਼ਬਦਾਂ ਦਾ ਸੰਯੁਕਤ ਰੂਪ ਹੈ—ਗੁਰ ਅਤੇ ਬਿਲਾਸ। 'ਗੁਰ' ਸ਼ਬਦ ਤੋਂ ਇਥੇ ਭਾਵ ਹੈ 'ਗੁਰੂ' ਜੋ ਵਿਸ਼ੇਸ਼ ਰੂਪ ਵਿਚ ਸਿੱਖ ਗੁਰੂ ਸਾਹਿਬਾਂ ਨਾਲ ਸੰਬੰਧਿਤ ਹੈ ਜਾਂ ਉਨ੍ਹਾਂ ਦਾ ਵਾਚਕ ਹੈ। 'ਬਿਲਾਸ' ਸ਼ਬਦ ਸੰਸਕ੍ਰਿਤ ਦੇ 'ਵਿਲਾਸ' ਸ਼ਬਦ ਦਾ ਤਦਭਵ ਰੂਪ ਹੈ ਜਿਸ ਦਾ ਅਰਥ

ਹੈ – ਕ੍ਰੀੜਾ, ਖੇਡ, ਲੀਲਾ। ਭਾਰਤੀ ਦਰਸ਼ਨ ਅਤੇ ਧਰਮ ਸਾਧਨਾ ਵਿਚ ਸੰਸਾਰ ਨੂੰ ਛਿਣ-ਭੰਗਰ ਸਮਝ ਕੇ ਇਸ ਵਿਚ ਵਿਚਰਨ ਕਰ ਰਹੇ ਪ੍ਰਾਣੀਆਂ ਨੂੰ ਵੀ ਸਥਾਈ ਨਹੀਂ ਮੰਨਿਆ ਗਿਆ। ਸਭ ਜਗ ਚਲਣਹਾਰ ਹੈ ਅਤੇ ਇਸ ਵਿਚ ਮੌਜੂਦ ਜੀਵਾਂ ਨੂੰ ਵੀ ਸਮਾਂ ਆਉਣ ਤੇ ਇਸ ਸੰਸਾਰ ਨੂੰ ਛਡਣਾ ਹੈ। ਮਨੁੱਖ ਦੇ ਪ੍ਰਸੰਗ ਵਿਚ ਇਹ ਸਥਾਪਨਾ ਵਿਸ਼ੇਸ਼ ਰੂਪ ਵਿਚ ਹੋਈ ਹੈ। ਇਸ ਲਈ ਇਹ ਸੰਸਾਰ ਮਨੁੱਖ ਲਈ ਇਕ ਕ੍ਰੀੜਾ-ਸਥਲੀ ਹੈ, ਖੇਡ ਦਾ ਮੈਦਾਨ ਹੈ। ਜਿਥੇ ਖੇਡ ਦੇ ਖਤਮ ਹੋਣ ਤੇ ਸਭ ਨੇ ਆਪਣੇ ਆਪਣੇ ਰਾਹ ਤੁਰ ਜਾਣਾ ਹੈ। ਇਸ ਤਰ੍ਹਾਂ ਇਹ ਸਾਰਾ ਜਗਤ ਖੇਡ-ਤਮਾਸ਼ਾ ਹੈ ਅਤੇ ਇਸ ਖੇਡ ਵਿਚ ਹਿੱਸਾ ਲੈਣ ਵਾਲੇ ਆਂਦੇ ਜਾਂਦੇ ਰਹਿੰਦੇ ਹਨ। ਮਹਾਪੁਰਸ਼ ਵੀ ਇਸ ਸੰਸਾਰ ਵਿਚ ਆਕੇ ਜਗਤ-ਤਮਾਸ਼ਾ ਦੇਖਣ ਉਪਰੰਤ ਪ੍ਰਸਥਾਨ ਕਰ ਜਾਂਦੇ ਹਨ। ਉਨ੍ਹਾਂ ਦੇ ਚਰਿਤ ਜਾਂ ਜੀਵਨ ਲੀਲਾ ਨੂੰ 'ਬਿਲਾਸ' ਪਦ ਨਾਲ ਨਿਰਦਿਸ਼ਟ ਕੀਤਾ ਗਿਆ ਹੈ। ਕਵੀ ਸੁਖਾ ਸਿੰਘ ਨੇ ਖੁਦ ਲਿਖਿਆ ਹੈ :

ਤਿਨੈ ਦੇਖ ਪੋਥੀ ਕਹ੍ਯੋ ਯੌ ਪ੍ਰਕਾਸੰ।
ਕ੍ਰਿਪਾਸਿੰਧ ਜੂ ਜੀ ਕਰੈ ਏ ਬਿਲਾਸੰ।
ਧਰੋ ਨਾਮ ਤਾ ਕੋ ਇਹੈ ਗੁਰ ਬਿਲਾਸੰ।
ਪੜੈ ਜੋ ਸੁਨੈ ਕੋ ਪੁਰੈ ਤਾਹਿ ਆਸੰ। (ਅਧਿ. 30/104)

ਕਿਸੇ ਸਾਹਿੱਤ-ਰਚਨਾ ਨੂੰ ਬਿਲਾਸ (ਵਿਲਾਸ) ਨਾਂ ਦੇਣ ਦੀ ਦੀਰਘ ਪਰੰਪਰਾ ਹੈ। ਹਿੰਦੀ ਵਿਚ ਕਾਵ੍ਯ ਵਿਲਾਸ, ਭਾਵ ਵਿਲਾਸ, ਰਸ ਵਿਲਾਸ, ਰੂਪ ਵਿਲਾਸ, ਸੁੰਦਰ ਵਿਲਾਸ ਆਦਿ ਨਾਂ ਵਾਲੀਆਂ ਲਗਭਗ 40 ਰਚਨਾਵਾਂ ਮਿਲ ਜਾਂਦੀਆਂ ਹਨ ਜਿਨ੍ਹਾਂ ਬਾਰੇ ਟਿੱਪਣੀ ਕਰਦਿਆਂ ਡਾ. ਜਯ ਭਗਵਾਨ ਗੋਇਲ ਦਾ ਮਤ ਹੈ ਕਿ ਵਿਲਾਸ-ਕਾਵਿ ਕਿਸੇ ਵਿਸ਼ੇਸ਼ ਪ੍ਰਵਿੱਰਤੀ ਦਾ ਬੋਧਕ ਨਹੀਂ ਹੈ। ਉਂਜ ਵਿਲਾਸ ਕਾਵਿਆਂ ਨੂੰ ਚਰਿਤ, ਰੂਪਕ, ਪ੍ਰਕਾਸ਼, ਰਾਸੋ ਆਦਿ ਵਾਂਗ ਚਰਿਤ-ਕਾਵਿ ਹੀ ਸਮਝਿਆ ਜਾਂਦਾ ਹੈ।[1] ਪਰ 'ਗੁਰਬਿਲਾਸ' ਨਿਰਦੁਅੰਦ ਰੂਪ ਵਿਚ ਚਰਿਤ-ਕਾਵਿ ਦੇ ਅੰਤਰਗਤ ਆਉਂਦਾ ਹੈ ਕਿਉਂਕਿ ਇਸ ਵਿਚ ਨਾਇਕ ਦੇ ਸੰਪੂਰਣ ਚਰਿਤ ਨੂੰ ਪੇਸ਼ ਕੀਤਾ ਜਾਂਦਾ ਹੈ।

## ਪਰੰਪਰਾ

ਚਰਿਤ-ਕਾਵਿ ਦੀ ਵਿਚਾਰਾਧੀਨ ਪਰੰਪਰਾ ਦਾ ਆਰੰਭ ਅਪਭ੍ਰੰਸ਼ ਸਾਹਿੱਤ ਤੋਂ ਹੋਇਆ ਪ੍ਰਤੀਤ ਹੁੰਦਾ ਹੈ ਅਤੇ ਇਸ ਦੇ ਪ੍ਰਭਾਵ ਦੇ ਫਲਸ਼ਰੂਪ ਹਿੰਦੀ ਸਾਹਿੱਤ ਵਿਚ ਵੀ ਚਰਿਤ-ਕਾਵਿ ਦੀ ਪਰੰਪਰਾ ਚਲੀ ਹੈ। ਡਾ. ਗੋਇਲ ਨੇ ਚਰਿਤ-ਕਾਵਿ ਦੇ ਦੋ ਭੇਦ ਮੰਨੇ ਹਨ। ਇਕ ਅਜਿਹੇ ਕਾਵਿ ਜਿਨ੍ਹਾਂ ਵਿਚ ਕਿਸੇ ਧਾਰਮਿਕ ਮਹਾਪੁਰਸ਼, ਅਵਤਾਰ ਜਾਂ ਮਹਾਤਮਾ ਆਦਿ ਦਾ ਚਰਿਤ ਵਰਣਿਤ ਹੁੰਦਾ ਹੈ। ਅਤੇ ਦੂਜੇ ਉਹ ਚਰਿਤ-ਕਾਵਿ ਹਨ ਜਿਨ੍ਹਾਂ ਵਿਚ ਕਿਸੇ ਆਸਰਾ ਦੇਣ ਵਾਲੇ ਰਾਜੇ ਦੀ ਸੂਰਬੀਰਤਾ, ਪਰਾਕ੍ਰਮ, ਐਸ਼ਵਰਜ, ਗੁਣਾਂ ਆਦਿ ਦਾ ਅਤਿ-ਕਥਨੀ ਪੂਰਣ ਵਰਣਨ ਹੁੰਦਾ ਹੈ।[2] ਸੰਪਾਦਨ ਅਧੀਨ 'ਗੁਰਬਿਲਾਸ' ਪਹਿਲੇ ਭੇਦ ਦੇ ਅੰਤਰਗਤ ਆਉਂਦਾ ਹੈ, ਕਿਉਂਕਿ ਇਸ ਵਿਚ ਗੁਰੂ ਗੋਬਿੰਦ ਸਿੰਘ ਵਰਗੇ ਮਹਾਨ ਧਰਮ-ਨਾਇਕ ਦੇ ਚਰਿਤ ਨੂੰ ਪੂਰੀ ਨਿਸ਼ਠਾ ਨਾਲ ਚਿਤਰਿਆ ਗਿਆ ਹੈ।

ਪੰਜਾਬ ਵਿਚ ਗੁਰੂ ਨਾਨਕ ਦੇਵ ਦੇ ਆਗਮਨ ਨਾਲ ਧਾਰਮਿਕ ਅਤੇ ਸਮਾਜਿਕ ਤੌਰ ਤੇ ਬੜੀ

1. 'ਗੁਰ ਬਿਲਾਸ', ਪੰਨਾ 1 (ਭੂਮਿਕਾ)
2. ਉਹੀ, ਪੰਨਾ 2 (ਭੂਮਿਕਾ)

ਜ਼ਬਰਦਸਤ ਤਬਦੀਲੀ ਵਿਆਪਕ ਹੋਈ ਅਤੇ ਕਾਲਾਂਤਰ ਵਿਚ ਇਸ ਤਬਦੀਲੀ ਨੇ ਪੰਜਾਬ ਦੀ ਰਾਜਨੈਤਿਕ ਸਥਿਤੀ ਨੂੰ ਵੀ ਪ੍ਰਭਾਵਿਤ ਕੀਤਾ। ਗੁਰੂ ਨਾਨਕ ਦੇਵ, ਅਸਲ ਵਿਚ, ਉਸ ਵੇਲੇ ਮਧੀ ਜਾ ਰਹੀ ਭਾਰਤੀ ਜਨਤਾ ਲਈ ਮਸੀਹਾ ਬਣ ਕੇ ਆਏ। ਉਨ੍ਹਾਂ ਨੇ ਇਥੋਂ ਦੇ ਲੋਕਾਂ ਨੂੰ ਸਵੈ-ਭਰੋਸੇ ਲਈ ਪ੍ਰੇਰਿਆ, ਇਥੋਂ ਦੇ ਲੋਕਾਂ ਦੇ ਮਨ ਵਿਚ ਆਤਮ-ਗੌਰਵ ਦੀ ਭਾਵਨਾ ਭਰੀ। ਉਨ੍ਹਾਂ ਨੂੰ ਇਕ ਧਰਮ ਦਿੱਤਾ, ਇਕ ਇਸ਼ਟਦੇਵ ਪ੍ਰਤਿ ਰੁਚਿਤ ਕੀਤਾ, ਸਾਂਝੀ ਕੌਮੀਅਤ ਦਿੱਤੀ, ਇਕ ਭਾਸ਼ਾ ਦਿੱਤੀ, ਇਕ ਲਿਪੀ ਦਿੱਤੀ, ਸੁਤੰਤਰਤਾ ਪੂਰਵਕ ਜੀਵਨ ਜੀਣ ਲਈ ਸਚੇਤ ਕੀਤਾ। ਗੱਲ ਕੀ ਸਾਰੇ ਪੰਜਾਬ ਦਾ, ਸਾਰੇ ਪੰਜਾਬੀਆਂ ਦਾ ਕਾਇਆ ਕਲਪ ਹੋ ਗਿਆ, ਉਨ੍ਹਾਂ ਨੂੰ ਅਪਣੀ ਹੋਂਦ ਦਾ ਅਹਿਸਾਸ ਹੋਣ ਲਗਾ। ਇਨ੍ਹਾਂ ਉਪਕਾਰਾਂ ਦੇ ਫਲਸਰੂਪ ਲੋਕੀਂ ਗੁਰੂ ਨਾਨਕ ਦੇਵ ਦੇ ਮਹਾਨ ਚਰਿਤ ਵੱਲ ਆਕਰਸ਼ਿਤ ਹੋਏ, ਉਨ੍ਹਾਂ ਦੀ ਵਿਚਾਰਧਾਰਾ ਤੋਂ ਪ੍ਰਭਾਵਿਤ ਹੋ ਕੇ ਉਨ੍ਹਾਂ ਦੇ ਸ਼ਰਧਾਲੂ ਬਣੇ, ਅਨੁਯਾਈ ਬਣ ਕੇ ਉਨ੍ਹਾਂ ਦਾ ਜਸ ਗਾਉਣ ਲਗੇ। ਸਮਾਂ ਬੀਤਣ ਨਾਲ ਗੁਰੂ ਨਾਨਕ ਦੇਵ ਦੇ ਚਰਿਤ ਵਿਚ ਅਲੌਕਿਕ ਤੱਤਾਂ ਦੀ ਹੋਂਦ ਦੀ ਗੱਲ ਤੁਰ ਪਈ। ਉਹ ਨਰ ਤੋਂ ਨਾਰਾਇਣ ਸਮਝੇ ਜਾਣ ਲਗੇ। ਉਨ੍ਹਾਂ ਦੇ ਸਾਹਿਤਿਕ ਰੁਚੀਆਂ ਵਾਲੇ ਅਨੁਯਾਈਆਂ ਨੇ ਉਨ੍ਹਾਂ ਦੇ ਚਰਿਤ ਬਾਰੇ ਆਪਣੀ ਭਾਵ ਅਭਿ-ਵਿਅਕਤੀ ਸ਼ੁਰੂ ਕੀਤੀ ਜੋ ਜਨਮ-ਸਾਖੀਆਂ ਦੇ ਰੂਪ ਵਿਚ ਸਾਡੇ ਸਾਹਮਣੇ ਆਈ। ਇਨ੍ਹਾਂ ਜਨਮ ਸਾਖੀਆਂ ਦੀਆਂ ਮੁੱਖ ਰੂਪ ਵਿਚ ਚਾਰ ਸ਼ਾਖਾਵਾਂ ਪ੍ਰਸਿੱਧ ਹੋਈਆਂ, ਜਿਵੇਂ :

1) ਪੁਰਾਤਨ ਜਨਮਸਾਖੀ ਅਤੇ ਉਸ ਤੇ ਆਧਾਰਿਤ :
   i) ਆਦਿ ਸਾਖੀਆਂ,
   ii) ਪ੍ਰਾਚੀਨ ਜਨਮਸਾਖੀ,
   iii) ਪੁਰਾਤਨ ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਕੀ, ਅਤੇ
   iv) ਬੀ- 40 ਜਨਮਸਾਖੀ
2) ਮਿਹਰਬਾਨ ਵਾਲੀ ਜਨਮਸਾਖੀ
3) ਬਾਲੇ ਵਾਲੀ ਜਨਮਸਾਖੀ
4) ਭਾਈ ਮਨੀ ਸਿੰਘ ਵਾਲੀ ਜਨਮਸਾਖੀ

ਇਨ੍ਹਾਂ ਜਨਮ-ਸਾਖੀਆਂ ਵਿਚ ਗੁਰੂ ਨਾਨਕ ਦੇਵ ਦੇ ਜਨਮ ਤੋਂ ਲੈ ਕੇ ਜੋਤੀ ਜੋਤਿ ਸਮਾਉਣ ਦੀਆਂ ਘਟਨਾਵਾਂ ਦਾ ਸਾਖੀਆਂ ਜਾਂ ਗੋਸ਼ਟਾਂ ਵਿਚ ਵਿਵਰਣ ਦਿੱਤਾ ਗਿਆ ਹੈ। ਅਧਿਕਾਂਸ਼ ਪ੍ਰਸੰਗ ਗੁਰੂ ਜੀ ਦੀਆਂ ਉਦਾਸੀਆਂ ਨਾਲ ਸੰਬੰਧਿਤ ਹਨ ਜਿਥੇ ਉਹ ਆਪਣੇ ਕਿਸੇ ਵਿਚਾਰ ਜਾਂ ਧਾਰਣਾ ਨੂੰ ਜਿਗਿਆਸੂਆਂ ਨਾਲ ਸਾਂਝਾ ਕਰਦੇ ਹਨ। ਅਸਲ ਵਿਚ, ਇਹ ਸਾਖੀਆਂ ਉਨ੍ਹਾਂ ਦੇ ਸ਼ਬਦਾਂ/ ਪਦਿਆਂ ਦੀਆਂ ਉਥਾਨਿਕਾਵਾਂ ਹਨ। ਸਾਖੀਕਾਰ ਮੂਲ ਰੂਪ ਵਿਚ ਸਾਖੀ ਘੜਦਾ ਹੀ ਸ਼ਬਦ/ਪਦ ਦੀ ਭਾਵ-ਸਾਮਗ੍ਰੀ ਦੇ ਸੰਦਰਭ ਵਿਚ ਹੈ। ਇਹੀ ਕਾਰਣ ਹੈ ਕਿ ਵੱਖ ਵੱਖ ਸਾਖੀਕਾਰਾਂ ਨੇ ਇਕੋ ਸ਼ਬਦ ਦੀਆਂ ਆਪਣੀ ਰੁਚੀ ਅਤੇ ਕਲਪਨਾ ਅਨੁਸਾਰ ਵੱਖ ਵੱਖ ਉਥਾਨਿਕਾਵਾਂ ਕਲਪਿਤ ਕੀਤੀਆਂ ਹਨ। ਇਹ ਗੱਲ ਉਦੋਂ ਹੋਰ ਵੀ ਸਪਸ਼ਟ ਹੋ ਜਾਂਦੀ ਹੈ ਜਦੋਂ ਸਾਖੀਕਾਰ ਵਲੋਂ ਘੜੀ ਸਾਖੀ ਵਿਚ ਪੇਸ਼ ਕੀਤੀ ਗਈ ਬਾਣੀ ਦੀ ਟੂਕ ਕਿਸੇ ਹੋਰ ਗੁਰੂ ਜਾਂ ਭਗਤ ਦੀ ਹੋਵੇ। ਪਰ ਸਾਖੀਕਾਰਾਂ ਵਲੋਂ ਗੁਰੂ ਨਾਨਕ ਦੇਵ ਦੇ ਚਰਿਤ ਵਿਚ ਉਹ ਸਭ ਕੁਝ ਸਮੇਟਣ ਦਾ ਯਤਨ ਕੀਤਾ ਗਿਆ ਜਿਸ ਦਾ ਪ੍ਰਸਾਰ ਦੰਦ-ਕਥਾਵਾਂ

ਰਾਹੀਂ ਗੁਰੂ ਨਾਨਕ ਦੇਵ ਤੋਂ ਬਾਅਦ ਹੋ ਗਿਆ ਸੀ ਅਤੇ ਜਿਹੋ ਜਿਹਾ ਗੁਰੂ ਨਾਨਕ ਦੇਵ ਦਾ ਸਰੂਪ ਸਾਖੀਕਾਰਾਂ ਦੀ ਕਲਪਨਾ ਵਿਚ ਸਮਾਇਆ ਹੋਇਆ ਸੀ। ਅਸਲ ਵਿਚ, ਜਨਮਸਾਖੀਆਂ ਦੇ ਗੁਰੂ ਨਾਨਕ ਵਾਸਤਵਿਕ ਨਾਲੋਂ ਲੋਕਾਂ ਦੇ ਮਨ ਵਿਚ ਸਮਾਏ ਅਤੇ ਸਾਖੀਕਾਰਾਂ ਦੇ ਮਨ ਵਿਚ ਕਲਪੇ ਹੋਏ ਗੁਰੂ ਨਾਨਕ ਅਧਿਕ ਹਨ। ਉਨ੍ਹਾਂ ਦੇ ਇਸ ਸਰੂਪ ਵਿਚ ਨਰ ਤੋਂ ਨਾਰਾਇਣ ਵਲ ਦੀ ਭਾਵਨਾ ਦਾ ਸਮਾਵੇਸ਼ ਹੈ। ਇਸ ਪਿਛੇ ਅਧਿਕਾਂਸ਼ ਪੌਰਾਣਿਕ ਪ੍ਰਵਿਰਤੀਆਂ ਕਿਸੇ ਨਾ ਕਿਸੇ ਰੂਪ ਵਿਚ ਸਮਾਈਆਂ ਮਿਲ ਜਾਂਦੀਆਂ ਹਨ। ਇਹ ਜਨਮਸਾਖੀਆਂ ਵਾਰਤਕ ਵਿਚ ਲਿਖੀਆਂ ਗੁਰੂ ਨਾਨਕ ਦੇਵ ਜੀ ਦੇ ਚਰਿਤ ਨੂੰ ਪ੍ਰਸਤੁਤ ਕਰਦੀਆਂ ਹਨ। ਕਾਲਾਂਤਰ ਵਿਚ ਜਨਮਸਾਖੀਆਂ ਵੀ ਕਾਵਿ-ਬੱਧ ਹੋਣ ਲਗੀਆਂ। ਸੰਤ ਦਾਸ ਛਿੱਬਰ ਦੀ ਕਾਵਿ ਵਿਚ ਲਿਖੀ ਜਨਮਸਾਖੀ ਇਨ੍ਹਾਂ ਦੀ ਉੱਤਮ ਮਿਸਾਲ ਹੈ।

ਸਿੱਖ ਇਤਿਹਾਸ ਵਿਚ ਗੁਰੂ ਨਾਨਕ ਦੇਵ ਤੋਂ ਬਾਅਦ ਧਰਮ-ਸਾਧਨਾ ਦੇ ਸਰੂਪ ਵਿਚ ਮਹੱਤਵ-ਪੂਰਣ ਪਰਿਵਰਤਨ ਲਿਆਉਣ ਵਾਲੇ ਦਸਮ ਗੁਰੂ ਸਨ। ਉਨ੍ਹਾਂ ਦੇ ਚਰਿਤ ਵਿਚ ਵਿਲੱਖਣ ਤੱਤ ਬਹੁਤ ਅਧਿਕ ਸਨ। ਉਨ੍ਹਾਂ ਦੇ ਕਾਰਨਾਮਿਆਂ ਅਤੇ ਉਪਕਾਰਾਂ ਨੇ ਲੋਕਾਂ, ਅਨੁਯਾਈਆਂ ਦੀ ਸੋਚਣੀ ਹੀ ਇਕਦਮ ਬਦਲ ਦਿੱਤੀ। ਲੋਕ-ਚੇਤਨਾ ਅਤੇ ਕਵੀ-ਮਨ ਨੂੰ ਹਲੂਣਾ ਦੇਣ ਵਾਲੀ ਇਕ ਸ਼ਖਸੀਅਤ ਸਾਹਮਣੇ ਆਈ। ਇਸ ਲਈ ਉਨ੍ਹਾਂ ਦੇ ਚਰਿਤਾਂ, ਕੌਤਕਾਂ ਅਤੇ ਉਪਕਾਰਾਂ ਨੂੰ ਸੰਭਾਲਣ ਲਈ ਸਾਹਿੱਤਕਾਰਾਂ ਦੇ ਮਨ ਵਿਚ ਉਮੰਗ ਪੈਦਾ ਹੋਈ। ਉਹੀ ਉਮੰਗ ਉਨ੍ਹਾਂ ਰਚਨਾਵਾਂ ਦੇ ਰੂਪ ਵਿਚ ਸਾਹਮਣੇ ਆਈ ਜਿਨ੍ਹਾਂ ਨੂੰ ਗੁਰਬਿਲਾਸ ਜਾਂ ਇਸ ਪ੍ਰਕਾਰ ਦਾ ਕੋਈ ਹੋਰ ਨਾਂ ਦਿੱਤਾ ਗਿਆ। ਇਸ ਪ੍ਰਕਾਰ ਦੀਆਂ ਕੁਝ ਰਚਨਾਵਾਂ ਦਾ ਵੇਰਵਾ ਇਸ ਪ੍ਰਕਾਰ ਹੈ :

1) ਗੁਰ ਸੋਭਾ (ਕਵੀ ਸੈਨਾਪਤ)-1758 ਬਿ.
2) ਗੁਰਬਿਲਾਸ ਪਾ. ੧੦ (ਸੁਖਾ ਸਿੰਘ)-1854 ਬਿ.
3) ਗੁਰਬਿਲਾਸ ਪਾ. ੧੦ (ਕੁਇਰ ਸਿੰਘ)-1808 ਬਿ (ਸੰਦਿਗਧ)
4) ਗੁਰ ਪ੍ਰਤਾਪ ਸੂਰਜ (ਸੰਤੋਖ ਸਿੰਘ)-1900 ਬਿ
5) ਸਿੰਘ ਸਾਗਰ (ਵੀਰ ਸਿੰਘ ਬਲ)-1884 ਬਿ.

ਦਸਮ ਗੁਰੂ ਸੰਬੰਧੀ ਕੁਝ ਇਤਿਹਾਸਿਕ ਪ੍ਰਬੰਧ ਵੀ ਲਿਖੇ ਗਏ ਜਿਵੇਂ 'ਮਹਿਮਾ ਪ੍ਰਕਾਸ਼' ਆਦਿ। ਇਸੇ ਸਰਣੀ ਤੇ ਹੋਰਨਾਂ ਮਹਾਪੁਰਸ਼ਾਂ ਬਾਰੇ ਲਿਖੇ ਕੁਝ ਉਲੇਖ-ਯੋਗ ਪ੍ਰਬੰਧ ਹਨ—ਗੁਰ-ਬਿਲਾਸ ਪਾ. ੬ (ਕੁਇਰ ਸਿੰਘ), ਗੁਰਕੀਰਤ ਪ੍ਰਕਾਸ਼ (ਵੀਰ ਸਿੰਘ ਬਲ), ਗੁਰ ਨਾਨਕ ਪ੍ਰਕਾਸ਼ (ਸੰਤੋਖ ਸਿੰਘ), ਗੁਰਬਿਲਾਸ ਬਾਬਾ ਸਾਹਿਬ ਸਿੰਘ ਆਦਿ। ਇਨ੍ਹਾਂ ਰਚਨਾਵਾਂ ਵਿਚ ਵੀ ਪੌਰਾਣਿਕ ਤੱਤ ਸ਼ਾਮਲ ਹੋ ਗਏ। ਇਨ੍ਹਾਂ ਦੀ ਪੌਰਾਣਿਕ ਭਾਵਨਾ ਸੰਬੰਧੀ ਡਾ. ਰਤਨ ਸਿੰਘ ਜੱਗੀ[1] ਦੀ ਸਥਾਪਨਾ ਹੈ ਕਿ ਇਹ ਕਈ ਰੂਪਾਂ/ਸ਼ਾਖਾਵਾਂ ਵਿਚ ਖਿਲਰ ਕੇ ਸਾਡੇ ਸਾਹਮਣੇ ਆਈ, ਜਿਵੇਂ :

1) ਸਿੱਖ ਗੁਰੂਆਂ ਵਿਚ ਅਵਤਾਰਵਾਦੀ ਭਾਵਨਾ ਦਾ ਆਰੋਪਣ,
2) ਗੁਰੂਆਂ ਦੇ ਚਰਿਤਾਂ ਵਿਚ ਪੁਰਾਣ-ਪੁਰਸ਼ਾਂ ਦੀਆਂ ਲੀਲਾਵਾਂ ਦਾ ਸਮਾਵੇਸ਼,
3) ਗੌਣ ਕਥਾਵਾਂ ਵਿਚ ਪੌਰਾਣਿਕ ਕਥਾਵਾਂ ਦਾ ਪਿਛੋਕੜ,
4) ਮਤ ਪੁਸ਼ਟੀ ਲਈ ਪੌਰਾਣਿਕ ਪ੍ਰਸੰਗਾਂ ਦਾ ਵਰਣਨ,

---
1) 'ਸਪਤ ਸਿੰਧੂ' 'ਨਵੰਬਰ, 1963

5) ਪੌਰਾਣਿਕ ਸ਼ੈਲੀ ਤੇ ਨਵੀਨ ਕਥਾਵਾਂ ਦੀ ਰਚਨਾ,
6) ਗੁਰੂਆਂ ਦੇ ਵਿਅਕਤਿਤਵ ਵਿਚ ਅਤਿ ਮਾਨਵੀ ਸ਼ਕਤੀਆਂ ਦੀ ਪ੍ਰਤਿਸ਼ਠਾ,
7) ਬ੍ਰਾਹਮਣਵਾਦ ਦੀਆਂ ਸਾਰੀਆਂ ਪਰੰਪਰਾਵਾਂ ਪ੍ਰਤਿ ਨਿਸ਼ਠਾ,
8) ਦੇਵੀ ਪ੍ਰਤਿ ਨਿਸ਼ਠਾ, ਅਤੇ
9) ਪੌਰਾਣਿਕ ਸ਼ੈਲੀ ਨੂੰ ਅਪਣਾਉਣ ਪ੍ਰਤਿ ਆਗ੍ਰਹਿ ।

ਇਨ੍ਹਾਂ ਵਿਚੋਂ ਬਹੁਤ ਸਾਰੀਆਂ ਪ੍ਰਵ੍ਰਿੱਤੀਆਂ ਸੰਪਾਦਨ ਅਧੀਨ 'ਗੁਰਬਿਲਾਸ' ਵਿਚ ਸਹਿਜ ਭਾਵ ਹੀ ਵੇਖੀਆਂ ਜਾ ਸਕਦੀਆਂ ਹਨ। ਇਹ 'ਗੁਰਬਿਲਾਸ' ਗੁਰੂ ਗੋਬਿੰਦ ਸਿੰਘ ਦੇ ਜੋਤੀ ਜੋਤਿ ਸਮਾਉਣ ਤੋਂ ਬਾਅਦ ਲਿਖੇ ਗਏ, ਇਸ ਲਈ ਗੁਰੂ ਜੀ ਦੇ ਜੀਵਨ-ਕਾਲ ਅਤੇ ਉਨ੍ਹਾਂ ਤੋਂ ਬਾਅਦ ਉਨ੍ਹਾਂ ਦੇ ਚਰਿਤ ਵਿਚ ਕਈ ਪ੍ਰਕਾਰ ਦੇ ਤੱਤਾਂ ਦਾ ਆਰੋਪਣ ਕਰ ਲਿਆ ਗਿਆ। ਉਹ ਸਭ ਕੁਝ ਵਾਸਤਵਿਕ ਗੁਰੂ ਗੋਬਿੰਦ ਸਿੰਘ ਤੋਂ ਭਿੰਨ ਹੈ। ਅਸਲ ਵਿਚ, ਕਵੀ ਦੀ ਰੁਚੀ, ਕਵੀ ਦੀ ਨਿਜੀ ਸ਼ਰਧਾ ਵੀ ਕਿਸੇ ਨਾ ਕਿਸੇ ਰੂਪ ਵਿਚ ਗੁਰੂ-ਚਰਿਤ ਉਸਾਰਨ ਵਿਚ ਆਪਣਾ ਸਥਾਨ ਰਖਦੀ ਹੈ। ਡਾ. ਹਰਿਭਜਨ ਸਿੰਘ ਦੀ ਇਹ ਸਥਾਪਨਾ ਠੀਕ ਹੈ ਕਿ 'ਗੁਰਬਿਲਾਸ' ਦੀ ਰਚਨਾ ਗੁਰੂ ਗੋਬਿੰਦ ਸਿੰਘ ਦੇ ਮਹਾ-ਨਿਰਵਾਣ (1708 ਈ.) ਦੇ ਨੱਵੇ ਵਰ੍ਹੇ ਬਾਅਦ ਹੋਈ। ਇਸ ਵਿਚਾਲੇ ਉਨ੍ਹਾਂ ਦੇ ਅਨੁਯਾਈਆਂ ਨੂੰ ਨਿਰੰਤਰ ਵਿਦਰੋਹ ਦਾ ਜੀਵਨ ਬਤੀਤ ਕਰਨਾ ਪਿਆ ਸੀ। ਇਨ੍ਹਾਂ ਹੀ ਵਿਕਟ ਪਰਿਸਥਿਤੀਆਂ ਵਿਚ ਗੁਰੂ ਗੋਬਿੰਦ ਸਿੰਘ ਦੇ ਸੰਬੰਧ ਵਿਚ ਸਮ੍ਰਿੱਧ ਕਲਪਨਾਤਮਕ ਧਾਰਣਾ ਦਾ ਵਿਕਾਸ ਹੋਇਆ। ਗੁਰੂ ਜੀ ਦਾ ਇਹ ਕਲਾਪਨਾਤਮਕ ਵਿਅਕਤਿਤਵ ਇਨ੍ਹਾਂ ਵਿਦਰੋਹੀਆਂ ਦੇ ਅਵਚੇਤਨ ਦਾ ਸਥਾਈ ਅਤੇ ਸਹਿਜ ਅੰਗ ਬਣ ਚੁਕਿਆ ਸੀ।[1]

ਗੁਰੂ ਗੋਬਿੰਦ ਸਿੰਘ ਦੇ ਜੋਤੀ ਜੋਤਿ ਸਮਾਉਣ ਤੋਂ ਬਾਅਦ ਸਿੱਖ ਸਮਾਜ ਭਿਆਨਕ ਪਰਿਸਥਿਤੀਆਂ ਵਿਚੋਂ ਗੁਜ਼ਰ ਰਿਹਾ ਸੀ। ਸਚ ਤਾਂ ਇਹ ਹੈ ਕਿ ਸਿੱਖਾਂ ਨੂੰ ਆਪਣੀ ਹੋਂਦ ਕਾਇਮ ਰਖਣ ਦਾ ਖਦਸ਼ਾ ਦਰਪੇਸ਼ ਸੀ। ਇਸ ਲਈ ਸਿੱਖ ਸੈਨਾਨੀ ਅਧਿਕਤਰ ਯੁੱਧ-ਕਰਮ ਵਿਚ ਹੀ ਰੁਝੇ ਰਹੇ। ਉਨ੍ਹਾਂ ਨੂੰ ਆਪਣੀ ਧਾਰਮਿਕ ਵਿਵਸਥਾ ਵਲ ਧਿਆਨ ਦੇਣ ਦਾ ਅਵਸਰ ਹੀ ਨਹੀਂ ਸੀ ਮਿਲਿਆ। ਇਹ ਉਹ ਸਮਾਂ ਸੀ ਜਦੋਂ ਅਨੇਕ ਪ੍ਰਕਾਰ ਦੀਆਂ ਅਨੁਸ਼ਠਾਨਿਕ ਪ੍ਰਵ੍ਰਿੱਤੀਆਂ ਅਤੇ ਪੌਰਾਣਿਕ ਰੁਚੀਆਂ ਸਿੱਖ ਧਰਮ ਵਿਚ ਪ੍ਰਵਿਸ਼ਟ ਹੋ ਗਈਆਂ, ਫਲਸਰੂਪ ਸਿੱਖ ਸਮਾਜ ਪਰੰਪਰਾਗਤ ਕਰਮਕਾਂਡਾਂ, ਮਿਥਿਆ ਵਿਸ਼ਵਾਸ਼ਾਂ ਅਤੇ ਜਾਤੀ-ਭੇਦ-ਭਾਵ ਵਿਚ ਫਸਣ ਲਗਾ, ਧਰਮ-ਧਾਮਾਂ ਵਿਚ ਅਨੇਕ ਪ੍ਰਕਾਰ ਦੀਆਂ ਪੁਜਾਰੀ-ਪ੍ਰਵ੍ਰਿੱਤੀਆਂ ਵਿਕਸਿਤ ਹੋ ਗਈਆਂ। ਇਸ ਪਿਛੇ ਮੁੱਖ ਕਾਰਣ ਇਹ ਸੀ ਕਿ ਸਿੱਖਾਂ ਦੇ ਯੁੱਧਾਂ ਵਿਚ ਅਧਿਕ ਰੁਝੇ ਰਹਿਣ ਕਾਰਣ ਗੁਰੂ-ਧਾਮਾਂ ਦੀ ਦੇਖ ਭਾਲ ਦਾ ਕੰਮ ਉਦਾਸੀ ਸਾਧਾਂ ਨੇ ਸੰਭਾਲਿਆ ਜੋ ਅਧਿਕਤਰ ਬ੍ਰਾਹਮਣ ਸਨ ਜਾਂ ਬ੍ਰਾਹਮਣੀ ਰੁਚੀਆਂ ਵਾਲੇ ਸਿੱਖ ਸਨ ਜੋ ਭਾਰਤੀ ਧਰਮ ਗ੍ਰੰਥਾਂ, ਪੁਰਾਣਾਂ ਆਦਿ ਦਾ ਚੰਗਾ ਗਿਆਨ ਰਖਦੇ ਸਨ। ਚਾਹੇ ਅਣ-ਚਾਹੇ ਉਨ੍ਹਾਂ ਦੀਆਂ ਸਭਿਆਚਾਰਿਕ ਅਤੇ ਧਾਰਮਿਕ ਪ੍ਰਵ੍ਰਿੱਤੀਆਂ ਉਨ੍ਹਾਂ ਦੇ ਨਿੱਤ ਦੇ ਕਰਮ ਵਿਚ ਸ਼ਾਮਲ ਹੋ ਜਾਂਦੀਆਂ ਅਤੇ ਇਸ ਤਰ੍ਹਾਂ ਉਹ ਸਿੱਖ ਵਿਸ਼ਵਾਸ ਦਾ ਅੰਗ ਬਣਦੀਆਂ ਗਈਆਂ। ਇਸ ਬਾਰੇ ਅਧਿਕ

1) 'ਗੁਰਮੁਖੀ ਲਿਪਿ ਮੇਂ ਹਿੰਦੀ ਕਾਵ੍ਯ, ਐਸ. ਚੰਦ ਐਂਡ ਕੰਪਨੀ, ਦਿੱਲੀ, ਤੀਜਾ ਸੰਸਕਰਣ, ਪੰਨੇ 264-265.

ਵਿਸ਼ਲੇਸ਼ਣ ਅਗੇ ਚਲ ਕੇ ਵਿਚਾਰਧਾਰਾ ਦੇ ਸਿਰਲੇਖ ਅਧੀਨ ਕੀਤਾ ਜਾਏਗਾ ।

**ਵਿਚਾਰਧਾਰਾ**

ਕਵੀ ਚੂੰਕਿ ਸਿੱਖ ਧਰਮ ਦਾ ਅਨੁਯਾਈ ਹੈ, ਇਸ ਲਈ ਉਸ ਦੀ ਅਧਿਆਤਮਿਕ ਵਿਚਾਰਧਾਰਾ ਸਿੱਖ ਮਤ ਅਨੁਰੂਪ ਹੈ । ਬ੍ਰਹਮ, ਜੀਵ, ਜਗਤ, ਮਾਯਾ, ਮੁਕਤੀ, ਆਦਿ ਸੰਬੰਧੀ ਵਿਚਾਰ ਗੁਰਮਤਿ ਦੇ ਵਿਚਾਰਾਂ ਦਾ ਹੀ ਵਿਸਤਾਰ ਹੈ । ਕਵੀ ਦੀ ਵਿਚਾਰਧਾਰਾ ਵਿਚ ਮੌਲਿਕਤਾ ਉਥੇ ਮਿਲਦੀ ਹੈ ਜਿਥੇ ਉਹ ਸਮੇਂ ਦੀਆਂ ਬਦਲੀਆਂ ਹੋਈਆਂ ਪਰਿਸਥਿਤੀਆਂ ਵਿਚ ਆਪਣੀਆ ਧਾਰਮਿਕ ਮਾਨਤਾਵਾ ਪੇਸ਼ ਕਰਦਾ ਹੋਇਆ ਹੋਰਾਂ ਮੱਤਾਂ ਦੇ ਮਿਥਿਆ ਆਚਰਣਾਂ ਦੇ ਸੰਦਰਭ ਵਿਚ ਸਿੱਖ ਮਤ ਦੀ ਸ੍ਰੇਸ਼ਠਤਾ ਦਾ ਚਿਤ੍ਰਣ ਕਰਦਾ ਹੈ ।

ਇਸ ਸੰਬੰਧ ਵਿਚ ਸਭ ਤੋਂ ਪਹਿਲੀ ਵਿਚਾਰਨਯੋਗ ਗੱਲ ਇਹ ਹੈ ਕਿ ਕਵੀ ਨੇ ਆਪਣੇ ਨਾਇਕ ਗੁਰੂ ਗੋਬਿੰਦ ਸਿੰਘ ਨੂੰ, ਜੋ ਉਸ ਦੇ ਇਸ਼ਟ ਦੇਵ ਵੀ ਹਨ, ਵਿਸ਼ੇਸ਼ ਰੂਪ ਵਿਚ ਚਿਤਰਿਆ ਹੈ । ਗੁਰਬਾਣੀ ਵਿਚ ਪਰਮਾਤਮਾ ਅਤੇ ਗੁਰੂ ਨੂੰ ਅਭਿੰਨ ਮੰਨਿਆ ਗਿਆ ਹੈ ।[1] ਸੁਖਾ ਸਿੰਘ ਨੇ ਇਸ ਧਾਰਨਾ ਦੀ ਸਥਾਪਨਾ ਬਾਰ ਬਾਰ ਵਿਸਤਾਰ-ਪੂਰਣ ਕਰ ਕੇ ਇਸ ਨੂੰ ਅਧਿਕ ਵਿਸ਼ਵਸਤ ਬਣਾਇਆ ਹੈ । ਅੰਮ੍ਰਿਤ ਸੰਚਾਰ ਵੇਲੇ ਸਿੱਖਾਂ ਤੋਂ ਖੁਦ ਅੰਮ੍ਰਿਤ ਪਾਨ ਕਰਨ ਦੇ ਇੱਛੁਕ ਗੁਰੂ ਗੋਬਿੰਦ ਸਿੰਘ ਦਾ ਸਰੂਪ-ਚਿਤ੍ਰਣ ਕਵੀ ਨੇ ਬੜੀ ਤੱਲੀਨਤਾ ਅਤੇ ਮਗਨਤਾ ਨਾਲ ਕੀਤਾ ਹੈ । ਇਥੇ ਗੁਰੂ ਜੀ ਆਪ ਬ੍ਰਹਮ ਹਨ :

ਸੇਸ ਸੁਰੇਸ ਪ੍ਰਮੇਸਵਰ ਖੋਜਤ ਹੈ ਜਿਹ ਕੋ ਅਬ ਤੋਰੀ ।
ਸਿਧ ਮੁਨੀ ਮੁਨ ਨਾਰਦ ਸੇ ਜਿਹ ਜਾਚਤ ਹੈ ਕਰ ਕਸਟ ਕਰੋਰੀ ।
ਕਿੰਨਰ ਜਛ ਭੁਜੰਗ ਧਰਾਧਰ ਸੇਵਤ ਹੈ ਜਿਹ ਕੋ ਨਿਸ ਭੋਰੀ ।
ਸੋ ਕਰੁਣਾਨਿਧ ਰੂਪ ਗੁਰ ਖਾਲਸਾ ਅਗ੍ਰ ਖਰੈ ਕਰ ਜੋਰੀ । 98 ।

(ਅਧਿਆਇ 12)

ਇਸੇ ਤਰ੍ਹਾਂ ਅਨੇਕ ਪ੍ਰਸੰਗਾਂ ਵਿਚ ਆਪਣੇ ਵਲੋਂ ਘਟਨਾਵਾਂ ਦੇ ਪਰਿਣਾਮ ਸਰੂਪ ਅਤੇ ਹੋਰਨਾਂ ਪਾਤਰਾਂ ਦੁਆਰਾ ਗੁਰੂ ਜੀ ਦੇ ਇਸੇ ਬ੍ਰਹਮੀ ਰੂਪ ਨੂੰ ਹੀ ਪੇਸ਼ ਕੀਤਾ ਹੈ । ਅਸਲ ਵਿਚ, ਇਹ ਪਹਿਲੀ ਰਚਨਾ ਹੈ ਜਿਥੇ ਗੁਰੂ ਗੋਬਿੰਦ ਸਿੰਘ ਨੂੰ ਸਪਸ਼ਟ ਰੂਪ ਵਿਚ ਅਵਤਾਰਵਾਦ ਦੇ ਘੇਰੇ ਵਿਚ ਲਿਆ ਕੇ ਉਨ੍ਹਾਂ ਨੂੰ ਧਰਤੀ ਤੇ ਵਿਚਰਦੇ ਬ੍ਰਹਮ ਵਜੋਂ ਚਿਤਰਿਆ ਗਿਆ ਹੈ । ਇਹ ਕਵੀ ਦੀ ਭਾਵਨਾ ਦਾ ਸਿੱਟਾ ਹੈ ।

ਦੂਜੀ ਗੱਲ ਇਹ ਹੈ ਕਿ ਕਵੀ ਨੇ ਜਿਥੇ ਉਸ ਵਕਤ ਹਿੰਦੂ ਧਰਮ ਵਿਚ ਆ ਚੁਕੀਆਂ ਕੰਮਜ਼ੋਰੀਆਂ ਅਤੇ ਵਿਕ੍ਰਿਤੀਆਂ ਦਾ ਯੁਗ-ਚਿਤ੍ਰਣ ਰਾਹੀਂ ਵਿਸਤਾਰ ਸਹਿਤ ਪ੍ਰਗਟਾਵਾ ਕੀਤਾ ਹੈ, ਉਥੇ ਉਸ ਨੇ ਪੁਰਾਤਨ ਸਭਿਆਚਾਰ ਪ੍ਰਤਿ ਪੂਰੀ ਨਿਸ਼ਠਾ ਵੀ ਵਿਖਾਈ ਹੈ । ਇਸ ਨਿਸ਼ਠਾ ਵਿਚ ਭਾਵੇਂ ਕੁਝ ਤੱਥਕ ਦੋਸ਼ ਦ੍ਰਿਸ਼ਟੀਗੋਚਰ ਹੋਣ, ਪਰ ਇਹ ਕਵੀ ਦੀ ਉਦਾਰਤਾ ਦੀ ਲਖਾਇਕ ਹੈ । ਉਸ ਯੁਗ ਵਿਚ ਹਿੰਦੂ-ਧਰਮ ਦੀਆਂ ਦੋ ਧਰਮ-ਸਾਧਨਾਵਾਂ ਪ੍ਰਮੁਖ ਸਨ । ਇਕ ਵੈਸ਼ਣਵ ਅਤੇ ਦੂਜੀ

1) 'ਗੁਰੁ ਪਰਮੇਸਰੁ ਏਕੋ ਜਾਣੁ' (ਆਦਿ ਗ੍ਰੰਥ, ਪੰਨਾ 864)

ਸ਼ੈਵ ਤਥਾ ਸ਼ਾਕਤ। 'ਗੁਰਬਿਲਾਸ' ਵਿਚ ਇਨ੍ਹਾਂ ਦੋਹਾਂ ਵਰਗਾਂ ਦੇ ਪ੍ਰਭਾਵ ਨੂੰ ਸਵੀਕਾਰ ਕੀਤਾ ਗਿਆ ਹੈ। ਇਸ ਨੂੰ ਕਵੀ ਦੀ ਸਚੇਤਨ ਸਮਨਵੈ ਭਾਵਨਾ ਦਾ ਪਰਿਣਾਮ ਹੀ ਕਿਹਾ ਜਾ ਸਕਦਾ ਹੈ। ਕਿਤੇ ਕਿਤੇ ਤਾਂ ਇਸ ਪ੍ਰਭਾਵ ਨੂੰ ਗ੍ਰਹਿਣ ਕਰਨ ਦਾ ਹਠ ਇਤਨਾ ਜ਼ਿਆਦਾ ਹੈ ਕਿ ਉਹ ਸਿੱਖ ਮਤ ਦੇ ਉਲਟ ਪ੍ਰਤੀਤ ਹੁੰਦਾ ਹੈ, ਪਰ ਇਹ ਕਵੀ ਹਿੰਦੂਆਂ ਅਤੇ ਸਿੱਖਾਂ ਦੇ ਸਭਿਆਚਾਰਿਕ ਅਤੇ ਧਾਰਮਿਕ ਸਮਨਵੈ ਲਈ ਇਤਨਾ ਉਤਸਾਹੀ ਹੈ ਕਿ ਉਸ ਨੇ ਇਸ ਸਿੱਧਾਂਤਿਕ ਵਿਰੋਧ ਦਾ ਰਤਾ ਜਿੰਨਾਂ ਵੀ ਧਿਆਨ ਨਹੀਂ ਕੀਤਾ"।[1] ਇਸ ਦਾ ਕਾਰਣ ਇਹ ਹੈ ਕਿ ਕਵੀ ਸੁਖਾ ਸਿੰਘ ਉਤੇ ਭਾਰਤੀ ਪੁਰਾਣਵਾਦ ਦਾ ਬਹੁਤ ਅਧਿਕ ਪ੍ਰਭਾਵ ਸੀ। ਇਸ ਪ੍ਰਭਾਵ ਦੇ ਫਲਸਰੂਪ ਉਸ ਦੀ ਭਾਵਨਾ ਦਾ ਸਰੂਪ ਵੀ ਪੌਰਾਣਿਕ ਹੋ ਗਿਆ ਹੈ। ਇਸੇ ਕਰਕੇ ਤੀਰਥਾਂ ਦਾ ਅਧਿਕ ਮਹਾਤਮ ਦਸਣਾ, ਗੁਰੂ ਜੀ ਤੋਂ ਦੇਵੀ ਪ੍ਰਤਿ ਨਿਸ਼ਠਾ ਪ੍ਰਗਟਾਣਾ, ਬ੍ਰਾਹਮਣਾਂ ਦੇ ਹੋਰ ਕਈ ਅਨੁਸ਼ਠਾਨਾਂ ਨੂੰ ਮਾਨਤਾ ਦੇਣਾ ਆਦਿ ਗੱਲਾਂ ਗੁਰੂ ਜੀ ਦੇ ਚਰਿਤ ਵਿਚ ਜੋੜ ਦਿੱਤੀਆਂ ਗਈਆਂ ਹਨ। ਭਾਈ ਸੁਖਾ ਸਿੰਘ ਵੀ ਅਸਲੋਂ ਇਕ ਪੁਜਾਰੀ ਸੀ ਅਤੇ, ਗੁਰਬਿਲਾਸ ਵਿਚ ਜੁਟਾਈ ਸਾਮਗ੍ਰੀ ਦੇ ਆਧਾਰ ਤੇ, ਉਹ ਇਕ ਚੰਗਾ ਪੜ੍ਹਿਆ ਹੋਇਆ ਵਿਦਵਾਨ ਸੀ ਜਿਸ ਨੂੰ ਭਾਰਤੀ ਵਿਰਸੇ ਅਤੇ ਪੁਰਾਣ ਸਾਹਿੱਤ ਦਾ ਚੰਗਾ ਬੋਧ ਸੀ। ਇਸ ਲਈ ਸੁਤੇ-ਸਿਧ ਉਸ ਦੀ ਇਸ ਰਚਨਾ ਵਿਚ ਪੌਰਾਣਿਕ ਪ੍ਰਵਿਰਤੀਆਂ ਕਿਸੇ ਨਾ ਕਿਸੇ ਰੂਪ ਵਿਚ ਦਾਖਲ ਹੋ ਗਈਆਂ ਹਨ, ਜਿਨ੍ਹਾਂ ਪ੍ਰਵਿਰਤੀਆਂ ਦਾ ਕੁਝ ਵਿਸਤਾਰ ਸਹਿਤ ਵਿਸ਼ਲੇਸ਼ਣ ਕਰ ਲੈਣਾ ਅਸੰਗਤ ਨਹੀਂ ਹੋਵੇਗਾ।

1) **ਗੌਣ ਕਥਾਵਾਂ ਵਿਚ ਪੌਰਾਣਿਕ ਕਥਾਵਾਂ ਦਾ ਪਿਛੋਕੜ** : ਗੁਰੂ ਗੋਬਿੰਦ ਸਿੰਘ ਦੇ ਜਨਮ-ਸਥਾਨ ਪਟਨਾ ਦੇ ਮਹੱਤਵ ਨੂੰ ਦਸਣ ਲਈ ਪੌਰਾਣਿਕ ਕਥਾ ਦਾ ਪਿਛੋਕੜ ਪੇਸ਼ ਕਰਦਿਆਂ ਕਵੀ ਨੇ ਦਸਿਆ ਹੈ ਕਿ ਸੂਰਜ ਬੰਸ ਦੇ 28ਵੇਂ ਰਾਜਾ ਹਰਿਸ਼ਚੰਦ੍ਰ ਸਤਿਵਾਦੀ ਦਾ ਸੰਬੰਧ ਇਸ ਨਗਰ ਨਾਲ ਹੈ। ਇਹ ਕਥਾ 'ਮਾਰਕੰਡੇਯ ਪੁਰਾਣ' ਵਿਚ ਦਰਜ ਹੈ, ਅਜਿਹਾ ਪਿਛੋਕੜ ਕਵੀ ਆਪਣੇ ਵਲੋਂ ਨਾ ਪੇਸ਼ ਕਰਕੇ ਗੁਰੂ ਤੇਗ ਬਹਾਦਰ ਵਲੋਂ ਪੇਸ਼ ਕਰਵਾਂਦਾ ਹੈ ਤਾਂ ਜੋ ਇਸ ਦੀ ਸਤਿਅਤਾ ਬਾਰੇ ਕਿਸੇ ਦਾ ਕੋਈ ਸੰਦੇਹ ਨਾ ਰਹਿ ਜਾਏ। ਇਸ ਕਥਾ ਦੇ ਨਾਲ ਕਈ ਹੋਰ ਪੌਰਾਣਿਕ ਪ੍ਰਸੰਗਾਂ ਦਾ ਵੀ ਉਲੇਖ ਹੋਇਆ ਹੈ। ਇਸ ਕਥਾ ਦੇ ਮਹਾਤਮ ਦਾ ਵਰਣਨ ਵੀ ਗੁਰੂ ਤੇਗ ਬਹਾਦਰ ਤੋਂ ਹੀ ਕਰਵਾਇਆ ਹੈ :

ਪੜ੍ਹੈ ਸੁਨੈ ਜੋ ਸਰਧਾ ਲਾਇ। ਸਦਾ ਧਰਮੁ ਤਹ ਕਰੈ ਸਹਾਇ।
ਇਹ ਬਿਧਿ ਕ੍ਰਿਪਾ ਸਿੰਧ ਕਰਤਾਰ। ਨਿਜ ਸੰਗਤਿ ਮਹਿ ਕੀਓ ਉਚਾਰ।
(ਅਧਿ. 2/121)

ਇਥੇ ਕਵੀ ਦੀ ਪੌਰਾਣਿਕਤਾ ਪ੍ਰਤਿ ਆਸਥਾ ਦਾ ਬੋਧ ਹੁੰਦਾ।

2) **ਪੌਰਾਣਿਕ ਸ਼ੈਲੀ ਵਿਚ ਨਵੀਨ ਕਥਾਵਾਂ ਦੀ ਰਚਨਾ** : ਕਵੀ ਨੇ ਨਾ ਕੇਵਲ ਪੌਰਾਣਿਕ ਕਥਾਵਾਂ ਦੀ ਪੁਨਰ-ਸਿਰਜਨਾ ਹੀ ਕੀਤੀ ਹੈ ਸਗੋਂ ਪੌਰਾਣਿਕ ਸ਼ੈਲੀ ਵਿਚ ਨਵੀਨ ਕਥਾਵਾਂ ਦੀ ਰਚਨਾ ਵੀ ਕੀਤੀ ਹੈ। ਇਸ ਸੰਬੰਧ ਵਿਚ ਆਨੰਦਪੁਰ ਦੇ ਨੇੜੇ ਵਹਿਣ ਵਾਲੀ ਸਤਲੁਜ ਨਦੀ

1) 'ਗੁਰ ਬਿਲਾਸ' (ਸੰਪ. ਡਾ. ਜਯ ਭਗਵਾਨ ਗੋਇਲ), ਪੰਨਾ 67

ਦਾ ਪਿਛੋਕੜ ਪੇਸ਼ ਕਰਦਿਆਂ ਜਿਸ ਕਥਾ ਦੀ ਸਿਰਜਨਾ ਕੀਤੀ ਹੈ, ਉਹ ਵੇਖਣ ਯੋਗ ਹੈ।[1] ਇਥੇ ਕਵੀ ਨੇ ਪੌਰਾਣਿਕ ਕਥਾ ਸ਼ੈਲੀ ਵਿਚ ਇਸ ਕਥਾ-ਪ੍ਰਸੰਗ ਨੂੰ ਉਸਾਰਿਆ ਹੈ। ਇਸ ਦਾ ਮਹਾਤਮ ਗੁਰੂ ਗੋਬਿੰਦ ਸਿੰਘ ਜੀ ਜਿਗਿਆਸੂ ਸਿੱਖ ਨੂੰ ਦਸਦਿਆਂ ਕਹਿੰਦੇ ਹਨ :

ਜੋ ਇਹੁ ਕਥਾ ਪੜੇ ਸੁਨਿ ਗਾਵੈ। ਜਨਨੀ ਜਠਰ ਬਹੁਰ ਨਹੀ ਆਵੈ।
ਕਲ ਕੀ ਬਾਤ ਤਾਸ ਨਹੀ ਲਾਗੈ। ਨਿਸ ਦਿਨ ਪਗ ਪੰਕਜ ਮਹਿ ਪਾਗੇ।92।

(ਅਧਿਆਇ 4)

ਇਹ ਪਿਛੋਕੜ ਕਵੀ ਦੀ ਪੌਰਾਣਿਕ ਬਿਰਤੀ ਦਾ ਫਲ ਹੈ।

3) **ਇਤਿਹਾਸਕ ਪੁਰਸ਼ ਵਿਚ ਪੁਰਾਣ ਪੁਰਸ਼ :** ਪੁਰਾਣਾਂ ਵਿਚ ਅਵਤਾਰ ਜਾਂ ਪੁਰਾਣ ਪੁਰਸ਼ ਦਾ ਅਵਤਰਣ ਤਦ ਹੁੰਦਾ ਹੈ ਜਦੋਂ ਅਧਰਮ ਦੀ ਪ੍ਰਬਲਤਾ ਕਾਰਣ ਭਾਰ ਪੀੜਿਤ ਧਰਤੀ ਆਪਣੀ ਰਖਿਆ ਲਈ ਪਰਮ ਸੱਤਾ ਪਾਸ ਜਾਂਦੀ ਹੈ। ਉਹ ਪਰਮ ਸੱਤਾ ਮਹਾਕਾਲ ਹੈ ਜੋ ਦੁਖੀ ਧਰਤੀ ਦੀ ਪੁਕਾਰ ਨੂੰ ਸੁਣ ਕੇ ਵਿਸ਼ਣੂ ਨੂੰ ਅਵਤਾਰ ਧਾਰਣ ਲਈ ਆਦੇਸ਼ ਦਿੰਦੇ ਹਨ। ਇਸ ਗ੍ਰੰਥ ਵਿਚ ਵੀ ਦੁਖੀ ਧਰਤੀ ਸ੍ਰੀ ਅਸਕੇਤੁ (ਮਹਾਕਾਲ) ਪਾਸ ਸਹਾਇਤਾ ਲਈ ਜਾਂਦੀ ਹੈ ਤਾਂ ਅਸਧੁਜ ਪਹਿਲੀ ਵਾਰ ਇਸ ਸੰਸਾਰ ਵਿਚ ਗੁਰੂ ਗੋਬਿੰਦ ਸਿੰਘ ਦੇ ਰੂਪ ਵਿਚ ਸੰਤ ਅਵਤਾਰ ਨੂੰ ਭੇਜਦਾ ਹੈ :

ਅਬ ਮੈ ਵਹੈ ਸੁ ਬਿਧਤ ਬਨਾਊ। ਸੰਤ ਸਰੂਪ ਧਰਿ ਨਾਮ ਜਪਾਊ।
ਯੌ ਕਹਿ ਕਰ ਅਸਧੁਜ ਅਵਤਾਰੀ। ਗੁਰ ਪੂਰਨ ਕੋ ਪਠਿਯੋ ਸੁਧਾਰੀ।

(ਅਧਿਆਇ 5)

ਇਸ ਸੰਤ ਅਵਤਾਰ ਦੇ ਸਰੂਪ ਦਾ ਚਿਤ੍ਰਣ ਕਰਦਿਆਂ ਕਵੀ ਨੇ ਚੌਥੇ ਅਧਿਆਇ ਵਿਚ ਲਿਖਿਆ ਹੈ :

ਆਦਿ ਅਕਾਲ ਦਿਆਲ ਅਸੰ ਧਰ ਪੂਰ ਰਹੀ ਜਗ ਮੇ ਜਿਹ ਸਤਾ।
ਕਸਪ ਬ੍ਰਹਮ ਸੁਰਿੰਦ ਕਰੇ ਬਿਸ ਨਾਇਕ ਜੂ ਜਿਹ ਕੇ ਰਸ ਰਤਾ।
ਸੇਸ ਜਲੇਸ ਮਹੇਸ ਪ੍ਰਿਥੀਪਤ ਸੇਵਤ ਹੈ ਜਿਹ ਕੀ ਬਰ ਲਤਾ।
ਤਾਂ ਗੁਰ ਕੌ ਤੁਮ ਪੂਤ ਸਿਰੋਮਣਿ ਜਾਨਿ ਕਰੈ ਤੁਮ ਸੌ ਚਵਗਤਾ।203।

(ਅਧਿਆਇ 4)

ਇਨ੍ਹਾਂ ਟੂਕਾਂ ਤੋਂ ਸਪਸ਼ਟ ਹੈ ਕਿ ਕਵੀ ਨੇ ਇਤਿਹਾਸਿਕ ਪੁਰਸ਼ ਗੁਰੂ ਗੋਬਿੰਦ ਸਿੰਘ ਦੇ ਸਰੂਪ ਉਤੇ ਪੁਰਾਣ ਪੁਰਸ਼ ਦੀਆਂ ਸਾਰੀਆਂ ਵਿਸ਼ਿਸ਼ਟਤਾਵਾਂ ਦਾ ਆਰੋਪਣ ਕੀਤਾ ਹੈ।

4) **ਗੁਰੂ-ਚਰਿਤ੍ਰ ਵਿਚ ਚਮਤਕਾਰਾਂ ਦਾ ਸਮਾਵੇਸ਼ :** ਆਮ ਤੌਰ ਤੇ ਪੁਰਾਣਾਂ ਵਿਚ ਅਵਤਾਰਾਂ ਦੇ ਚਰਿਤ ਵਿਚ ਚਮਤਕਾਰਾਂ ਦਾ ਸਮਾਵੇਸ਼ ਕੀਤਾ ਜਾਂਦਾ ਹੈ। ਕਵੀ ਸੁਖਾ ਸਿੰਘ ਵੀ ਗੁਰੂ ਜੀ ਦੇ ਚਰਿਤ ਵਿਚ ਅਵਤਾਰਤ੍ਵ ਦੀ ਕਲਪਨਾ ਕਰਦਾ ਹੋਇਆ ਉਨ੍ਹਾਂ ਨੂੰ ਪੁਰਾਣ ਪੁਰਸ ਦੇ ਰੂਪ ਵਿਚ ਚਿਤਰਦਾ ਹੈ। ਇਸ ਲਈ ਉਸ ਨੇ ਗੁਰੂ ਜੀ ਦੇ ਚਰਿਤ ਵਿਚ ਅਨੇਕ ਅਜਿਹੀਆਂ ਘਟਨਾਵਾਂ ਨੂੰ ਸ਼ਾਮਲ ਕੀਤਾ ਹੈ, ਜੋ ਚਮਤਕਾਰ ਪ੍ਰਧਾਨ ਹਨ। ਇਥੇ ਕੁਝ ਕੁ ਘਟਨਾਵਾਂ ਦਾ ਉਲੇਖ

---

1) 'ਗੁਰਬਿਲਾਸ' ਅਧਿ. 4/82 86

ਕਰ ਦੇਣਾ ਅਪ੍ਰਸੰਗਿਕ ਨਹੀਂ ਹੋਵੇਗਾ । ਜਿਵੇਂ ਗੋਦਾਵਰੀ ਨਦੀ ਵਿਚ ਹੀਰੇ ਨੂੰ ਸੁਟਣਾ, ਫਿਰ ਜਿਗਿਆਸੂ ਨੂੰ ਉਥੇ ਪਾਣੀ ਵਿਚ ਹੀਰਿਆਂ ਦੇ ਭੰਡਾਰ ਵਿਖਾਣਾ, ਸ਼ਿਕਾਰ ਵਿਚ ਮਾਰੇ ਗਏ ਪੰਛੀਆਂ ਨੂੰ ਫਿਰ ਤੋਂ ਜੀਵਿਤ ਕਰਨਾ, ਆਦਿ । ਇਨ੍ਹਾਂ ਘਟਨਾਵਾਂ ਤੋਂ ਸਪਸ਼ਟ ਹੈ ਕਿ ਗੁਰੂ ਜੀ ਪਾਸ ਅਲੌਕਿਕ ਸ਼ਕਤੀਆਂ ਸਨ । ਉਹ ਇਸ ਸੰਸਾਰ ਵਿਚ ਆਪਣੀ ਇੱਛਾ ਅਨੁਸਾਰ ਸੰਭਵ ਨੂੰ ਅਸੰਭਵ ਅਤੇ ਅਸੰਭਵ ਨੂੰ ਸੰਭਵ ਕਰ ਸਕਦੇ ਸਨ ।

5) **ਦੇਵੀ ਪ੍ਰਤਿ ਆਦਰ ਦੀ ਭਾਵਨਾ** : ਸਿੱਖ ਸਾਹਿੱਤ ਵਿਚ ਦੇਵੀ ਪ੍ਰਤਿ ਆਦਰ ਦੀ ਭਾਵਨਾ 'ਦਸਮ ਗ੍ਰੰਥ' ਦੀਆਂ ਕੁਝ ਕ੍ਰਿਤੀਆਂ ਵਿਚ ਵਰਣਿਤ ਹੈ ਅਤੇ ਤਿੰਨ ਦੇਵੀ ਚਰਿਤ੍ਰ ਸਿਧੇ ਹੀ ਦੇਵੀ ਕਥਾ ਤੇ ਆਧਾਰਿਤ ਹਨ । ਪਰੰਤੂ 'ਦਸਮ ਗ੍ਰੰਥ' ਵਿਚ 'ਦੇਵੀ-ਪੂਜਨ ਪ੍ਰਸੰਗ' ਵਾਲੀ ਕੋਈ ਗੱਲ ਨਹੀਂ । ਇਸ ਪ੍ਰਕਾਰ ਦੇ ਕਥਾ-ਪ੍ਰਸੰਗ ਪਰਵਰਤੀ ਸਾਹਿੱਤ ਵਿਚ ਉਪਲਬਧ ਹਨ । ਕਵੀ ਸੁਖਾ ਸਿੰਘ ਨੇ ਬੜੀ ਰੁਚੀ ਨਾਲ ਦੇਵੀ-ਪੂਜਨ ਪ੍ਰਸੰਗ ਦਾ ਵਰਣਨ ਕੀਤਾ ਹੈ ਸ਼ੁਰੂ ਤੋਂ ਹੀ ਗੁਰੂ ਜੀ ਵਲੋਂ ਇੱਛਾ ਪ੍ਰਗਟਾਈ ਹੈ :

ਦੇਵੀ ਸੁ ਪੂਜ ਕੀ ਕਥਾ ਨੀਕ । ਸਭ ਕਹੋ ਹਮ ਕੌ ਸੁ ਠੀਕ ।
ਜਿਮ ਹੋਇ ਕਾਲੀ ਪ੍ਰਤਛ । ਸਭ ਕਹੋ ਕਥਾ ਤਾਕੀ ਸਵਛ । 27 ।

(ਅਧਿਆਇ 8)

ਦੇਵੀ-ਪੂਜਨ ਵੇਲੇ ਵੀ ਉਸ ਪ੍ਰਤਿ ਇਸ਼ਟਦੇਵ ਵਾਲੀ ਭਾਵਨਾ ਪ੍ਰਗਟ ਕੀਤੀ ਗਈ ਹੈ ।

ਤੁਮੀ ਮੁੰਡ ਮਾਲੀ । ਦਿਪੈ ਜੋਤ ਜਵਾਲੀ ।
ਕਰੋ ਪੂਰ ਇਛਾ । ਹਨੋ ਜੁ ਮਲੇਛਾ । 12 ।
ਸਦਾ ਰੂਪ ਸੁਵਾਹਾ । ਅਭੂਤੰ ਅਥਾਹਾ ।
ਨਮੋ ਆਠ ਨੈਣੀ । ਗਜੰ ਚਾਰ ਗੈਣੀ । 13 । (ਅਧਿਆਇ 9)

ਇਹ ਸਾਰੀ ਭਾਵਨਾ ਸਿੱਖ ਧਰਮ-ਸਾਧਨਾ ਦੀਆਂ ਮਾਨਤਾਵਾਂ ਅਨੁਸਾਰ ਠੀਕ ਨਹੀਂ ਬੈਠਦੀ ਕਿਉਂਕਿ ਗੁਰਬਾਣੀ ਵਿਚ ਕਿਸੇ ਥਾਂ ਵੀ ਦੇਵੀ ਪ੍ਰਤਿ ਇਸ਼ਟ-ਬੁੱਧੀ ਨਹੀਂ ਪ੍ਰਗਟਾਈ ਗਈ ਹੈ, ਸਗੋਂ ਉਸ ਪ੍ਰਤਿ ਨਕਾਰਾਤਮਕ ਦ੍ਰਿਸ਼ਟੀਕੋਣ ਅਪਣਾਇਆ ਗਿਆ ਹੈ :

1) ਦੇਵੀ ਦੇਵਾ ਪੂਜੀਐ ਭਾਈ ਕਿਆ ਮਾਗਉ ਕਿਆ ਦੇਹਿ ।
ਪਾਹਣੁ ਨੀਰਿ ਪਖਾਲੀਐ ਭਾਈ ਜਲ ਮਹਿ ਬੂਡਹਿ ਤੇਹਿ ।[1]

2) ਦੇਵੀਆ ਨਹੀ ਜਾਨਹਿ ਮਰਮ ।
ਸਭ ਊਪਰਿ ਅਲਖ ਪਾਰਬ੍ਰਹਮ ।[2]

'ਦਸਮ ਗ੍ਰੰਥ' ਵਿਚਲੀਆਂ ਗੁਰੂ ਗੋਬਿੰਦ ਸਿੰਘ ਦੀਆਂ ਪ੍ਰਮਾਣਿਕ ਰਚਨਾਵਾਂ ਵਿਚ ਦੇਵੀ ਪ੍ਰਤਿ ਇਸ਼ਟ-ਬੁੱਧੀ ਨਹੀਂ ਪ੍ਰਗਟਾਈ ਗਈ । ਇਹ ਭਾਵਨਾ ਦਰਬਾਰੀ ਕਵੀਆਂ ਦੇ ਸਾਹਿੱਤ ਵਿਚ ਵੇਖੀ ਜਾ ਸਕਦੀ ਹੈ ਜਾਂ ਫਿਰ ਬ੍ਰਾਹਮਣਵਾਦ ਦੀਆਂ ਪਰੰਪਰਾਵਾਂ ਦਾਂ ਅਨੁਸਰਣ ਕਰਨ ਵਾਲੇ ਪੁਜਾਰੀ ਸਿੱਖਾਂ ਦੀਆਂ ਕ੍ਰਿਤੀਆਂ ਵਿਚ ਮਿਲਦੀ ਹੈ ।

---

1) ਆਦਿ ਗ੍ਰੰਥ, ਪੰਨਾ 637
2) ਉਹੀ, ਪੰਨਾ 894

6) **ਕਰਮ-ਕਾਂਡਾਂ ਅਤੇ ਮਹਾਤਮਾਂ ਪ੍ਰਤਿ ਝੁਕਾ** : ਬ੍ਰਾਹਮਣਵਾਦ ਪ੍ਰਤਿ ਅਧਿਕ ਝੁਕੇ ਹੋਣ ਕਾਰਣ ਕਵੀ ਨੇ ਪੰਜਵੇਂ ਅਧਿਆਇ ਵਿਚ ਜੰਜੂ (ਯਗ੍ਯੋਪਵੀਤ) ਧਾਰਣ ਕਰਨ ਵਾਲੇ ਪ੍ਰਸੰਗ ਵਿਚ ਮਾਤਾ ਜੀ ਦੇ ਕਹੇ ਤੇ ਖਾਲਸਾ ਪੰਥ ਸਾਜਣ ਤੋਂ ਪਹਿਲਾਂ ਤਕ ਜੰਜੂ ਧਾਰਣ ਕੀਤਾ ਲਿਖਿਆ ਹੈ ਜੋ ਕਵੀ ਦੀ ਰੁਚੀ ਦਾ ਪਰਿਚਾਇਕ ਹੈ :

ਮਾਤਾ ਓਰ ਨਿਰਖ ਦਿਜ ਰਾਈ। ਭਾਖਤ ਭਲੀ ਅਨੀਤ ਚਲਾਈ।
ਮਾਤਾ ਤਾਂ ਕਹੁ ਦੁਖਤ ਨਿਹਾਰੀ। ਹਾਥ ਜੋਰ ਇਹ ਬਾਤ ਉਚਾਰੀ। 191।
ਜਬ ਤੁਮ ਪੰਥ ਖਾਲਸਾ ਕੀਜੈ। ਸਭ ਕੇ ਤੋਰ ਜਨੇਊ ਦੀਜੈ।
ਅੰਮ੍ਰਿਤ ਜਬ ਲਗ ਛਕੋ ਨ ਦਯਾਲਾ। ਤਬ ਤਕ ਮਾਨ ਲੇਹੁ ਦਰਹਾਲਾ। 192।
ਹਾਥ ਜੋਰ ਜਬ ਸਬਨ ਸੁਨਾਯੋ। ਪਾਹੁਲ ਲਗ ਤਬ ਕੰਠ ਪਵਾਯੋ।
ਤੌ ਦਿਜ ਮਨ ਮੈ ਭਯੋ ਪ੍ਰਸੰਨ੍ਯ। ਭਾਖਤ ਭਯੋ ਬਚਨ ਧੰਨ ਧੰਨ। 193।

ਦਸਵੇਂ ਅਧਿਆਇ ਵਿਚ ਵਰਣ-ਸੰਕਰ ਦੀ ਅਵਸਥਾ ਨੂੰ ਮਾੜਾ ਦਸਦੇ ਹੋਇਆਂ ਕਵੀ ਨੇ ਜਾਤਿ-ਭੇਦ-ਭਾਵ ਦੀ ਧਾਰਣਾ ਨੂੰ ਪੁਸ਼ਟ ਕੀਤਾ ਹੈ :

ਕਲਜੁਗ ਘੋਰ ਅਗਮ ਜਬ ਭਯੋ। ਸੰਕਰ ਬਰਣ ਜਗਤ ਹ੍ਵੈ ਗਯੋ।
ਅਸਥਿਰ ਬੁਧ ਕਿਸਹੂੰ ਨਹ ਰਹਈ। ਜਹਾਂ ਤਹਾਂ ਦੁਰਮਤਿ ਵਰਤਈ। 85।
ਤੁਰਕ ਮਲੇਛ ਬੰਸ ਭਯੋ ਭਾਰੀ। ਕਰੀ ਭ੍ਰਸਟ ਤਿਨ ਸਭ ਸੰਸਾਰੀ।
ਹਿੰਦਕ ਧਰਮ ਰਹਨ ਨਹੀ ਦਯੋ। ਸਰਬ ਮਲੇਛ ਬੰਸ ਹ੍ਵੈ ਗਯੋ। 86।
ਸੰਤ ਗਊ ਕਹ ਇਨੈ ਦੁਰਵਾਇਸ। ਭਈ ਦੁਰਮਤ ਕਲਜੁਗ ਆਇਸ।
ਧੌਲ ਧਰਮ ਨਹੀ ਸਦਾ ਉਠਾਈ। ਆਕਲ ਬਿਕਲ ਧਰਨ ਹ੍ਵੈ ਆਈ। 87।

ਬ੍ਰਾਹਮਣ ਨੂੰ ਦਾਨ ਦੇਣਾ, ਗਊ-ਬ੍ਰਾਹਮਣ ਦੀ ਰਖਿਆ ਦੀ ਭਾਵਨਾ, ਆਦਿ ਅਨੇਕ ਗੱਲਾਂ ਉਤੇ ਕਵੀ ਨੇ ਚਰਿਤ-ਨਾਇਕ ਵਲੋਂ ਕਈਆਂ ਥਾਂਵਾਂ ਤੇ ਬਲ ਦਿਵਾਇਆ ਹੈ। ਇਸੇ ਤਰ੍ਹਾਂ ਤੀਰਥਾਂ ਦੀ ਯਾਤਰਾ ਅਤੇ ਉਸ ਯਾਤਰਾ ਦੇ ਮਹੱਤਵ ਉਤੇ ਵੀ ਕਿਤੇ ਕਿਤੇ ਜਮ ਕੇ ਗੱਲ ਕੀਤੀ ਹੈ। ਉਨ੍ਹਾਂ ਯਾਤਰਾਵਾਂ ਦੇ ਮਹਾਤਮ ਵੀ ਦਸੇ ਗਏ ਹਨ। ਇਸ ਤੋਂ ਇਲਾਵਾ ਸੰਪਾਦਨ ਅਧੀਨ ਗ੍ਰੰਥ ਨੂੰ ਪੜ੍ਹਨ ਦੇ ਮਹਾਤਮ, ਕਿਤੇ ਕਿਤੇ ਵਾਪਰੀਆਂ ਘਟਨਾਵਾਂ ਨੂੰ ਯਾਦ ਰਖਣ ਦੇ ਮਹਾਤਮ ਵੀ ਦਸੇ ਗਏ ਹਨ। ਇਹ ਵੀ ਪੌਰਾਣਿਕ ਪ੍ਰਵਿਰਤੀ ਦਾ ਫਲ ਹੈ।

ਸਪਸ਼ਟ ਹੈ ਕਿ ਕਵੀ ਦੀ ਭਾਵਨਾ ਪੌਰਾਣਿਕ ਹੈ। ਉਹ ਪੁਰਾਣਾਂ ਦੀਆਂ ਪ੍ਰਵਿਰਤੀਆਂ ਨੂੰ ਆਤਮ-ਸਾਤ ਕਰ ਕੇ ਚਲਿਆ ਹੈ। ਜਿਨ੍ਹਾਂ ਘਟਨਾਵਾਂ ਜਾਂ ਵਿਅਕਤੀਆਂ ਦਾ ਆਧਾਰ ਇਤਿਹਾਸ ਹੈ ਉਨ੍ਹਾਂ ਨੂੰ ਵੀ ਪੌਰਾਣਿਕ ਰੁਚੀ ਅਧੀਨ ਪਰਿਵਰਤਿਤ ਕਰਨ ਦਾ ਯਤਨ ਕੀਤਾ ਹੈ।

ਉਪਰੋਕਤ ਤੱਥਾਂ ਤੋਂ ਇਲਾਵਾ ਕਵੀ ਨੇ ਆਪਣੇ ਪ੍ਰਤਿਪਾਦਿਤ ਵਿਸ਼ੇ ਅਤੇ ਉਦੇਸ਼ ਨੂੰ ਵੀ ਕਈਆਂ ਥਾਂਵਾਂ ਤੇ ਸਪਸ਼ਟ ਕੀਤਾ ਹੈ। ਉਸ ਦਾ ਰਚਨਾ-ਉਦੇਸ਼ ਹੈ ਗੁਰੂ ਜੀ ਦੀ ਕਥਾ ਪ੍ਰਤਿ ਪ੍ਰੇਮ ਦੀ ਭਾਵਨਾ ਅਤੇ ਪਾਪਾਂ ਅਤੇ ਦੁਖਾਂ ਨਾਲ ਘਿਰੇ ਹੋਏ ਜੀਵਾਂ ਨੂੰ ਸੁਖ ਸ਼ਾਂਤੀ ਪ੍ਰਦਾਨ ਕਰਾਉਣਾ, ਜਿਵੇਂ :

ਕਵਿ ਕੋਵਿਦ ਗ੍ਯਾਨੀ ਨਹੀ ਨਹਿ ਪੰਡਿਤ ਬਰ ਧੀਰ।

ਪ੍ਰੇਮ ਕਥਾ ਕੇ ਕਾਰਨੇ ਬਰਨਤ ਹੈ ਇਹ ਕੀਰ । 50 ।
ਮੋਰ ਅਹੀ ਮਤ ਸੂਵ ਸਮਾਨ ਕਏ ਬਡ ਗ੍ਰੰਥ ਸੁ ਸਾਗਰ ਭਾਰੀ ।
ਨਾਮ ਵਿਲਾਸ ਗੁਰੂ ਤਿਹ ਕੋ ਬਰ ਕੰਟ ਗੁਣਕਾਰ ਪੂਰ ਭੰਡਾਰੀ ।
ਤਾਸੁ ਬਿਲੋਇ ਸੁ ਬੂੰਦ ਲਈ ਮਮ ਏ ਮਨਸਾ ਮਨ ਮਧਿ ਬਿਚਾਰੀ ।
ਪਾਪ ਰੁ ਤਾਪਹ ਜੀਵ ਘਿਰਿਓ ਯਹਿ ਜੈਸ ਧਸੈ ਸੁਖ ਅਪ ਮਝਾਰੀ ।51 ।

(ਅਧਿਆਇ 1)

ਕਵੀ ਧਾਰਮਿਕ ਰੁਚੀਆਂ ਦੇ ਨਾਲ ਰਾਸ਼ਟਰੀ ਭਾਵਨਾ ਵੀ ਰਖਦਾ ਹੈ । ਉਹ ਭਾਰਤ ਨੂੰ ਨਿਘਰਦੀ ਹੋਈ ਅਵਸਥਾ ਤੋਂ ਬਚਾਉਣ ਲਈ ਹੀ ਗੁਰੂ ਤੇਗ ਬਹਾਦਰ ਦਾ ਸੀਸ ਭੇਟ ਹੋਣਾ ਮੰਨਦਾ ਹੈ । ਉਸ ਲਈ ਭਾਰਤ ਦੀ ਸਮੁੱਚੀ ਸਮਸਿਆ ਦਾ ਹਲ ਕਰਨ ਲਈ ਗੁਰੂ ਸਾਹਿਬ ਹੀ ਸਮਰਥ ਹਨ । ਇਸ ਤਰ੍ਹਾਂ ਉਸ ਨੇ ਗੁਰੂ ਸਾਹਿਬਾਨ ਦੇ ਜਨਮ-ਉਦੇਸ਼ ਨੂੰ ਬੜੇ ਵਿਆਪਕ ਧਰਾਤਲ ਤੇ ਰਖ ਕੇ ਪਰਖਿਆ ਹੈ :

ਸ੍ਰੀ ਹਰਿ ਕ੍ਰਿਸਨ ਕ੍ਰਿਪਾਨਿਧ ਤੇ ਪੁਨ ਤੇਗ ਬਹਾਦਰ ਪੈ ਛਬਿ ਛਾਈ ।
ਦੀਪਕ ਦੀਪ ਸਿਰੋਮਣਿ ਸਾਹਿਬ ਆਦਿ ਅਨਾਦਿ ਮਹਾ ਸੁਖਦਾਈ ।
ਭਾਰਥ ਖੰਡ ਕੋ ਜਾਤ ਰਸਾਤਲ ਰਾਖ ਲਯੋ ਜਿਹ ਸੀਸ ਚੜਾਈ ।
ਤਾਂ ਗੁਰ ਕੀ ਬਰਨੋ ਕਵਿ ਸੁੰਦਰ ਸੰਤ ਮਨੋ ਮੋਦ ਬਡਾਈ । 82 ।

(ਅਧਿਆਇ 1)

'ਦਸਮ ਗ੍ਰੰਥ' ਵਿਚਲੀ ਗੁਰੂ ਆਗਮਨ ਸੰਬੰਧੀ ਦੁਸ਼ਟ ਦੋਖੀਆਂ ਨੂੰ ਪਕੜ ਕੇ ਪਛਾੜਨ ਦੀ ਬਿਰਤੀ—

ਜਹਾਂ ਤਹਾਂ ਤੁਮ ਧਰਮ ਬਿਥਾਰੋ ।
ਦੁਸਟ ਦੋਖੀਅਨ ਪਕਰਿ ਪਛਾਰੋ । 42 ।
ਧਰਮ ਚਲਾਵਨ ਸੰਤ ਉਬਾਰਨ ।
ਦੁਸ਼ਟ ਸਭਨ ਕੋ ਮੂਲ ਉਪਾਰਨਿ । 43 ।[1]

—'ਗੁਰਬਿਲਾਸ' ਤਕ ਪਹੁੰਚਦੇ ਪਹੁੰਚਦੇ 'ਤੁਰਕ ਸੰਘਾਰ' ਵਾਲੀ ਬਣ ਗਈ ਹੈ । ਕਾਰਣ ਇਹ ਹੈ ਕਿ ਗੁਰੂ ਜੀ ਦੇ ਜੋਤੀ ਜੋਤਿ ਸਮਾਉਣ ਤੋਂ ਲੈ ਕੇ 'ਗੁਰਬਿਲਾਸ' ਦੇ ਰਚਨਾ-ਕਾਲ ਤਕ ਦਾ ਇਤਿਹਾਸ ਮੁਗਲ ਬਾਦਸ਼ਾਹਾਂ ਦੇ ਅਤਿਆਚਾਰਾਂ ਦੀ ਦੁਖਦ ਕਹਾਣੀ ਪੇਸ਼ ਕਰਦਾ ਹੈ । ਹਿੰਦੂਆਂ ਅਤੇ ਸਿੱਖਾਂ ਦਾ ਜੀਣਾ ਮੁਸ਼ਕਿਲ ਹੋ ਗਿਆ ਸੀ । ਸਿੱਖਾਂ ਦੇ ਸਿਰਾਂ ਦੇ ਮੁੱਲ ਘੋਸ਼ਿਤ ਕੀਤੇ ਜਾਂਦੇ ਸਨ । ਇਸ ਦੁਖਦਾਇਕ ਵਾਤਾਵਰਣ ਨੇ ਕਵੀ ਦੀ ਰੁਚੀ ਬਦਲ ਦਿੱਤੀ ਅਤੇ ਦੁਸ਼ਟ ਦੋਖੀਆਂ ਦੀ ਥਾਂ 'ਮਲੇਛ' ਅਤੇ 'ਤੁਰਕ' ਸ਼ਬਦ ਨੇ ਲੈ ਲਈ । 'ਦਸਮ ਗ੍ਰੰਥ' ਦੀ ਧਰਮ ਦੀ ਸਥਾਪਨਾ ਅਤੇ ਅਸੁਰ ਸੰਘਾਰ ਦੀ ਪ੍ਰਵ੍ਰਿਤੀ ਦੀ ਥਾਂ ਹਿੰਦੂ ਧਰਮ ਦੀ ਰਖਿਆ ਅਤੇ ਤੁਰਕਾਂ/ਮਲੇਛਾਂ ਦੇ ਨਾਸ਼ ਨੇ ਲੈ ਲਈ । ਇਸ ਤਰ੍ਹਾਂ 'ਗੁਰਬਿਲਾਸ' ਵਿਚ ਤੁਰਕ ਵਿਰੋਧੀ ਸੁਰ ਜ਼ਿਆਦਾ ਉਚੀ ਹੋ ਗਈ । ਡਾ. ਜਯ ਭਗਵਾਨ ਗੋਇਲ ਅਨੁਸਾਰ 'ਗੁਰਬਿਲਾਸ' ਵਿਚ ਇਹ ਤੁਰਕ ਵਿਰੋਧੀ ਸੁਰ ਆਘਾਤ ਪ੍ਰਸਾਰਿਤ ਹੈ ।

1) 'ਦਸਮ ਗ੍ਰੰਥ', ਪੰਨੇ 57-58 ('ਬਚਿਤ੍ਰ ਨਾਟਕ', ਅਧਿਆਇ 6)

ਇਸ ਦੀ ਅਭਿਵਿਆਕਤੀ ਅਨੇਕ ਕਥਾ-ਪ੍ਰਸੰਗਾਂ ਵਿਚ ਵੱਖ ਵੱਖ ਪਾਤਰਾਂ ਦੇ ਮਾਧਿਅਮ ਨਾਲ ਭਿੰਨ ਭਿੰਨ ਰੂਪਾਂ ਵਿਚ ਹੋਈ ਹੈ ਤੁਰਕ, ਮਲੇਛ ਆਦਿ ਸ਼ਬਦ ਇਥੇ ਬਾਰ ਬਾਰ ਆਏ ਹਨ, ਜਿਨ੍ਹਾਂ ਪ੍ਰਤਿ ਕਵੀ ਨੇ ਘਿਰਣਾ, ਵਿਰੋਧ ਅਤੇ ਵਿਦਰੋਹ ਦਾ ਭਾਵ ਪ੍ਰਗਟ ਕੀਤਾ ਹੈ। ਤੁਰਤ ਅਤੇ ਅਸੁਰ ਸਮਾਨਾਰਥਕ ਸ਼ਬਦ ਹਨ।[1] ਗੁਰੂ ਜੀ ਦਾ, ਕਵੀ ਸੁਖਾ ਸਿੰਘ ਅਨੁਸਾਰ, ਜਨਮ-ਉਦੇਸ਼ ਹੀ ਮਲੇਛਾਂ ਦਾ ਸੰਘਾਰ ਕਰਨਾ ਹੈ। ਦੇਵੀ ਦੀ ਉਸਤਤ ਵਾਲੇ ਪ੍ਰਸੰਗ ਵਿਚ ਉਸ ਤੋਂ ਤੁਰਕਾਂ ਨੂੰ ਨਸ਼ਟ ਕਰਨ ਦਾ ਵਰ ਮੰਗਿਆ ਗਿਆ ਹੈ :

ਪੁਨ ਕਰੋ ਖਾਲਸਾ ਖਗ ਨਿਧਾਨ।
ਜੋ ਕਰੇ ਦੁਸਟ ਤੁਰਕਾਨ ਹਾਨ।
ਲੇਉ ਆਦਿ ਸਕਤ ਮਾਤਾ ਮਨਾਇ।
ਜਿਮ ਅਧਿਕ ਪੰਥ ਮਹਿ ਹੁਵੈ ਸਹਾਇ। 61
ਵਹ ਆਦਿ ਅੰਤ ਦੇਵੀ ਦਯਾਲ।
ਜਿਹ ਹਨੇ ਦੁਸਟ ਦੇਖੀ ਕਰਾਲ।
ਜਿਹ ਭਗਤ ਆਪ ਲੀਨੇ ਬਚਾਇ।
ਖਲ ਦਲਨ ਹਨਨ ਜਾਕੋ ਸੁਭਾਇ। 62। (ਅਧਿਆਇ 8)

ਇਸ ਤਰ੍ਹਾਂ ਖਾਲਸੇ ਦੀ ਸਿਰਜਨਾ ਦਾ ਉਦੇਸ਼ ਵੀ ਤੁਰਕ-ਸੰਘਾਰ ਹੈ। ਹੋਰ ਵੀ ਅਨੇਕਾਂ ਪ੍ਰਸੰਗਾਂ ਵਿਚ ਤੁਰਕ/ ਮਲੇਛ ਦੇ ਵਿਨਾਸ਼ ਕਰਨ ਦੀ ਗੱਲ ਬਾਰ ਬਾਰ ਸਾਹਮਣੇ ਲਿਆਂਦੀ ਗਈ ਹੈ। ਇਨ੍ਹਾਂ ਪ੍ਰਸੰਗਾਂ ਤੋਂ ਭਲੀ ਭਾਂਤ ਸਪਸ਼ਟ ਹੈ ਕਿ ਕਵੀ ਦੀ ਤੁਰਕ ਸੰਘਾਰੀ ਭਾਵਨਾ ਰਾਸ਼ਟਰੀ ਭਾਵਨਾ ਦਾ ਹੀ ਪ੍ਰਕਾਰਾਂਤਰਿਤ ਰੂਪ ਹੈ।

## ਕਥਾ-ਵਸਤੂ

'ਗੁਰਬਿਲਾਸ' ਦੀ ਕਥਾ-ਵਸਤੂ ਨੂੰ ਕਵੀ ਨੇ ਅਧਿਆਵਾਂ ਵਿਚ ਵੰਡਿਆ ਅਤੇ ਸਾਖੀ ਸ਼ੈਲੀ ਵਿਚ ਲਿਖਿਆ ਹੈ। ਹਰ ਅਧਿਆਇ ਦੇ ਅੰਤ ਵਿਚ ਪੁਸ਼ਪਿਕਾ ਰਾਹੀਂ ਉਸ ਦੀ ਵਸਤੂ ਵਲ ਸੰਕੇਤ ਕੀਤਾ ਹੈ ਅਤੇ ਹਰ ਅਧਿਆਇ ਦੇ ਆਰੰਭ ਵਿਚ ਕਥਾ-ਪ੍ਰਸੰਗ ਉਤੇ ਝਾਤ ਪਾਈ ਹੈ ਅਤੇ ਕਈਆਂ ਥਾਂਵਾਂ ਤੇ ਪੂਰਵ-ਪ੍ਰਸੰਗ ਦੀ ਸਮਾਪਤੀ ਅਤੇ ਨਵੇਂ ਪ੍ਰਸੰਗ ਦੇ ਆਰੰਭ ਹੋਣ ਦੀ ਸੂਚਨਾ ਵੀ ਦਿੱਤੀ ਹੈ। ਇਸ ਰਚਨਾ ਵਿਚ ਕੁਲ 31 ਅਧਿਆਇ ਹਨ। ਕਈਆਂ ਪੋਥੀਆਂ ਵਿਚ 31ਵਾਂ ਅਧਿਆਇ ਨਹੀਂ ਦਿੱਤਾ ਗਿਆ। ਇਨ੍ਹਾਂ ਅਧਿਆਵਾਂ ਦੇ ਵਰਣਿਤ ਵਿਸ਼ੇ ਅਤੇ ਛੰਦ-ਗਿਣਤੀ ਬਾਰੇ ਸੰਖਿਪਤ ਵੇਰਵਾ ਇਸ ਪ੍ਰਕਾਰ ਹੈ :

| | | | |
|---|---|---|---|
| ਅਧਿਆਇ | 1) | ਜੋਤੀ ਜੋਤਿ ਰਾਜ ਅਭਿਖੇਕ (ਨੌਂਵੇਂ ਗੁਰੂ) | 189 |
| | 2) | ਰਾਜਾ ਹਰੀਚੰਦ ਕਥਾ, ਤੀਰਥ ਮਹਾਤਮ | 148 |
| | 3) | ਮਦ੍ਰਦੇਸ਼ ਕੋ ਆਗਮਨ, ਕਾਸ਼ੀ ਪ੍ਰਵੇਸ਼ | 218 |
| | 4) | ਸ੍ਰੀ ਆਨੰਦਪੁਰ ਪ੍ਰਵੇਸ਼ | 104 |

1) 'ਗੁਰ ਬਿਲਾਸ', ਪੰਨਾ 8

| | | |
|---|---|---|
| 5) | ਜੋਤੀ ਜੋਤਿ ਅਭਿਖੇਕ (ਦਸਮ ਗੁਰੂ) | 443 |
| 6) | ਭੰਗਾਣੀ ਜੁੱਧ ਬਿਜਯ | 338 |
| 7) | ਨਾਦੌਨ ਜੁੱਧ, ਖਾਨਜ਼ਾਦੇ ਕੋ ਆਗਮਨ | 100 |
| 8) | ਦੇਵੀ ਚਰਿਤ੍ਰ ਆਗਮਨ | 123 |
| 9) | ਕਾਲਕਾ ਪ੍ਰਗਟ ਹੋਣਾ | 126 |
| 10) | ਕਾਲੀ ਆਗਮਨ | 170 |
| 11) | ਗ੍ਰਿਹ ਸੋਧ ਮਸੰਦ ਵਧ | 132 |
| 12) | ਸੁਭ ਪੰਥ ਪ੍ਰਗਾਸ | 186 |
| 13) | ਸਿਖ ਪਠਾਨ ਦੀ ਸਾਖੀ | 132 |
| 14) | ਰਾਜੇ ਔ ਤੁਰਕਾਨ ਸਿਉ ਪ੍ਰਥਮ ਜੁੱਧ | 211 |
| 15) | ਖਾਲਸੇ ਦੀ ਬਿਜੈ | 244 |
| 16) | ਸਹਜ਼ਾਦੇ ਕੋ ਆਗਮਨ | 185 |
| 17) | ਸਿਖ ਸਾਖੀ | 198 |
| 18) | ਨਿਰਮੋਹ ਕਲ ਮੋਟ ਕੋ ਜੁੱਧ | 80 |
| 19) | ਸਾਖੀ ਚਰਿਤ੍ਰ ਚੋਰ | 165 |
| 20) | ਆਨੰਦ ਗੜ ਜੁੱਧ | 259 |
| 21) | ਆਨੰਦਪੁਰ ਪਯਾਨ, ਚਮਕੌਰ ਜੁੱਧ | 300 |
| 22) | ਦਯਾ ਸਿੰਘ ਕੋ ਜਫਰਨਾਮਾ ਦੇ ਕਰ ਸਾਹ ਪਾਸ ਭੇਜਣਾ, ਮੁਕਤਸਰ ਜੁੱਧ | 253 |
| 23) | ਦਮਦਮੇ ਕਮਰ ਖੋਲ, ਦੱਛਨ ਕੋ ਧਿਆਨ | 167 |
| 24) | ਦਮਦਮੇ ਪਯਾਨ, ਕ੍ਰੀਚਕ, ਭੂਮ, ਬਘੌਰ ਜੁੱਧ | 136 |
| 25) | ਸੁਲਤਾਨੀ ਜੰਗ, ਦਿੱਲੀ ਪ੍ਰਵੇਸ਼ | 142 |
| 26) | ਮਾਰਗ ਪਯਾਨ, ਸ਼ਾਹ ਕੀ ਮੁਲਾਕਾਤ | 214 |
| 27) | ਆਗਰੇ ਪਯਾਨ, ਬਿਜੈ ਸ਼ਾਹ ਗਮਨ | 67 |
| 28) | ਨੰਦੇੜ ਪ੍ਰਵੇਸ਼ | 142 |
| 29) | ਉਹੀ | 86 |
| 30) | ਜੋਤੀ ਜੋਤਿ ਸਮਾਣੇ | 105 |
| 31) | ਸਾਖੀ ਬਾਲੇ ਰਾਇ ਜਨਵਾਰੇਸਵਰ ਕੀ | 47 |
| | ਕੁਲ ਜੋੜ : | 5410 |

ਸੰਪਾਦਨ ਅਧੀਨ 'ਗੁਰਬਿਲਾਸ' ਦੀ ਕਥਾ-ਵਸਤੂ ਪ੍ਰਖਿਆਤ ਜਾ ਪ੍ਰਸਿੱਧ ਹੈ। ਇਸ ਵਿਚ ਗੁਰੂ ਗੋਬਿੰਦ ਸਿੰਘ ਦੇ ਜੀਵਨ-ਬ੍ਰਿੱਤਾਂਤ ਨੂੰ ਕਾਵਿ-ਬੱਧ ਕੀਤਾ ਗਿਆ ਹੈ। ਮੁੱਖ ਤੌਰ ਤੇ ਇਸ ਕਥਾ

ਦੀਆਂ ਦੋ ਆਧਾਰ ਪੁਸਤਕਾਂ ਹਨ—ਬਚਿਤ੍ਰ ਨਾਟਕ ('ਅਪਨੀ ਕਥ') ਅਤੇ 'ਗੁਰ ਸ਼ੋਭਾ' (ਕ੍ਰਿਤ ਸੈਨਾ ਪਤ)। ਇਨ੍ਹਾਂ ਤੋਂ ਇਲਾਵਾ ਜੰਗਨਾਮਾ ਗੁਰੂ ਗੋਬਿੰਦ ਸਿੰਘ (ਕ੍ਰਿਤ ਕਵੀ ਅਣੀ ਰਾਇ), 'ਮਹਿਮਾ ਪ੍ਰਕਾਸ਼' (ਕ੍ਰਿਤ ਸਰੂਪ ਦਾਸ ਭੱਲਾ) ਆਦਿ ਰਚਨਾਵਾਂ ਤੋਂ ਵੀ ਲਾਭ ਉਠਾਇਆ ਗਿਆ ਹੈ। ਕਵੀ ਨੇ ਆਪ ਲਿਖਿਆ ਹੈ ਕਿ ਉਸ ਨੇ ਹੋਰਨਾਂ ਪੋਥੀਆਂ, ਕਥਾਵਾਂ ਆਦਿ ਦੀ ਸਾਮਗ੍ਰੀ ਤੋਂ ਲਾਭ ਉਠਾਇਆ ਹੈ :

ਸੁਨਿ ਪੜ ਗ੍ਰੰਥ ਹਜੂਰ ਕੇ ਸਾਰਥ ਸੌਦ ਬਨਾਇ।
ਤਿਹ ਪ੍ਰਸਾਦਿ ਬਰਨਨ ਕੀਓ ਗੁਰਬਿਲਾਸ ਸੁਖੁ ਪਾਇ। 101।

(ਅਧਿਆਇ 30)

ਸਪਸ਼ਟ ਹੈ ਕਿ ਕਵੀ ਨੇ ਇਕ ਇਤਿਹਾਸਿਕ ਨਾਇਕ ਦੇ ਚਰਿਤ ਨੂੰ ਕਾਵਿ-ਬੱਧ ਕੀਤਾ ਹੈ, ਇਸ ਲਈ ਇਹ ਇਤਿਹਾਸਕਿ ਪ੍ਰਬੰਧ-ਕਾਵਿ ਹੈ। ਇਸ ਵਿਚ ਕਵੀ ਨੇ ਜਿਨ੍ਹਾਂ ਪ੍ਰਮੁਖ ਇਤਿਹਾਸਿਕ ਘਟਨਾਵਾਂ ਦਾ ਵਰਣਨ ਕੀਤਾ ਹੈ, ਉਨ੍ਹਾਂ ਦਾ ਕ੍ਰਮ ਅਨੁਸਾਰ ਵਿਵਰਣ ਇਸ ਪ੍ਰਕਾਰ ਹੈ: ਗੁਰੂ ਜੀ ਦਾ ਪਟਨੇ ਵਿਚ ਜਨਮ, ਗੁਰੂ-ਪਿਤਾ ਵਲੋਂ ਬੁਲਾਏ ਜਾਣ ਤੇ ਆਨੰਦਪੁਰ ਆਗਮਨ, ਕਸ਼ਮੀਰੀ ਪੰਡਿਤਾਂ ਦੀ ਧਰਮ ਰਖਿਆ ਲਈ ਪੁਕਾਰ, ਨੌਵੇਂ ਗੁਰੂ ਸਾਹਿਬ ਦਾ ਉਨ੍ਹਾਂ ਦੇ ਧਰਮ ਦੀ ਰਖਿਆ ਲਈ ਦਿੱਲੀ ਜਾਣਾ, ਦਿੱਲੀ ਵਿਚ ਨੌਵੇਂ ਗੁਰੂ ਜੀ ਦੀ ਸ਼ਹੀਦੀ, ਗੁਰੂ ਗੋਬਿੰਦ ਸਿੰਘ ਜੀ ਦਾ ਗੱਦੀ ਉਤੇ ਬੈਠਣਾ ਅਤੇ ਉਨ੍ਹਾਂ ਦਾ ਵਿਆਹ, ਭੰਗਾਣੀ ਦਾ ਯੁੱਧ, ਨਾਦੌਣ ਦਾ ਯੁੱਧ, ਖਾਲਸੇ ਦੀ ਸਿਰਜਨਾ, ਮਸੰਦਾਂ ਨੂੰ ਦੰਡ, ਸਰਹਿੰਦ ਅਤੇ ਲਾਹੌਰ ਦੇ ਮੁਗਲ ਹਾਕਮਾਂ ਸਹਿਤ ਪਹਾੜੀ ਰਾਜਿਆਂ ਦਾ ਆਨੰਦਪੁਰ ਨੂੰ ਘੇਰਨਾ, ਅੰਨ ਅਤੇ ਜਲ ਦੇ ਅਭਾਵ ਕਾਰਣ ਗੁਰੂ ਜੀ ਦਾ ਆਨੰਦਗੜ੍ਹ ਕਿਲਾ ਛੱਡਣਾ, ਚਮਕੌਰ ਦਾ ਯੁੱਧ ਅਤੇ ਦੋ ਵੱਡੇ ਸਾਹਿਬਜ਼ਾਦਿਆਂ ਦੀ ਸ਼ਹੀਦੀ, ਛੋਟੇ ਦੋ ਸਾਹਿਬਜ਼ਾਦਿਆਂ ਦੀ ਸਰਹਿੰਦ ਵਿਚ ਸ਼ਹਾਦਤ, ਗੁਰੂ ਜੀ ਦਾ ਮਾਛੀਵਾੜੇ ਪਹੁੰਚਣਾ, ਉਥੋਂ ਕਾਂਗੜ ਪਹੁੰਚ ਕੇ ਜ਼ਫਰਨਾਮਾ ਲਿਖਣਾ ਅਤੇ ਭਾਈ ਦਯਾ ਸਿੰਘ ਹੱਥੀਂ ਦੱਖਣ ਵਿਚ ਔਰੰਗਜ਼ੇਬ ਪਾਸ ਭੇਜਣਾ, ਖਿਦਰਾਣੇ ਦੀ ਢਾਬ ਦਾ ਯੁੱਧ, ਦਮਦਮੇ ਵਿਚ ਨਿਵਾਸ ਔਰੰਗਜ਼ੇਬ ਦਾ ਦੇਹਾਂਤ, ਰਾਜ ਅਧਿਕਾਰ ਪ੍ਰਾਪਤ ਕਰਨ ਲਈ ਔਰੰਗਜ਼ੇਬ ਦੇ ਪੁੱਤਰਾਂ ਦਾ ਆਪਸ ਵਿਚ ਸੰਘਰਸ਼, ਗੁਰੂ ਜੀ ਦੀ ਸਹਾਇਤਾ ਨਾਲ ਬਹਾਦਰ ਸ਼ਾਹ ਦਾ ਸੱਤਾਧਾਰੀ ਹੋਣਾ, ਉਸ ਨਾਲ ਰਾਜਸਥਾਨ ਤੋਂ ਹੁੰਦੇ ਹੋਏ ਗੁਰੂ ਜੀ ਦਾ ਦੱਖਣ ਨੂੰ ਜਾਣਾ, ਨਾਦੇੜ ਵਿਚ ਨਿਵਾਸ, ਪਠਾਨ ਰਾਹੀਂ ਹਮਲੇ ਵਿਚ ਗੁਰੂ ਜੀ ਦਾ ਘਾਇਲ ਹੋਣਾ, ਮਹਾ ਪ੍ਰਸਥਾਨ ਆਦਿ ਇਤਿਹਾਸਿਕ ਘਟਨਾਵਾਂ ਨੂੰ ਇਸ ਪ੍ਰਬੰਧ-ਕਾਵਿ ਵਿਚ ਸ਼ਾਮਲ ਕੀਤਾ ਗਿਆ ਹੈ। ਇਹ ਤੱਥ ਅਧਿਕਾਂਸ਼ ਰੂਪ ਵਿਚ ਪੂਰਵਰਤੀ ਗ੍ਰੰਥਾਂ ਵਿਚ ਚਿਤਰਿਤ ਹਨ। ਇਸ ਤਰ੍ਹਾਂ ਇਸ ਗ੍ਰੰਥ ਦਾ ਇਤਿਹਾਸਿਕ ਆਧਾਰ ਬਹੁਤ ਦ੍ਰਿੜ੍ਹ ਹੈ। ਇਸ ਤੋਂ ਇਲਾਵਾ ਇਤਿਹਾਸਿਕ ਮਹੱਤਵ ਵਾਲੀਆਂ ਕੁਝ ਘਟਨਾਵਾਂ ਦੇ ਸੰਮਤਾਂ ਬਾਰੇ ਵੀ ਸੰਕੇਤ ਮਿਲਦੇ ਹਨ, ਜਿਵੇਂ ਗੁਰੂ ਜੀ ਦੇ ਜਨਮ, ਗੁਰਗੱਦੀ ਤੇ ਬੈਠਣ, ਆਨੰਦਪੁਰ ਦੇ ਯੁੱਧ, ਗੁਰੂ ਜੀ ਦੇ ਦੇਹਾਂਤ ਬਾਰੇ ਸੰਮਤ ਦਾ ਵੇਰਵਾ ਦਿੱਤਾ ਹੈ। ਇਹ ਸਾਰੇ ਪ੍ਰਸੰਗ ਉਸੇ ਤਰ੍ਹਾਂ ਚਿਤਰੇ ਗਏ ਹਨ ਜਿਸ ਤਰ੍ਹਾਂ ਕਿ ਆਧਾਰ ਗ੍ਰੰਥਾਂ ਵਿਚ ਚਿਤਰੇ ਮਿਲਦੇ ਹਨ, ਅੰਤਰ ਕੇਵਲ ਇਤਨਾ ਹੈ ਕਿ ਜਿਨ੍ਹਾਂ ਪ੍ਰਸੰਗਾਂ ਦਾ ਆਧਾਰ ਗ੍ਰੰਥਾਂ ਵਿਚ ਸੰਕੇਤ ਮਾਤਰ ਉਲੇਖ ਹੈ, ਉਨ੍ਹਾਂ ਦਾ ਇਸ ਗ੍ਰੰਥ ਵਿਚ ਵਿਸਤਾਰ ਨਾਲ ਵਿਵਰਣ ਦਿੱਤਾ ਗਿਆ ਹੈ। ਜਿਵੇਂ ਖਾਲਸੇ ਦੀ ਸਿਰਜਣਾ ਦਾ ਪ੍ਰਸੰਗ; ਆਨੰਦਪੁਰ ਛਡਣ ਵੇਲੇ

ਪਹਿਲਾਂ ਇੱਟਾਂ/ਪੱਥਰਾਂ ਤੇ ਗੱਡੇ ਭਰ ਕੇ ਭੇਜਣ ਦਾ ਪ੍ਰਸੰਗ, ਮਾਛੀਵਾੜੇ ਦੇ ਨੱਬੀ ਖਾਨ ਗਨੀ ਖਾਨ ਦਾ ਪ੍ਰਸੰਗ ਗੁਰ-ਪੁੱਤਰਾਂ ਦੀ ਸਰਹਿੰਦ ਵਿਚ ਸ਼ਹੀਦੀ ਦਾ ਪ੍ਰਸੰਗ, ਚਾਲ੍ਹੀ ਮੁਕਤਿਆਂ ਦਾ ਪ੍ਰਸੰਗ, ਗੁਰੂ ਜੀ ਦੀ ਦੱਖਣ ਦੀ ਯਾਤਰਾ ਦਾ ਪ੍ਰਸੰਗ ਆਦਿ ਦਾ ਵਿਸਤਾਰ ਸਹਿਤ ਵਿਵਰਣ ਕਵੀ ਸੁਖਾ ਸਿੰਘ ਨੇ ਹੀ ਦਿੱਤਾ ਹੈ।

ਸਪਸ਼ਟ ਹੈ ਕਿ 'ਗੁਰ-ਬਿਲਾਸ ਦੇ ਰਚੈਤਾ ਨੇ ਇਤਿਹਾਸਿਕ ਤੱਥਾਂ ਨੂੰ ਵਿਸਤਾਰ ਨਾਲ ਪੇਸ਼ ਕਰਨ ਵਿਚ ਪਹਿਲ ਕੀਤੀ ਹੈ ਅਤੇ ਇਹ ਪਹਿਲ ਪਰਵਰਤੀ ਇਤਿਹਾਸ ਪੁਸਤਕਾਂ ਦਾ ਸਰੋਤ ਸਿੱਧ ਹੋਈ ਹੈ।

ਇਤਿਹਾਸਿਕ ਤੱਥਾਂ ਤੋਂ ਇਲਾਵਾ ਕਵੀ ਨੇ ਬਹੁਤ ਸਾਰੇ ਪੌਰਾਣਿਕ ਤੱਥਾਂ ਨੂੰ ਵੀ ਇਸ ਵਿਚ ਸ਼ਾਮਲ ਕੀਤਾ ਹੈ। ਇਨ੍ਹਾਂ ਸਭ ਦਾ ਸੰਬੰਧ ਮੁੱਖ ਕਾਥਨਕ ਨਾਲ ਹੈ। ਇਨ੍ਹਾਂ ਨੂੰ ਇਤਨਾ ਵਿਸਤਾਰ ਦਿੱਤਾ ਗਿਆ ਹੈ ਜਿਤਨਾ ਕਿ ਲੋੜੀਂਦਾ ਸੀ। ਫਲਸਰੂਪ ਆਦਿ ਤੋਂ ਅੰਤ ਤਕ ਕਥਾਨਕ ਵਿਚ ਸੰਤੁਲਨ ਬਣਿਆ ਰਿਹਾ ਹੈ। ਇਸ ਪ੍ਰਕਾਰ ਦੇ ਪ੍ਰਸੰਗ ਪ੍ਰਕਰੀ ਰੂਪ ਵਿਚ ਆਏ ਹਨ। ਜੋ ਕੁਝ ਦੇਰ ਤਕ ਮੁੱਖ ਕਥਾਨਕ ਨਾਲ ਚਲਦੇ ਹੋਏ ਫਿਰ ਅਲੋਪ ਹੋ ਜਾਂਦੇ ਹਨ, ਪਰ ਆਵੱਸ਼ਕਤਾ ਅਨੁਸਾਰ ਕਥਾ ਦੇ ਪ੍ਰਵਾਹ ਨੂੰ ਅਗੇ ਤੋਰਦੇ ਹਨ। ਇਸ ਤੋਂ ਇਲਾਵਾ ਹੋਰ ਵੀ ਕਈ ਅਲੌਕਿਕ ਕਥਾ-ਪ੍ਰਸੰਗਾਂ ਨੂੰ ਜੋੜ ਲਿਆ ਗਿਆ ਹੈ। ਇਨ੍ਹਾਂ ਸਭ ਦਾ ਕਾਰਣ ਕਵੀ ਦੀ ਆਪਣੀ ਧਾਰਮਿਕ ਰੁਚੀ ਹੈ। ਪੌਰਾਣਿਕਤਾ ਦਾ ਕਥਾਨਕ ਵਿਚ ਸਮਾਵੇਸ਼ ਕਿਸ ਕਿਸ ਰੂਪ ਵਿਚ ਹੋਇਆ ਹੈ, ਇਸ ਬਾਰੇ ਵਿਸਤਾਰ ਨਾਲ ਗੱਲ ਪਿਛੇ 'ਵਿਚਾਰਧਾਰਾ' ਸਿਰਲੇਖ ਅਧੀਨ ਕੀਤੀ ਜਾ ਚੁਕੀ ਹੈ।

ਕਥਾਨਕ ਵਿਚ ਇਤਿਹਾਸਿਕ ਅਤੇ ਪੌਰਾਣਿਕ ਤੱਤਾਂ ਤੋਂ ਇਲਾਵਾ ਕੁਝ ਦੰਦ-ਕਥਾਵਾਂ ਵੀ ਸ਼ਾਮਲ ਹਨ ਜਿਨ੍ਹਾਂ ਦਾ ਗੁਰੂ ਜੀ ਦੇ ਚਰਿਤ ਨਾਲ ਸੰਬੰਧਿਤ ਹੋ ਜਾਣਾ ਕੁਦਰਤੀ ਸੀ ਕਿਉਂਕਿ ਲੋਕ-ਨਾਇਕ ਦੀ ਲੋਕ-ਪ੍ਰਿਯਤਾ ਦੇ ਫਲਸਰੂਪ ਉਨ੍ਹਾਂ ਨਾਲ ਕੁਝ ਅਲੌਕਿਕ ਕਥਾ-ਪ੍ਰਸੰਗਾਂ ਦਾ ਪ੍ਰਸਿੱਧ ਅਤੇ ਪ੍ਰਚਲਿਤ ਹੋਣਾ ਆਦਿ-ਕਾਲ ਤੋਂ ਚਲਿਆ ਆ ਰਿਹਾ ਹੈ। ਇਸ ਦਾ ਮੂਲ ਆਧਾਰ ਅਨੁਯਾਈਆਂ ਦੀ ਸ਼ਰਧਾ ਅਤੇ ਨਾਇਕ ਦੇ ਚਰਿਤ ਵਿਚ ਨਿਰਦੁਅੰਦ ਆਸਥਾ ਹੈ। ਇਨ੍ਹਾਂ ਦੰਦ-ਕਥਾਵਾਂ ਦਾ ਸੰਬੰਧ ਗੁਰੂ ਜੀ ਦੇ ਅਦੁੱਤੀ ਬਲ, ਦੂਜਿਆਂ ਦੇ ਦੁਖ ਨੂੰ ਨਿਵਾਰਣ, ਖਿਮਾ ਕਰਨ ਅਤੇ ਲੋਭ ਤੋਂ ਅਪ੍ਰਭਾਵਿਤ ਰਹਿਣ ਵਾਲੀਆਂ ਰੁਚੀਆਂ ਨਾਲ ਹੈ। ਇਨ੍ਹਾਂ ਤੋਂ ਸਪਸ਼ਟ ਹੁੰਦਾ ਹੈ ਕਿ ਗੁਰੂ ਜੀ ਦੇ ਅਨੁਯਾਈ ਉਨ੍ਹਾਂ ਸੰਬੰਧੀ ਕਿਸ ਪ੍ਰਕਾਰ ਦੀਆਂ ਧਾਰਣਾਵਾਂ ਰਖਦੇ ਹਨ। ਇਨ੍ਹਾਂ ਵਿਚ ਪ੍ਰਮੁਖ ਸਥਾਨ ਗੁਰੂ ਜੀ ਦੇ ਚਰਿਤ ਵਿਚ ਅਵਤਾਰਵਾਦ ਦੀ ਕਲਪਨਾ ਕਰਨ ਵਿਚ ਵੇਖਿਆ ਜਾ ਸਕਦਾ ਹੈ। ਇਨ੍ਹਾਂ ਤੋਂ ਇਲਾਵਾ ਗੁਰੂ ਜੀ ਨਾਲ ਪ੍ਰਚਲਿਤ ਕੁਝ ਹੋਰ ਅਲੌਕਿਕ ਘਟਨਾਵਾਂ ਇਸ ਪ੍ਰਕਾਰ ਹਨ :

1) ਕਿਸੇ ਸਿੱਖ ਵਲੋਂ ਗੁਰੂ ਜੀ ਨੂੰ ਰਤਨ ਜੜੇ ਕੰਗਣਾਂ ਦਾ ਜੋੜਾ ਦੇਣਾ, ਇਕ ਕੰਗਣ ਨੂੰ ਜਮਨਾ ਨਦੀ ਵਿਚ ਸੁਟ ਦੇਣਾ ਅਤੇ ਮਾਤਾ ਜੀ ਦੇ ਪੁਛਣ ਤੇ ਦੂਜਾ ਵੀ ਨਦੀ ਵਿਚ ਸੁਟ ਦੇਣਾ।

2) ਆਨੰਦਪੁਰ ਦੇ ਘੇਰੇ ਵੇਲੇ ਪੈਦਾ ਹੋਈ ਅੰਨ ਜਲ ਦੀ ਕਠਿਨਾਈ ਵੇਲੇ ਕਿਸੇ ਸਿੱਖ ਵਲੋਂ ਪਾਰਸ ਪੱਥਰ ਭੇਂਟ ਕਰਨਾ ਅਤੇ ਉਸ ਨੂੰ ਸਤਲੁਜ ਨਦੀ ਵਿਚ ਸੁਟ ਦੇਣਾ।

3) ਪੂਜਾ ਦੁਆਰਾ ਅਰਜਿਤ ਅੰਨ ਦਾ ਸੇਵਨ ਆਪਣੇ ਸਿੱਖਾਂ ਨੂੰ ਨਾ ਕਰਨ ਦੇਣਾ ਕਿਉਂਕਿ ਉਹ ਵਿਸ਼ ਦੇ ਸਮਾਨ ਹੈ।

4) ਆਨੰਦਪੁਰ ਤਿਆਗਣ ਵੇਲੇ ਬੇਹਦ ਧਨ ਅਤੇ ਸਾਮਗ੍ਰੀ ਸਤਲੁਜ ਨਦੀ ਵਿਚ ਰੋੜ੍ਹ ਦੇਣਾ।
5) ਸੰਤ ਦਾਦੂ ਦੀ ਸਮਾਧ ਤੇ ਇੱਟ ਦਾ ਜਵਾਬ ਪੱਥਰ ਨਾਲ ਦੇਣ ਦੀ ਮਾਨਤਾ ਸਥਾਪਿਤ ਕਰਨਾ ।
6) ਪੈਂਦੇ ਖਾਨ ਪਠਾਨ ਦੇ ਵੰਸ਼ਜ ਨੂੰ ਪਿਤਰੀ ਰਿਣ ਚੁਕਾਣ ਲਈ ਆਘਾਤ ਕਰਨ ਦੀ ਪ੍ਰੇਰਣਾ ਦੇਣਾ, ਆਦਿ ।

ਸੰਖੇਪ ਵਿਚ ਕਿਹਾ ਜਾ ਸਕਦਾ ਹੈ ਕਿ 'ਗੁਰਬਿਲਾਸ' ਦੀ ਕਥਾ ਇਤਿਹਾਸ, ਪੁਰਾਣ ਅਤੇ ਦੰਦ-ਕਥਾਵਾਂ ਦੇ ਮੇਲ ਨਾਲ ਬੜੀ ਸਮ੍ਰਿੱਧ ਬਣੀ ਹੈ। ਇਤਿਹਾਸ ਇਸ ਕਥਾ ਨੂੰ ਸੁਦ੍ਰਿੜ੍ਹ ਭੌਤਿਕ ਆਧਾਰ ਪਦਾਨ ਕਰਦਾ ਹੈ ਅਤੇ ਪੁਰਾਣ ਇਸ ਨੂੰ ਲੋਕਾਂ ਦੁਆਰਾ ਗ੍ਰਹਿਣ ਕਰਨ ਯੋਗ ਬਣਾਂਦਾ ਹੈ। ਪੁਰਾਣ, ਇਤਿਹਾਸ ਅਤੇ ਦੰਦ-ਕਥਾਵਾਂ ਰਾਹੀਂ ਕ੍ਰਮਵਾਰ ਪੂਰਵ-ਕਾਲੀਨ, ਮੱਧ-ਕਾਲੀਨ ਅਤੇ ਪਰ-ਕਾਲੀਨ ਵਾਤਾਵਰਣ ਦਾ ਸਮਾਵੇਸ਼ ਕਰਕੇ ਕਵੀ ਨੇ ਆਪਣੇ ਸ਼ਰਧਾ ਪਾਤਰ ਦੇ ਚਰਿਤ ਨੂੰ ਇਕ ਵਿਕਾਸ-ਮੁੱਖੀ ਕਥਾ ਦੇ ਰੂਪ ਵਿਚ ਪੇਸ਼ ਕੀਤਾ ਹੈ।[1]

ਕਥਾਨਕ ਵਿਚ ਆਦਿ ਤੋਂ ਅੰਤ ਤਕ ਪ੍ਰਵਾਹ ਬਣਿਆ ਰਿਹਾ ਹੈ ਅਤੇ ਸਾਰੇ ਪ੍ਰਸੰਗ ਪੂਰੀ ਤਰ੍ਹਾਂ ਪਰਸਪਰ ਸੰਬੰਧਿਤ ਹਨ, ਕਿਤੇ ਖਿਚਾ ਨਹੀਂ ਪੈਂਦਾ। ਇਹ ਕਵੀ ਦੀ ਪ੍ਰਬੰਧ-ਯੋਜਨਾ ਦਾ ਸਿੱਟਾ ਹੈ। ਇਸ ਪ੍ਰਬੰਧ ਕਾਵਿ ਵਿਚ ਬ੍ਰਿੱਤਾਂਤ ਅਧਿਕ ਹੈ, ਪਰ ਉਸ ਵਿਚ ਕਾਵਿ-ਗੁਣ ਅਤੇ ਸਰਸਤਾ ਘਟ ਹੈ। ਇਸ ਤੋਂ ਛੁਟ ਕਵੀ ਨੇ ਕੁਝ ਕੁ ਮਾਰਮਿਕ ਪ੍ਰਸੰਗਾਂ ਦੇ ਰੁਚੀ-ਪੂਰਣ ਚਿਤ੍ਰਣ ਵਲ ਧਿਆਨ ਨਹੀਂ ਦਿੱਤਾ, ਜਿਵੇਂ ਗੁਰੂ ਜੀ ਦਾ ਪਟਨੇ ਤੋਂ ਪ੍ਰਸਥਾਨ, ਗੁਰੂ ਤੇਗ ਬਹਾਦਰ ਜੀ ਦੀ ਅਦੁੱਤੀ ਸ਼ਹੀਦੀ, ਗੁਰੂ ਜੀ ਦਾ ਆਨੰਦਪੁਰ ਤਿਆਗਣਾ, ਗੁਰੂ ਜੀ ਦੇ ਸਾਹਿਬਜ਼ਾਦਿਆਂ ਦੀ ਬੇਰਹਿਮ ਹਤਿਆ, ਗੁਰੂ ਜੀ ਦੇ ਮਹਾ-ਪ੍ਰਸਥਾਨ ਆਦਿ ਕੁਝ ਅਜਿਹੀਆਂ ਘਟਨਾਵਾਂ ਹਨ ਜਿਨ੍ਹਾਂ ਨੂੰ ਕਵੀ ਅਧਿਕ ਤੱਲੀਨਤਾ ਨਾਲ ਚਿਤਰ ਸਕਦਾ ਸੀ, ਪਰ ਕਵੀ ਨੇ ਅਜਿਹਾ ਨਹੀਂ ਕੀਤਾ। ਇਸ ਨਾਲ ਕਾਵਿ-ਤੱਤਾਂ ਨੂੰ ਹਾਨੀ ਪਹੁੰਚੀ ਹੈ। ਕਿਤੇ ਕਿਤੇ ਕਵੀ ਨੇ ਵਸਤੂ-ਵਰਣਨ ਅਤੇ ਪ੍ਰਕ੍ਰਿਤੀ-ਚਿਤ੍ਰਣ ਵੀ ਕੀਤਾ ਹੈ ਜੋ ਯੁਗ-ਚਿਤ੍ਰਣ ਵਿਚ ਸਹਾਇਕ ਹੋਇਆ ਹੈ। ਪਰ ਇਥੇ ਵੀ ਕਵੀ ਨੇ ਪਰੰਪਰਾ ਦਾ ਅਨੁਸਰਣ ਕੀਤਾ ਹੈ, ਕਿਸੇ ਪ੍ਰਕਾਰ ਦੀ ਮੌਲਿਕਤਾ ਦਾ ਪਰਿਚਯ ਨਹੀਂ ਦਿੱਤਾ। ਇਹ ਗੱਲਾਂ ਕਈ ਵਾਰ ਕਵੀ ਦੀ ਮਹਾਨਤਾ ਨੂੰ ਘਟਾਂਦੀਆਂ ਹਨ, ਪਰ ਫਿਰ ਵੀ ਇਸ 'ਗੁਰਬਿਲਾਸ' ਦਾ ਕਥਾਨਕ ਬੜਾ ਵਿਵਸਥਿਤ ਅਤੇ ਕਸਵਾਂ ਹੈ। ਕਵੀ ਆਪਣੇ ਕਰਤੱਵ ਨੂੰ ਨਿਭਾਂਦਾ ਹੋਇਆ ਗੁਰੂ-ਚਰਿਤ ਦਾ ਇਕ ਦਿਲਕਸ਼ ਪ੍ਰਭਾਵ ਦਿੰਦਾ ਹੈ ਜੋ ਉਸ ਵਕਤ ਦੇ ਸ਼ਰਧਾਲੂਆਂ ਨੂੰ ਪ੍ਰਵਾਨ ਹੈ ਅਤੇ ਇਸੇ ਲਈ ਇਸ ਕਥਾਨਕ ਦਾ ਪ੍ਰਚਲਨ ਅਤੇ ਪ੍ਰਸਿੱਧੀ ਹੋਰਨਾਂ ਰਚਨਾਵਾਂ ਨਾਲੋਂ ਅਧਿਕ ਹੋਈ ਹੈ।

## ਚਰਿਤ-ਨਾਇਕ

'ਗੁਰਬਿਲਾਸ' ਵਿਚ ਅਨੇਕ ਪ੍ਰਕਾਰ ਦੇ ਪਾਤਰ ਆਏ ਹਨ। ਇਨ੍ਹਾਂ ਨੂੰ ਸਥੂਲ ਰੂਪ ਵਿਚ ਦੋ ਵਰਗਾਂ ਵਿਚ ਵੰਡਿਆ ਜਾ ਸਕਦਾ ਹੈ। ਇਕ ਉਹ ਜੋ ਚਰਿਤ-ਨਾਇਕ ਦੇ ਪੱਖੀ ਹਨ। ਇਸ ਵਿਚ ਗੁਰੂ ਜੀ ਦਾ ਪਰਿਵਾਰ, ਅਨੁਯਾਈ, ਸ਼ਰਧਾਲੂ ਆਦਿ ਸ਼ਾਮਲ ਹਨ। ਇਨ੍ਹਾਂ ਸ਼ਰਧਾਲੂਆਂ

1) ਡਾ. ਹਰਿਭਜਨ ਸਿੰਘ : 'ਗੁਰਮੁਖੀ ਲਿਪਿ ਮੇਂ ਹਿੰਦੀ ਕਾਵ੍ਯ', ਪੰਨਾ 270

ਵਿਚ ਕੁਝ ਮੁਸਲਮਾਨ ਅਤੇ ਇਕ ਦੋ ਪਹਾੜੀ ਰਾਜੇ ਵੀ ਆ ਜਾਂਦੇ ਹਨ। ਵਿਰੋਧੀ ਪੱਖ ਵਿਚ ਪਹਾੜੀ ਰਾਜੇ, ਮੁਗਲ ਸ਼ਾਸਕ ਅਤੇ ਉਨ੍ਹਾਂ ਦੇ ਹਮਾਇਤੀ ਗਿਣੇ ਜਾ ਸਕਦੇ ਹਨ। ਸਪਸ਼ਟ ਹੈ ਕਿ ਇਸ ਪ੍ਰਬੰਧ-ਕਾਵਿ ਵਿਚ ਅਣਗਿਣਤ ਪਾਤਰ ਸ਼ਾਮਲ ਹੋਏ ਹਨ। ਇਸ ਲਈ ਉਨ੍ਹਾਂ ਦਾ ਚਰਿਤ੍ਰ-ਚਿਤ੍ਰਣ ਸੰਕੇਤਿਕ ਰੂਪ ਵਿਚ ਹੋਇਆ ਹੈ, ਕਿਉਂਕਿ ਵਿਸਤਾਰ ਵਿਚ ਪੈਣ ਦੀ ਗੁੰਜਾਇਸ਼ ਹੀ ਨਹੀਂ ਸੀ। ਅਸਲ ਵਿਚ, 'ਗੁਰਬਿਲਾਸ' ਦੀ ਰਚਨਾ ਦਾ ਉਦੇਸ਼ ਗੁਰੂ ਗੋਬਿੰਦ ਸਿੰਘ ਜੀ ਦੇ ਚਰਿਤ ਅਤੇ ਉਨ੍ਹਾਂ ਦੇ ਕਾਰਨਾਮਿਆਂ, ਕੌਤਕਾਂ, ਉਪਕਾਰਾਂ ਆਦਿ ਨੂੰ ਉਘਾੜਨਾ ਸੀ, ਇਸ ਲਈ ਕਵੀ ਅਧਿਕ-ਤਰ ਆਪਣੇ ਰਚਨਾ-ਉਦੇਸ਼ ਤਕ ਹੀ ਸੀਮਿਤ ਰਿਹਾ ਹੈ।

ਭਾਰਤੀ ਕਾਵਿ ਪਰੰਪਰਾ ਅਨੁਸਾਰ ਗੁਰੂ ਗੋਬਿੰਦ ਸਿੰਘ ਇਕ ਧੀਰੋਦੱਤ ਨਾਇਕ ਹਨ। ਵਿਨਯ, ਤਿਆਗ, ਨਿਪੁਣਤਾ, ਸਥਿਰਤਾ ਆਦਿ ਸਾਰੇ ਲੋੜੀਂਦੇ ਗੁਣਾਂ ਦਾ ਸਿਖਰ ਉਨ੍ਹਾਂ ਦੇ ਚਰਿਤ ਵਿਚ ਮਿਲਦਾ ਹੈ। ਉਹ ਉੱਚੀ ਕੁਲ ਨਾਲ ਸੰਬੰਧਿਤ ਹਨ। ਉਨ੍ਹਾਂ ਦਾ ਵਿਅਕਤਿਤ੍ਵ ਇਕ ਸਿੰਘਾਸਨ ਉਤੇ ਬੈਠੇ 'ਪਾਤਸ਼ਾਹ' ਵਰਗਾ ਹੈ। ਉਨ੍ਹਾਂ ਦਾ ਚਰਿਤ ਸਦਾ ਇਕ ਨਿਸ਼ਚਿਤ ਉਦੇਸ਼ ਤੋਂ ਪ੍ਰੇਰਿਤ ਹੈ। ਇਸ ਲਈ ਉਨ੍ਹਾਂ ਵਿਚ ਕਾਫੀ ਸ੍ਰੇਸ਼ਠਤਾ ਹੈ। ਗੁਰੂ ਗੋਬਿੰਦ ਸਿੰਘ ਦੇ ਚਰਿਤ ਦੇ ਆਧਾਰ ਤੇ ਅਜਿਹਾ ਅਨੁਮਾਨ ਲਗਾਣਾ ਅਸੰਗਤ ਨਹੀਂ ਹੋਵੇਗਾ ਕਿ ਇਸ ਦਾ ਚਿਤ੍ਰਣ ਕਰਨ ਵਾਲੇ ਕਵੀ ਸੁਖਾ ਸਿੰਘ ਨੂੰ ਭਾਰਤੀ ਕਾਵਿ ਸ਼ਾਸਤ੍ਰ ਦੀ ਪਰੰਪਰਾ ਦਾ ਚੰਗਾ ਪਰਿਚਯ ਸੀ।[1]

ਗੁਰੂ ਗੋਬਿੰਦ ਸਿੰਘ ਜੀ ਦੇ ਚਰਿਤ੍ਰ-ਚਿਤ੍ਰਣ ਵੇਲੇ ਕਵੀ ਉਨ੍ਹਾਂ ਨੂੰ ਪਰਮਾਤਮਾ ਰੂਪ ਜਾਂ ਅਵਤਾਰ ਸਮਝਦਾ ਹੈ ਜੋ ਕਿਸੇ ਵਿਸ਼ੇਸ਼ ਉਦੇਸ਼ (ਧਰਤੀ ਦਾ ਭਾਰ ਹਰਨ ਲਈ) ਨੂੰ ਪੂਰਾ ਕਰਨ ਲਈ ਸੰਸਾਰ ਤੇ ਅਵਤਰਿਤ ਹੁੰਦੇ ਹਨ। ਉਹ ਅਲੌਕਿਕ ਸ਼ਕਤੀਆਂ ਦੇ ਸੁਆਮੀ ਹਨ। ਜੜ-ਚੇਤਨ ਦੀ ਉਤਪੱਤੀ ਅਤੇ ਸੰਘਾਰ ਦੀ ਸਮਰਥਾ ਰਖਦੇ ਹਨ :

1) ਸੰਤਨ ਦੀ ਰੱਛਾ ਕੇ ਕਾਜਾ। ਧਰੇ ਸਰੂਪ ਗਰੀਬ ਨਿਵਾਜਾ।
ਸ੍ਰੀ ਮੁਖ ਆਪ ਕਹਾ ਬਰਬਾਹੀ। ਤੁਮਤੇ ਜੁਦੋ ਤਨਕ ਮੈ ਨਾਹੀ। 65।
(ਅਧਿਆਇ 30)

2) ਅਚੁਤ ਅਲਖ ਅਨੰਤ ਗੁਰ ਪਵਨ ਰੂਪ ਅਛਲੇਸ।
ਰੋਮ ਰੋਮ ਰਛਕ ਜਿਸੈ ਸਕਤ ਕਾਲ ਜਗਤੇਸ। 198।
(ਅਧਿਆਇ 21)

ਗੁਰੂ ਸਾਹਿਬ ਦੇ ਚਰਿਤ ਵਿਚ ਅਨੇਕ ਵਿਰੋਧੀ ਤੱਤਾਂ ਦਾ ਮੇਲ ਕੀਤਾ ਗਿਆ ਹੈ, ਖਾਸ ਤੌਰ ਤੇ ਅਵਤਾਰੀ ਅਤੇ ਮਾਨਵੀ ਰੂਪਾਂ ਦਾ। ਕਵੀ ਦੇ ਬ੍ਰਹਮ ਰੂਪ ਗੁਰੂ ਜੀ ਜਿਸ ਕੰਮ ਦਾ ਸੰਚਾਲਨ ਆਪਣੀ ਅਲੌਕਿਕ ਸ਼ਕਤੀ ਰਾਹੀਂ ਅੱਖ ਦੇ ਪਲਕਾਰੇ ਵਿਚ ਕਰ ਸਕਦੇ ਹਨ, ਉਹ ਉਸ ਤਰ੍ਹਾਂ ਨਾ ਕਰਕੇ ਮਾਨਵੀ ਸੀਮਾਵਾਂ ਅਨੁਸਾਰ ਕਰਦੇ ਹਨ। ਜਿਵੇਂ ਕਿ ਮਾਛੀਵਾੜੇ ਨੇੜੇ ਜਦੋਂ ਉਹ ਮੁਗਲ ਸੈਨਾ ਦੁਆਰਾ ਘੇਰ ਲਏ ਜਾਂਦੇ ਹਨ, ਤਾਂ ਉਹ ਉਥੋਂ ਅਲੋਪ ਨਹੀਂ ਹੁੰਦੇ, ਭੇਸ ਬਦਲ ਕੇ ਨਿਕਲਦੇ ਹਨ। ਪਹਾੜੀ ਅਤੇ ਮੁਗਲ ਸੈਨਾ ਨਾਲ ਲੜਾਈ ਵੇਲੇ ਉਹ ਆਪਣੀ ਅਵਤਾਰੀ ਸ਼ਕਤੀ ਰਾਹੀਂ ਉਨ੍ਹਾਂ ਨੂੰ ਭਸਮ ਨਹੀਂ ਕਰਦੇ ਸਗੋਂ ਮਾਨਵੀ ਸ਼ਕਤੀ ਰਾਹੀਂ ਯੁੱਧ-ਭੂਮੀ ਵਿਚ ਆਪਣੇ ਪਰਾਕ੍ਰਮ

1. ਡਾ. ਹਰਿਭਜਨ ਸਿੰਘ : 'ਗੁਰਮੁਖੀ ਲਿਪਿ ਮੇਂ ਹਿੰਦੀ ਕਾਵ੍ਯ', ਪੰਨੇ 276-71

ਰਾਹੀਂ ਪਰਾਜਿਤ ਕਰਦੇ ਹਨ। ਅਜਿਹੀਆਂ ਪਰਿਸਥਿਤੀਆਂ ਵਿਚ ਉਹ ਜੋ ਕਾਰਨਾਮਾ ਕਰਦੇ ਹਨ ਉਥੇ ਉਨ੍ਹਾਂ ਦੀ ਮਾਨਵੀ ਯੋਗਤਾ ਹੀ ਉਭਰਦੀ ਹੈ। ਇਸ ਤਰ੍ਹਾਂ ਸਪਸ਼ਟ ਹੈ ਕਿ ਗੁਰੂ ਜੀ ਇਕ ਅਜਿਹੇ ਅਵਤਾਰ ਪੁਰਸ਼ ਨਹੀਂ ਜਿਹੋ ਜਿਹਾ ਚਿਤ੍ਰਣ ਪੁਰਾਣਾਂ ਵਿਚ ਅਵਤਾਰਾਂ ਦਾ ਹੋਇਆ ਹੈ, ਸਗੋਂ ਅਜਿਹੇ ਅਵਤਾਰ ਪੁਰਸ਼ ਹਨ ਜੋ ਲੋਕਾਂ ਦਾ ਦੁੱਖ ਹਰਨ ਲਈ ਧਰਤੀ ਉਤੇ ਅਵਤਰਿਤ ਹੋਏ ਹਨ ਅਤੇ ਅਤਿਆਚਾਰੀ ਸ਼ਕਤੀਆਂ ਦਾ ਮੁਕਾਬਲਾ ਕਰਦੇ ਹੋਇਆਂ ਆਪਣੀ ਨਿਪੁਣ ਸ਼ਕਤੀ ਰਾਹੀਂ ਉਨ੍ਹਾਂ ਉਤੇ ਜਿਤ ਪ੍ਰਾਪਤ ਕਰਦੇ ਹਨ ਅਤੇ ਇਸ ਤਰ੍ਹਾਂ ਮਾਨਵ ਤੋਂ ਅਵਤਾਰ-ਪਦ ਗ੍ਰਹਿਣ ਕਰਨ ਅਤੇ ਉਸ ਦਾ ਅਧਿਕਾਰੀ ਬਣਨ ਦਾ ਉਦਮ ਕਰਦੇ ਹਨ। ਇਥੇ ਉਹ ਅਲੌਕਿਕ ਸ਼ਕਤੀ ਰਖਦੇ ਹੋਇਆਂ ਵੀ ਲੌਕਿਕਤਾ ਨਾਲੋਂ ਨਾਤਾ ਤੋੜਦੇ ਨਹੀਂ ਕਿਉਂਕਿ ਅਜਿਹਾ ਨਾ ਕਰਨ ਤੇ ਲੋਕਾਂ/ਅਨੁਯਾਈਆਂ ਦੇ ਮਨ ਵਿਚ ਉਦਮ ਕਰਨ ਦੀ ਭਾਵਨਾ ਦਾ ਸੰਚਾਲਨ ਨਹੀਂ ਕੀਤਾ ਜਾ ਸਕਦਾ।

ਗੁਰੂ ਜੀ ਦੇ ਚਰਿਤ ਵਿਚ ਮਾਨਵੀ ਗੁਣ ਕਈ ਹੋਰ ਰੂਪਾਂ ਵਿਚ ਵੀ ਪ੍ਰਗਟ ਹੋਏ ਹਨ। ਉਹ ਬੜੇ ਵਿਨੋਦੀ ਸੁਭਾ ਵਾਲੇ ਹਨ। ਉਨ੍ਹਾਂ ਦੇ ਚਰਿਤ ਵਿਚ ਨਾਟਕੀਅਤਾ ਦੇ ਗੁਣ ਮਿਲਦੇ ਹਨ। ਨੰਗੀ ਤਲਵਾਰ ਲੈ ਕੇ ਸੀਸ ਦੀ ਭੇਂਟ ਮੰਗਣਾ, ਆਨੰਦ ਕਿਲ੍ਹਾ ਛਡਣ ਤੋਂ ਪਹਿਲਾਂ ਇੱਟਾਂ ਅਤੇ ਪੱਥਰਾਂ ਦੇ ਗੱਡੇ ਭਰ ਕੇ ਭੇਜਣਾ, ਵੇਹਲੇ ਵੇਲੇ ਬੰਦਰਾਂ ਦੀ ਖੇਡ, ਹਾਥੀਆਂ ਦੀ ਲੜਾਈ ਵੇਖਣਾ ਆਦਿ ਘਟਨਾਵਾਂ ਉਨ੍ਹਾਂ ਦੇ ਮਾਨਵੀ ਗੁਣਾਂ ਨੂੰ ਸਪਸ਼ਟ ਕਰਦੀਆਂ ਹਨ। ਜਿਥੇ ਉਹ ਗੰਭੀਰ ਹਨ, ਉਥੇ ਉਹ ਵਿਨੋਦੀ ਵੀ ਹਨ। ਜਿਥੇ ਉਹ ਕਠੋਰ ਹਨ, ਉਥੇ ਕਰੁਣਾਨਿਧੀ ਵੀ ਹਨ, ਉਹ ਯੋਧਾ ਵੀ ਹਨ ਅਤੇ ਅਧਿਆਤਮਿਕ ਸਾਧਕ ਵੀ। ਗੱਲ ਕੀ ਉਨ੍ਹਾਂ ਦੇ ਚਰਿਤ ਵਿਚ ਪਰਸਪਰ ਵਿਰੋਧੀ ਤੱਤਾਂ ਦਾ ਸੁੰਦਰ ਸੁਮੇਲ ਹੈ। ਸੁਖਾ ਸਿੰਘ ਮਾਨਵੀ ਚਰਿਤ ਦੀਆਂ ਸੰਭਵਾਨਾਂ ਨੂੰ ਚੰਗੀ ਤਰ੍ਹਾਂ ਜਾਣਦਾ ਸੀ, ਉਸ ਦੀ ਮਨੋਵਿਗਿਆਨਿਕ ਸੂਝ ਤੀਬਰ ਸੀ। ਫਲਸਰੂਪ ਚਰਿਤ-ਨਾਇਕ ਗੁਰੂ ਗੋਬਿੰਦ ਸਿੰਘ ਦਾ ਚਰਿਤ੍ਰ-ਚਿਤ੍ਰਣ ਉਹ ਬੜੀ ਸਫਲਤਾ ਨਾਲ ਕਰ ਸਕਿਆ ਹੈ ਅਤੇ ਉਸ ਨੂੰ ਹਰ ਪ੍ਰਕਾਰ ਦੀ ਸੁਫ਼ਲਤਾ ਪ੍ਰਾਪਤ ਹੋਈ ਹੈ।

## ਵਸਤੂ-ਵਰਣਨ

ਭਾਰਤੀ ਕਾਵਿ ਸ਼ਾਸਤ੍ਰ ਅਨੁਸਾਰ ਪ੍ਰਬੰਧ-ਕਾਵਿ ਵਿਚ ਵਸਤੂ-ਵਰਣਨ ਦਾ ਵਿਸ਼ੇਸ਼ ਸਥਾਨ ਹੈ। ਵਸਤੂ-ਵਰਣਨ ਦੇ ਅੰਤਰਗਤ ਦ੍ਰਿਸ਼ ਜਗਤ ਦੀ ਹਰ ਚੀਜ਼ ਦਾ ਵਰਣਨ ਸ਼ਾਮਲ ਕੀਤਾ ਜਾ ਸਕਦਾ ਹੈ, ਜਿਵੇਂ ਪ੍ਰਕ੍ਰਿਤੀ, ਨਗਰ, ਬਾਗ, ਮੇਲੇ, ਯੁੱਧ ਸ਼ਿਕਾਰ, ਹੋਲੀ ਆਦਿ। ਇਸ ਨਾਲ ਜਿਥੇ ਉਸ ਸਮੇਂ ਦਾ ਯਥਾਰਥ ਯੁਗ-ਚਿਤ੍ਰਣ ਹੁੰਦਾ ਹੈ, ਉਥੇ ਨਾਲ ਹੀ ਕਥਾ ਦਾ ਵਿਸਤਾਰ ਹੁੰਦਾ ਹੈ ਅਤੇ ਸਾਰਾ ਪ੍ਰਸੰਗ ਸਜੀਵ ਹੋ ਜਾਂਦਾ ਹੈ। ਪਰ ਇਥੇ ਧਿਆਨ ਇਸ ਗੱਲ ਦਾ ਰਖਣਾ ਹੁੰਦਾ ਹੈ ਕਿ ਅਜਿਹਾ ਵਰਣਨ ਨਿਸ਼ਚਿਤ ਸੀਮਾ ਤੋਂ ਅਧਿਕ ਨਾ ਹੋਵੇ ਕਿਉਂਕਿ ਅਧਿਕ ਵਸਤੂ-ਵਰਣਨ ਜਿਥੇ ਮੂਲ ਕਥਾ ਤੋਂ ਹਟ ਜਾਂਦਾ ਹੈ, ਉਥੇ ਉਹ ਅਕੇਵੇਂ ਦਾ ਕਾਰਣ ਵੀ ਬਣਦਾ ਹੈ ਅਤੇ ਸਾਰੀ ਰਚਨਾ ਪ੍ਰਤਿ ਪਾਠਕ ਦੀ ਅਰੁਚੀ ਪੈਦਾ ਕਰ ਦਿੰਦਾ ਹੈ।

ਪ੍ਰਕ੍ਰਿਤੀ-ਚਿਤ੍ਰਣ ਕਾਵਿ ਵਿਚ ਵਿਸ਼ੇਸ਼ ਸਥਾਨ ਰਖਦਾ ਹੈ ਕਿਉਂਕਿ ਮਨੁੱਖ ਸਦਾ ਪ੍ਰਕ੍ਰਿਤੀ ਦੇ ਸੰਪਰਕ ਵਿਚ ਰਹਿੰਦਾ ਹੈ, ਉਸ ਦਾ ਮਨੁੱਖੀ ਮਨ ਤੇ ਅਸਰ ਪੈਂਦਾ ਹੈ। ਡਾ. ਹਰਿਭਜਨ ਸਿੰਘ ਉਸ ਕਾਲ ਦੇ ਪੰਜਾਬੀ ਕਵੀਆਂ ਦੀ ਪ੍ਰਕ੍ਰਿਤੀ-ਚਿਤ੍ਰਣ ਵਿਚ ਘਟ ਰੁਚੀ ਦਸਦੇ ਹਨ।[1] ਕਿਉਂਕਿ

1. 'ਗੁਰਮੁਖੀ ਲਿਪਿ ਮੇਂ ਹਿੰਦੀ ਕਾਵ੍ਯ', ਪੰਨਾ 280

ਉਸ ਯੁਗ ਵਿਚ ਪਰਿਸਥਿਤੀ-ਵਸ ਸਾਹਿੱਤ ਉਦੇਸ਼-ਮੁਖੀ ਸੀ, ਸੌਂਦਰਯ-ਮੁਖੀ ਨਹੀਂ ਅਤੇ ਬਿਨਾ ਸੌਂਦਰਯ ਮੁਖੀ ਹੋਇਆਂ ਪ੍ਰਕ੍ਰਿਤੀ-ਨਿਰੀਖਣ ਅਤੇ ਪ੍ਰਕ੍ਰਿਤੀ-ਚਿਤ੍ਰਣ ਸੰਭਵ ਨਹੀਂ । ਸੰਪਾਦਨਾਧੀਨ 'ਗੁਰਬਿਲਾਸ' ਵਿਚ ਗੁਰੂ ਸਾਹਿਬਾਨ ਦੀ ਯਾਤਰਾ ਦੌਰਾਨ ਅਨੇਕ ਬਨਾਂ, ਉਪਬਨਾਂ, ਨਦੀਆਂ, ਪਰਬਤਾਂ, ਰੁਤਾਂ ਦੇ ਮਨੋਹਰ ਦ੍ਰਿਸ਼ ਵੇਖਣ ਨੂੰ ਮਿਲਦੇ ਹਨ । ਕਵੀ ਨੇ ਇਨ੍ਹਾਂ ਦਾ ਚਿਤ੍ਰਣ ਕਰਨ ਦਾ ਯਤਨ ਕੀਤਾ ਹੈ, ਜਿਵੇਂ :

1) **ਨਦੀ ਵਰਣਨ :**

ਏਕ ਦਿਸਾ ਨਦਿ ਗੰਗ ਵਿਰਾਜਿਤ ਦੂਜ ਦਿਪੈ ਜਦੁਨਾਥ ਕੀ ਦਾਰਾ ।
ਸਾਰਸਵਤੀ ਤਿਨ ਕੇ ਮਧਿ ਭਾਗਹ ਨਾਲ ਅਸੇਤ ਚਲੇ ਸਿਤ ਬਾਰਾ ।
ਮੀਨ ਸੁ ਕਛਪ ਚਕ੍ਰ ਫਿਰੈ ਜਲ ਕੌਤਕ ਹੋਤ ਅਨੇਕ ਪ੍ਰਕਾਰਾ ।
ਦੇਖਨਹਾਰ ਕਹੈ ਨਰ ਨਾਰਿ ਸੁ ਤੀਰਥ ਰਾਜ ਕਿ ਪਾਪਹਿ ਆਰਾ । 17 ।

(ਅਧਿਆਇ 2)

2) **ਬਾਗ ਵਰਣਨ :**

ਸੁੰਦਰ ਅਧਿਕ ਬਾਗ ਵਰ ਰਾਜੈ । ਨੰਦਨ ਸੇ ਜਿਨ ਕਹ ਲਖ ਲਾਜੈ ।
ਵਾਪੀ ਕੂਪ ਲਲਤ ਫੁਲਵਾਰੀ । ਵਟ ਪੀਪਰ ਬਦ੍ਰੀਫਲ ਭਾਰੀ । 102 ।
ਸ੍ਰੀ ਫਲ ਜਾਮਨ ਜੁਗਲ ਭਣੀਜੈ । ਖਿਰਨੀ ਦਾਰਮ ਆਂਬ ਲਹੀਜੈ ।
ਤਾਰ ਖਜੂਰ ਅਸੋਕ ਸੁਪਾਰੀ । ਏਲਾ ਖਾਰਕ ਸਰੂ ਸੁ ਧਾਰੀ । 103 ।
ਪੁਹਪ ਮਾਲਤੀ ਸੇਵਤੀ ਚੰਪਕ ਕਰਨਾ ਸੋਇ ।
ਨਰਗਸ ਫੂਲ ਵਿਧੂਪ ਕੇ ਕੋ ਕਬਿ ਸਕਤ ਬਿਗੋਇ । 104 ।

(ਅਧਿਆਇ 3)

3) **ਸੂਰਜ ਨਿਕਲਣ ਦਾ ਦ੍ਰਿਸ਼ :**

ਦਿਸ ਪੂਰਬ ਜਾਨ ਪ੍ਰਕਾਸ ਭਯੋ । ਕੁਲਟਾ ਕੁਮਦੀ ਚੁਰ ਨਾਸ ਭਯੋ ।
ਉੜ ਅੰਧ ਗਯੋ ਨਿਜ ਆਲਹ ਕੋ । ਲਖ ਤੇਜ ਕਿਧੌ ਮੁਨਿ ਬਾਲਹ ਕੋ ।
ਰਾਤ ਬਿਤੀਤ ਨਿਚੀਤ ਸਿਯੋਂ ਉਦਯੋ ਉਤ ਦਿਨ ਰਾਇ ।
ਖਲਦਲ ਸਕਲ ਸੰਘਾਰ ਕੌ ਤਖ਼ਤ ਬਿਰਾਜਿਯੋ ਆਇ । 3 ।

(ਅਧਿਆਇ 14)

4) **ਸੂਰਜ ਡੁਬਣ ਦਾ ਦ੍ਰਿਸ਼ :**

ਅਸਤਾਚਲ ਦਿਨ ਮਣ ਜੂ ਗਯੋ । ਅੰਧ ਗੁਬਾਰ ਧਰਨ ਮਹਿ ਭਯੋ ।
ਕੁਮਦੀ ਦੀਪ ਉਡਗ ਬਿਗਸਾਨੇ । ਨਿਜ ਨਾਇਕ ਕੋ ਜੀਤ ਪਛਾਨੇ । 151 ।
ਕੁਲਟਾ ਤਸਕਰ ਅਵਰ ਉਲੂਕ । ਜਹਾਂ ਤਹਾਂ ਬੋਲਤ ਖਲ ਕੂਕ ।
ਆਦਿ ਚਕੋਰ ਸਕਲ ਨਿਸਚਾਰੀ । ਬਿਗਸਾਨੇ ਸਭ ਸਨ ਪਰਵਾਰੀ । 152 ।

(ਅਧਿਅਇ 23)

5) **ਪ੍ਰਭਾਤ ਦਾ ਦ੍ਰਿਸ਼ :**

ਪੂਰਬ ਪੀਯਰਾਨੋ ਅੰਧਕਾਰ ਲੈ ਸਿਧਾਨੋ,

ਚੋਰ ਕੁਲਟਾ ਲਜਾਨੇ ਲਖ ਆਭਾ ਦਿਨ ਨਾਥ ਕੀ।
ਤਾਰਕਾ ਲਜਾਨੀ ਦੀਪ ਕੁਮਦੀ ਮੁਝਾਨੀ,
ਉਤ ਚਕਈ ਸੁਜਾਨੀ ਦੇਖ ਕੰਤ ਬਾਤ ਨਾਥ ਕੀ।
ਜਲਜ ਖਿਰਾਨੇ ਛੁਟੇ ਭੌਰ ਕੰਜ ਮਿਆਨੇ,
ਸੰਖ ਦੁੰਦੁਭ ਘੁਰਾਨੇ ਸੰਤ ਨਾਮ ਦਾਨ ਗਾਥ ਕੀ।
ਪਾਵਨ ਭਯੋ ਜਹਾਨ ਚਢ੍ਯੋ ਉਤੇ ਨਭ ਭਾਨ,
ਲਈ ਛੀਨ ਠਕੁਰਾਈ ਸਸਿ ਜੂ ਕੇ ਮਾਥ ਕੀ। 155।

(ਅਧਿਆਇ 23)

**6) ਜੰਗਲ ਦਾ ਦ੍ਰਿਸ਼ :**

ਮਹਾ ਬਨ ਭੁਯਾਨਕ ਭਰ੍ਯੋ ਪਸੁ ਰਾਜਇ ਸਿੰਘ ਬੇਰਾਹ ਕੀ ਫਿਰਤ ਡਾਰੀ।
ਰੋਝ ਕੇ ਟੋਲ ਜਿਹ ਕੋਲ ਕਰ ਫਿਰਤ ਹੈ ਕੂਕਤੀ ਨਿਰਖ ਸਿਯਾਲਾਨ ਨਾਰੀ।
ਰੀਛ ਅਰੁ ਭਾਲ ਜਿਹ ਏਕ ਮਗ ਚਲਤ ਹੈ ਕੀਸ ਲਾਂਗੁਰ ਕੀ ਕਮੀ ਨਾਹੀ।
ਨਾਗ ਗਇੰਦ ਮਸਲੰਦ ਇਕ ਸੋਵਤੇ ਅਤਨ ਜਿਹ ਗੈਡ ਬੋਲੇਂ ਸੁ ਆਹੀ। 3।

(ਅਧਿਆਇ 23)

**7) ਵਰਖਾ ਰੁਤ :**

ਹੰਸ ਪਿਯਾਨ ਸੁ ਦਾਦਰ ਔ ਬਕ ਮੋਰਨ ਹੂੰ ਘਨਘੋਰ ਲਗਾਈ।
ਬੋਲ ਰਹੈ ਚਤੁਰੋ ਦਿਸ ਚਾਤ੍ਰਿਕ ਬਿਜ ਘਨੇ ਉਤ ਘੋਸ਼ ਸੁਨਾਈ।
ਨੀਲ ਘਟਾ ਨਭ ਨੀਰ ਭਰੀ ਤਿਨ ਮੈ ਮਘਵਾ ਧਨ ਯੌ ਛਬਿ ਛਾਈ।
ਸ੍ਯਾਮ ਘਨੇ ਜਨ ਮਧ ਤਨੇ ਯਹ ਪੀਤ ਦੁਕੂਲ ਦਿਪੈ ਅਧਿਕਾਈ। 91।
ਮੁਸਲਧਾਰ ਸੁ ਨੀਰ ਪਰੈ ਨਭ ਹੈ ਅਵਨੀ ਸਗਰੀ ਜਲ ਛਾਈ।
ਕੇਤਕੀ ਕੰਜ ਕਦੰਬ ਪ੍ਰਫੁਲਤ ਨੀਰ ਭਰੀ ਸਰਤਾ ਜਲ ਆਈ।
ਰਾਗ ਮਲਾਰ ਅਲਾਪਤ ਹੈ ਨਰ ਨਾਰਿ ਸੁਨੈ ਮਨ ਆਨੰਦ ਪਾਈ।
ਯਾ ਬਿਧ ਸੋਂ ਬਰਸਾਤ ਸੁ ਕਾਟਤ ਦੀਨ ਦਯਾਲ ਪ੍ਰਭੂ ਸੁਖਦਾਈ। 92।

(ਅਧਿਆਇ 16)

ਇਸ ਪ੍ਰਕਾਰ ਦੇ ਹੋਰ ਵੀ ਕੁਝ ਨਮੂਨੇ ਵੇਖੇ ਜਾ ਸਕਦੇ ਹਨ। ਸਮੁੱਚੇ ਤੌਰ ਤੇ ਕਵੀ ਸੁਖਾ ਸਿੰਘ ਦਾ ਪ੍ਰਕ੍ਰਿਤੀ-ਵਰਣਨ ਵਿਰਲਾ, ਸੰਖਿਪਤ ਅਤੇ ਪਰੰਪਰਾਗਤ ਹੈ। ਹੋਰਨਾਂ ਕਵੀਆਂ ਤੋਂ ਇਸ ਦੀ ਇਤਨੀ ਵਿਸ਼ੇਸ਼ਤਾ ਜ਼ਰੂਰ ਹੈ ਕਿ ਕਿਤੇ ਕਿਤੇ ਪ੍ਰਕ੍ਰਿਤੀ ਦਾ ਚਿਤ੍ਰਣ ਆਲੰਬਨ ਰੂਪ ਵਿਚ ਵੀ ਕਰਦਾ ਹੈ।[1] 'ਗੁਰਬਿਲਾਸ' ਵਿਚ ਕਵੀ ਨੇ ਪ੍ਰਕ੍ਰਿਤੀ ਤੋਂ ਇਲਾਵਾ ਹੋਰ ਵੀ ਅਨੇਕ ਵਸਤੂਆਂ ਦਾ ਚਿਤ੍ਰਣ ਕੀਤਾ ਹੈ।

**ਸ਼ਿਕਾਰ :** ਗੁਰੂ ਜੀ ਨਾਲ ਬਹਾਦਰ ਸ਼ਾਹ ਸ਼ਿਕਾਰ ਤੇ ਜਾਂਦਾ ਹੈ। ਜੰਗਲ ਵਿਚ ਪਹੁੰਚਣ ਤੇ ਇਕ ਸ਼ੇਰ ਨਾਲ ਸਾਹਮਣਾ ਕਰਨਾ ਪੈਂਦਾ ਹੈ। ਬਹਾਦਰ ਸ਼ਾਹ ਆਪਣੇ ਕੁਝ ਸੈਨਿਕਾਂ ਨੂੰ ਸ਼ੇਰ ਮਾਰਨ ਲਈ ਵਾਰੋ ਵਾਰੀ ਭੇਜਦਾ ਹੈ। ਪਰ ਸ਼ੇਰ ਉਨ੍ਹਾਂ ਨੂੰ ਮਾਰ ਦਿੰਦਾ ਹੈ। ਅੰਤ ਵਿਚ

1. ਡਾ, ਹਰਿਭਜਨ ਸਿੰਘ : 'ਗੁਰਮੁਖੀ ਲਿਪਿ ਮੇਂ ਹਿੰਦੀ ਕਾਵ੍ਯ', ਪੰਨਾ 281

ਨਿਰਾਸ਼ ਹੋ ਕੇ ਬਹਾਦਰ ਸ਼ਾਹ ਗੁਰੂ ਜੀ ਵਲ ਵੇਖਦਾ ਹੈ। ਗੁਰੂ ਜੀ ਆਪਣੇ ਇਕ ਸਿੱਖ ਨੂੰ ਸ਼ੇਰ ਮਾਰਨ ਲਈ ਪ੍ਰੇਰਿਤ ਕਰਦੇ ਹਨ। ਉਹ ਗੁਰੂ ਜੀ ਦੀ ਆਗਿਆ ਲੈ ਕੇ ਸ਼ੇਰ ਦਾ ਵਾਰ ਢਾਲ ਉਤੇ ਸਹਾਰਦਾ ਹੈ ਅਤੇ ਹੇਠੋਂ ਉਸ ਦੇ ਪੇਟ ਵਿਚ ਕਟਾਰ ਮਾਰ ਕੇ ਉਸ ਨੂੰ ਚੀਰ ਦਿੰਦਾ ਹੈ:

ਆਇਸ ਪਾਇ ਮਨਾਇ ਸ੍ਰੀ ਅਸ ਸਿੰਘ ਸੁਚੇਤ ਭਯੋ ਬਲ ਧਾਰੀ।
ਬਾਮ ਸੁ ਬੀਚ ਲਯੋ ਕਰ ਢਾਰਹ ਦਾਹਨ ਮਧਿ ਧਰੀ ਸੁ ਕਟਾਰੀ।
ਪੈ ਲਲਕਾਰ ਸੰਭਾਰ ਕਹਿਯੋ ਬਲੁ ਕੇਹਰ ਹੈ ਤੁਬ ਆਵ ਅਗਾਰੀ।
ਯੋ ਸੁਨ ਲੈ ਘਨ ਗਰਜ੍ਯੋ ਬਰ ਤੁੰਡ ਪਸਾਰ ਦਈ ਕਿਲਕਾਰੀ। 204।
ਚਾਇ ਉਤੈ ਬਿਬ ਪਾਨ ਸੁ ਕੇਹਰ ਕੋਪ ਭਰ੍ਯੋ ਇਹ ਊਪਰ ਆਯੋ।
ਧੀਰਜ ਬਾਂਧ ਸੁ ਬੈਠ ਗਯੋ ਭਟ ਸੰਕਟ ਹ੍ਵੈ ਨਹਿ ਤ੍ਰਾਸੁ ਜਨਾਯੋ।
ਸੀਸ ਪੈ ਚਰਮ ਸੁ ਚੰਪਤ ਭਯੋ ਹਰਿ ਮਲਨ ਕੀ ਜਿਮ ਜੁਧ ਕਰਾਯੋ।
ਜਾਨ ਸੁ ਦਾਵ ਕਟਾਰ ਧਰਿਯੋ ਉਰ ਮਾਰ ਮ੍ਰਿਗੀਸਰ ਭੂਮ ਗਿਰਾਯੋ। 205।

(ਅਧਿਆਇ 26)

**ਹਲੀ:**

ਤਿੰਨ ਦਿਨ ਗੁਰੂ ਜੀ ਦੇ ਦਰਬਾਰ ਵਿਚ ਆਨੰਦਪੁਰ ਵਿਚ ਹੋਲੀ ਦਾ ਮੇਲਾ ਮਨਾਇਆ ਜਾਂਦਾ ਹੈ। ਗੁਲਾਲ ਅਤੇ ਪਿਚਕਾਰੀਆਂ ਵਿਚ ਰੰਗ ਭਰ ਕੇ ਇਕ ਦੂਜੇ ਉਤੇ ਪਾਇਆ ਜਾਂਦਾ ਹੈ। ਸੂਰਮਿਆਂ ਦੇ ਕਪੜੇ ਰੰਗ ਨਾਲ ਭਰ ਜਾਂਦੇ ਹਨ ਅਤੇ ਮੌਜ ਵਿਚ ਆ ਕੇ ਉਹ ਹੋਲੀ ਖੇਡਦੇ ਹਨ:

ਮੂਲ ਅਪਾਰ ਭਯੋ ਦਰਬਾਰ ਸੁਮਾਰ ਕਰੈ ਕਿਹ ਕੀਮਤਿ ਭਾਰੀ।
ਲਾਲ ਗੁਲਾਲ ਉਡੈ ਅਲਤਾ ਸੁ ਅੰਬੀਰਹ ਛੂਟਤ ਹੈ ਪਿਚਕਾਰੀ।
ਰੰਗ ਭਰੇ ਸਭ ਕੇ ਪਟਵਾ ਭਟ ਹੋਇ ਰਹੇ ਸਭ ਹੀ ਮਤਵਾਰੀ।
ਤੀਨ ਦਿਨਾ ਭਰਪੂਰ ਇਸੀ ਬਿਧ ਆਨੰਦਪੁਰ ਪ੍ਰਤਛ ਬਿਹਾਰੀ। 53।

(ਅਧਿਆਇ 8)

ਇਸੇ ਤਰ੍ਹਾਂ ਕੁਝ ਹੋਰ ਵਰਣਨ ਵੇਖੋ:

## ਗੁਰੂ ਜੀ ਦੀ ਭੋਜਨ ਸਾਮਗ੍ਰੀ:

ਪ੍ਰਭ ਭੋਜਨ ਨੇਕ ਪ੍ਰਕਾਰ ਕਰੇ। ਇਕ ਕਾਚ ਕਿਧੌ ਫੁਨ ਪਾਕ ਕਰੇ।
ਬਰੀਯਾ ਦੁਧ ਖੀਰ ਪੁਲਾਵ ਘਨੇ। ਲਡੂਆ ਪੁਨ ਮਾਸ ਸ਼ਰਾਬ ਸਨੇ। 9।
ਭਲੇ ਪਾਪਰ ਪੂਰ ਕਚੌਰ ਮਹਾਂ। ਬਹੁ ਆਦਿ ਕੜਾਹੁ ਸ ਲੂਨ ਜਹਾਂ। 10।

(ਅਧਿਆਇ 8)

**ਅਯੋਧਿਆ ਨਗਰ:**

ਬਾਗ ਸੁ ਕੂਪ ਤੜਾਗ ਤਰੋਵਰ ਬਾਰਨ ਸੁ ਭਾਗ ਦਿਪੈ ਸੁਖਦਾਈ।
ਕੋਕਿਲ ਕੀਰ ਸਿਖੀ ਪਸੁ ਪੰਛਨ ਦੇਖ ਰਹੈ ਨਰ ਨਾਰੀ ਲੁਭਾਈ।
ਆਨ ਸੁ ਦਾਨ ਸਨਾਨ ਕਰੈ ਨਰ ਪ੍ਰੀਤਸ ਪੁੰਨ ਸਬੈ ਚਿਤ ਲਾਈ।

ਬੇਦ ਪੁਰਾਨ ਪਢੈ ਗੁਨ ਪੁੰਗਵ ਆਨੰਦ ਹਵੈ ਪੁਨ ਪੁੰਜ ਬਚਾਈ । 9 ।
ਚਾਰ ਬਜਾਰ ਸੁਧਾਰ ਅਨੂਪਮ ਹੀਰ ਮਨੀ ਮੁਕਤਾ ਜਿਤ ਪੂਰੀ ।
ਕੰਚਨ ਸੁਧ ਧਰੀ ਸਰਫੀ ਜਿਤ ਪ੍ਰੀਤ ਅਵਾਸ ਦਿਪੈ ਗਤਿ ਰੂਰੀ ।
ਚੋਰ ਜਹਾ ਬਟਹਾ ਨਹੀ ਪਯਤ ਸਾਧ ਸਮੂਹ ਫਿਰੈ ਸੁ ਹਜੂਰੀ ।
ਐਸ ਪੁਰੀ ਨਿਹਾਰ ਕ੍ਰਿਪਾਨਿਧਿ ਡੇਰਾ ਕਰਿਓ ਤਿਤ ਆਨ ਜਰੂਰੀ । 10 ।

(ਅਧਿਆਇ 4)

**ਘੋੜੇ ਦਾ ਵਰਣਨ :**

ਰੂਪ ਅਨੂਪ ਸਿੰਗਾਰ ਧਰੇ ਬਰ ਜੀਨ ਜਿਗਾ ਕਲਗੀ ਸਿਰ ਸੋਹੈ ।
ਕਾਨ ਸਟਾ ਮੁਖ ਸੋਭ ਅਲੰਕਕ ਅੰਗ ਉਤੰਗ ਅਨੂਪ ਵਿਮੋਹੈ ।
ਕੰਚਨ ਔ ਮੁਕਤਾ ਖਚ ਸੁੰਦਰ ਯੌ ਲਖ ਕੇ ਕਬਿ ਸੋਭ ਸੁ ਜੋ ਹੈ ।
ਗਛਤ ਹੈ ਮਨ ਮਾਰਤ ਕੀ ਜਿਮ ਸੂਰਜ ਬਾਜ ਕਹੋ ਸਮ ਕੋ ਹੈ

(ਅਧਿਆਇ 5)

**ਹਾਥੀਆਂ ਦੀ ਲੜਾਈ :**

ਮੰਡੀਆ ਸੋ ਮੰਡੀਆ ਗਹਿ ਲੇਹੀ ।
ਪਾਇਨ ਸੋ ਪਾਇਨ ਮਧਿ ਦੇਹੀ ।
ਏਕ ਭਜੈ ਇਕ ਪਾਛੈ ਧਾਇ ।
ਚਿੰਘਾਰਤ ਚੀਸਤ ਇਕ ਜਾਇ । 12 ।

(ਅਧਿਆਇ 26)

**ਗੁਰੂ ਜੀ ਦਾ ਸੁਸਜਿਤ ਸਰੂਪ :**

ਰੂਪ ਅਨੂਪ ਦਿਪੈ ਜੁ ਸਿੰਘਾਸਨ ਤਾ ਪਰ ਪਾਵ ਰਤੋਪਲ ਧਾਰੀ ।
ਸੰਕਰ ਬ੍ਰਹਮ ਜੁ ਸੇਸ ਜਪੇ ਮੁਖ ਨਾਰਦ ਸੇ ਜਿਹ ਕੋ ਰਹਿ ਭਾਰੀ । 50 ।
ਅੰਗ ਸਿੰਗਾਰ ਸੁ ਬਸਤ੍ਰ ਧਰੇ ਬਰੁ ਆਯੁਧ ਚਾਰ ਕਰੇ ਹਥਿਆਰੀ ।
ਪੇਟੀ ਕਿਧੋ ਚਿਲਤਾ ਦਿਪ ਖੰਜਰ ਬੰਦ ਛੁਟੈ ਸੁ ਅਗਾਰ ਪਿਛਾਰੀ ।
ਸੈਫ ਸਰਾਸਨ ਅਗ੍ਰ ਧਰੇ ਬਹੁ ਚਾਰ ਨਿਖੰਗ ਭਰੇ ਸਰਨਾਰੀ ।
ਚੋਰ ਕਰੈ ਬਿਬ ਓਰ ਸੁ ਸੇਵਕ ਹੰਸ ਮਨੋ ਸਰ ਮਾਨ ਨਿਰਾਰੀ । 51 ।

(ਅਧਿਆਇ 8)

ਇਸ ਤਰ੍ਹਾਂ ਦੀਆਂ ਹੋਰ ਅਨੇਕ ਟੂਕਾਂ ਦਿੱਤੀਆਂ ਜਾ ਸਕਦੀਆਂ ਹਨ । ਇਨ੍ਹਾਂ ਰਾਹੀਂ ਯੁਗ-ਚਿਤ੍ਰਣ, ਕਵੀ ਦੀ ਸੌਂਦਰਯ ਦ੍ਰਿਸ਼ਟੀ, ਲੋਕਾਂ ਦੇ ਰੁਝਾਨ ਆਦਿ ਪੱਖਾਂ ਦੀ ਜਾਣਕਾਰੀ ਮਿਲਦੀ ਹੈ । ਇਸ ਵਰਣਨ ਨਾਲ ਕਾਵਿ ਵਿਚ ਰੋਚਕਤਾ ਵਧੀ ਹੈ ।

**ਰਸ-ਨਿਰੂਪਣ**

'ਗੁਰਬਿਲਾਸ' ਵਿਚ ਭਾਵੇਂ ਕਈ ਰਸਾਂ ਬਾਰੇ ਕੁਝ ਉਕਤੀਆਂ ਮਿਲ ਜਾਣ, ਪਰ ਇਹ ਕੋਈ ਭਰਪੂਰ ਰਸਾਤਮਕਤਾ ਦੀਆਂ ਬੋਧਕ ਨਹੀਂ, ਕੇਵਲ ਰਸ ਦਾ ਆਭਾਸ ਕਰਾਂਦੀਆਂ ਹਨ । ਇਸ ਇਤਿਹਾਸਿਕ ਪ੍ਰਬੰਧ ਦੇ ਨਾਇਕ ਗੁਰੂ ਗੋਬਿੰਦ ਸਿੰਘ ਇਕ ਪਰਾਕ੍ਰਮੀ ਵੀਰ ਯੋਧੇ ਸਨ ਜਿਨ੍ਹਾਂ ਨੇ

ਸ਼ਸਤ੍ਰ ਕ੍ਰਾਂਤੀ ਰਾਹੀਂ ਭਾਰਤੀ ਜਨਤਾ ਦੇ ਮਨ ਵਿਚ ਇਕ ਨਵਾਂ ਉਤਸਾਹ ਪੈਦਾ ਕੀਤਾ, ਉਨ੍ਹਾਂ ਵਿਚੋਂ ਨਿਰਾਸ਼ਾ ਦੀ ਭਾਵਨਾ ਨੂੰ ਕਢਿਆ, ਸੁਤੰਤਰਤਾ ਦਾ ਬੋਧ ਕਰਾਇਆ, ਧਰਮ ਦੀ ਰਖਿਆ ਲਈ ਹਥਿਆਰ ਚੁਕਣ ਲਈ ਪ੍ਰੇਰਿਤ ਕੀਤਾ ਅਤੇ ਲੋਕਾਂ ਦੀਆਂ ਅਲਸਾਈਆਂ ਹੋਈਆਂ ਸ਼ਕਤੀਆਂ ਨੂੰ ਸਰਗਰਮ ਕੀਤਾ। ਇਸ ਲਈ ਉਨ੍ਹਾਂ ਦੇ ਜੀਵਨ ਬ੍ਰਿੱਤਾਂਤ ਨੂੰ ਪ੍ਰਸਤੁਤ ਕਰਨ ਵਾਲਾ ਪ੍ਰਬੰਧ-ਕਾਵਿ ਵੀਰ ਕਾਵਿ ਦੇ ਸਰੂਪ ਵਲ ਝੁਕ ਜਾਂਦਾ ਹੈ। ਗੁਰੂ ਜੀ ਨੇ ਆਪਣੇ ਜੀਵਨ-ਕਾਲ ਵਿਚ ਅਨੇਕ ਵੱਡੀਆਂ ਨਿੱਕੀਆਂ ਜੰਗਾਂ ਲੜੀਆਂ, ਜਿਵੇਂ ਭੰਗਾਣੀ ਦਾ ਯੁੱਧ, ਨਾਦੌਣ ਦਾ ਯੁੱਧ, ਆਨੰਦਪੁਰ ਦਾ ਯੁੱਧ, ਚਮਕੌਰ ਦਾ ਯੁੱਧ, ਖਿਦਰਾਣੇ ਦੀ ਢਾਬ ਤੇ ਲੜਿਆ ਯੁੱਧ ਆਦਿ। ਕਵੀ ਨੇ ਇਨ੍ਹਾਂ ਯੁੱਧਾਂ ਦਾ ਚਿਤ੍ਰਣ ਬੜੀ ਰੁਚੀ ਨਾਲ ਕੀਤਾ ਹੈ। ਇਸ ਲਈ ਇਸ ਰਚਨਾ ਵਿਚ ਵੀਰ ਰਸਾਤਮਕ ਵਾਤਾ-ਵਰਣ ਪੈਦਾ ਹੋਣ ਕਾਰਣ ਇਸ ਨੂੰ 'ਵੀਰ ਕਾਵਿ' ਹੀ ਮੰਨਣਾ ਪਵੇਗਾ। ਵੀਰ ਰਸੀ ਵਾਤਾਵਰਣ ਪੈਦਾ ਕਰਨ ਪ੍ਰਤਿ ਕਵੀ ਦਾ ਇਤਨਾ ਮੋਹ ਹੈ ਕਿ ਉਸ ਨੇ ਹਰ ਪ੍ਰਕਾਰ ਦੇ ਸ਼ਸਤ੍ਰਾਂ ਦੀ ਸਮਾਈ ਗੁਰੂ ਗੋਬਿੰਦ ਸਿੰਘ ਦੇ ਵਿਅਕਤਿਤਵ ਵਿਚ ਹੀ ਕਰ ਦਿੱਤੀ ਹੈ, ਅਥਵਾ ਯੁੱਧ ਲੜਨ ਅਤੇ ਜਿਤਣ ਦੀ ਸਾਰੀ ਸਾਮਗ੍ਰੀ ਗੁਰੂ-ਦੇਹ ਤੋਂ ਹੀ ਉਤਪੰਨ ਹੁੰਦੀ ਦਸੀ ਹੈ। ਜਗਤ ਦਾ ਉਧਾਰ ਕਰਨ ਕਰ ਕੇ ਗੁਰੂ ਜੀ ਆਪ ਯੁੱਧ-ਸਰੂਪ ਹਨ :

ਜਗਤ ਉਧਾਰਨ ਭੈ ਹਰਨ ਕਿਰਪਾ ਸਿੰਧ ਕਰਤਾਰ।
ਪ੍ਰਗਟ ਤਵਨ ਕਾ ਦੇਹ ਤੇ ਭਏ ਸਕਲ ਹਥੀਆਰ।
ਖੜਗ ਕੇਤ ਅਰ ਖੜਗ ਮਹਿ ਤਨਕ ਭੇਦ ਨਹੀ ਕੋਇ।
ਸ੍ਰੀ ਆਨਨ ਸ੍ਰੀ ਮੁਖ ਕਹਯੋ ਏਕ ਰੂਪ ਕਰਿ ਸੋਇ। 22।
ਖੜਗਾਦਿਕ ਹਥਿਆਰ ਜੋ ਭਏ ਹੋਹਿਗੇ ਅੰਨ।
ਇਹ ਸਭ ਕੀ ਬੰਸਾਵਲੀ ਸਸਤ੍ਰ ਉਰ ਬਸੀ ਧੰਨ। 23। (ਅਧਿਆਇ 1)

ਸੁਪਨੇ ਵਿਚ ਮਿਲੇ ਗੁਰੂ ਗੋਬਿੰਦ ਸਿੰਘ ਜੀ ਤੋਂ ਕਵੀ ਨੇ 'ਸ਼ਸਤ੍ਰ ਨਾਮ ਮਾਲਾ' ਦਾ ਅਰਥ-ਬੋਧ ਪ੍ਰਾਪਤ ਕਰਨ ਦਾ ਵਰ ਮੰਗਿਆ ਹੈ। 'ਦਸਮ ਗ੍ਰੰਥ' ਵਾਂਗ ਅਕਾਲ-ਪੁਰਖ ਦੇ ਨਾਂਵਾਂ ਦਾ ਸੰਬੰਧ ਵੀ ਸ਼ਸਤ੍ਰਾਂ ਨਾਲ ਸੰਬੰਧਿਤ ਕੀਤਾ ਹੈ—ਖੜਗਕੇਤੁ (ਜਿਸ ਦੇ ਝੰਡੇ ਉਤੇ ਤਲਵਾਰ ਦਾ ਚਿੰਨ੍ਹ ਹੈ), ਅਸਿਧੁਜ ('ਜਿਸ ਦੀ ਧੁਜਾ ਤੇ ਕ੍ਰਿਪਾਨ ਦਾ ਚਿੰਨ੍ਹ ਹੈ), ਅਸਿਪਾਣਿ (ਜਿਸ ਦੇ ਹੱਥ ਵਿਚ ਤਲਵਾਰ ਹੈ)। ਗੁਰੂ ਸਾਹਿਬ ਦੇ ਜਨਮ ਧਾਰਣ ਕਰਨ ਦਾ ਮਨੋਰਥ, ਉਸ ਮਨੋਰਥ ਦੀ ਪੂਰਤੀ ਲਈ ਖਾਲਸੇ ਦਾ ਨਿਰਮਾਣ ਅਤੇ ਖਾਲਸੇ ਨੂੰ ਸਦਾ ਸ਼ਸਤ੍ਰ ਧਾਰਣ ਕਰਨ ਦੇ ਉਪਦੇਸ਼ਾਂ ਤੋਂ ਵੀ ਇਹੀ ਸੰਕੇਤ ਮਿਲਦਾ ਹੈ ਕਿ ਗੁਰੂ ਜੀ ਸਦਾ ਵੀਰ ਰਸੀ ਅਵਸਥਾ ਵਿਚ ਰਹਿਣਾ ਉਚਿਤ ਸਮਝਦੇ ਹਨ :

ਪੰਥ ਬਿਖੈ ਬਸਹੀ ਦਿਨ ਰੈਨਾ। ਹਰਿਹੋਂ ਇਹ ਬਿਧ ਅਰਨ ਕੀ ਸੈਨਾ।
ਪ੍ਰਗਟ ਖਾਲਸਾ ਪੰਥ ਭਣੀਜੈ। ਜਹਾ ਰਹਤ ਮੁਰ ਸਕਲ ਲਹੀਜੈ। 163।
(ਅਧਿਆਇ 12)

ਇਥੋਂ ਤਕ ਕਿ ਜਦੋਂ ਗੁਰੂ ਜੀ ਜੋਤੀ ਜੋਤਿ ਸਮਾਉਂਦੇ ਹਨ, ਉਸ ਵੇਲੇ ਵੀ ਉਹ ਸ਼ਸਤ੍ਰਾਂ ਨਾਲ ਪੂਰੀ ਤਰ੍ਹਾਂ ਲੈਸ ਹੋ ਕੇ ਚਿਤਾ ਉਤੇ ਬਹਿੰਦੇ ਹਨ :

ਪੁਨ ਸਾਹਿਬ ਜੂ ਬਸਤ੍ਰ ਮੰਗਾਏ। ਓੜ ਨਵੀਨ ਸੁ ਮੋਦ ਬਢਾਏ।

ਬਹੁਰ ਖੜਗ ਗਹਿ ਬੰਦਨ ਕਰਾ । ਧੂਪ ਤਿਲਕ ਕਰਿ ਗੁਰ ਮਧਿ ਡਰਾ । 16 ।
ਚਾਪ ਨਿਖੰਗ ਸੁ ਪੇਟੀ ਚਿਲਤਾ । ਖੱਲ ਸੰਜੀਵਨ ਜੋ ਤਿਹ ਮਿਲਤਾ ।
ਲਘੁ ਪੁਨ ਆਵਧੁ ਔਰ ਸੁ ਘਨੇ । ਕੌਨ ਸਕਤਿ ਤਿਨ ਕੀ ਦੁਤਿ ਭਨੈ । 17 ।

(ਅਧਿਆਇ 30)

ਸਪਸ਼ਟ ਹੈ ਕਿ 'ਗੁਰਬਿਲਾਸ' ਦੇ ਰਚੈਤਾ ਨੇ ਆਦਿ ਤੋਂ ਅੰਤ ਤਕ ਸਾਰਾ ਵਾਤਾਵਰਣ ਵੀਰ ਰਸ ਪੂਰਣ ਰਖਿਆ ਹੈ। ਸੰਕਟ ਆਉਣ ਤੇ ਭਜਣ ਦੀ ਥਾਂ ਸਮਸਿਆ ਦਾ ਸਮਾਧਾਨ ਸਮੇਂ ਨੂੰ ਵੇਖ ਕੇ ਕਰਨਾ ਚਾਹੀਦਾ ਹੈ। ਕੋਈ ਇੱਟ ਮਾਰੇ ਤਾਂ ਉਸ ਦਾ ਉੱਤਰ ਪੱਥਰ ਨਾਲ ਦੇਣਾ ਚਾਹੀਦਾ ਹੈ :

ਦਾਦੂ ਸਮਾ ਬਿਚਾਰਿ ਕੈ ਕਲ ਕਾ ਲੀਜੈ ਭਾਇ ।
ਜੋ ਕੋ ਮਾਰੇ ਢੀਮ ਇੱਟ ਪੱਥਰ ਦੀ ਚਮਕਾਇ । 33 ।

(ਅਧਿਆਇ 24)

ਅਧਿਆਤਮਿਕ ਸਾਧਕ ਹੋਣ ਕਾਰਣ ਗੁਰੂ ਸਾਹਿਬ ਦੀ ਵੀਰਤਾ ਦਾ ਪ੍ਰਦਰਸ਼ਨ ਨਰ-ਸੰਘਾਰ ਲਈ ਨਹੀਂ, ਧਰਮ ਯੁੱਧ ਨਿਮਿਤ ਸੀ। ਧਰਮ ਦੀ ਸਥਾਪਨਾ ਲਈ ਸੰਤੁਲਿਤ ਵਾਤਾਵਰਣ ਪੈਦਾ ਕਰਨਾ ਅਤੇ ਗਊ ਗਰੀਬ ਦੀ ਰਖਿਆ ਕਰਨਾ ਉਨ੍ਹਾਂ ਦੇ ਧਰਮ ਯੁੱਧ ਦਾ ਪ੍ਰਯੋਜਨ ਹੈ। ਇਸ ਲਈ ਉਹ ਨਿਰੇ ਪੁਰੇ ਸਿਪਾਹੀ ਨਹੀਂ, ਸੰਤ ਸਿਪਾਹੀ ਸਨ। ਇਹੀ ਕਾਰਣ ਹੈ ਕਿ ਯੁੱਧਾਂ ਦੇ ਕਥਾਨਕਾਂ ਵਿਚ ਧਾਰਮਿਕ ਤੱਤ ਸ਼ਾਮਲ ਕਰ ਦਿੱਤੇ ਗਏ ਹਨ।

## ਯੁੱਧ ਵਰਣਨ

ਕਵੀ ਯੁੱਧ ਦਾ ਚਿਤ੍ਰਣ ਕਰਨ ਵੇਲੇ ਸ਼ੰਕਾ ਪੱਖ ਤੋਂ ਲੈ ਕੇ ਸਮਾਧਾਨ ਪੱਖ ਦੀਆਂ ਸਾਰੀਆਂ ਨਿੱਕੀਆਂ ਨਿੱਕੀਆਂ ਗੱਲਾਂ ਦਾ ਵੇਰਵਾ ਦਿੰਦਾ ਹੈ ਜਿਵੇਂ ਆਨੰਦਪੁਰ ਦੇ ਯੁੱਧ ਸੰਬੰਧੀ ਪਹਿਲਾਂ ਪਹਾੜੀ ਰਾਜਿਆਂ ਦਾ ਔਰੰਗਜ਼ੇਬ ਪਾਸ ਸ਼ਿਕਾਇਤ ਕਰਨਾ ਅਤੇ ਗੁਰੂ ਸਾਹਿਬ ਉਤੇ ਆਕ੍ਰਮਣ ਕਰਨ ਲਈ ਪ੍ਰੇਰਨਾ, ਉਸ ਦਾ ਕਰੋਧਵਾਨ ਹੋ ਕੇ ਆਪਣੇ ਸੈਨਾ-ਨਾਇਕਾਂ ਨੂੰ ਗੁਰੂ ਸਾਹਿਬ ਵਿਰੁੱਧ ਯੁੱਧ ਕਰਨ ਨਿਮਿਤ੍ਰ ਬੀੜਾ ਚੁੱਕਣ ਲਈ ਕਹਿਣਾ ਅਤੇ ਆਪਣੇ ਪੁੱਤਰ ਨੂੰ ਸੈਨਾ ਦਾ ਅਧਿਕਾਰ ਦੇਣਾ, ਸੈਨਾ ਦਾ ਯੁੱਧ ਲਈ ਚਾਲੇ ਪਾਉਣਾ ਸੈਨਾ ਦੀ ਅਧਿਕਤਾ ਕਾਰਣ ਵਾਤਾਵਰਣ ਉਤੇ ਪਏ ਪ੍ਰਭਾਵ, ਗੁਰੂ ਜੀ ਨੂੰ ਸੰਗਤਾਂ ਵਲੋਂ ਆਕ੍ਰਮਣ ਦੀ ਸੂਚਨਾ ਪ੍ਰਾਪਤ ਹੋਣਾ, ਗੁਰੂ ਜੀ ਦਾ ਯੁੱਧ ਲਈ ਤਿਆਰੀ ਸ਼ੁਰੂ ਕਰਨਾ, ਸਿੱਖ ਯੋਧਿਆਂ ਦਾ ਯੁੱਧ ਲਈ ਸੱਜਣਾ, ਯੁੱਧ ਲਈ ਉਤਸਾਹ ਵਧਉਣਾ, ਮੋਰਚੇਬੰਦੀ ਕਰਨਾ, ਨਿੱਕੀਆਂ ਵੱਡੀਆਂ ਝੜੰਤਾਂ ਹੋਣੀਆਂ, ਯੁੱਧ ਦੇ ਭਿਆਨਕ ਦ੍ਰਿਸ਼, ਯੁੱਧ ਦੀ ਸਥਿਤੀ ਨੂੰ ਜਾਣਨ ਅਤੇ ਜਿਤ ਪ੍ਰਾਪਤ ਕਰਨ ਲਈ ਸਲਾਹ ਕਰਨਾ, ਵੈਰੀਆਂ ਵਲੋਂ ਮਹੀਨਿਆਂ ਤਕ ਆਨੰਦਪੁਰ ਦਾ ਘੇਰਾ ਪਾਈ ਰਖਣਾ, ਘਿਰੇ ਹੋਏ ਹੋਇਆਂ ਦਾ ਅੰਨ ਪਾਣੀ ਮੁਕਣਾ, ਰਾਤ ਨੂੰ ਲੁਕ ਛਿਪ ਕੇ ਅੰਨ ਆਦਿ ਲੁਟ ਲਿਆਉਣਾ, ਵੈਰੀ ਦੇ ਵਿਸ਼ਵਾਸਾਂ ਦਾ ਪਰਦਾ ਉਘਾੜਨਾ, ਭੇਸ ਬਦਲ ਕੇ ਗੁਰੂ ਦੀ ਦਾ ਕਿਲਿਓਂ ਨਿਕਲਣਾ, ਪਤਾ ਲਗਣ ਤੇ ਮੁਗਲ ਸੈਨਾ ਦਾ ਗੁਰੂ ਜੀ ਉਤੇ ਟੁਟ ਕੇ ਪ ਜਾਣਾ ਅਤੇ ਗੁਰੂ ਜੀ ਦਾ ਚਮਕੌਰ ਦੀ ਗੜ੍ਹੀ ਵਿਚ ਪਹੁੰਚਣਾ ਆਦਿ ਘਟਨਾਵਾਂ ਦਾ ਵਿਸਤਾਰ ਸਹਿਤ ਅਤੇ ਕ੍ਰਮਿਕ ਚਿਤ੍ਰਣ ਹੋਇਆ ਹੈ। ਇਸ ਵਰਣਨ ਤੋਂ ਇਹ ਵੀ ਸਪਸ਼ਟ ਹੁੰਦਾ ਹੈ ਕਿ ਕਵੀ ਖੁਦ ਯੁੱਧ ਸੰਬੰਧੀ ਕਾਫੀ ਜਾਣਕਾਰੀ ਰਖਦਾ ਹੈ। ਕਵੀ ਨੇ ਮੁਗਲ ਫੌਜਾਂ ਦੀ ਚੜ੍ਹਾਈ ਦਾ ਵਰਣਨ

ਪ੍ਰਕਾਰ ਵਰਣਨ ਕਰਦਾ ਹੈ :

ਸੁਨਤ ਬਚਨ ਮਹਾਰਾਜ ਜੂ ਧਨਖ ਬਾਨ ਲੀਓ ਹਾਥ ।
ਪ੍ਰਗਟ ਖੈਂਚ ਕਰ ਮਾਰਿਯੋ ਕਛੁਕ ਕੋਪ ਕੇ ਸਾਥ । 16 ।

ਪੁੰਨੰ ਔਰ ਮਾਰਾ ।
ਪਰੀ ਪੰਕ ਕਾਰਾ ।
ਰਹੈ ਬਿਸਮਾਈ ।
ਮਨੋ ਮੀਰ ਆਈ । 17 ।
ਗਯੋ ਯੋ ਸੁ ਤੀਜਾ ।
ਮਨੋ ਗਾਜ ਬੀਜਾ ।
ਉਠੋ ਹੜ ਭੜਾਈ ।
ਚਲੇ ਬੇਗ ਧਾਈ । 18 । (ਅਧਿਆਇ 14)

ਯੁੱਧ-ਭੂਮੀ ਵਿਚ ਸ਼ਸਤ੍ਰਾਂ ਨਾਲ ਹੋਏ ਘਾਇਲ ਜਾਂ ਮ੍ਰਿਤ ਸੈਨਿਕਾਂ ਦੀ ਸਥਿਤੀ ਦਾ ਵੀ ਕਵੀ ਨੇ ਬੜੀ ਤਲੀਨਤਾ ਨਾਲ ਚਿਤ੍ਰਣ ਕੀਤਾ ਹੈ । ਗੁਰੂ ਜੀ ਦੇ ਬਾਣ ਚਲਾਣ ਨਾਲ ਲੋਥਾਂ ਦੇ ਕਿਵੇਂ ਢੇਰ ਲਗਦੇ ਹਨ, ਹੇਠ ਲਿਖੇ ਬੰਦ ਤੋਂ ਅਨੁਮਾਨ ਲਗਾਇਆ ਜਾ ਸਕਦਾ ਹੈ :

ਐਸੇ ਅਨੁਮਾਨ ਧਨ ਬਾਨ ਕਰ ਮੈ ਲਯੋ ਅਧਿਕ ਬਰ ਤਾਨ ਅਰ ਦਲ ਸੰਹਾਰੇ ।
ਏਕ ਕੋ ਮਾਰਿ ਦੂਜਾਨ ਕੋ ਛੇਦ ਕੇ ਬੀਸ ਤੀਸਾਨ ਕੋ ਬ੍ਯੋਤ ਡਾਰੇ ।
ਲੁਥ ਪੈ ਲੁੱਥ ਯੋਂ ਜਬ ਗਿਰ ਰਹੀ ਤਹ ਤੂਲ ਜਯੋਂ ਪੇਵ ਖਲ ਦਲ ਬਿਦਾਰੇ ।
ਸ੍ਰੋਨ ਦੋ ਸਿੰਧ ਜਨ ਭਯੋ ਯਹ ਆਠਵੋ ਲੁੱਥ ਅੰਬਾਰ ਲਖੀਏ ਕਨਾਰੇ । 204 ।

(ਅਧਿਆਇ 21)

ਇਸ 'ਗੁਰਬਿਲਾਸ' ਵਿਚ ਸਮੂਹ ਯੁੱਧ, ਤੁਮਲ ਯੁੱਧ ਤੋਂ ਇਲਾਵਾ ਦੁਅੰਦ ਯੁੱਧਾਂ ਦੀਆਂ ਵੀ ਅਨੇਕ ਮਿਸਾਲਾਂ ਮਿਲ ਜਾਂਦਿਆਂ ਹਨ । ਇਸ ਪ੍ਰਸੰਗ ਵਿਚ ਚਮਕੌਰ ਵਿਚ ਹੋਏ ਸਾਹਿਬਜ਼ਾਦਿਆਂ ਦੇ ਯੁੱਧ ਦ੍ਰਿਸ਼ ਵਿਸ਼ੇਸ਼ ਉਲੇਖ ਯੋਗ ਹਨ । ਸੂਰਵੀਰਤਾ ਦੀ ਇਕ ਅਨੂਪਮ ਝਲਕ ਬਚਿਤ੍ਰ ਸਿੰਘ ਦੇ ਯੁੱਧ ਤੋਂ ਭਲੀ ਭਾਂਤ ਵੇਖੀ ਜਾ ਸਕਦੀ ਹੈ । ਉਸ ਨੇ ਵੈਰੀਆਂ ਵਲੋਂ ਆਨੰਦਗੜ੍ਹ ਦੇ ਦੁਆਰ ਨੂੰ ਤੋੜਨ ਲਈ ਘਲੇ ਮਦ-ਮਸਤ ਹਾਥੀ ਨਾਲ ਯੁੱਧ ਕਰਨਾ ਸੀ । ਉਸ ਨੂੰ ਗੁਰੂ ਸਾਹਿਬ ਆਪ ਤਿਆਰ ਕਰਕੇ ਯੁੱਧ ਲਈ ਭੇਜਦੇ ਹਨ । ਪਹਾੜ ਜੇਡੇ ਭਿਆਨਕ ਹਾਥੀ ਨੂੰ ਵੇਖ ਕੇ ਵੱਡੇ ਵੱਡੇ ਯੋਧਿਆਂ ਦੇ ਦਿਲ ਦਹਿਲ ਰਹੇ ਸਨ ਅਤੇ ਵੈਰੀ ਆਪਣੀ ਕਾਮਯਾਬੀ ਨਿਸਚਿਤ ਰੂਪ ਵਿਚ ਸਮਝ ਰਹੇ ਸਨ । ਪਰ ਜਿਉਂ ਹੀ ਹਾਥੀ ਦੁਆਰ ਦੇ ਨੇੜੇ ਪਹੁੰਚਿਆ, ਬਚਿਤ੍ਰ ਸਿੰਘ ਨੇ ਉਸ ਉਤੇ ਬਰਛੇ ਨਾਲ ਅਜਿਹਾ ਘਾਤਕ ਪ੍ਰਹਾਰ ਕੀਤਾ ਕਿ ਉਹ ਚਿੰਘਾੜਦਾ ਹੋਇਆ ਪਿਛੇ ਪਰਤਿਆ ਅਤੇ ਆਪਣੇ ਹੀ ਦਲ ਨੂੰ ਮਿਧਦਾ ਹੋਇਆ ਵੈਰੀਆਂ ਦੇ ਮਨਸੂਬੇ ਉਤੇ ਪਾਣੀ ਫੇਰਨ ਲਗਾ, ਕਵੀ ਅਨੁਸਾਰ :

ਆਵਤ ਨਾਗ ਬਿਲੋਕ ਤਬੈ ਹਰਿ ਆਗੈ ਭਯੋ ਤਿਹ ਕੇ ਬਲ ਧਾਨੀ ।
ਹਾਥ ਸੋ ਬੀਚ ਧਰ੍ਯੋ ਬਰਛਾ ਤਿਨ ਸੋ ਕਰੁਣਾ ਨਿਧ ਕੀਸ ਬਖਾਨੀ ।
ਕਾਲ ਕਰਾਲ ਸੁ ਹ੍ਵੈ ਗਰਜਿਓ ਤਬ ਆਨ ਭਈ ਗਜ ਕੀ ਨਿਜ ਕਾਨੀ ।

ਭਾਲ ਸੁ ਬੀਚ ਹਨ੍ਯੋ ਬਰਛਾ ਗਜ ਦੈ ਕਰ ਜੋਰ ਰਕਾਬ ਨਿਧਾਨੀ । 210 ।
ਕੋਪ ਭਯੋ ਜਨੁ ਪਬਹਿ ਪੈ ਹਰਿ ਮਾਰ ਧਰਾ ਧਰ ਦੀਸ ਫਿਰਾਈ ।
ਕੈ ਬਨਤਾ ਸੁਤ ਕੋ ਡਰ ਕੈ ਇਹ ਨਾਗ ਧਸਿਯੋ ਗਿਰ ਭੀਤਰ ਜਾਈ ।
ਸ੍ਰੋਨਤ ਧਾਰ ਚਲੀ ਪਬ ਊਰਧ ਸੋ ਉਪਮਾ ਬਰਨੀ ਨਹੀ ਜਾਈ ।
ਕਾਟ ਸੁ ਕਾਲਕਾ ਸੀਸ ਮਧਾਸੁਰ ਜਿਉ ਧਰ ਸ੍ਰੋਨ ਕੀ ਧਾਰ ਬਹਾਈ । 211 ।
ਜੌਨ ਦਿਸਾ ਵਹ ਨਾਗ ਸਿਧਾਰਤ ਹੋਤ ਸਥਾਰ ਅਗੈ ਦਲ ਜਾਈ ।
ਬਾਰਨ ਬਾਜ ਨ ਰਾਜ ਬਿਚਾਰਤ ਪੈਦਲ ਸੈਨ ਗਿਰੇ ਬਹੁ ਭਾਈ ।
ਕਾਲ ਸਮਾਨ ਸੁ ਕ੍ਰੀੜਤ ਹੈ ਗਜ ਕੌਨ ਸਕੈ ਤਿਹ ਕੀ ਛਬ ਗਾਈ ।
ਪੌਨ ਸਮਾਨ ਫਿਰ੍ਯੋ ਤਹਿ ਬਾਰਨ ਅਭ੍ਰ ਕਿਧੌ ਅਰੰ ਸੈਨ ਪਲਾਈ । 215 ।

(ਅਧਿਆਇ 14)

ਕਵੀ ਨੇ ਇਥੇ ਬਚਿਤ੍ਰ ਸਿੰਘ ਦੇ ਯੁੱਧ ਦੇ ਸਾਰੇ ਪ੍ਰਸੰਗ ਅਤੇ ਸੂਰਵੀਰਤਾ ਦੀ ਸੁੰਦਰ ਤਸਵੀਰ-ਕਸ਼ੀ ਕੀਤੀ ਹੈ। ਇਹ ਅਨੂਪਮ ਯੁੱਧ ਗੁਰੂ ਜੀ ਦੀ ਪ੍ਰੇਰਨਾ ਦੇ ਫਲਸਰੂਪ ਹੀ ਬਚਿਤ੍ਰ ਸਿੰਘ ਲੜਨ ਵਿਚ ਸਫਲ ਹੋਇਆ ਹੈ। ਯੁੱਧ ਭੂਮੀ ਦੇ ਦ੍ਰਿਸ਼ਾਂ ਦਾ ਵੀ ਕਵੀ ਨੇ ਕਾਫੀ ਵਰਣਨ ਕੀਤਾ ਹੈ। ਘੋੜੇ-ਹਾਥੀ ਉਸ ਵੇਲੇ ਦੇ ਯੁੱਧ ਦੇ ਵਿਸ਼ੇਸ਼ ਅੰਗ ਸਨ। ਉਨ੍ਹਾਂ ਦਾ ਘਮਸਾਨ ਯੁੱਧ ਵਿਚ ਵਿਚਰਨਾ, ਜ਼ਖਮ ਖਾਣਾ ਅਤੇ ਚੀਤਕਾਰ ਕਰਨਾ, ਜ਼ਖਮੀਆਂ ਜਾਂ ਮ੍ਰਿਤਕ ਦੀਆਂ ਲਾਸ਼ਾਂ ਨੂੰ ਰੌਂਦਣਾ ਯੁੱਧ-ਭੂਮੀ ਦੀਆ ਸੁਭਾਵਿਕ ਗੱਲਾਂ ਹਨ। ਵੀਰ ਯੋਧਿਆਂ ਦਾ ਪ੍ਰਹਾਰ ਕਰਨਾ, ਪ੍ਰਹਾਰ ਸਹਿਣਾ, ਜ਼ਖਮੀ ਕਰਨਾ ਜਾਂ ਜ਼ਖਮੀ ਹੋਣਾ, ਘਾਇਲ ਹੋ ਕੇ ਇਧਰ ਉਧਰ ਭਜਣਾ, ਜਾਂ ਪਾਣੀ ਮੰਗਣਾ. ਲਾਸ਼ਾਂ ਦਾ ਲਹੂ ਮਿਝ ਨਾਲ ਭਿਜ ਕੇ ਨਾਚ ਕਰਨਾ ਆਦਿ ਅਨੇਕ ਗੱਲਾਂ ਦਾ ਕਵੀ ਨੇ ਬੜੀ ਨੀਝ ਨਾਲ ਚਿਤਰ ਖਿਚਿਆ ਹੈ ਜਿਸ ਨਾਲ ਯੁੱਧ ਦਾ ਸਜੀਵ ਦ੍ਰਿਸ਼ ਸਾਹਮਣੇ ਆ ਜਾਂਦਾ ਹੈ, ਉਦਾਹਰਣ ਵਜੋਂ :

1) ਸੀਸ ਪਰੇ ਕਿਤ ਕਾਟ ਭਟਾਨ ਕੇ ਤੁੰਡ ਧਰਾ ਕਤ ਮੁੰਡ ਸੁਹਾਏ ।
ਜਾਂਘ ਕਰੰ ਪਗ ਰੁੰਡ ਕਹੂੰ ਖਗ ਕਮਾਨ ਲਖੇ ਜਬ ਪਾਏ ।
ਤਾਜ ਪਰੇ ਕਤ ਬਾਜ ਅਨੂਪਮ ਪੀਲ ਕਿਧੋ ਗਿਰ ਡੀਲ ਰਤਾਏ ।
ਸੋਭਤ ਹੈ ਰਣ ਕੀ ਛਿਤ ਭੀਤਰ ਭੂਮ ਮਨੋ ਇਹ ਭੂਖਣ ਪਾਏ । 189 ।

(ਅਧਿਆਇ 21)

2) ਜੋਗਨ ਭੂਮ ਪਿਸਾਚ ਪਰੀ ਕਲ ਨਾਰਦ ਆਨ ਤਹੀ ਸੁ ਨਚਿਓ ।
ਬੀਰ ਬੁਅੰਜ ਸੁ ਕਾਕਨ ਡਾਕਨ ਗੀਧਨ ਯੌ ਚਿਤ ਚਾਉ ਰਚਿਓ ।
ਰੁੰਡ ਸੁ ਮੁੰਡ ਵਿਚਾਰ ਘਨੇ ਲਿਖ੍ਯੋ ਕਵਿ ਨਾਗਰ ਭਾਵ ਖਚਿਓ ।
ਮਾਨਹੁ ਕਾਲ ਪ੍ਰਲੈ ਜਿਨ ਸਿਆਮ ਤ੍ਰਿਯਾ ਸੁ ਤਿਆਗ ਇਤੈ ਸੁ ਨਚਿਓ । 80 ।

(ਅਧਿਆਇ 14)

ਉਪਰੋਕਤ ਤੋਂ ਇਲਾਵਾ ਕਵੀ ਨੇ ਯੁੱਧ-ਵੀਰਾਂ ਦੇ ਸਰੂਪ ਅਤੇ ਸੁਸੱਜਾ ਦਾ ਵੀ ਬਿਆਨ ਕੀਤਾ ਹੈ। ਉਨ੍ਹਾਂ ਦੀਆਂ ਪਰਸਪਰ ਉਕਤੀਆਂ, ਪ੍ਰਹਾਰ ਕਰਨ ਲਈ ਪੈਂਤੜੇ ਬਦਲਣਾ, ਇਕ ਦੂਜੇ ਨੂੰ ਵੰਗਾਰਨਾ, ਰਾਤ ਨੂੰ ਸੁਤਿਆਂ ਤੇ ਹਮਲਾ ਕਰਨਾ ਆਦਿ ਅਨੇਕ ਗੱਲਾਂ ਨੂੰ ਕਵੀ ਨੇ ਚਿਤ੍ਰਣ

ਦਾ ਸਫਲ ਯਤਨ ਕੀਤਾ ਹੈ। ਡਰਪੋਕ ਵਿਅਕਤੀਆਂ ਦਾ ਯੁੱਧ ਛਿੜਨ ਤੇ ਕੀ ਹਾਲ ਹੁੰਦਾ ਹੈ, ਇਸ ਦਾ ਅਨੁਮਾਨ ਦੂਨੀ ਚੰਦ ਮਸੰਦ ਦੇ ਚਰਿਤ੍ਰ ਤੋਂ ਸਹਿਜ ਹੀ ਲਗਾਇਆ ਜਾ ਸਕਦਾ ਹੈ, ਯੁੱਧ ਤੋਂ ਮਾਰੇ ਜਾਣ ਦੇ ਡਰ ਕਰਕੇ ਜੋ ਭਜਦੇ ਹਨ, ਉਹ ਆਖਰ ਮੌਤ ਤੋਂ ਕਦ ਤਕ ਬਚ ਸਕਦੇ ਹਨ। ਦੂਨੀ ਚੰਦ ਸ਼ਰੀਰ ਦੀ ਰਖਿਆ ਲਈ ਯੁੱਧ-ਕਰਮ ਤੋਂ ਭੱਜਦਾ ਹੈ, ਪਰ ਮੌਤ ਉਸ ਨੂੰ ਘਰ ਵਿਚ ਹੀ ਆ ਘੇਰਦੀ ਹੈ। ਯੁੱਧ ਵਿਚ ਜੋ ਹਾਰ ਜਾਂਦੇ ਹਨ ਉਨ੍ਹਾਂ ਦੀ ਤਰਸਯੋਗ ਹਾਲਤ ਹੋ ਜਾਂਦੀ ਹੈ, ਜੋ ਜਿਤ ਜਾਂਦੇ ਹਨ, ਉਹ ਖੁਸ਼ੀਆਂ ਮਨਾਂਦੇ ਹਨ। ਕਵੀ ਨੇ ਇਨ੍ਹਾਂ ਤੱਥਾਂ ਵਲ ਵੀ ਧਿਆਨ ਦਿੱਤਾ ਹੈ। ਇਥੇ ਦੋਹਾਂ ਪੱਖਾਂ ਦੇ ਨਮੂਨੇ ਦੇ ਦੇਣਾ ਉਚਿਤ ਹੋਵੇਗਾ। ਭੰਗਾਣੀ ਦੇ ਯੁੱਧ ਵਿਚ ਹਾਰੇ ਹੋਏ ਪਹਾੜੀ ਰਾਜਿਆਂ ਦੀ ਸਥਿਤੀ ਵੇਖੋ :

ਕਰੋੜੰ ਜੁ ਰਾਈ। ਲਯੋ ਕਾਲ ਘਾਈ।
ਭਜੇ ਔਰ ਬੀਰਾ। ਤਜੇ ਤੇਗ ਤੀਰਾ। 305।
ਫਤੇ ਸਾਹ ਭਾਜਿਯੋ। ਘਰੰ ਜਾ ਬਿਰਾਜਿਯੋ।
ਨਹੀ ਬੈਨ ਬੋਲੈ। ਸਮਾ ਸੋਇ ਟੋਲੈ। 306।
ਸਭੈ ਤ੍ਰਾਸ ਪਾਗੇ। ਮਨੋ ਪ੍ਰਾਣ ਤ੍ਯਾਗੇ।
ਜਿਤੇ ਤਾਂਹਿ ਮਾਰੇ। ਕਰੈ ਕੋ ਸੰਮਾਰੇ। 307।

(ਅਧਿਆਇ 6)

ਆਨੰਦਪੁਰ ਵਿਚ ਹੋਈ ਗੁਰੂ ਸਾਹਿਬ ਦੀ ਮੁੱਢਲੀ ਜਿੱਤ ਦਾ ਵਰਣਨ ਕਵੀ ਨੇ ਇਸ ਪ੍ਰਕਾਰ ਕੀਤਾ ਹੈ :

ਦੇਸ ਬਿਦੇਸ ਸਬੈ ਵਿਥਲੀ ਮਧਿ ਐ ਬਤੀਆ ਸਭਹੂੰ ਸੁਨ ਪਾਈ।
ਸੰਤ ਅਨੰਤ ਸਖੇ ਸਿਖ ਪੂਰਨ ਨਾਚ ਉਠੈ ਮਨ ਮੋਦ ਬਢਾਈ।
ਆਜ ਸਮਾਨ ਸੁ ਹੈ ਨ ਕਹੂ ਸੁਖ ਜੋ ਗੁਰਦੇਵ ਕੀ ਜੀਤ ਸੁਨਾਈ।
ਧੰਨ ਹੀ ਧੰਨ ਭਯੋ ਸਭ ਜਾ ਜਬ ਨਾਥ ਜਿਤੇ ਅਰੂ ਸੈਨ ਭਜਾਈ। 233।

(ਅਧਿਆਇ 15)

ਉਪਰੋਕਤ ਵਿਸ਼ਲੇਸ਼ਣ ਤੋਂ ਸਪਸ਼ਟ ਹੈ ਕਿ 'ਗੁਰਬਿਲਾਸ' ਦਾ ਪ੍ਰਧਾਨ ਰਸ ਵੀਰ ਹੈ, ਬਾਕੀ ਰਸਾਂ ਦੀ ਹੋਂਦ ਰਸਾਭਾਸਾਂ ਦੇ ਰੂਪ ਵਿਚ ਹੈ। ਵੀਰ-ਰਸੀ ਰਚਨਾ ਹੋਣ ਕਰਕੇ ਇਸ ਵਿਚ ਯੁੱਧ-ਵਰਣਨ ਦੀ ਅਧਿਕਤਾ ਹੈ। ਕਵੀ ਨੇ ਯੁੱਧ ਦੇ ਹਰ ਕਰਮ ਨੂੰ ਬੜੀ ਬਾਰੀਕੀ ਨਾਲ ਚਿਤਰਿਆ ਹੈ ਜੋ ਬੜਾ ਸੁਭਾਵਿਕ ਪ੍ਰਤੀਤ ਹੁੰਦਾ ਹੈ। ਇਸ ਨਾਲ ਕਥਾਨਕ ਵਿਚ ਸਜੀਵਤਾ ਦਾ ਅੰਸ਼ ਵਧਿਆ ਹੈ।

## ਅਲੰਕਾਰ-ਵਿਧਾਨ

ਇਤਿਹਾਸਿਕ ਪ੍ਰਬੰਧ ਹੋਣ ਕਾਰਣ ਸੰਪਾਦਨ ਅਧੀਨ ਰਚਨਾ ਵਿਚ, ਅਲੰਕਾਰ ਬੀੜਨ ਦਾ ਅਵਸਰ ਬਹੁਤ ਘਟ ਹੈ। ਬ੍ਰਿੱਤਾਂਤ ਦੀ ਅਧਿਕਤਾ ਕਰਕੇ ਕਥਾ-ਪ੍ਰਵਾਹ ਵਿਚ ਅਲੰਕਾਰਾਂ ਦੀ ਸਜਾਵਟ ਦੀ ਲੋੜ ਹੀ ਨਹੀਂ ਪੈਂਦੀ। ਇਸ ਲਈ ਇਸ ਨੂੰ ਅਲੰਕਾਰਿਕ ਰਚਨਾ ਨਹੀਂ ਮੰਨਿਆ ਜਾ ਸਕਦਾ, ਭਾਵੇਂ ਇਸ ਤੋਂ ਪੂਰਬ-ਵਰਤੀ 'ਦਸਮ ਗ੍ਰੰਥ' ਵਿਚਲੀਆਂ ਰਚਨਾਵਾਂ ਵਿਚ ਖੁਲ੍ਹ ਕੇ ਅਲੰਕਾਰਾਂ ਦੀ ਵਰਤੋਂ ਹੋਈ ਹੈ। ਕਈ ਵਾਰ ਤਾਂ ਇਕ ਬੰਦ ਵਿਚ ਕਈ ਕਈ ਅਲੰਕਾਰਾਂ ਦੀ ਛਟਾ ਵੇਖਣ

ਨੂੰ ਮਿਲਦੀ ਹੈ। ਪਰਵਰਤੀ ਰਚਨਾਵਾਂ ਖਾਸ ਕਰਕੇ 'ਗੁਰ ਪ੍ਰਤਾਪ ਸੂਰਜ' ਗ੍ਰੰਥ ਵਿਚ ਅਲੰਕਾਰ-ਵਿਧਾਨ ਬੜੀ ਰੁਚੀ ਨਾਲ ਹੋਇਆ ਹੈ। ਪਰ ਇਸ ਗ੍ਰੰਥ ਵਿਚ ਅਲੰਕਾਰਾਂ ਦਾ ਚਮਤਕਾਰ ਜਾਂ ਸ਼ੋਭਾ ਨਹੀਂ ਮਿਲਦੀ।

ਕਾਵਿ ਵਿਚ ਅਲੰਕਾਰ ਦਾ ਕਰਤੱਵ ਹੈ ਅਭਿਵਿਅਕਤੀ ਨੂੰ ਸ਼ੋਭਾ ਜਾ ਚਮਤਕਾਰ ਪ੍ਰਦਾਨ ਕਰਨਾ। ਅਲੰਕਾਰ ਸਾਧਾਰਣ ਨੂੰ ਅਸਾਧਾਰਣ ਬਣਾਉਂਦਾ ਹੈ ਅਤੇ ਅਸਾਧਾਰਣ ਨੂੰ ਸਭ ਦੁਆਰਾ ਗ੍ਰਹਿਣ ਕਰਨ ਯੋਗ ਰੂਪ ਪ੍ਰਦਾਨ ਕਰਦਾ ਹੈ। ਇਸ ਨਾਲ ਭਾਵ ਅਤੇ ਅਨੁਭੂਤੀ ਨੂੰ ਸ੍ਰੇਸ਼ਠਤਾ ਮਿਲਦੀ ਹੈ ਅਤੇ ਰੂਪ, ਗੁਣ ਅਤੇ ਕ੍ਰਿਆ ਦੇ ਪ੍ਰਭਾਵ ਨੂੰ ਤੀਬਰ ਅਤੇ ਸ਼ੋਖ ਕੀਤਾ ਜਾ ਸਕਦਾ ਹੈ। ਕਵੀ ਸੁਖਾ ਸਿੰਘ ਨੂੰ ਅਲੰਕਾਰਾਂ ਦਾ ਪ੍ਰਯੋਗ ਕਰਨ ਦਾ ਅਵਸਰ ਨਹੀਂ ਮਿਲਿਆ, ਪਰ ਜਿਥੇ ਵੀ ਉਸ ਨੇ ਅਲੰਕਾਰਾਂ ਦੀ ਵਰਤੋਂ ਕੀਤੀ ਹੈ ਉਥੇ ਅਲੰਕਾਰ ਆਪਣੇ ਧਰਮ ਦਾ ਭਲੀ ਭਾਂਤ ਪਾਲਨ ਕਰਦੇ ਹਨ। ਆਮ ਤੌਰ ਤੇ ਅਰਥ ਅਲੰਕਾਰਾਂ, ਅਤੇ ਉਹ ਵੀ ਸਦ੍ਰਿਸ਼ਤਾ ਮੂਲਕ ਅਲੰਕਾਰਾਂ, ਦੀ ਵਰਤੋਂ ਹੋਈ ਹੈ। ਸ਼ਬਦ ਅਲੰਕਾਰਾਂ ਵਿਚ ਕਿਤੇ ਕਿਤੇ ਅਨੁਪ੍ਰਾਸ ਦੇ ਨਮੂਨੇ ਮਿਲ ਜਾਂਦੇ ਹਨ। ਉਪਮਾ, ਰੂਪਕ, ਉਤਪ੍ਰੇਕਸ਼ਾ, ਉੱਲੇਖ, ਉਦਾਹਰਣ, ਆਦਿ ਦੀ ਵਰਤੋਂ ਵਿਸ਼ੇਸ਼ ਰੂਪ ਵਿਚ ਵੇਖੀ ਜਾ ਸਕਦੀ ਹੈ। ਡਾ. ਹਰਿਭਜਨ ਸਿੰਘ ਅਨੁਸਾਰ ਸੁਖਾ ਸਿੰਘ ਦਾ ਅਲੰਕਾਰ-ਵਿਧਾਨ ਬਹੁਤ ਸੀਮਿਤ ਜਿਹੇ ਖੇਤਰ ਦਾ ਪਰਿਚਯ ਦਿੰਦਾ ਹੈ। ਇਸ ਸੀਮਿਤ ਜਿਹੇ ਖੇਤਰ ਵਿਚ ਵੀ ਉਸ ਨੇ ਉਪਮਾਨ-ਸੰਯੋਜਨ ਵਿਚ ਮੌਲਿਕਤਾ ਦਾ ਵਿਸ਼ੇਸ਼ ਪਰਿਚਯ ਨਹੀਂ ਦਿੱਤਾ। ਅਧਿਕਾਂਸ਼ ਉਪਮਾਨ ਚਿਰ-ਪਰਿਚਿਤ ਹਨ। ਹਰ ਇਕ ਅਲੰਕਾਰ ਵਕਤੀ ਲੋੜ ਦੀ ਪੂਰਤੀ ਕਰਦ ਹੈ, ਉਸ ਦੀ ਅਲੰਕਾਰ ਸ੍ਰਿਸ਼ਟੀ ਕਿਸੇ ਇਕ ਸਮੂਹਿਕ ਪ੍ਰਭਾਵ ਦਾ ਸਿਰਜਨ ਕਰਦੀ ਪ੍ਰਤੀਤ ਨਹੀਂ ਹੁੰਦੀ। ਇਸ ਲਈ ਸੰਖੇਪ ਵਿਚ ਕਿਹਾ ਜਾ ਸਕਦਾ ਹੈ ਕਿ ਕਵੀ ਸੁਖਾ ਸਿੰਘ ਅਲੰਕਾਰ-ਸਿਰਜਨਾ ਵਿਚ ਵਿਸ਼ੇਸ਼ ਰੁਚੀ ਨਹੀਂ ਰਖਦਾ[1]। ਨਮੂਨੇ ਵਜੋਂ ਕੁਝ ਕ ਅਲੰਕਾਰ ਇਸ ਪ੍ਰਕਾਰ ਹਨ :

**ਉਤਪ੍ਰੇਕਸ਼ਾ :**

I) ਅਧਿਕ ਗਇੰਦ ਖਾਸ ਗੁਰ ਆਯੋ।
ਜਨਕ ਪਬ ਗਤਿ ਯੌਂ ਛਬਿ ਛਾਯੋ। (17/38)

II) ਰਾਤ ਬਤੀਤ ਸੁ ਪ੍ਰਾਤ ਭਈ ਜਬ ਸ੍ਰੀ ਅਰਣੋਸ ਚਢਯੋਂ ਸੁਖਦਾਈ।
ਹੋਇ ਸੁਚੇਤ ਸਿਰੋਮਣਿ ਸਾਹਿਬ ਬੈਠਤ ਭੇ ਪੁਰ ਆਨੰਦ ਆਈ।
ਰੂਪ ਅਨੂਪ ਸੁ ਪੁੰਜ ਬਿਲੋਕ ਕੈ ਯੋ ਉਪਮਾ ਕਵਿ ਦਾਸ ਸੁਨਾਈ।
ਮਾਨਹੁ ਭਾਨ ਉਦਾਚਲ ਪੈ ਗਿਰ ਰਾਜਤ ਹੈ ਮਨ ਮੋਦ ਬਢਾਈ। (14/74)

**ਰੂਪਕ :**

1) ਘੇਰਾ ਪਰਯੋ ਸਭਨ ਕੋ ਆਈ। ਸਾਗਰ ਜੁਯੋਂ ਦਲ ਚਹੂੰ ਦਿਸ ਛਾਈ। 83।
ਮਧਿ ਜਹਾਜ ਮਨੋ ਚਮਕੌਰ। ਪ੍ਰਗਟ ਨੀਰ ਜਯੋਂ ਦਲ ਚਹੂੰ ਓਰ।
ਵਾਮਹਿ ਰਾਜਤ ਗਿਰ ਬਡ ਜਾਨ। ਯਾਮ ਦਲਪਤ ਗਿਰਸ ਪਛਾਨ। 84।

1. 'ਗੁਰਮੁਖੀ ਲਿਪਿ ਮੇਂ ਹਿੰਦੀ ਕਾਵ੍ਯ' ਪੰਨਾ 298

ਵਾ ਮੈ ਬਾਰਨ ਦਿਪੈ ਕਿਕਾਨ। ਯਾ ਮੈ ਅਨਗਨ ਹੈ ਗਜਮਾਨ।
ਸਾਗਰ ਘੋਖ ਉਤੈ ਘਨ ਘੋਰਾ। ਯਾ ਮੈ ਦੁੰਦਭ ਕਈ ਸਜੋਰਾ। ੮੫।
ਮਛ ਕਛ ਉਤ ਅਧਿਕ ਅਨੰਤ। ਪੈਦਲ ਸੈਨਾ ਇਤੈ ਬਿਅੰਤ।
ਵਾਕੇ ਜਲ ਮੈ ਨਿਰਖ ਤਰੰਗ। ਯਾ ਮੈ ਬਰਛੀ ਦਮਕ ਅਭੰਗ। 86। (ਅਧਿ. 21

2) ਬਾਜ ਗਇੰਦ ਸਦਾ ਸਸਿ ਅਮ੍ਰਿਤ ਧੇਨ ਧਨੰਤਰ ਤਾ ਮਹਾਰਾਜ।
ਸਾਰੰਗ ਸੰਖ ਤ੍ਰਿਸੂਲ ਸਰਾਸਨ ਤੀਰ ਤਰੋਵਰ ਪੂਰਨ ਕਾਜੇ।
ਲਾਲ ਮਨੀ ਬਿਖ ਭਾਗ ਸੁਰਾ ਮਧਿ ਕੋਟ ਰਤਨ ਭਰ੍ਯੋ ਬਰ ਸਾਜੇ।
ਰੂਪ ਅਨੂਪ ਦਯਾਨਿਧ ਕੋ ਇਹ ਛੀਰ ਸਮੁੰਦਰ ਸੁ ਪੰਥ ਬਿਰਾਜੇ। 165।
(ਅਧਿ. 12)

**ਉਪਮਾ :**

1) ਕੀਰਤ ਗੁਰ ਕਾ ਧੀਰ ਸਮਾਨਾ।
ਪਟਨਾ ਪੁਰ ਮਹਿ ਗੋਜਤ ਨਾਨਾ। (3/98)

2) ਜਿਸੈ ਕਾਟ ਟਿਡਾ। ਤਿੰਮੈ ਸੈਨਾ ਚਡਾ। (25/75)

**ਉਲੇਖ :**

ਸਾਧੂ ਕਹਤ ਸਾਧ ਅਵਤਾਰੀ। ਜੋਗੀ ਕਹਤ ਜੁਗੀਸ੍ਵਰ ਭਾਰੀ।
ਬੀਰਨ ਲਖ੍ਯੋ ਬੀਰ ਬਰ ਅਮੀ। ਜੁਧਨ ਜੋਧ ਰੂਪ ਧਰ ਛਮੀ। 79।
ਭਾਰਥ ਖੰਡ ਲਖ੍ਯੋ ਕਰ ਭੂਖਨ। ਤੁਰਕਨ ਲਖਾ ਰਹ ਕੁਲ ਦੂਖਨ।
ਕਸਪ ਪ੍ਰਿਥਮ ਕਾਸਪੀ ਜਾਨਿਯੋ। ਚਕਈ ਦਿਨਸ ਰਾਜ ਪਹਿਚਾਨਿਯੋ। 84।
ਦਾਸਨ ਕਲਪ ਬ੍ਰਿਛ ਕਰ ਚੀਨਾ। ਸਿਧਨ ਸਿਧ ਰੂਪ ਰਸ ਭੀਨਾ।
ਦੀਨਨ ਕਹਾ ਦਾਨ ਬਡ ਦਾਇਕ। ਰਿਧ ਸਿਧ ਅਲੈ ਗੁਣ ਲਾਇਕ। 81।
ਸੋਢ ਬੰਸ ਕਲ ਕਲਮ ਬਖਾਨਿਯੋ। ਆਦਿ ਅਕਾਲ ਖਾਲਸੇ ਜਾਨਿਯੋ।
ਗੋ ਦਿਜ ਕਹਾ ਸੰਤ ਜਨ ਰਛਕ। ਕਾਮ ਧੇਨ ਜਾਨਿਯੋ ਜਗ ਭਿਛਕ। 82।
ਧਰਮ ਸੁ ਕਹਾ ਧਰਮ ਜਗੁ ਧਰਤਾ। ਪੁੰਨ ਦਾਨ ਕਹ ਇਨ ਕੋ ਕਰਤਾ।
ਗ੍ਯਾਨਨ ਗਨਿਯੋ ਗਿਆਨ ਕੋ ਸਾਗਰ। ਜੋਗਨ ਗਨਿਓ ਸੁ ਬਸਤ ਇਕਾਗਰ। 83।
(ਅਧਿਆਇ 3)

ਇਸ ਪ੍ਰਕਾਰ ਹੋਰ ਵੀ ਕਈ ਅਲੰਕਾਰਾਂ ਦੇ ਨਮੂਨੇ ਦਿੱਤੇ ਜਾ ਸਕਦੇ ਹਨ।

**ਛੰਦ-ਯੋਜਨਾ**

ਇਸ 'ਗੁਰਬਿਲਾਸ' ਦੀ ਰਚਨਾ ਦੋਹਰਾ-ਚੌਪਈ ਸ਼ੈਲੀ ਵਿਚ ਹੋਈ ਹੈ। ਇਸ ਨੂੰ ਕੜਵਕ ਸ਼ੈਲੀ ਵੀ ਕਿਹਾ ਜਾਂਦਾ ਹੈ ਕਿਉਂਕਿ ਚੌਪਈਆਂ ਤੋਂ ਬਾਅਦ ਦੋਹਰੇ ਦਾ ਸਥਾਨ ਇਕ ਕੜੇ ਵਰਗਾ ਹੁੰਦਾ ਹੈ। ਇਥੇ ਚੌਪਈ ਦਾ ਪ੍ਰਵਾਹ ਕੁਝ ਦੇਰ ਲਈ ਰੁਕਦਾ ਅਤੇ ਪਾਠਕ/ਸਰੋਤਾ ਨੂੰ ਰਤਾ ਕੁ ਦਮ ਲੈਣ ਦਾ ਅਵਸਰ ਜੁਟਾਂਦਾ ਹੈ, ਪਰ ਇਥੇ ਕੜਵਕ ਸ਼ੈਲੀ ਉਤਨੀ ਨਿਪੁਣਤਾ ਅਤੇ ਵਿਵਸਥਾ ਨਾਲ ਨਹੀਂ ਅਪਣਾਈ ਗਈ ਜਿਤਨੀ 'ਰਾਮ-ਚਰਿਤ-ਮਾਨਸ' ਵਿਚ ਜਾਂ ਕਿਸੇ ਹਦ ਤਕ ਗੁਰੂ ਅਰਜਨ ਦੇਵ ਕ੍ਰਿਤ 'ਸੁਖਮਨੀ' ਵਿਚ, ਕਿਉਂਕਿ ਦੋਹਰੇ ਅਤੇ ਚੌਪਈ ਤੋਂ ਇਲਾਵਾ ਇਸ ਰਚਨਾ ਵਿਚ

ਅੜਿੱਲ, ਝੂਲਨਾ, ਸਵੈਯਾ, ਰੁਆਲ, ਭੁਜੰਗ ਪ੍ਰਯਾਤ, ਪਾਧੜੀ, ਮਧੁਭਾਰ, ਰਸਾਵਲ. ਬਿਜੈ, ਸੰਖਨਾਰੀ, ਮਨੋਹਰ ਨਿਰਾਜ, ਕਬਿਤ, ਤਿਲਕਾ, ਸੋਰਠਾ, ਤੋਟਕ ਆਦਿ ਅਠਾਰ੍ਹਾਂ ਤਰ੍ਹਾਂ ਦੇ ਛੰਦਾਂ ਦੀ ਬਾਰ ਬਾਰ ਵਰਤੋਂ ਹੋਈ ਹੈ। ਇਸ ਨਾਲ ਕੜਵਕ ਸ਼ੈਲੀ ਦੀ ਨਿਪੁੰਨਤਾ ਭਾਵੇਂ ਘਟੀ ਹੋਵੇ, ਪਰ ਇਨ੍ਹਾਂ ਨੂੰ ਵਰਤਣਾ ਕਵੀ ਦੀ ਮਜਬੂਰੀ ਸੀ ਕਿਉਂਕਿ ਕਵੀ ਨੇ ਅਨੇਕ ਯੁੱਧਾਂ ਦਾ ਵਰਣਨਾ ਸੀ। ਯੁੱਧ-ਭੂਮੀ ਵਿਚ ਕਦੇ ਯੁੱਧ ਦੀ ਗਤਿ ਮਧਮ ਹੁੰਦੀ ਹੈ, ਕਦੇ ਕੁਝ ਤੇਜ਼, ਕਦੇ ਬਹੁਤ ਤੇਜ਼ ਅਤੇ ਕਈ ਵਾਰ ਸ਼ਿਖਰ ਤੇ ਪਹੁੰਚ ਜਾਂਦੀ ਹੈ। ਅਜਿਹੇ ਚਿਤ੍ਰਣ ਵੇਲੇ ਕਵੀ ਯੁੱਧ ਦੇ ਅਨੁਰੂਪ ਛੰਦਾਂ ਦੀ ਵਰਤੋਂ ਕਰਦਾ ਹੈ। ਲਘੂ ਆਕਾਰ ਦੇ ਛੰਦਾਂ ਨਾਲ ਯੁੱਧ ਦੀ ਗਤਿ ਦੀ ਤੀਬਰਤਾ ਨੂੰ ਪ੍ਰਗਟਾਇਆ ਜਾ ਸਕਦਾ ਹੈ ਜਦ ਕਿ ਲੰਮੇ ਛੰਦਾਂ ਨਾਲ ਲਲਿਤ ਭਾਵਾਂ ਨੂੰ ਅਭਿਵਿਅਕਤ ਕੀਤਾ ਜਾ ਸਕਦਾ ਹੈ। ਇਸ ਤੋਂ ਸਪਸ਼ਟ ਹੈ ਕਿ ਜਦੋਂ ਭਾਵ ਬਦਲਦਾ ਹੈ ਤਾਂ ਛੰਦ ਵੀ ਬਦਲ ਜਾਂਦਾ ਹੈ। ਇਸ ਲਈ ਕਵੀ ਸੁਖਾ ਸਿੰਘ ਦਾ ਛੰਦ-ਵਿਧਾਨ ਭਾਵ/ਰਸ ਅਨੁਕੂਲ ਹੋਇਆ ਹੈ। ਇਥੇ ਧਿਆਨ ਦੇਣ ਵਾਲੀ ਗੱਲ ਇਹ ਹੈ ਕਿ 'ਦਸਮ ਗ੍ਰੰਥ' ਵਿਚ ਯੁੱਧ ਦੇ ਪ੍ਰਸੰਗਾਂ ਵਿਚ ਛੰਦ-ਵਿਵਿਧਤਾ ਬਹੁਤ ਅਧਿਕ ਹੈ। ਕੇਵਲ 'ਰਾਮਾਵਤਾਰ' ਵਿਚ ਸੱਤਰ ਤੋਂ ਅਧਿਕ ਕਿਸਮਾਂ ਦੇ ਛੰਦ ਵਰਤੇ ਗਏ ਹਨ। 'ਗੁਰਬਿਲਾਸ' ਵਿਚ ਇਸ ਛੰਦ-ਵਿਵਿਧਤਾ ਨਾਲ ਇਕ-ਸੁਰਤਾ ਟੁਟੀ ਹੈ ਅਤੇ ਕਥਾ ਦਾ ਸਮੁੱਚਾ ਪ੍ਰਭਾਵ ਵੀ ਕਾਇਮ ਰਖਿਆ ਗਿਆ ਹੈ। ਕਵੀ ਨੇ ਅਧਿਕਤਮ ਮਾਤ੍ਰਿਕ ਛੰਦ ਵਰਤੇ ਹਨ। ਛੰਦ-ਨਿਪੁੰਨਤਾ ਵੀ ਸਰਬਤ੍ਰ ਵੇਖੀ ਜਾ ਸਕਦਾ ਹੈ, ਨੁਕਸ ਉਥੇ ਹੀ ਮਿਲੇਗਾ ਜਿਥੇ ਲਿਖਾਰੀਆਂ ਨੇ ਉਤਾਰਾ ਕਰਨ ਵੇਲੇ ਗਲਤ ਪਾਠ ਅੰਕਿਤ ਕਰ ਦਿੱਤਾ ਜਾਂ ਫਿਰ ਗੁਰਮੁਖੀ ਲਿਪੀ ਦੀਆਂ ਸੀਮਾਵਾਂ ਕਰਕੇ ਦੇਵਨਾਗਰੀ ਦੇ ਸੰਯੁਕਤ ਅੱਖਰਾਂ ਨੂੰ ਠੀਕ ਤਰ੍ਹਾਂ ਨਾ ਲਿਖਿਆ ਗਿਆ ਹੋਵੇ। ਕਈ ਵਾਰ ਤੁਕਾਂਤ ਮਿਲਾਣ ਦੇ ਮੋਹ ਵਸ ਕਵੀ ਨੇ ਕਿਤੇ ਕਿਤੇ ਸ਼ਬਦਾਂ ਦਾ ਰੂਪ ਵਿਗਾੜਿਆ ਵੀ ਹੈ। ਪਰ ਵੱਡੇ ਆਕਾਰ ਦੀਆਂ ਪ੍ਰਬੰਧਪੂਰਣ ਰਚਨਾਵਾਂ ਵਿਚ ਅਕਸਰ ਅਜਿਹੇ ਦੋਸ਼ ਵਿਆਪਤ ਹੋ ਜਾਂਦੇ ਵੇਖੇ ਗਏ ਹਨ। ਡਾ. ਹਰਿਭਜਨ ਸਿੰਘ ਦੇ ਮਤ ਅਨੁਸਾਰ ਸੁਖਾ ਸਿੰਘ ਦਾ ਛੰਦ-ਪ੍ਰਬੰਧ ਦੋਸ਼ ਰਹਿਤ ਰਹਿਣ ਤੇ ਵੀ ਨਿਪੁਣ ਨਹੀਂ। ਸਫਲ ਛੰਦ ਨਿਰਵਾਹ ਲਈ ਮਾਤ੍ਰਾਵਾਂ ਅਤੇ ਵਰਣਾਂ ਦੀ ਨਿਯਮਿਤ ਸੰਖਿਆ ਨੂੰ ਲੈਅ ਵਿਚ ਬੰਨ੍ਹ ਦੇਣਾ ਹੀ ਕਾਫੀ ਨਹੀਂ। ਇਸ ਲਈ ਜ਼ਰੂਰੀ ਹੈ ਭਾਸ਼ਾ ਸੰਬੰਧੀ ਅਨਿਵਾਰਤਾ। ਹਰ ਇਕ ਸ਼ਬਦ ਆਪਣੇ ਸਥਾਨ ਉਤੋਂ ਅਨਿਵਾਰੀ ਜਿਹਾ ਲਗੇ ਅਤੇ ਪਾਦ-ਪੂਰਤੀ ਲਈ ਮਹੱਤਵਹੀਨ ਵਰਣਾਂ ਜਾਂ ਸ਼ਬਦਾਂ ਦੀ ਭਰਤੀ ਨਾ ਕਰਨੀ ਪਵੇ। 'ਸੁ', 'ਆਨ' ਦਾ ਅਜਿਹਾ ਹੀ ਪ੍ਰਯੋਗ ਕਵੀ ਸੁਖਾ ਸਿੰਘ ਦੀ ਸ਼ਬਦ-ਨਿਪੁਨਤਾ ਨੂੰ ਸੰਦੇਹਜਨਕ ਬਣਾ ਦਿੰਦਾ ਹੈ।[1]

## ਭਾਸ਼ਾ ਦਾ ਸਰੂਪ

'ਗੁਰਬਿਲਾਸ' ਇਕ ਪੰਜਾਬੀ ਕਵੀ ਦੁਆਰਾ ਬ੍ਰਜਭਾਸ਼ਾ ਵਿਚ ਲਿਖਿਆ ਗਿਆ ਕਾਵਿ ਹੈ ਅਤੇ ਚਰਿਤ੍ਰ-ਨਾਇਕ ਵੀ ਮੁੱਖ ਤੌਰ ਤੇ ਪੰਜਾਬ ਪ੍ਰਦੇਸ਼ ਨਾਲ ਸੰਬੰਧ ਰਖਦਾ ਹੈ। ਇਸ ਲਈ ਨਾ ਵਿਸ਼ੇ ਵਜੋਂ ਅਤੇ ਨਾ ਹੀ ਕਵੀ ਵਜੋਂ ਇਸ ਰਚਨਾ ਦੀ ਬ੍ਰਜ-ਭਾਸ਼ਾ ਨਾਲ ਕੋਈ ਭਾਵਾਤਮਕ ਸਾਂਝ ਹੈ। ਕੇਵਲ ਉਸ ਯੁਗ ਦੀ ਸਾਹਿਤਿਕ ਪ੍ਰਵਿਰਤੀ ਅਨੁਸਾਰ ਬ੍ਰਜ ਭਾਸ਼ਾ ਨੂੰ ਹੀ ਸਾਹਿੱਤ ਸਿਰਜਨਾ ਲਈ ਉਚਿਤ ਸਮਝਿਆ ਜਾਂਦਾ ਸੀ। ਇਸੇ ਪ੍ਰਵਿਰਤੀ ਅਧੀਨ ਕਵੀ ਸੁਖਾ ਸਿੰਘ ਨੇ ਇਸ ਗੁਰਬਿਲਾਸ ਦੀ ਰਚਨਾ ਬ੍ਰਜ ਭਾਸ਼ਾ ਵਿਚ ਕੀਤੀ। ਅਜਿਹਾ ਕਰਨ ਲਈ ਕੁਝ ਹਦ ਤਕ ਇਸ ਦੇ ਆਧਾਰ ਜਾਂ ਸਰੋਤ

1. 'ਗੁਰਮੁਖੀ ਲਿਪਿ ਮੇਂ ਹਿੰਦੀ ਕਾਵ੍ਯ', ਪੰਨਾ 300

ਗ੍ਰੰਥਾਂ—ਬਚਿਤ੍ਰ ਨਾਟਕ, ਗੁਰਸ਼ੋਭਾ, ਆਦਿ —ਦਾ ਵੀ ਪ੍ਰਭਾਵ ਹੈ। 'ਦਸਮ ਗ੍ਰੰਥ' ਵਿਚ ਸੰਕਲਿਤ ਅਧਿਕਾਂਸ਼ ਰਚਨਾਵਾਂ ਵੀ ਇਸ ਭਾਸ਼ਾ ਵਿਚ ਲਿਖੀਆਂ ਮਿਲਦੀਆਂ ਹਨ ਅਤੇ ਪਰਵਰਤੀ ਕਵੀਆਂ ਨੇ ਵੀ ਇਸ ਭਾਸ਼ਾ-ਸ਼ੈਲੀ ਨੂੰ ਅਪਨਾਇਆ ਹੈ।

ਕਵੀ ਦੇ ਪੰਜਾਬੀ ਭਾਸ਼ੀ ਹੋਣ ਕਾਰਣ ਅਨੇਕ ਥਾਂਵਾਂ ਤੇ ਪੰਜਾਬੀ ਸ਼ਬਦਾਵਲੀ ਜਾਂ ਪੰਜਾਬੀ ਮੁਹਾਵਰੇ ਦੀ ਵਰਤੋਂ ਹੋਈ ਹੈ। ਇਸ ਪ੍ਰਕਾਰ ਦੇ ਪ੍ਰਯੋਗ ਨਾਲ ਗ਼ੈਰ-ਪੰਜਾਬੀ ਪਾਠਕਾਂ /ਸਰੋਤਿਆਂ ਨੂੰ ਸਮਝਣ ਵਿਚ ਭਾਵੇਂ ਕੋਈ ਕਠਿਨਾਈ ਹੋਵੇ, ਪਰ ਪੰਜਾਬੀਆਂ ਲਈ ਇਸ ਪ੍ਰਕਾਰ ਦੇ ਭਾਸ਼ਾਈ ਪ੍ਰਯੋਗ ਤਾਜ਼ਗੀ ਅਤੇ ਰੋਚਕਤਾ ਬਖਸ਼ਦੇ ਹਨ। ਪੰਜਾਬ ਵਿਚ ਉਦੋਂ ਤਕ ਅਰਬੀ ਫਾਰਸੀ ਦੇ ਸ਼ਬਦ ਕਾਫੀ ਰਚਮਿਚ ਗਏ ਸਨ। ਕੋਈ ਤਤਸਮ ਰੂਪ ਵਿਚ ਵਰਤੇ ਜਾਂਦੇ ਸਨ ਅਤੇ ਕਈਆਂ ਨੇ ਆਪਣਾ ਮੁਹਾਂਦਰਾ ਪੰਜਾਬੀ ਭਾਸ਼ਾ ਦੀ ਪ੍ਰਕ੍ਰਿਤੀ ਅਨੁਸਾਰ ਢਾਲ ਕੇ ਤਦਭਵ ਰੂਪ ਧਾਰਣ ਕਰ ਲਿਆ ਸੀ। ਕਵੀ ਸੁਖਾ ਸਿੰਘ ਨੇ ਵੀ ਅਜਿਹੀ ਸ਼ਬਦਾਵਲੀ ਦੀ ਵਰਤੋਂ ਕੀਤੀ ਹੈ। ਇਹ ਵਰਤੋਂ ਅਧਿਕ ਤਰ ਪ੍ਰਬੰਧਕੀ ਢਾਂਚੇ ਨਾਲ ਸੰਬੰਧਿਤ ਜਾਂ ਕੁਝ ਕੁ ਨਾਂਵਾਂ ਅਤੇ ਪਰਿਭਾਸ਼ਿਕ ਸ਼ਬਦਾਂ ਤਕ ਸੀਮਿਤ ਹੈ।

ਸਮੁੱਚੇ ਤੌਰ ਤੇ ਇਸ ਰਚਨਾ ਦੀ ਭਾਸ਼ਾ ਆਮ ਬੋਲ ਚਾਲ ਵਿਚ ਆਣ ਵਾਲੀ ਵਿਵਹਾਰਿਕ ਬ੍ਰਜ ਹੈ, ਨਾ ਹੀ ਬਹੁਤੀ ਪ੍ਰੌੜ੍ਹ ਹੈ ਅਤੇ ਨਾ ਹੀ ਚੰਗੀ ਤਰ੍ਹਾਂ ਮੰਜੀ ਹੋਈ। ਇਸ ਸੰਬੰਧ ਵਿਚ ਡਾ. ਜਯ ਭਗਵਾਨ ਗੋਇਲ ਦੀ ਸਥਾਪਨਾ ਹੈ ਕਿ ਸੰਪਾਦਨ ਅਧੀਨ 'ਗੁਰਬਿਲਾਸ' ਦੀ ਭਾਸ਼ਾ ਨਾ ਤਾਂ ਆਪਣੀ ਪੂਰਵਵਰਤੀ ਰਚਨਾ 'ਦਸਮ ਗ੍ਰੰਥ' ਵਰਗੀ ਪ੍ਰੌੜ੍ਹ ਹੈ ਅਤੇ ਨਾ ਹੀ ਪਰਵਰਤੀ ਗ੍ਰੰਥ 'ਗੁਰ ਪ੍ਰਤਾਪ ਸੂਰਜ' ਵਾਂਗ ਪਰਿਮਾਰਜਿਤ। ਇਸ ਦੀ ਭਾਸ਼ਾ ਬ੍ਰਜ ਹੈ ਪਰ ਉਸ ਉਤੇ ਸਥਾਨਕ ਬੋਲੀਆਂ ਅਤੇ ਖੜੀ ਬੋਲੀ ਦਾ ਵੀ ਪ੍ਰਭਾਵ ਹੈ ਉਸ ਵਿਚ ਪੇਂਡੂ ਬ੍ਰਜ ਭਾਸ਼ਾ ਦਾ ਸਹਿਜ ਰੰਗ ਹੈ।[1]

## ਸੰਪਾਦਨ

ਇਸ ਸੰਸਕਰਣ ਨੂੰ ਪ੍ਰਕਾਸ਼ਿਤ ਕਰਨ ਲਈ ਸੰਨ 1912 ਈ. (1969 ਬਿ.) ਵਿਚ ਲਾਲਾ ਰਾਮਚੰਦ ਮਾਨਕਟਾਲਾ ਦੁਆਰਾ ਛਪਵਾਏ 'ਗੁਰਬਿਲਾਸ' ਨੂੰ ਆਧਾਰ ਬਣਾਇਆ ਗਿਆ ਹੈ। ਪਰ ਉਸ ਵਿਚ ਅਨੇਕ ਥਾਂਵਾਂ ਤੇ ਪਾਠ ਵਿਚ ਅਸ਼ੁਧੀਆਂ ਹਨ ਅਤੇ ਕਈਆਂ ਥਾਂਵਾਂ ਤੇ ਪਾਠ ਅਸਪਸ਼ਟ ਹੈ। ਇਨ੍ਹਾਂ ਤਰੁਟੀਆਂ ਨੂੰ ਭਾਸ਼ਾ ਵਿਭਾਗ ਅਤੇ ਪੰਜਾਬ ਆਰਕਾਈਵਜ਼ ਪਟਿਆਲਾ ਵਿਚ ਪਏ ਹੱਥ-ਲਿਖਤ ਖਰੜਿਆਂ ਨਾਲ ਮਿਲਾਨ ਕਰ ਕੇ ਸੋਧਿਆ ਗਿਆ ਹੈ। ਪੈਰ-ਟਿੱਪਣੀਆਂ ਵਿਚ ਔਖੇ ਸ਼ਬਦਾਂ ਦੇ ਅਰਥ ਦੇ ਦਿੱਤੇ ਗਏ ਹਨ ਤਾਂ ਜੁ ਪਾਠਕਾਂ ਨੂੰ ਸਮਝਣ ਵਿਚ ਸਹੂਲਤ ਹੋ ਸਕੇ।

ਗੁਰਸ਼ਰਨ ਕੌਰ ਜੱਗੀ

1) 'ਗੁਰਬਿਲਾਸ', ਪੰਨਾ 70.

੧ਓ ਸ੍ਰੀ ਵਾਹਿਗੁਰੂ ਜੀ ਕੀ ਫ਼ਤਿਹ

## ਅਥ ਗੁਰਬਿਲਾਸ ਦਸਵੀਂ ਪਾਤਸਾਹੀ ਕਾ ਲਿਖ੍ਯਤੇ

**ਦੋਹਰਾ :** ਸਕਲ ਬਿਘਨ ਅਘ[1] ਹਰਨ ਕੌ ਤਿਮਰ[2] ਤਪਤ ਅਗਿਆਨ ।
ਗੁਰ ਨਾਨਕ ਗੋਬਿੰਦ ਸਿੰਘ ਬਿਨ ਅਵਰ ਨ ਜਗ ਮਹਿ ਆਨ[3] । 1 ।

**ਤ੍ਵਪ੍ਰਸਾਦਿ । ਖਾਲਸਾਵਾਚ :**

**ਚੌਪਈ[3*] :** ਆਦਿ ਪੁਰਖ ਬਿਨਵੌ ਕਰਤਾਰਾ । ਜਾਸ ਕੀਨ ਯਹਿ ਸਕਲ ਪਸਾਰਾ ।
ਏਕ ਅਨੇਕ ਸਕਲ ਘਟ ਬਾਸੀ । ਅਚੁਤ[4] ਅਲਖ ਪੁਰਖ ਅਬਿਨਾਸੀ । 2 ।
ਭੂਮ ਗਗਨ ਜਲ ਤਤ ਪ੍ਰਕਾਸੀ । ਸਗਲ ਸ੍ਰਿਸਟ ਮਹਿ ਕੀਨ ਨਿਵਾਸੀ ।
ਲੱਗਨ ਕੋ ਇਹ ਬਿਧ ਭਰਮੇ ਕੈ । ਨਿਰਖਤੁ[4*] ਆਪ ਨਿਆਰੋ ਹ੍ਵੈਕੈ । 3 ।
ਦਾਨਵ ਦੇਵ ਫਨਿੰਦ[5] ਬਨਾਈ । ਕਿੰਨਰ ਜਛ[6] ਰਚੇ ਅਧਿਕਾਈ ।
ਬਡੇ ਬਡੇ ਮੋਨੀ[7] ਬ੍ਰਤਧਾਰੀ । ਕਈ ਕਲਪ ਜਿਨ ਜਪਤ ਗੁਜਾਰੀ । 4 ।
ਲੋਮਸ[8]ਤੇ ਤਪ ਬਲ ਅਧਿਕਾਈ । ਸਹਸਬਦਨ[8*] ਸਹਸਾਨਨ[9] ਗਾਈ ।
ਚਤਰਾਨਨ[10] ਮੁਖ ਚਾਰ ਸੁ ਕਰੇ । ਪੁਤ ਪਾਂਚ ਖਟ[11] ਤਿਹ ਸਿਸ ਧਰੇ । 5 ।
ਤਦਪਿ[12] ਕਛੂ ਅੰਤ ਨਹੀ ਆਯੋ । ਸਭ ਮਿਲਨੇ ਤਹ ਨੇਤ[13] ਬਤਾਯੋ ।
ਕੋਟ ਜਤਨ ਕਰ ਮੈ ਨਹੀਂ ਆਵੈ । ਚਾਰ ਬੇਦ ਯੌ ਭੇਦ ਬਤਾਵੈ । 6 ।
ਗੁਰਮੁਖ ਹ੍ਵੈ ਧਿਆਵੈ ਜੋ ਕੋਈ । ਸ੍ਰੀ ਹਰਿ ਜੂ ਕਹ ਪਾਵੈ ਸੋਈ ।
ਧੰਨ ਧੰਨ ਸਤਿ ਗੁਰ ਕਰਤਾਰਾ । ਜਾਸੁ ਕੀਯੋ ਯਹ ਪੰਥ ਸੁਧਾਰਾ । 7 ।
ਸ੍ਰੀ ਅਸਧੁਜ[14] ਕਹ ਪ੍ਰਗਟ ਦਿਖਾਯੋ । ਗੁਰਮੁਖ ਗਾਡੀ ਰਾਹੁ ਚਲਾਯੋ ।
ਅਸ ਸਤਿਗੁਰ ਕੀ ਭੇਟ ਸੁਭਾਈ । ਕਵਨ ਬਸਤ ਧਰੀਐ ਕਹੁ ਜਾਈ । 8 ।
ਤਨੁ ਮਨੁ ਧਨੁ ਨਿਧ[15] ਇਨੈ ਸਭ ਧਾਰੀ । ਮਨ ਮਨਸਾ ਰੁਚਿ ਸਿਉ ਦੈ ਵਾਰੀ ।
ਨਿਜ ਉਰ[15*] ਮੈ ਅੰਬੁਜ[16] ਧਰ ਪਾਦਾ । ਆਦਿ ਅਨੀਲ ਅਭੇਦ ਅਨਾਦਾ । 9 ।
ਕਹਨ ਕਥਨ ਲਿਖਨੇ ਕਬਿ ਆਵੈ । ਅਗਮ ਅਗੋਚਰ ਪਰੇ ਸਮਾਵੈ ।
ਸੰਤਨ ਕੇ ਉਰ ਮੈ ਤਿਨ ਵਾਸਾ । ਨਿਸਦਿਨ[17] ਕਰ ਹੀ ਤਾਹਿ ਪ੍ਰਕਾਸਾ । 10 ।
ਅਸ ਸਾਧੂ ਪੂਰਨ ਬਰ ਪਾਹੀ । ਨਿਰਖ ਮਨਾ ਨਿਸਦਿਨ ਜਗ ਮਾਹੀ ।
ਵੇ ਜੀਵਤ[18] ਜਗ ਮੈ ਲਖ ਪਾਏ । ਔ ਸਭ ਦੰਡ ਕਾਲ ਕੇ ਘਾਏ । 11 ।
ਕਾਲ ਦੰਡ ਬਿਨੁ ਰਹਾ ਨ ਕੋਈ । ਚੀਟੀ ਆਦਿ ਬਿਰੰਚ[19] ਸੁ ਸੋਈ ।
ਔਰ ਕਥਾ ਅਦਭੁਤ ਇਕ ਸੁਨੀ । ਗੁਰਮੁਖਿ ਬਜੇ ਅਨਾਹਦ ਧੁਨੀ । 12 ।

---

1) ਪਾਪ ; ਬਿਪਤਾ 2) ਅੰਧਕਾਰ, ਹਨੇਰਾ 3) ਦੂਜਾ, ਹੋਰ 3*) ਇਥੇ ਸ਼ਬਦ-ਜੋੜ 'ਚਉਪਈ' ਲਿਖਿਆ ਸੀ ਜੋ ਅਸੀਂ ਇਕਸਾਰ ਕਰ ਦਿੱਤਾ ਹੈ 4) ਅਚਲ, ਸਥਿਰ 4*) ਵੇਖਦੇ ਹਨ 5) ਸ਼ੇਸ਼ ਨਾਗ 6) ਗਾਣ ਵਾਲੇ ਦੇਵਤੇ ਅਤੇ ਯਕਸ਼ 7) ਮੋਨ ਧਾਰਨ ਕਰਨ ਵਾਲੇ 8) ਲੋਮਸ਼ ਨਾਂ ਦਾ ਇਕ ਰਿਸ਼ੀ 8*) ਵਿਸ਼ਨੂੰ 9) ਸ਼ੇਸ਼ ਨਾਗ, ਵਿਸ਼ਨੂੰ 10) ਬ੍ਰਹਮਾ 11) ਚਾਰ ਪਵਿਤ੍ਰ ਵੇਦ, ਮਹਾਂਭਾਰਤ ਅਤੇ ਛੇ ਸ਼ਾਸਤ੍ਰ 12) ਤਦ ਵੀ 13) ਨੇਤੀ-ਨੇਤੀ, ਵਰਣਨ-ਸੀਮਾ ਤੋਂ ਪਰੇ 14) ਗੁਰੂ ਗੋਬਿੰਦ ਸਿੰਘ ਜੀ 15) ਨਿਧੀ, ਖ਼ਜ਼ਾਨਾ 15*) ਹਿਰਦਾ 16) ਕਮਲ 17) ਰਾਤ-ਦਿਨ 18) ਜੀਂਦੇ ਜੀ 19) ਬ੍ਰਹਮਾ

ਨਵਗ੍ਰਿਹ[1] ਜੀਤ ਦਸਮ ਮਹਿ ਧਸੇ । ਸਚੁਖੰਡ ਆਸਨ ਰਸ ਬਸੇ ।
ਮਨ ਮਨਸਾ ਜਿਨ ਰਿਖੀ ਸਹਾਰੀ[2] । ਬਸੇ ਮਹਲ ਨਿਜ ਊਚ ਅਟਾਰੀ । 13 ।
ਏਕ ਨਿਮਖ ਤਿਨਕਾ ਸੰਗ ਹੋਵੈ । ਕੋਟ ਜਨਮ ਕੇ ਕਿਲ ਬਿਖ[3] ਖੋਵੈ ।
ਕੌਨ ਕਮੀ ਤਿਨ ਕਹ ਸੁਨ ਭਾਈ । ਜਿਨ ਗੁਰ ਪਗ ਸੋ ਪ੍ਰੀਤਿ ਲਗਾਈ । 4 ।
ਸਫਲ ਜਨਮ ਤਿਨ ਕਹ ਜਗ ਆਵਾ । ਜਿਨ ਇਹ ਅਲਖ ਭੇਖ ਕਹ ਪਾਵਾ ।
ਆਪ ਤਰੇ ਸਗਲੇ ਕੁਲ ਤਾਰੇ । ਚਲੇ ਜੀਤ ਕੇ ਵਾਇ[4] ਨਗਾਰੇ । 15 ।
ਕਲਪ ਤਰੋਵਰੁ[4*] ਸ੍ਰੀ ਗੁਰ ਚਰਨਾ । ਤਿਨ ਕਾ ਆਹਿ ਮੋਰ ਉਰ ਧਰਨਾ[5] ।
ਜੋ ਮਨਸਾ ਧਰ ਹੈ ਮਨ ਮਾਹੀ । ਕਰਹੈ ਪੂਰਨ ਜਹਾਂ ਤਹਾਂ ਹੀ । 16 ।
ਸਕਲ ਸਿਧਿ ਇਨ ਮੈ ਸੁਨ ਭਾਈ । ਜਾਨਤ ਜਿਨ ਕਹ ਆਪਿ ਲਖਾਈ ।
ਪਾਰਸ ਜਿਵ ਜਿਨ ਕੋ ਛੁਹ ਗਏ । ਕੰਚਨ ਕਰਤ ਮਨੂਰਹ[6] ਭਏ । 17 ।
ਗੁਰਮੁਖਿ ਸਿਧ ਮਿਲੇ ਜੋ ਪਿਆਰੇ । ਤਬ ਯਹਿ ਭੇਦ ਸੁਜਾਨੇ ਸਾਰੇ ।
ਨਿਰਖੇ ਗੁਰ ਕੇ ਅਮਿਤ ਖਾਜਾਨੈ । ਸਭ ਬਿਧ ਪੂਰਨ ਅਧਿਕ ਅਮਾਨੈ[7] । 18 ।
ਸਚੁਖੰਡ ਸੰਗਤ ਮਹ ਜਾਵੈ । ਨਿਜ ਸਰੂਪ ਨਿਰਖਤ ਬਿਸਮਾਵੈ[8] ।
ਨਾਮ ਦਾਨ ਸੰਗ ਕਰੈ ਜੁ ਪ੍ਰੀਤ । ਪਾਵੈ ਪ੍ਰਬਲ ਅਧਿਕ ਸੁਭ ਨੀਤ । 19 ।
ਮੈ ਯਹ ਪ੍ਰਗਟ ਕਾਲਕਾ ਜਾਨੀ । ਸਸਤ੍ਰ ਨਾਮ ਜੋ ਮਾਲ[9] ਬਖਾਨੀ ।
ਯਾਕੀ ਉਪਮਾ ਅਧਿਕ ਭਨਿਜੇ । ਬਿਦਯਾ ਨਿਧ ਪਟਤਰ[10] ਕੋ ਦਿਜੈ । 20 ।

**ਦੋਹਰਾ :** ਜਗਤ ਉਧਾਰਨ ਭੈ ਹਰਨ ਕ੍ਰਿਪਾਸਿੰਧ ਕਰਤਾਰ ।
ਪ੍ਰਗਟ ਤਵਨ ਕੀ ਦੇਹ ਤੇ ਭਏ ਸਕਲ ਹਥੀਆਰ । 21 ।
ਖੜਗ ਕੇਤ ਅਰ ਖੜਗ ਮਹਿ ਤਨਕ[11] ਭੇਦ ਨਹੀ ਕੋਇ ।
ਸ੍ਰੀ ਆਨਨ[12] ਸ੍ਰੀ ਮੁਖ ਕਹਯੋ ਏਕ ਰੂਪ ਕਰਿ ਸੋਇ । 22 ।
ਖੜਗਾਦਿਕ ਹਥਿਯਾਰ ਜੋ ਭਏ ਹੋਹਿਗੇ ਅੰਨ[13] ।
ਇਹ ਸਭ ਕੀ ਬੰਸਾਵੁਲੀ ਸਸਤ੍ਰ ਉਰ ਬਸੀ ਧੰਨ । 23 ।
ਤਾਤੇ ਮੰਗਲਾਚਰਨ ਮੈ ਆਦਿ ਮਨਯੈ ਸੋਇ ।
ਇਸਟ ਦੇਵ ਸ੍ਰੀ ਖਾਲਸੇ ਮਨਸਾ ਪੂਰਕ ਜੋਇ । 24 ।

**ਚੌਪਈ :** ਅਪ੍ਰਮਾਨ ਤਾਕੀ ਛਬਿ ਕਹੀਯੈ । ਸਭ ਤੇ ਆਦਿ ਸੁ ਯਾਹਿ ਮਨਯੈ ।
ਆਦਿ ਸਕਤ ਮਾਤਾ ਇਨ ਜਾਨਹੁ । ਬੁਧਸਿੰਘ ਕਹ ਪ੍ਰਗਟ ਪ੍ਰਮਾਨਹੁ । 25 ।
ਜਬ ਗੁਰ ਮੋ ਪਰ ਭਏ ਸਹਾਈ । ਇਹਕੇ ਅਰਥ ਇਸੀ ਮਹਿ ਗਾਈ ।
ਤਬ ਤੇ ਇਹ ਸੰਗ ਭਯੋ ਪਿਆਰੇ । ਤਉ ਕਛ ਪਾਈ ਸੁਮਤ ਸੁਧਾਰੇ[14] । 26 ।

---

1) ਸ਼ਰੀਰ ਵਿਚ ਨੌਂ ਛੇਕ  2) ਥੰਮ ਲਈ, ਰੋਕ ਲਈ  3) ਪਾਪ  4) ਵਜਾਂਦੇ ਹੋਇਆਂ
4*) ਇੱਛਾ ਪੂਰੀ ਕਰਨ ਵਲਾ ਸ੍ਰੇਸ਼ਠ ਬ੍ਰਿਛ  5) ਆਸਰਾ, ਸਹਾਰਾ  6) ਖੰਘਰ ਲੋਹਾ, ਲੋਹੇ ਦੀ ਮੈਲ ਦਾ ਢੇਲਾ  7) ਮਾਪ ਜਾਂ ਤੋਲ ਤੋਂ ਰਹਿਤ  8) ਵਿਸਮਾਦੀ ਹੋਣ ਦਾ ਭਾਵ  9) 'ਸ਼ਸਤ੍ਰ ਨਾਮ ਮਾਲਾ' ਰਚਨਾ ਵਿਚ
10) ਤੁਲਨਾ, ਬਰਾਬਰੀ  11) ਥੋੜਾ ਜਿਨਾ ਵੀ  12) ਮੁਖ, ਮੂੰਹ  13) ਹੋਰ, ਦੂਜੇ
14) ਸੁਧਰੀ ਹੋਈ

**ਦੋਹਰਾ** : ਤਾਤ ਮਾਤ ਪ੍ਰਭ ਪੁਰ ਗਏ ਬਾਰਕ ਬੈਸ ਮੰਝਾਰ[1] ।
ਬਡੈ ਭ੍ਰਾਤ ਪ੍ਰਤਿਪਾਰਿਯੋ[2] ਲਿਖਨ ਪੜ੍ਹਨ ਦੇ ਪਯਾਰ । 27 ।
ਲੈ ਭ੍ਰਾਤਾ ਪੂਰਬ ਕੀਯੋ ਦਰਸਨ ਕਾਜ ਪਯਾਨ[3] ।
ਨਾਨਕ ਮਤੇ ਸੁ ਆਇ ਕਰ ਤਿਨਹੂ ਤਜੇ ਪਰਾਨ । 28 ।
ਸਾਂਤ ਸਮੈ ਨਿਜ ਪੂਛਿਓ ਕਹੁ ਪਯਾਰੇ ਅਬ ਗਲ ।
ਗੌਨ ਕਰਤ ਪਰਲੋਕ ਤੁਮ ਹਮ ਪਕਰਹਿ ਕਿਹ ਪਲ[4] । 29 ।

**ਚੌਪਈ** : ਕਹਾ ਬੰਧੁ[5] ਗੁਰ ਕੋ ਗਹੁ ਪਲ । ਇਤ[5*] ਉਤ ਜਾ ਕੋ ਹੁਕਮ ਅਚਲ ।
ਔ ਸਨਬੰਧ ਝੂਠ ਦਿਨ ਚਾਰ । ਸਾਚੋ ਗੁਰ ਧਰ ਰਿਦੈ ਮਝਾਰ । 30 ।
ਦਰਸਨ ਕਰਹੁ ਜਾਇ ਦਰਬਾਰ । ਔਰ ਨ ਰਿਦ ਮੈ ਧਰੀ ਜੰਜਾਰ[6] ।
ਸੋ ਕਰ ਹੈ ਤੇਰੀ ਪ੍ਰਤਿਪਾਰ[7] । ਸਾਚੋ ਸਤਿਗੁਰ ਨਦਰਿ ਨਿਹਾਰ । 31 ।

**ਦੋਹਰਾ** : ਤਾਕੇ ਬਾਕ ਪ੍ਰਮਾਨ ਕਰ ਨਾਥ ਚਰਨ ਉਰ ਧਾਰ ।
ਸ੍ਰੀ ਪਟਣੇ ਤਬ ਆਇਓ ਕੀਨੋ ਆਨ ਦੀਦਾਰ । 32 ।
ਬਾਰ ਬੈਸ[8] ਗੁਰ ਚਰਿਤ ਲਖ ਗਦ ਗਦ ਭਯੋ ਪ੍ਰਬੀਨ ।
ਸਤਸੰਗਤ ਮੈ ਯੌ ਮਿਲਿਓ ਜੈਸੇ ਜਲ ਮਿਲ ਮੀਨ । 33 ।
ਮਾਸ ਇਕਾਦਸ ਤਿਹ ਬਸਿਓ ਕੀਓ ਪਾਠ ਜੂ ਗ੍ਰੰਥ ।
ਯੌ ਉਪਜੀ ਬੁਧਿ ਆਤਮੈ ਕਿਹ ਬਿਧਿ ਪੜ੍ਹੀਐ ਸੰਗ[9] । 34 ।
ਸੁਪਨੈ ਮੈ ਦਰਸਨ ਭਯੋ ਕ੍ਰਿਪਾਸਿੰਧ ਕੋ ਆਨ ।
ਸਸਤ੍ਰ ਨਾਮ ਕੀ ਮਾਲ[10] ਕੋ ਮਾਂਗਿਓ ਪ੍ਰਭ ਪੈ ਗਯਾਨ । 35 ।

**ਚੌਪਈ** : ਯੋ ਆਗਯਾ ਸਤਿਗੁਰ ਕੀ ਭਈ । ਇਹ ਕੇ ਅਰਥ ਇਸੀ ਮਹਿ ਅਹੀ ।
ਢੂੰਢ ਲਹੇਂਗਾ ਧੀਰਜ ਨਾਲ । ਪੋਥੀ ਗ੍ਰੰਥ ਸਸਤ੍ਰ ਜੁਤ ਮਾਲ । 36 ।
ਤਾ ਦਿਨ ਤੇ ਮੁਰ[11] ਰਿਦੈ ਮਝਾਰ । ਉਪਜਯੋ ਯਾਕੋ ਪ੍ਰੇਮ ਪਿਆਰ ।
ਸੋ ਮਾਲਾ ਮੇਰੇ ਉਰ ਮਾਹਿ । ਪਦ ਕੀ ਮੋ ਕਹੁ ਚਿੰਤਾ ਨਾਹਿ । 37 ।
ਅਬ ਸ੍ਰੀ ਆਨੰਦ ਪੁਰ ਸੁ ਭਨਾਉ[12] । ਜਾਸੁ ਪ੍ਰਸਾਦਿ ਪਰਮ ਪਦ ਪਾਊ ।
ਸੁੰਦਰ ਪੁਰੀ ਅਧਿਕ ਬਰ ਨੀਕੀ[13] । ਬਰਖਾ ਸਦ ਜਿਹ ਹੋਤ ਅਮੀਕੀ[14] । 38 ।
ਗਿਰਦੇ ਦਿਪਤ[15] ਪਥ ਜਿਹ ਭਾਰੀ । ਬੀਚ ਪੁਰੀ ਅਦਭੁਤ ਉਜਿਆਰੀ ।
ਊਪਰ ਮਾਤਾ ਭਵਨ ਬਿਰਾਜੈ । ਤਰੈ ਨਦੀ ਗੰਗਾ ਸਤ[16] ਰਾਜੈ । 39 ।
ਸਾਤ ਧੁਜਾ ਸੁੰਦਰ ਬਰ ਸੋਹੈ । ਸੁਰ ਨਰ ਜਛ ਭੁਜੰਗਨ ਮੋਹੈ ।
ਪੋਥੀ ਗ੍ਰੰਥ ਪਢੈ ਬਹੁ ਗੁਨੀ । ਸਿਖ ਸਖਾ ਸੁਨ ਹੈ ਜਨ ਮੁਨੀ । 40 ।

---

1) ਬਾਲਕ ਅਵਸਥਾ ਵਿਚ ਹੀ 2) ਪਾਲਣਾ ਕੀਤੀ 3) ਪ੍ਰਸਥਾਨ, ਚਾਲੇ ਪਾਏ
4) ਪੱਲਾ, ਆਸਰਾ, ਲੜ 5) ਭਰਾ, ਬੰਧੂ 5*) ਞਿਥੇ ਤੇ ਉਥੇ, ਲੋਕ ਪਰਲੋਕ ਵਿਚ 6) ਜੰਜਾਲ, ਝੰਝਟ 7) ਪ੍ਰਤਪਾਲਨਾ, ਪਾਲਣਾ, ਦੇਖਭਾਲ 8) ਬਾਲ ਅਵਸਥਾ 9) ਸੰਸਥਾ ਵਿਚ ਟਿਕ ਕੇ
10) 'ਸ਼ਸਤ੍ਰ ਨਾਮ ਮਾਲਾ' ਨਾਂ ਦੀ ਰਚਨਾ 11) ਮੇਰੇ 12) ਵਰਣਨ ਕਰਦਾ ਹਾਂ
13) ਸੁੰਦਰ 14) ਅੰਮ੍ਰਿਤ ਦੀ 15) ਸੁਸ਼ੋਭਿਤ 16) ਸਮਾਨ

ਘੰਟਾ ਘੋਖ[1] ਸੰਖ ਧੁਨ ਨਾਦੰ । ਗ੍ਰਿਹ ਗ੍ਰਿਹ ਕੌਤਕ ਕੋਟ ਅਨਾਦੰ ।
ਬਗਰ[2] ਬਜਾਰ ਬੀਥਕਾ[3] ਬਨੀ । ਚਿਤ੍ਰਕ ਕਰੀ ਜਨੁ ਧਨੀ । 41 ।
ਸਿਖ ਸਖਾ ਪੁਰ ਮੈ ਜੋਊ ਬਸੈ । ਨਿਜ ਸੁਖ ਨਿਰਖ ਸੁਰਗ ਕਹ ਹਸੈ ।
ਝਰਨਾ ਝਰੈ ਨੀਰ ਸੁਖਦਾਈ । ਮੋਰ ਚਕੋਰ ਬਿਬਿਧ ਝੜਲਾਈ । 42 ।
ਬਾਗ ਤੜਾਗ ਕੂਪ ਫੁਲਵਾਰੀ । ਸੋਭਤ ਬਾਇਰ ਸਲਲ ਤਰੁ ਚਾਰੀ[4] ।
ਅਧਮ ਜੀਵ ਦਰਸਨ ਜੋਊ ਆਈ । ਸੀਤਲ ਹੋਤ ਦਰਸ ਕਹ ਪਾਈ । 43 ।
ਗਯਾਨ ਛਤ੍ਰ ਉਗਵਤ ਤਿਹ ਉਰਾ[5] । ਜੋ ਦਰਸਤ ਆਨੰਦ ਚਲਿ ਪੂਰਾ ।
ਅਪ੍ਰਮਾਨ ਛਬਿ ਇਸੈ ਭਨੀਜੈ । ਯਾਕੀ ਉਪਮਾ ਯਾਕਹ ਦੀਜੈ । 44 ।

**ਦੋਹਰਾ** : ਕੋਕਿਲ ਕੀਰ ਕਪੋਤ[6] ਸਿਖ ਬਿਚਰਤ ਨਾਗ[7] ਰੁ ਸੇਰ ।
ਬਿਨ ਆਇਸ ਗੁਰ ਦੇਵ ਕੇ ਸਕਤ ਨ ਕਿਸ ਹੀ ਛੇਰ । 45 ।
ਤਵਨ ਨਗਰ ਸੁਭ ਬਸਤ ਬਰ[8] ਬਰਨੀ ਕਥਾ ਪਵਿਤ੍ਰ ।
ਰੂਪ ਅਨੂਪ ਸੁ ਲਲਿਤ ਗਤ ਪਾਵਨ ਅਧਿਕ ਬਚਿਤ੍ਰ । 46 ।

**ਚੌਪਈ** : ਸੰਮਤ ਸਹਸ ਪੁਰਾਨ ਕਹਤ ਤਬ । ਅਰਧ ਸਹਸ ਫੁਨ ਚਾਰ ਗਨਤ ਸਬ[9] ।
ਕੁਆਰ ਵਦੀ ਪੰਚਮ ਰਵਿ ਵਾਰਾ । ਗੁਰ ਬਿਲਾਸ ਲੀਨੋ ਅਵਤਾਰਾ । 47 ।

**ਦੋਹਰਾ** : ਸਤ ਸੰਗਤ ਪਦ ਜਲਜ ਰਜ[10] ਤਿਹ ਅੰਜਨ ਦ੍ਰਿਗ ਡਾਰ ।
ਚਾਰ ਬਿਚਾਰਿਓ ਬਾਰ ਜਿਹ ਬਾਕ ਸਿੰਧ ਮੰਝਾਰ । 48 ।

**ਸਵੈਯਾ** : ਆਦ ਰੁ ਅੰਤ ਸੁ ਕੂਲ[11] ਬਿਰਾਜਿਤ ਛੀਰ[12] ਕਿਧੌ ਬਰਨਾਵਲੀ[13] ਪਾਈ ।
ਭੂਖਨ ਛੰਦ ਜੁ ਬਿੰਦ ਭਰਿਓ ਯਹ ਛੀਰ ਜੋਜੰਤ ਲਖਿਯੋ ਅਧਿਕਾਈ ।
ਬਾਰਨ ਇੰਦ ਗਇੰਦ ਇਤੈ ਗੁਰ ਮੂਰਤ ਜੂ ਬਰਨੈ ਜਲ ਸਾਈ ।
ਸੰਤ ਮਰਾਲ[14] ਕਰੈ ਮਨ ਮਜਨ[15] ਯਾ ਬਿਧਿ ਸੋ ਨਿਧਿ ਛੀਰ ਸੁਭਾਈ । 49 ।

**ਦੋਹਰਾ** : ਕਬਿ ਕੋਬਿਦ[16] ਗਯਾਨੀ ਨਹੀ ਨਹਿ ਪੰਡਤ ਬਰ ਧੀਰ ।
ਪ੍ਰੇਮ ਕਥਾ ਕੇ ਕਾਰਨੇ ਬਰਨਤ ਹੈ ਇਹ ਕੀਰ । 50 ।

**ਸਵੈਯਾ** : ਮੋਹ ਅਹੀ ਮਤ ਰੰਚ ਸਮਾਨ ਕਏ ਬਡ ਗ੍ਰੰਥ ਸੁ ਸਾਗਰ ਭਾਰੀ ।
ਨਾਮ ਬਿਲਾਸ ਗੁਰੂ ਜਿਹ ਕੋ ਬਰ ਕੋਟ ਗੁਣੰ ਕਰ ਪੂਰ ਭੰਡਾਰੀ ।
ਤਾਸੁ ਬਿਲੋਇ ਸੁ ਬੂੰਦ ਲਈ ਮਮ ਏ ਮਨਸਾ ਮਨ ਮਧਿ ਬਿਚਾਰੀ ।
ਪਾਪ ਰੁ ਤਾਪਹ ਜੀਵ ਘਿਰਿਓ ਯਹਿ ਜੋਸ ਧਸੈ ਸੁਖ ਆਪ ਮੰਝਾਰੀ । 51 ।

**ਸਵੈਯਾ** : ਆਦਿ ਅਨੰਤ ਬਿਅੰਤ ਕ੍ਰਿਪਾਨਿਧਿ ਰੂਪ ਅਰੁ ਰੇਖ ਜਿਸੈ ਕੁਛ ਨਾਹੀ ।
ਸੇਵਤ ਹੈ ਰਵਿ ਸੇ ਸਸਿ ਸੇ ਚਤੁਰਾਨਨ ਸੇ ਜਿਹ ਪਾਰ ਨ ਪਾਹੀ ।
ਤਾ ਗੁਰੂ ਕੇਰ ਚਰਿਤ੍ਰ ਲਿਖਯੋ ਮਮ ਚਾਹਤਾ ਹੋ ਕਰ ਕੈ ਸੁ ਢਿਠਾਈ[17] ।
ਆਪਿ ਨਿਬਾਹੂ ਕਰੈ ਗੁਰ ਮੂਰਤਿ ਕਿੰਕਰ[18] ਜਾਨ ਭਲੇ ਗਹਿ ਬਾਹੀ । 52 ।

---

1) ਘੋਸ਼ਣਾ, ਜ਼ੋਰਦਾਰ ਆਵਾਜ 2) ਚੌੜੇ, ਖੁਲ੍ਹੇ 3) ਚਿਤ੍ਰਿਤ ਛਜਿਆਂ ਦੀਆ ਪੰਕਤਿਆਂ 4) ਚੌਹਾਂ ਪਾਸੇ ਬਾਉਲੀਆ ਦਾ ਜਲ ਅਤੇ ਬ੍ਰਿਛ ਸੁਸ਼ੋਭਿਤ ਹਨ 5) ਹਿਰਦਾ 6) ਤੋਤੇ ਅਤੇ ਕਬੂਤਰ 7) ਹਾਥੀ 8) ਸੁੰਦਰ, ਸ੍ਰੇਸ਼ਠ 9) ਸੰ. 1854 ਬਿ. 10) ਚਰਨ ਕਮਲਾਂ ਦੀ ਧੂੜ 11) ਕੰਢੇ 12) ਜਲ 13) ਅਖਰ ਸਮੂਹ 14) ਹੰਸ 15) ਇਸ਼ਨਾਨ 16) ਵਿਦਵਾਨ 17) ਬਹੁਤ ਢੀਠ ਬਣਕੇ 18) ਸੇਵਕ

**ਦੋਹਰਾ** : ਆਦਿ ਰੂਪ ਮਹਾਰਾਜ ਜੋ ਧਰੇ ਸੁ ਧਰਨ[1] ਮੰਝਾਰ ।
ਤਿਨ ਕੀ ਕਥਾ ਅਨੰਤ ਗਤ ਸੇਸ ਨ ਪਾਵੈ ਪਾਰ । 53 ।
ਦਸਮ ਰੂਪ ਗੁਰਦੇਵ ਜੂ ਜਿਵ ਕੌਤਕ ਜਗ ਕੀਨ ।
ਤਾ ਕੋ ਕ੍ਰਛਕ ਪ੍ਰਸੰਗ ਅਬਿ ਬਰਨੌ ਅਧਿਕ ਨਵੀਨ । 54 ।

## ਅਬ ਗੁਰ ਬੰਸ ਬਰਨਨੰ

**ਦੋਹਰਾ** : ਰੂਪ ਅਨੂਪ ਸੁ ਬਿਮਲ[2] ਗਤਿ ਅਬ ਬਰਨੌ ਬਰ ਬੰਸ ।
ਕਲਪ ਤਰੋਵਰ ਦਾਸ ਕਹ ਸਕਲ ਜਗਤ ਅਵਤੰਸ[3] । 55 ।

**ਸੋਰਠਾ** : ਅਚੁਤ[4] ਅਲਖ ਅਭੇਵ[5], ਸ੍ਰੀ ਨਾਨਕ ਸਾਹਿਬ ਸਬਲ ।
ਆਦਿ ਰੂਪ ਗੁਰਦੇਵ, ਪਾਰਬ੍ਰਹਮ ਪੂਰਨ ਬ੍ਰਹਮ । 56 ।
ਪੁਨ ਅੰਗਦ ਮਹਾਰਾਜ, ਪਰਮ ਤਤ ਭਏ ਤਤ ਮਿਲ ।
ਸਗਲ ਜਗਤ ਸਿਰਤਾਜ, ਆਦਿ ਅਨੀਲ ਅਗਾਧਿ ਗਤ[6] । 57 ।
ਸ੍ਰੀ ਅੰਗਦ ਪਰਸਾਦਿ, ਅਮਰ ਦੇਵ ਸਤਿਗੁਰ ਭਏ ।
ਆਦਿ ਅਨੀਲ ਅਗਾਧਿ, ਪਰਮ ਜੋਤਿ ਮਿਲਿ ਜੋਤਿ ਮਹਿ । 58 ।

**ਚੌਪਈ** : ਰਾਮ ਨਾਮ ਸਤਿਗੁਰ ਪੁਨ ਲਹੀਐ । ਜਗਤਾਰਕ ਸੋਢੀ ਪ੍ਰਭ ਕਹੀਐ ।
ਸ੍ਰੀ ਅਰਜਨ ਤਿਹ ਤੇ ਗੁਰ ਭਯੋ । ਅਭਦਾਨ[7] ਜਗ ਕੋ ਜਿਨ ਦਯੋ । 59 ।
ਸਬਦ ਜਹਾਜ ਸੇਤ[8] ਜਿਹ ਬਾਂਧਿਓ । ਗੁਰਮੁਖਿ ਨਾਮੁ ਸਾਚੁ ਦੇ ਸਾਧਿਓ ।
ਤਿਹ ਤੇ ਹਰਿ ਗੋਬਿੰਦ ਪਛਾਨਹੁ । ਅਚੁਤ ਅਲਖ ਪੁਰਖ ਭਗਵਾਨਹੁ । 60 ।
ਖਲ ਖੰਡਨ ਮੰਡਨ ਧਰ ਸਾਰੀ[9] । ਖੜਗ ਪਾਨ ਸਾਹਿਬੁ ਅਵਤਾਰੀ ।
ਖਲ ਦਲ ਭਲੀ ਭਾਤਿ ਜਿਹ ਖੰਡੇ । ਜਲ ਥਲੁ ਜਸੁ ਛਾਯੋ ਬ੍ਰਹਮੰਡੇ । 61 ।
ਪਰਮ ਜੋਤਿ ਜਬ ਜੋਤਿ ਮਿਲਾਨੀ । ਤਬ ਹਰਿ ਰਾਇ ਭਏ ਤਿਹ ਥਾਨੀ[10]।
ਤਾਤੇ ਸ੍ਰੀ ਹਰਿ ਕ੍ਰਿਸਨ ਸੁ ਜਾਨੂਹ । ਏਕ ਜੋਤਿ ਸਭ ਮਹਿ ਪਹਿਚਾਨਹੁ । 62 ।

**ਅੜਿਲ** : ਏਕ ਸਮੈ ਮਹਾਰਾਜ ਦਿਲੀ ਜਬ ਆਇਓ । ਬਾਦਸਾਹ ਕੁਛ ਪੁਛਨ ਕਾਜ ਬੁਲਾਇਓ ।
ਰਾਜਾ ਕੇ ਜਲ ਮਹਲਨ ਉਤਰੇ ਆਇਕੈ । ਹੋ ਸਭ ਰਾਜਾ ਰਣਵਾਸੁ ਜੁ ਰਹੇ ਲੁਭਾਇਕੈ । 63 ।

ਰਾਨੀ ਕੇ ਮਨ ਮਾਹਿ ਪ੍ਰਤਿਗਯਾ ਯੋਂ ਭਈ । ਤੋ ਮੈ ਨਿਸਚੈ ਜਾਨਉ ਸਤਿਗੁਰ ਹੈਂ ਸਹੀ ।
ਸਰਬ ਤ੍ਰਿਆ ਕੋ ਛੋਰਿ ਮੋਰਿ[11] ਉਰ ਬਹੈਗੇ । ਹੋ ਤਬ ਤਉ ਸਤਿ ਗੁਰ ਸਹੀ ਸਰਬ ਦੁਖ ਦਹੈਗੇ[12] । 64 ।

---

1) ਧਰਤੀ 2) ਪਵਿਤਰ 3) ਸੂਰਜ 4) ਅਚਲ, ਦ੍ਰਿੜ੍ਹ
5) ਅਭੇਦ 6) ਗਤੀ, ਚਾਲ 7) ਭੈ-ਮੁਕਤ ਕਰਨ ਦਾ ਦਾਨ 8) ਪੁਲ
9) ਸਾਰੀ ਧਰਤੀ ਨੂੰ ਸੁਸ਼ੋਭਿਤ ਕਰਨ ਵਾਲੇ 10) ਉਨ੍ਹਾਂ ਦੀ ਥਾਂ (ਗੱਦੀ) ਤੇ
11) ਮੇਰੇ 12) ਨਸ਼ਟ ਕਰਨਗੇ, ਸਾੜ ਦੇਣਗੇ

**ਦੋਹਰਾ :** ਯੋ ਰਾਨੀ ਮਨ ਮਧਿ ਬੈਠੀ ਤ੍ਰਿਯਨ ਮੰਝਾਰ ।
ਸਭ ਰਾਨਿਨ ਕੋ ਤਯਾਗ ਕਰ ਆਏ ਪ੍ਰਭੂ ਅਗਾਰ[1] । 65 ।

**ਚੌਪਈ :** ਬੈਠੀ ਛੁਪੀ ਨਾਰਿ ਥੀ ਜਹਾਂ । ਲੀਨੇ ਸਖੀ ਸਹਜ ਸੰਗ ਮਹਾਂ ।
ਛਰੀ ਹਨਤ[2] ਸਿਰ ਸਭਨ ਸਿਧਾਏ । ਚਲ ਗੋਦੀ ਰਾਨੀ ਕੀ ਆਏ । 66 ।
ਰੂਪ ਗਰੀਬ ਧਰੇ ਜਿਤ ਰਾਨੀ । ਰਾਜਿਤ ਅਧਿਕ ਪ੍ਰੇਮ ਸਰਸਾਨੀ[3] ।
ਹੀਰਾ ਜੈਸ ਮਲਨ ਪਟ ਮਾਹੀ । ਤਿਉਂ ਰਾਜਤ ਰਾਨੀ ਓਹੁ ਠਾਹੀ[4] । 67 ।
ਬਿਸਮ ਭਈ ਅਬਲਾ ਤਬ ਸਾਰੀ । ਧੰਨਿ ਧੰਨਿ ਬਚ ਕਹਤ ਪੁਕਾਰੀ ।
ਤਨ ਮਨ ਦੇ ਸਿਖਨੀ ਤ੍ਰਿਯ ਭਈ । ਦੁਰਮਤਿ ਤਿਆਗੀ ਸੁਧ ਹ੍ਵੈ ਗਈ । 68 ।
ਰਾਜ ਸੁਤਾ ਸਭ ਹੀ ਰਣ ਵਾਸਾ । ਸੇਵਾ ਮੈ ਲਾਗੈ ਹੋਇ ਦਾਸਾ ।
ਸਰਬ ਸਹਿਰ ਕੀ ਸੰਗਤਿ ਸਾਰੀ । ਚਲਿ ਆਵਤ ਗੁਰ ਚਰਨ ਮੰਝਾਰੀ । 69 ।
ਸਰਬ ਭੇਟ ਲੈ ਲੈ ਜਨ ਆਵੈ । ਕ੍ਰਿਪਾ ਸਿੰਧ ਕੋ ਦਰਸਨ ਪਾਵੈ ।
ਸੇਵਾ ਕਰ ਗੁਰਦੇਵ ਰਿਝਾਏ । ਅਵਰ ਸਵਾਂਗ[5] ਮਹਿ ਦ੍ਰਿਸਟੀ ਆਏ । 70 ।
ਅਮਰ ਲੋਕ ਕਾ ਕੀਓ ਤਯਾਰਾ । ਲਖ ਸੰਗਤਿ ਤਬ ਭੇਦ ਉਚਾਰਾ ।
ਸਾਤ ਬਰਖ ਕੀ ਤੁਮਰੀ ਬੈਸ[6] । ਕੋ ਦਿਨ ਨਿਰਖੋ ਜਗ ਕੋ ਐਸ[7] । 71 ।
ਜਗ ਕੇ ਸੁਖ ਪ੍ਰਭ ਜੂ ਇਹ ਐਨ[8] । ਆਨੰਦ ਸੋ ਨਿਰਖੋ ਨਿਜ ਨੈਨ ।
ਹੁਕਮ ਭਯੋ ਇਹ ਬਿਧਿ ਸੁਨ ਭਾਈ । ਗੁਰੂ ਜਾਸ ਸੁਖ ਰਹਿਓ ਸਮਾਈ । 72 ।
ਕੋਟ ਸੂਖ ਜਗ ਕੇ ਇਹ ਤੁਛ । ਤਾਕੇ ਅਗ੍ਰ ਗਨਤ ਨਹੀਂ ਕੁਛ ।
ਬਡੋ ਸੂਖ ਤਾਕਹ ਤੂ ਜਾਨ । ਜਾ ਮੈ ਗੁਰੂ ਬਸੈ ਭਗਵਾਨ । 73 ।
ਸੰਗਤਿ ਕਹੀ ਗਰੀਬ ਨਿਵਾਜਾ । ਬਾਦਿਸਾਹ ਕਿਛੁ ਪੂਛਨ ਕਾਜਾ ।
ਤੁਮ ਕਹਬੌ ਇਹ ਠੌਰ[9] ਬੁਲਾਵਾ । ਤੁਮ ਤਾ ਕਹ ਨਹੀ ਦਰਸ ਦਿਖਾਵਾ । 74 ।
ਸ੍ਰੀਮੁਖ ਬਚਨ ਕਹੇ ਇਹ ਭਾਇ । ਹਮ ਨਹੀ ਮਸਤਕ ਲਗਨਾ ਜਾਇ ।
ਨਾ ਮਲੇਛ ਕੋ ਦਰਸਨ ਦੇਨਾ । ਆਪ ਜਾਇ ਤਾਕੋ ਨਹੀ ਲੇਨਾ । 75 ।
ਸੰਗਤਿ ਕਹੀ ਬੁਹੁਰ ਇਮ ਧਾਇ । ਪੂਛੈਗੇ ਹਮ ਕਉ ਸੁ ਬੁਲਾਇ ।
ਰਾਮ ਦਾਸ ਦਿਲੀ ਮਹਿ ਆਇ । ਮੁਝ ਕੋ ਦਰਸਨ ਕਿਉ ਨ ਦਿਖਾਈ । 76 ।
ਯੌਂ ਕਹੀਯੋ ਯਾ ਕੌ ਤੁਮ ਭਾਈ । ਰਾਮ ਦਾਸ ਕਹਯਾ ਯੋ ਫੁਰਮਾਈ ।
"ਕਿਆ ਖਾਧੇ ਕਿਆ ਪੈਧੇ ਹੋਇ । ਜਾ ਮਨਿ ਨਾਹੀ ਸਚਾ ਸੋਇ ।
ਕਿਆ ਮੇਵਾ ਕਿਆ ਘਿਉ ਗੁੜੁ ਮਿਠਾ ਕਿਆ ਮੈਦਾ ਕਿਆ ਮਾਸੁ ।
ਕਿਆ ਕਪ ਕਿਆ ਸੇਜ ਸੁਖਾਲੀ ਕੀਜਹਿ ਭੋਗ ਬਿਲਾਸ ।
ਕਿਆ ਲਸਕਰ ਕਿਆ ਨੇਬ ਖਵਾਸੀ ਆਵੈ ਮਹਲੀ ਵਾਸੁ ।
ਨਾਨਕ ਸਚੇ ਨਾਮ ਵਿਣੁ ਸਭੇ ਟੋਲ ਵਿਣਾਸੁ"[10] । 77 ।

---

1) ਅਗੇ 2) ਆਪਣੀ ਛੱਟੀ ਨਾਲ ਛੋਹੰਦੇ 3) ਆਨੰਦਿਤ, ਪ੍ਰਸੰਨ 4) ਥਾਂ
5) ਰੂਪ 6) ਆਯੂ, ਉਮਰ 7) ਐਸ਼, ਸੁਖ 8) ਇਸ ਘਰ (ਮਹਲ) ਵਿਚ 9) ਸਥਾਨ
10) ਆਦਿ ਗ੍ਰੰਥ ਪੰਨਾ 142 (ਵਾਰ ਮਾਝ ਕੀ, ਸ਼ਲੋਕ ਮ. ੧)

ਸਾਰੋ ਵਾਰ ਸੋਲਕ ਸੁਨਾਈ । ਏਹ ਬਚ[1] ਗੁਰ ਕੇ ਦੇਹੁ ਸਮਝਾਈ ।
ਦਸ ਮਹਲਨ ਕੀ ਸੁਣੀਐ ਬਾਣੀ । ਘਟਿ ਮੈ ਨਿਰਖੋ ਪਦੁ ਨਿਰਬਾਣੀ[2] । 78 ।
ਸੰਗਤਿ ਕਹੀ ਪ੍ਰਭੂ ਜਗ ਨਾਥਾ । ਸੰਗਤਿ ਕਹਾਂ ਨਿਵਾਵੈ ਮਾਥਾ ।
ਬਾਬਾ ਸਹੀ ਬਕਾਲੈ ਆਹਿ । ਢੂੰਡ ਲਹੁ ਤਾ ਕੋ ਕਰ ਚਾਹਿ । 79 ।
ਛਪਿ ਕੈਸੇ ਨਹੀ ਰਹਗਿ ਦਿਆਲਾ । ਕੋਟਿ ਸੂਰ[3] ਜਿਮ ਕਰਗ ਉਜਾਲਾ ।
ਯੋਂ ਕਹਿ ਕਰ ਸਤਿਗੁਰ ਬਚ ਧਾਇ । ਨਿਜ ਸੁਖ[4] ਭੀਤਰ ਗਏ ਸਮਾਇ । 80 ।
ਸੰਮਤ ਸਤਰਹ ਸਹਸ ਭਣਿਜੈ । ਇਕੀ ਵਾ ਸੰਗ ਔਰ ਮਿਲਿਜੈ[5] ।
ਚੇਤ ਸੁਦੀ ਚੌਦਹ ਬੁਧਵਾਰ । ਸ੍ਰੀ ਹਰਿ ਕ੍ਰਿਸਨ ਭਏ ਅਵਤਾਰ । 81 ।

**ਸਵੈਯਾ :** ਸ੍ਰੀ ਹਰ ਕ੍ਰਿਸਨ ਕ੍ਰਿਪਾਨਿਧ ਤੇ ਪੁਨ ਤੇਗ ਬਹਾਦਰ ਪੈ ਛਬਿ[6] ਛਾਈ ।
ਦੀਪਕ ਦੀਪ ਸਿਰੋਮਣਿ ਸਾਹਿਬ ਆਦਿ ਅਨਾਦਿ ਮਹਾ ਸੁਖਦਾਈ ।
ਭਾਰਥ ਖੰਡ[7] ਕੋ ਜਾਤ ਰਸਾਤਲ ਰਾਖ ਲਯੋ ਜਿਹ ਸੀਸ ਚਢਾਈ ।
ਤਾ ਗੁਰ ਕੀ ਬਰਨੋ ਕਬਿ ਸੁੰਦਰ ਸੰਤ ਸੁਨ ਮਨ ਮੋਦ[8] ਬਢਾਈ । 82 ।

**ਚੌਪਈ :** ਦੀਪਕ ਦੀਪ ਕਲਸ ਜਗ ਥੰਭਾ । ਨਿਰਖਤ ਜਾਹਿ ਡਰਿਤ ਜਗਦੰਭਾ[9] ।
ਸਾਗਰ ਸੀਹ ਧਉਲ ਧਰਿ ਧਰਤਾ[10] । ਤੇਗ ਬਹਾਦਰ ਸ੍ਰੀ ਗੁਰ ਕਰਤਾ । 83 ।
ਸਹਰ ਬਕਾਲਾ ਜਹਾਂ ਬਿਰਾਜੈ । ਅਮਰਾਵਤੀ[11] ਨਿਰਖ ਦੁਤਿ ਲਾਜੈ ।
ਨਦੀ ਬਿਪਾਸਾ ਤੀਰ ਬਸਤ ਬਰ । ਅਪ੍ਰਮਾਨ ਉਪਮਾ ਤਾਕੀ ਧਰ । 84 ।

**ਸਵੈਯਾ :** ਬਾਇਸ ਕੂਪ ਤੜਾਗ ਅਨੂਪਮ ਬਾਗ ਸਭਾਗ ਸੁ ਭੂਮ ਸੁਹਾਈ ।
ਬਾਜ ਗਇੰਦ[12] ਬਡੇ ਰਥ ਬਾਹਨ ਅੰਨ ਬਸੰਨ[13] ਕੀ ਤੋਟ ਨ ਕਾਈ ।
ਦੇਵ ਸਰੂਪ ਦਿਵੈ ਨਰ ਨਾਰਿ ਸੁ ਗਿਆਨ ਕਥਾ ਜੁ ਦਇਆ ਉਰ ਆਈ ।
ਦੇਸ ਬਿਸਾਲ ਰਸਾਲ[14] ਪੁਰੀ ਵਹਿ ਨਾਥ ਸਦਾ ਜਿਹ ਆਪਿ ਸਹਾਈ । 85 ।

**ਚੌਪਈ :** ਤਿਹ ਨਾ ਬਸਤ ਆਪ ਮਹਾਰਾਜਾ । ਤੇਗ ਸਹਾਦਰ ਜੂ ਸਿਰਤਾਜਾ ।
ਰਾਜ ਸਾਜ ਪ੍ਰਭ ਤਿਹ ਸਿਰ ਧਾਰਿਯੋ । ਸਗਲ ਜਗਤ ਇਹ ਬਿਧਿ ਨਿਸਤਾਰਿਯੋ[15] । 86 ।
ਬਾਲ ਸਰੂਪ ਗੁਰੂ ਕੀ ਕਥਾ । ਬਾਬਾ ਸਹੀ ਬਕਾਲੇ ਜਥਾ ।
ਯੋ ਸੁਨ ਕਰ ਸੋਢੀ ਸਭ ਸਾਰੇ । ਆਏ ਮਧਿ ਸੁ ਨਗਰ ਨਿਹਾਰੇ । 87 ।
ਸਰਬ ਗੁਰੂ ਨਿਜ ਕੋ ਕਹਵਾਈ । ਬਾਈ ਬੈਠ ਮੰਜੀਅਨ ਲਾਈ ।
ਸਿਖ ਸਖਾ ਜੋ ਕੋ ਚਲ ਆਵੈ । ਬਾਈ ਠਵਰ ਸੁ ਭੇਟ ਚਢਾਵੈ । 88 ।
ਤਉਨ ਸਮੈ ਇਹ ਬਿਧਿ[16] ਮਮ ਸੁਨਾ । ਆਯੋ ਏਕ ਸਿਖ ਬਹੁ ਗੁਨਾ ।
ਮਖਨ ਸਾਹ ਤਾਸ ਕੇ ਨਾਮਾ । ਜਾਨੁਕ ਸਰਬ ਗੁਣਨ ਕੋ ਧਾਮਾ । 89 ।

---

1) ਬਚਨ 2) ਮੋਖ ਪਦਵੀ 3) ਸੂਰਜ 4) ਪਰਮ ਆਨੰਦ ਵਿਚ ਸਮਾ ਗਏ 5) ਸੰ. 1721 ਬਿ. 6) ਬ੍ਰਹਮ ਜੋਤਿ 7) ਭਾਰਤ ਭੂਮੀ ਨੂੰ 8) ਆਨੰਦ 9) ਦੇਵੀ ਦੁਰਗਾ 10) ਧਰਤੀ ਨੂੰ ਧਾਰਨ ਕਰਨ ਵਾਲਾ 11) ਇੰਦਰ ਪੁਰੀ 12) ਹਾਥੀ ਘੋੜੇ 13) ਬਸਤ੍ਰ 14) ਸੁੰਦਰ 15) ਉਧਾਰਿਆ 16) ਇਸ ਤਰ੍ਹਾਂ

ਦਛਨ ਕੇ ਟਾਡਾ[1] ਕੋ ਨਾਇਕ । ਲਛ ਬੈਲ ਜਿਹ ਚਲੈ ਸਹਾਇਕ ।
ਬਣਜ ਬਪਾਰ ਬਿਤ ਬ੍ਰਿਤ[2] ਲਾਗਾ । ਨਿਸਦਿਨ[3] ਰਸ ਮਾਇਆ ਕੇ ਪਾਗਾ[4] । 90 ।
ਸੋ ਦਰਸਨ ਸਾਹਿਬ ਕੇ ਆਯੋ । ਆਗੇ ਦਿਲੀ ਯੋ ਸੁਨ ਪਾਯੋ ।
ਤਬ ਤਾ ਕੇ ਮਨ ਮੈ ਇਮ ਆਈ । ਚਲੋ ਬਕਾਲੇ ਮਧਿ ਸੁ ਧਾਈ । 91 ।
ਹੁਕਮ ਪਾਇ ਪਹੁੰਚਿਓ ਜਬ ਆਈ । ਆਗੇ ਯੋ ਬਤੀਆਂ[5] ਸੁਨ ਪਾਈ ।
ਬਾਈ ਗੁਰੂ ਬਨੇ ਇਹ ਥਾਨੇ । ਬਿਨਾ ਬਿਚਾਰ ਨ ਜਾਹਿ ਪਛਾਨੈ । 92 ।

**ਦੋਹਰਾ :** ਬਾਈ ਗੁਰੂ ਸੁ ਇਤ ਬਨੇ ਕਹਾ ਤਜੋਂ ਕਿਤ ਜਾਉਂ ।
ਮੋਕਹ ਇਹ ਚਿੰਤਾ ਭਈ ਕਾਪਹ[6] ਭੇਦ ਬਤਾਉਂ । 93 ।
ਦੋ ਬਿਸ[7] ਗੁਰੂ ਨ ਹੋਇਗੇ ਗੁਰੂ ਹੋਇ ਹੈ ਏਕ ।
ਤਾ ਕੋ ਕੈਸ ਪਛਾਨੀਐ ਕਰਕੇ ਬੁਧਿ ਬਬੇਕ । 94 ।
ਪਾਂਚ ਪਾਂਚ ਧਰ ਮੁਹਰ ਕੋਂ ਟਿਕਤ ਫਿਰੌਂ ਸਬ ਸੀਸ ।
ਜੋ ਸਭ ਹੀ ਮੰਗ ਲੇਹਿਗੋ ਸੋ ਮੇਰੋ ਜਗਦੀਸ[8] । 95 ।

**ਚੋਪਈ :** ਮੰਨਤ ਗੋਲਕ ਭੇਟ ਦਸੋਧ[9] । ਤਾਹੀ ਕਹਿ ਮਮ ਦੇਵਉਂ ਸੋਧ ।
ਜੋ ਮੇਰੇ ਮਨ ਚਿਤ ਕੋ ਭਰਮੁ । ਦੂਰ ਕਰੈਗੋ ਸੰਸੈ ਮਰਮੁ[10] । 96 ।
ਆਤਮ ਦਰਸੀ ਗੁਰੂ ਜੁ ਹੋਇ । ਮਾਗ ਲੇਇਗੋ ਮੁਖ ਤੇ ਸੋਇ ।
ਐਸੇ ਮਨ ਕਹਿ ਸਿਖ ਸੁਜਾਨ । ਲਾਂਗੋ ਮੰਜੀ ਭੇਟ ਚੜ੍ਹਾਨ । 97 ।
ਪਾਂਚ ਪਾਂਚ ਮੋਹਿਰ ਲੇ ਹਾਥ । ਸਬੀ ਜਾਏ ਨਯਾਉ ਮਾਥ ।
ਬਾਈ ਥਾਂ ਤਿਨ ਜਾਇ ਕਢਾਈ । ਪਾਂਚ ਅਸਰਫੀ ਅਵਰ ਕਢਾਈ । 98 ।
ਪੁਨ ਬੋਲਿਓ ਐਸੇ ਸਿਖ ਬੈਨ । ਅਉ ਕੋਈ ਮੰਜੀ ਬਾਕੀ ਐਨ[11] ।
ਲੋਗਨ ਕਹੀ ਅਉਰ ਕੋਊ ਨਾਹੀ । ਬਾਈ ਏਈ ਮੰਜੀਆ ਆਹੀ । 99 ।
ਪੁਨ ਬਾਲਕ ਭਾਖੇ ਇਮ ਬੈਨ । ਬਾਬਾ ਤੇਗਾ ਹੈ ਇਕ ਐਨ ।
ਲੋਗਨ ਕਹਾ ਮੰਜੀ ਪਤਿ[12] ਨਾਹੀ । ਬੈਠੇ ਅੰਦਰਿ ਸਾਂਝ ਸਬਾਹੀ[13] । 100 ।
ਭਲੀ ਬੁਰੀ ਕਾ ਲਹੈ ਨ ਭੇਵ[14] । ਨਾ ਕਾਹੂ ਸਿਉ ਲੇਉ ਨ ਦੇਵ ।
ਸੁਨ ਬਚ ਸਿਖ ਕਹਯੋ ਤਿਹ ਨਾਮੁ । ਕਹਿ ਤੇਗਾ ਸੋਢੀ ਜੂ ਧਾਮੁ[15] । 101 ।
ਬਾਲਕ ਪੁਨ ਲੋਗਨ ਯੌਂ ਕਹੀ । ਚਲ ਤਿਹ ਸਦਨ[16] ਦਿਖਾਵਸੁ ਸਹੀ ।
ਤਵਨੈ ਠਵਰ[17] ਸਰਬ ਚਲ ਗਏ । ਆ ਦਰਵਾਜਿਹ ਇਸਥਿਤ ਭਏ । 102 ।
ਮਾਤਾ ਜੂ ਅੰਦਰਿ ਤੇ ਬੋਲੀ । ਕਿਆ ਤੁਮ ਬਚਨ ਬਖਾਨਤ ਗੋਲੀ ।
ਨਾਇਕ ਬਚਨ ਕਹੇ ਇਹ ਭਾਈ । ਤੇਗਾ ਬਾਬਾ ਹੈ ਕਿਹ ਜਾਇ । 103 ।

---

1) ਬਲਦਾਂ ਉੱਤੇ ਲਦ ਕੇ ਵਸਟਾਂ ਦਾ ਵਪਾਰ ਕਰਨ ਵਾਲੇ ਵਪਾਰੀ ਸਮੂਹ 2) ਬਿਰਤੀ 3) ਰਾਤ-ਦਿਨ 4) ਮਗਨ ਹੋਇਆ, ਲੀਨ ਹੋਇਆ 5) ਗੱਲਾਂ 6) ਕਿਸ ਪਾਸ 7) ਦੋ-ਵੀਹ, ਬਾਈ 8) ਗੁਰੂ, ਇਸ਼ਟ 9) ਦਸਵੰਧ 10) ਸ਼ੰਕਾ ਦਾ ਭੇਦ 11) ਕਿਸੇ ਥਾਂ ਵਿਚ 12) ਮੰਜੀ-ਪਤੀ, ਮੰਜੀ-ਅਧੀਸ਼ 13) ਸਵੇਰੇ ਸ਼ਾਮ 14) ਭੇਦ 15) ਘਰ 16) ਘਰ 17) ਸਥਾਨ

ਹਮ ਮਾਤਾ ਦਰਸਨ ਤਿਹ ਚਹੈਂ । ਭੇਟ ਚਢਾਇ ਬਾਤ ਸਭ ਕਹੈਂ ।
ਦਛਨ ਦੇਸ ਹਮਾਰੀ ਵਾਸੀ । ਆਏ ਦਰਸਨ ਹਿਤ ਅਬਿਨਾਸੀ[1] । 104 ।
ਜਥਾ ਸਕਤ ਜੋ ਭੇਟ ਸੁ ਮਾਈ । ਆਏ ਮੰਜੀ ਸਰਬ ਚਢਾਈ ।
ਇਹ ਸਾਹਬ ਕੋ ਸੁਨਿ ਕਰ ਨਾਮਾ । ਮਾਤਾ ਆਇ ਤਿਹਾਰੇ ਧਾਮਾ[2] । 105 ।

**ਦੋਹਰਾ** : ਸ੍ਰੀ ਮਾਤਾ ਜਗ ਨਾਨਕੀ ਉਚਰੈ ਇਹ ਬਿਧਿ ਬੈਨ ।
ਮੇਰੋ ਹੀ ਵਹੁ ਪੂਤ ਨਿਜ ਮਸਤ ਰਹੇ ਦਿਨ ਰੈਨ[3] । 106 ।

**ਪਾਧੜੀ** : ਤਬ ਕਹੀ ਮਾਤ ਤੁਮ ਸੁਨਹੁ ਬੀਰ[4] । ਵਹ ਧਰਤ ਨਾਹਿ ਨਿਜ ਸੁਧ ਸਰੀਰ ।
ਤਜ ਖਾਨ ਪਾਨ ਅਰ ਧਨ ਪਿਆਸ । ਨਿਜ ਰਹਤ ਬੈਠ ਊਚੇ ਅਵਾਸ[5] । 107 ।
ਨਿਜ ਬਾਜ[6] ਸਾਜ ਘਰ ਕੀ ਨ ਸੁਧ । ਭਾਖੰਤ[7] ਬੈਣ ਕੁਛ ਅਗਮ ਬੁਧ ।
ਮੈ ਰਹੀ ਪੂਤ ਸਮਝਾਇ ਨੇਕ[8] । ਦੇਹੈ ਨ ਉਤ੍ਰ ਮੁਝ ਕੌ ਸੁ ਏਕ । 108 ।
ਜੇ ਧੂਪ ਬੈਠ ਬੀਤੈ ਬਿਤਾਇ । ਜੇ ਹੋਤ ਛਾਇ ਨਹੀ ਤਜਤ ਜਾਇ ।
ਪੋਥੀ ਸੁ ਗ੍ਰੰਥ ਜਨੁ ਮਤਹ ਗੂੜ । ਜਨ ਧਰ ਸੁ ਆਤਮੇ ਮਧਿ ਗੂੜ । 109 ।
ਹੀਰਾ ਸੁ ਲਾਲ ਕੌਡੀ ਰੁ ਦਾਮ । ਨਹੀ ਕਨਕ[9] ਰੂਪ ਤਾਂ ਕੌ ਸੁ ਕਾਮ ।
ਕੋ ਅਨਿਕ[10] ਲਛ ਦੇਵੈ ਜੁ ਆਨ । ਕਬਿ[11] ਧਰਤ ਨਾਹਿ ਤਾ ਪਰ ਧਿਆਨ । 110 ।
ਘੂਮੰਤ ਐਸ ਜਨੁ ਅਮਲ ਪੀਤ[12] । ਆਰਕਤ[13] ਨੇਤ੍ਰ ਡਗਮਗਤ ਰੀਤ ।
ਜਨੁ ਸੁਵਾਂਗ ਕਛੁ ਰਿਖ-ਤਰ ਸਹਾਰ[14] । ਅਲਮਸਤ ਡੋਲ ਬਾਵਲ ਬਿਹਾਰ । 111 ।
ਮੈ ਬੈਦ ਲੋਗ ਆਛੈ ਬੁਲਾਇ । ਸਬ ਰਹੀ ਤਾਹਿ ਨਾਟਿਕ[15] ਦਿਖਾਇ ।
ਸਭ ਕਹੈ ਬੈਦ ਇਹ ਬਿਧਿ ਉਚਾਰ । ਇਹ ਸਾਧ ਰੂਪ ਨਹਿ ਕੋ ਅਜਾਰ[16] । 112 ।
ਜਬ ਨੈਨ ਮਧਿ ਨਿਰਖੇ ਸੁ ਨੈਨ । ਬੈਨੋ ਬਿਤਾਇ ਸੋਵਤ ਨ ਐਨ ।
ਲਾਗੀ ਸਮਾਧ ਇਹ ਬਿਧਿ ਪ੍ਰਕਾਰ । ਬੋਲੇ ਨ ਬਚਨ ਕੋ ਕਹੇ ਹਜਾਰ । 113 ।
ਇਨ ਕੇ ਜੁ ਤਾਤ[17] ਕਰੁਣਾ ਨਿਧਾਨ । ਖਲ ਦਲਨ ਖੰਡ ਜਾਕੀ ਸੁ ਬਾਨਿ ।
ਕੁਲ ਕਲਸ ਦੀਪ ਜਨ ਦਿਪਤ[18] ਥੰਭ । ਜਿਹ ਹਤਯੋ ਸਗਲ ਰਿਪ ਜਗਤ ਦੰਭ । 114 ।
ਬਾਈ ਮਰਾਵ[19] ਜਿਹ ਕਰ ਸੁ ਚੂਰ । ਪੈਦੇ ਸੁ ਆਦਿ ਮਲੇਛ ਭੂਰ ।
ਦ੍ਵੈ[20] ਖੜਗ ਪਾਇ ਗਾਤ੍ਰੈ ਸੁ ਜੌਨ। ਅਰਿ ਤਰਸੁ[21] ਚੀਰ ਗਜ ਜਿਯੋਂ ਸੁ ਤੌਨ । 115 ।
ਅਰਕੀ[22] ਸੁ ਊਪਰ ਛਤੀਆ ਨਿਧਾਨ[23] । ਜਿਹ ਰਚਿਓ ਤਖਤ ਬੁੰਗਾ ਸੁਭਾਨ ।
ਅਸ ਗੁਰੂ ਦੇਵ ਛਠਵੇਂ ਦਿਆਲ । ਕਰਿ ਅਨਿਕ ਚੋਜ ਅਦੁਭੁਤ ਖਿਆਲੁ । 116 ।

---

1) ਗੁਰੂ ਜੀ ਲਈ 2) ਘਰ 3) ਰਾਤ 4) ਵੀਰ, ਭਰਾ 5) ਰਹਿਣ ਦੀ ਉੱਚੀ ਥਾਂ, ਚੌਬਾਰਾ ਆਦਿ 6) ਘੋੜਾ 7) ਬੋਲਦੇ ਹਨ 8) ਅਨੇਕ ਵਾਰ 9) ਸੋਨਾ 10) ਅਨੇਕ 11) ਕਭੀ, ਕਦੇ ਵੀ 12) ਨਸ਼ਾ ਕੀਤਾ ਹੋਇਆ ਹੋਵੇ 13) ਲਾਲ, ਸੁਰਖ 14) ਮਾਨੋ ਕਿਸੇ ਮਹਾਨ ਰਿਸ਼ੀ ਦਾ ਸੁਆਂਗ ਬਣਾਇਆ ਹੋਇਆ ਹੈ 15) ਨਾੜੀ, ਨਬਜ਼ 16) ਰੋਗ 17) ਪਿਤਾ 18) ਚਮਕਦਾ ਹੋਇਆ 19) ਉਮਰਾਓ, ਅਧਿਕਾਰੀ 20) ਦੋ 21) ਵੈਰੀ ਲਈ ਤ੍ਰਾਸ 22) ਘੋੜਾ 23) ਛਤ੍ਰਧਾਰੀ

ਜਿਹ ਬਾਦਸਾਹ ਕੇ ਅਧਿਕ ਬਾਜ[1]। ਲੀਨੇ ਮੰਗਾਇ ਜਿਹ ਕੋਪ ਸਾਜ[2]।
ਕਰਿ ਰਹਾ ਸਾਹ ਦੀਨੇ ਨ ਸੋਇ। ਫਿਰ ਚਢੀ ਸੈਨ ਤਿਨ ਕੋਪ ਹੋਇ। 117।
ਲਲਾ ਸੁ ਕੰਬਰ ਸੂਬੇ ਅਪਾਰ। ਸੇ ਖੰਡ ਖੰਡ ਕੀਨੇ ਹਜਾਰ।
ਔ ਅਨਿਕ ਚਰਿਤ੍ਰ ਕੀਨਹ ਦਯਾਰ। ਕਥ ਸਕਤ ਕੌਨ ਕਰ ਕ੍ਰਿਤ ਪਿਆਰ। 118।
ਅਸ ਕ੍ਰਿਪਾ ਸਿੰਧ ਸਾਹਿਬ ਅਵਤਾਰੁ। ਇਮ ਕਰਕੇ ਬਚਨ ਮੁਝ ਕੋ ਉਚਾਰ।
ਇਹ ਧਰਾ[3] ਭਾਰ ਸਭ ਹਰਗ ਦੂਰ। ਬਹਾਦੁਰ ਸੁ ਤੇਗ ਗੁਰਬਰ ਹਜੂਰ। 119।
ਇਹ ਕੇ ਜੁ ਧਾਮ ਨਿਜ ਹੋਗ ਪੂਤ। ਇਹ ਧਰਗ ਆਸ ਸੁਰਪੁਰ ਸਹੂਤ[4]।
ਗੋ ਧਰਾ ਵਿਪ੍ਰ[5] ਸਾਧੂ ਸੁ ਸੇਖ। ਤਿਹ ਚਰਨ ਆਸ ਕਰ ਹੈ ਬਿਸੇਖ। 120।
ਸੁਭ ਪੰਥ ਚਲਗ ਤਾਕੋ ਅਪਾਰ। ਵਹ ਕਰਗ ਦੂਰ ਧਰਨੀ[6] ਸੁ ਭਾਰ।
ਇਕ ਬਿਨ ਅਕਾਲ ਮਨ ਹੈ ਨ ਅਉਰ। ਦੀਨਾਨ ਬੰਧ[7] ਸਾਹਿਬ ਸੁ ਗਉਰ। 121।
ਇਹ ਭਾਂਤ ਬਦਨ ਮੁਝ ਕੋ ਅਪਾਰ। ਬਰਨੇ ਗੁਬਿੰਦ ਹਰਿ ਖੜਗ ਧਾਰ।
ਤਿਹ ਬਚਨ ਆਸ ਲਾਗੀ ਉਡੀਕ। ਕਬਿ ਦਿਖੋਂ ਸੂਖ ਸੁਤ ਅੰਸ ਨੀਕ[8]। 122।
ਜਬ ਯਾਹਿ ਅੰਸ ਨਿਰਖੋਂ ਸੁ ਨੈਨ। ਤਬ ਮੁਝ ਸਮਾਨ ਨਹੀ ਸੁਖ ਐਨ।
ਸੁਨਿਓ ਸੁ ਬਚਨ ਮਾਤਾ ਪਵਿਤ੍ਰ। ਗਯੋ ਸਮਹ ਬਾਤ ਮਨ ਮੈ ਬਚਿਤ੍ਰ। 123।

**ਚੌਪਈ :** ਯੋਂ ਮਾਤਾ ਤੇ ਆਗਯਾ ਪਾਈ। ਭੀਤਰ ਗਯੋ ਸਿਖ ਤਬ ਧਾਈ।
ਜਹਾਂ ਬਿਰਾਜਿਤ ਹੁਤੇ ਨਿਧਾਨਾ। ਅੰਚੁਤ[9] ਪੁਰਖ ਪ੍ਰਭੂ ਭਗਵਾਨਾ। 124।
ਪਗ ਪੰਕਜ[10] ਮੈ ਸੀਸ ਟਿਕਾਈ। ਧਰੀ ਭੇਟ ਆਗੇ ਤਿਨ ਸਾਈ।
ਜੋ ਨਿਜ ਅੰਨ ਠਵਰ[11] ਦੇ ਆਯੋ। ਔਰ ਨ ਜਾਦਾ[12] ਕਛੁਕ ਧਰਾਯੋ। 125।
ਪਰਿਕ੍ਰਮਾ ਆਛੇ ਤਿਨ ਲੀਨੀ। ਮਨ ਚਿਤ ਕੈ ਅਭਿਬੰਦਨ[13] ਕੀਨੀ।
ਹਾਥ ਜੋਰ ਅਸਥਿਤ ਹ੍ਵੈ ਗਯੋ। ਬਿਨ ਆਇਸ[14] ਬੈਸਤ ਨਹਿ ਭਯੋ। 126।
ਛੁਟੀ ਸਮਾਧਿ ਕਹਸ ਗੁਰ ਬੈਨ। ਹੈ ਭਾਈ ਸਿਖਾ ਮੁਖ ਚੈਨ।
ਤਵ ਦਰਸਨ ਪ੍ਰਭ ਜੂ ਬਰ ਪਾਇ। ਚਿੰਤਾ ਦੁਖ ਸੁ ਗਈ ਬਲਾਇ। 127।
ਪਾਂਚ ਅਸਰਫੀ ਅਗਰ ਨਿਹਾਰੀ। ਅਮੀ ਬਕਤ੍ਰ[15] ਤੇ ਪ੍ਰਭ ਸੁ ਉਚਾਰੀ।
ਕੈਸੇ ਹੈਂ ਯਹ ਮੁਹਰ ਸੁ ਪਾਂਚ। ਅਜਮਤ[16] ਮਾਂਗਤ ਮੁਝ ਪੈ ਸਾਚੁ। 128।

**ਦੋਹਰਾ :** ਤਵਨ ਸਮੈ ਅਸ ਗਤ ਹੁਤੋ ਤਨ ਮਨ ਅਰਪਤ ਪ੍ਰਾਨ।
ਅਬ ਕਾਰਜ ਪੂਰਨ ਭਯੋ ਅਜਮਤ ਮਾਂਗਤ ਆਨ। 129।
ਮੁਹਰ ਪਾਂਚ ਸੋ ਪਾਂਚ ਜੋ ਮਨਤ ਹਮਾਰੀ ਦੇਹੁ।
ਜੋ ਕਛੁ ਘਨੀ ਜੁ ਲੋਰ ਹੈ ਹਮਨੀ ਕਰ ਫਿਰਿ ਲੇਹੁ। 130।

---

1) ਘੜੇ 2) ਕਰੋਧ ਵਿਚ ਆਕੇ 3) ਧਰਤੀ ਦਾ 4) ਦੇਵ-ਪੁਰੀ ਵਾਲੇ ਵੀ ਉਸ ਦੀ ਆਸ ਕਰਨਗੇ 5) ਗਊ, ਧਰਤੀ ਅਤੇ ਬ੍ਰਾਹਮਣ 6) ਧਰਤੀ 7) ਦੀਨਾ-ਬੰਧੂ, ਗਰੀਬਾਂ ਦਾ ਭਰਾ 8) ਪੁੱਤਰ ਦੀ ਸੁੰਦਰ (ਸ੍ਰੇਸ਼ਠ) ਅਬ (ਔਲਾਦ) 9) ਦ੍ਰਿੜ੍ਹ, ਸਥਿਰ 10) ਚਰਨ ਕਮਲਾਂ ਵਿਚ 11) ਹੋਰਨਾਂ ਥਾਵਾਂ ਤੇ 12) ਜ਼ਿਆਦਾ, ਅਧਿਕ 13) ਬੰਦਨਾ ਕੀਤ 14 )ਆਗਿਆ 15) ਮੁਖ ਤੋਂ ਅੰਮ੍ਰਿਤ ਬਚਨ 16) ਕਰਾਮਾਤ, ਚਮਤਕਾਰ

**ਚੌਪਈ :** ਅਵਰ ਗੁਪਤ ਕਥ ਅਨਿਕ ਪ੍ਰਕਾਰਾ । ਕ੍ਰਿਪਾ ਸਿੰਧ[1] ਮੁਖ ਮਾਂਹਿ ਉਚਾਰਾ ।
ਸੁਨਤ ਬਚਨ ਸਿਖ ਗਦ ਗਦ ਭਯੋ । ਭਰਮ ਨਿਵਾਰ ਸੁਧ ਹ੍ਵੈ ਗਯੋ । 131 ।
ਸਰਫੀ[2] ਕਾਢ ਅਗ੍ਰ ਗੁਰ ਧਰੀ । ਭਾਂਤਿ ਭਾਂਤਿ ਬਿਨਤੀ ਪੁਨ ਕਰੀ ।
ਧਨ੍ਯ ਧਨ੍ਯ ਸਤਿਗੁਰ ਕਰਤਾਰਾ । ਸਗਲ ਘਟਾ ਕੀ ਜਾਨਨ ਹਾਰਾ । 132 ।
ਕਰੁਣਾ ਸਿੰਧ ਜਗਤ ਗੁਰ ਸਵਾਮੀ । ਕਮਲ ਨੈਨ ਅੰਤਰ ਕੇ ਜਾਮੀ[3] ।
ਭੂਤ ਭਵਿਖ ਭਵਾਨ[4] ਮੰਝਾਰੀ । ਸਕਲ ਕਲਾ ਤੁਹਿ ਦ੍ਰਿਸਟ ਅਗਾਰੀ[5] । 133 ।
ਤੁਹ ਨਿਜ ਛਪੈ ਦੀਨ ਕੇ ਦਯਾਲਾ । ਕਿਹ ਬਿਧਿ ਜਗ ਮੈ ਹੋਗ ਉਜਾਲਾ ।
ਸੂਰਜ ਸਸੀ[6] ਸਿੰਧ ਜਲ ਪਾਈ । ਘਟ ਭੀਤਰ ਕੋ ਧਰਹਿ ਲੁਕਾਈ । 134 ।
ਕੋਟ ਜਗਤ ਵਹ ਛਪੈ ਨ ਗਨੀਐ । ਪ੍ਰਗਟ ਹੋਇ ਜੋਹ ਤਹ ਮੁਖ ਭਨੀਐ ।
ਯੋਂ ਕਹ ਕੇ ਸਿਖ ਭੇਟ ਚਢਾਈ । ਬਾਹਰ ਆਯੋ ਵਹ ਤਬ ਧਾਈ । 135 ।
ਚਢ ਉਚੇ ਨਿਜ ਮਹਲ ਨਿਧਾਨਾ[7] । ਅਧਿਕ ਬੋਲ ਇਹ ਬਚਨ ਬਖਾਨਾ ।
ਲਾਧਾ ਗੁਰੂ ਸੰਗਤਿ ਜੀ ਟੋਰੀ[8] । ਜਿਨ ਕਉ ਭਰਮੋ ਅਨ ਜਾ ਹੋਰੀ । 136 ।
ਯੋ ਸੁਨ ਕਰ ਸੰਗਤ ਸਭ ਆਈ । ਜਨੁਕ ਛੀਰ ਨਿਧ ਲਹਰ ਸੁ ਆਈ ।
ਭਲੋ ਕੁਲਾਹਲ[9] ਮੇਲਾ ਭਾਰੀ । ਆਵਤ ਉਮੰਡ ਸੰਗਤਾਂ ਸਾਰੀ । 137 ।
ਆਦਿ ਗੁਰੂ[10] ਬੈਠਤ ਜਿਨ ਜਾਨਹੁ । ਤਿਯੋਂ ਸਤਿ ਗੁਰੂ ਦੇ ਦਰਸ ਪਛਾਨਹੁ ।
ਸਿਖ ਸਖਾ ਆਵਤ ਧਰ ਮਨ ਮੈ । ਨਿਜ ਮਨਸਾ ਕਰ ਪੂਰਤ ਖਿਨ ਮੈ । 138 ।
ਕਲਪ ਤਰੋਵਰ ਏਕ ਬਖਾਨੈ । ਪਾਰਸ ਕੋ ਕਰ ਅਵਰ ਪ੍ਰਮਾਨੈ ।
ਇਹ ਬਿਧਿ ਅਧਿਕ ਲਛ[11] ਜਬ ਚਢੀ । ਦੁਸਨਿ[12] ਨਿਰਖ ਕਾਂਪਨੀ ਬਢੀ । 139 ।
ਧੀਰ ਮਲ ਸੋਢੀ ਸਿਰਦਾਰਾ । ਮਨ ਮੈ ਜਰ੍ਯੋ ਸੁ ਅਨਿਕ[13] ਪ੍ਰਕਾਰਾ ।
ਅਪਨੈ ਪਰਕੈ ਲੋਗ ਮਿਲਾਈ । ਕਰ੍ਯ ਜੋਰ ਤਿਨ ਅਧਿਕ ਬਨਾਈ । 140 ।

**ਝੂਲਨਾ :** ਆਨ ਹਜੂਰ ਵਹੁ ਲਰਿਯੋ ਬਹੁ ਭ੍ਰਾਤਿ ਸੋ, ਦਰਬ ਜੋ ਸਰਬ ਸੋ ਲਿਯੋ ਉਠਾਈ ।
ਸਸਤ੍ਰ ਬੰਦੂਕ ਪੁਨ ਕਮਰ ਸੋ ਬਾਂਧਿ ਕੇ, ਗਹੀ ਤਰਵਾਰ ਕਰ ਮੈ ਬਜਾਈ ।
ਮੋਰ ਭਤੀਜ ਕੀ ਸਹੀ ਇਹ ਥਾਨ, ਕਾ ਗੁਰੂ ਹੋ ਆਪ ਹੀ ਸੁਨੋ ਭਾਈ ।
ਐਸ ਹੰਕਾਰ ਕੈ ਗਯੋ ਜਬ ਧਾਮ ਕੋ, ਜੈਸ ਤਿਨ ਕਰੀ ਤਤ ਛਿਨ ਸੁ ਪਾਈ । 141 ।
ਸਰਬ ਹੀ ਸੰਗਤਾਂ ਜਿਤੀ ਉ ਥਾਨ ਹੀ, ਸਗਲ ਕੋ ਚਿਤ ਗੁਰੂ ਯੋਂ ਫਿਰਾਈ ।
ਕਰੀ ਅਰਦਾਸ ਤਿਨ ਲਰੋ ਮਲ ਧੀਰ[14] ਸੋਂ, ਕਰੀ ਵਾਧੀਕ ਇਨ ਸੁਨੋ ਭਾਈ ।
ਸੰਤ ਅਨੰਦ ਵੈ ਪੂਰਨ ਪੁਰਖ ਹੈ ਕਰਿਯੋ, ਇਨ ਜੋਰ ਨਿਜ ਹਕ ਦਿਖਾਈ ।
ਐਸ ਬੀਚਾਰ ਕੈ ਚਢੀ ਸਬ ਸੰਗਤਾਂ, ਲੀਯੋ ਤਿਹ ਲੂਟ ਤੇ ਫਤੇ ਪਾਈ । 142 ।

1) ਗੁਰੂ ਤੇਗ ਬਹਾਦਰ ਲਈ 2) ਅਸ਼ਰਫੀ 3) ਅੰਦਰ ਦੀ ਜਾਣਨ ਵਾਲੇ
4) ਵਰਤਮਾਨ ਕਾਲ 5) ਨਜ਼ਰਾਂ ਸਾਹਮਣੇ 6) ਚੰਦ੍ਰਮਾ 7) ਗੁਰੂ ਸਾਹਿਬ ਦੇ
8) ਟੋਲ ਕੇ, ਢੂੰਡ ਕੇ 9) ਸ਼ੋਰ ਮਚ ਗਿਆ 10) ਪਹਿਲੇ ਗੁਰੂ, ਗੁਰੂ ਨਾਨਕ ਦੇਵ ਜੀ
11) ਲੱਛਮੀ, ਧਨ 12) ਦੂਜਿਆ ਨੂੰ, ਜਾਂ ਦੋਖੀਆਂ ਨੂੰ 13) ਅਨੇਕ 14) ਧੀਰਮਲ

ਭਯੋ ਤਿਹ ਸੋਰ ਆਨੇਕ ਬਿਧ ਜਾਨੀਐ, ਸੁਨੀ ਗੁਰਦੇਵ ਜੂ ਖਬਰ ਸਾਰੀ ।
ਬੋਲਕੈ ਸੰਗਤੀ ਸਿਖ ਸਿਰਦਾਰ ਕੋ, ਕ੍ਰਿਪਾ ਕੇ ਸਿੰਧ ਤਬ ਯੋ ਉਚਾਰੀ ।
ਕਰੀ ਤੁਮ ਜਲਦ[1] ਯਹ ਕਵਨ ਕੇ ਹੁਕਮ ਸੋ, ਨਹੀ ਮੁਹ ਕਹੀ ਲੂਟਹੁ ਸੁ ਧਾਰੀ ।
ਸਿਖ ਪੁਨ ਸਾਹਿਬਜਾਦੇ[2] ਜੋ ਮਰਤ ਕੋ, ਚਢਤ ਕਾਲੰਕ ਇਹ ਸੀਸ ਭਾਰੀ । 143 ।
ਨਹੀ ਮਹਾਰਾਜ ਜੂ ਕਹੀ ਨਿਜ ਬਕਤ੍ਰ[3] ਤੇ, ਲੂਟ ਤੁਮ ਤੇਹੁ ਮਲ ਧੀਰ ਡੇਰਾ ।
ਆਪ ਕੇ ਸਾਥ ਵਾਧੀਕ ਜੋ ਉਨ ਕਰੀ, ਨਿਰਖ ਕਰ ਸਕੇ ਨਾ ਹਮ ਸੁ ਜੇਰਾ[4] ।
ਚੜਤ ਕੀ ਬਿਤ[5] ਅਮਿਤ ਵਹ ਲੈ ਗਯੋ, ਸਸਤ੍ਰ ਦਿਖਾਇ ਕੀਓ ਬਲ ਘਨੇਰਾ ।
ਜਰੀ ਨਹੀ ਗਈ ਵਹ ਬਾਤ ਹਮ ਸਬੂ ਪੈ, ਹੈ ਗਯੋ ਹਮਲ[6] ਅਕਾਲ ਕੇਰਾ । 144 ।
ਕਹਾ ਪੁਨ ਭਯੋ ਜਉ ਲੈ ਗਯੋ ਚੜਤ ਵਹ, ਨਹੀ ਕੁਛ ਚਿੰਤ ਹਮ ਕੋ ਸੁ ਰਾਈ[7] ।
ਦਰਬ ਕੇ ਕਾਜ ਕਛੁ ਗੁਰੂ ਮਹਾਰਾਜ ਨੇ, ਨਹੀ ਇਹ ਬੈਠ ਦੁਕਾਨ ਪਾਈ ।
ਰਿਧ ਜੋ ਸਿਧ ਪੁਨ ਉਸਤਤੀ ਨਿੰਦਕਾ, ਸੰਤ ਕੋ ਏਕ ਸਮ ਹੈ ਜਤਾਈ[8] ।
ਕਨਿਕ[9] ਜੋ ਮਨਿਕ ਪੁਨ ਲੋਸੰਟ[10] ਜਾਨੀਐ, ਸੁਧਾ ਤੇ[11] ਜਹਿਰ ਸਭ ਏਕ ਜਾਈ । 145 ।
ਇਸੀ ਹਮ ਕਾਜ ਕੋ ਛਪੈ ਨਿਜ ਰਹਤ ਏ ਪ੍ਰਗਟ ਮੈ ਹੋਤ ਹੈ ਕਸਟ ਭਾਰੀ ।
ਕਿਸੀ ਕਉ ਮਾਰਨਾ ਕਿਸੀ ਕਉ ਤਾਰਨਾ[12], ਇਸੀ ਮੇਂ ਨਿਰਖੀਐ ਸ੍ਰਿਸਟਿ ਸਾਰੀ ।
ਸੰਤ ਅਨੰਤ ਮਨ ਦੁਹਾ ਤੇ ਪਾਕ[13] ਹੈ, ਨਹੀ ਕਛੁ ਕਿਸੀ ਕੇ ਦੁਖ ਮਝਾਰੀ ।
ਬਿਬਿਧ ਉਪਦੇਸ ਕਰ ਪ੍ਰਭੂ ਸਭ ਸੰਗਤਾ, ਕਰੀ ਨਿਜ ਕੂਚ ਕੀ ਯੋਂ ਤਿਯਾਰੀ । 146 ।
ਧੀਰ ਕੇ ਮਲ ਕਾ ਗਯੋ ਜੋ ਲੂਟ ਮੈਂ, ਦਯੋ ਗੁਰਦੇਵ ਜੋ ਸਭ ਫਿਰਾਈ ।
ਦੁਖਤ ਸਰੀਕ ਤਾ ਬੈਠ ਮੈ ਜਾਨਿਕੈ, ਚਢੇ ਹੈ ਆਪ ਮਨਿ ਅਨੰਦ ਪਾਈ ।
ਨਦੀ ਕੇ ਤੀਰ ਜਬ ਆਨ ਠਾਢੇ ਭਏ, ਤਬੈ ਸਿਖ ਏਕਨੈ ਯੋ ਸੁਨਾਈ ।
ਗ੍ਰੰਥ ਜੋ ਆਦਿ ਵਾਹੀਰ ਮੋ ਆਵਤੋ, ਨਹੀ ਵਹ ਮੋੜ ਕਰ ਦਯੋ ਜਾਈ । 147 ।
ਕਹੀ ਗੁਰਦੇਵ ਜੀ ਦੇਹੁ ਤੁਮ ਜਾਇ ਕਰ, ਨਹੀ ਕਛੁ ਗਯੋ ਤਿਹ ਤ੍ਰਾਸ ਪਾਈ ।
ਹੁਕਮ ਗੁਰ ਦੇਵ ਕਾ ਭਯੋ ਇਮ ਜਾਨੀਯੈ, ਨਦੀ ਬਿਪਾਸ ਮੈ ਦਯੋ ਡੁਬਾਈ ।
ਸੌਪ ਕਰ ਗੰਗ ਕੋ ਪਾਰ ਸਾਹਿਬ ਭਏ, ਪਾਛੇ ਤੇ ਤਾਸ ਕੋ ਲਿਖ ਪਠਾਈ ।
ਸ੍ਰੀ ਬਿਪਾਸ ਮੈ ਗ੍ਰੰਥ ਧੀਰ ਮਲ ਜੀ, ਧਰੀ ਅਮਾਨ[14] ਹਮ ਲੇਹੁ ਜਾਈ । 148 ।
ਪੰਦ੍ਰਸਵੈ ਦਿਵਸ ਤਬ ਆਨ ਮਲ ਧੀਰ ਨੇ ਮਹਾਂ ਜੋ ਜਾਲ ਜਲ ਮੈ ਡਰਾਏ[15] ।
ਕਾਢ ਕੇ ਗ੍ਰੰਥ ਜੀ ਨੀਰ ਕੇ ਮਿਆਨ[16] ਤੇ, ਲਯੋ ਜਬ ਮਲ ਜੀ ਸੁਖ ਪਾਏ ।
ਏਕ ਤਹ ਨੀਰ ਕੀ ਬੂੰਦ ਪਰਸੀ ਨਹੀ, ਨਿਰਖ ਦੀਦਾਰ ਐਸੇ ਅਲਾਏ ।
ਛੀਰ ਜਯੋਂ ਨਾਥ ਕੇ ਸਰਬ ਜਸੁ ਛਾਇਯੋ, ਧੰਨ੍ਯ ਹੀ ਸਬਹੂੰ ਸੁਨਾਏ । 149 ।

---

1) ਜਲਦਬਾਜ਼ੀ, ਸ਼ੀਘਰਤਾ 2) ਗੁਰੂ ਵੰਸ਼ਜ, ਗੁਰੂ ਸੰਤਾਨ 3) ਮੁਖ
4) ਜ਼ਰਾ, ਜਾਂ ਸਹਿਨ ਕਰਨ ਦਾ ਜਿਗਰਾ ਨਹੀਂ ਸੀ 5) ਵਿੱਤ, ਧਨ-ਦੌਲਤ
6) ਹਮਲਾ, ਧਾਵਾ, ਆਕ੍ਰਮਣ 7) ਰਾਈ ਮਾਤਰ 8) ਜਿਤਨੀ ਵੀ ਹੈ
9) ਸੋਨਾ 10) ਲੋਹੇ ਦੀ ਮੈਲ 11) ਅੰਮ੍ਰਿਤ 12) ਤਾੜਨਾ, ਧਮਕਾਣਾ 13) ਪਵਿਤਰ
14) ਅਮਾਨਤ 15) ਪਵਾਏ, ਡਲਵਾਏ 16) ਦਰਮਿਆਨ ਵਿਚੋਂ

**ਭੁਜੰਗ ਪ੍ਰਯਾਤ ;**

ਜਹਾ ਦੇਸ ਦੁਆਬੇ ਪਰੇ ਡੇਰ[1] ਆਈ । ਮਿਲੇ ਦੇਸ ਏਸੰ[2] ਬਡੀ ਭੇਟ ਲਿਯਾਈ ।
ਕ੍ਰਿਪਾ ਸਿੰਧ ਤੀਰੰ ਹਜੂਰੰ ਬਖਾਨੈ । ਬਸੋ ਨਾਥ ਈਹਾ[3] ਨਿਜੰ ਧਾਮ ਜਾਨੈ । 150 ।
ਤਿਨੈ ਸੁਧ ਬੁਧੰ ਪ੍ਰਭੂ ਯੋ ਦ੍ਰਿੜਾਵੈ । ਜਪੱ ਸਤ ਨਾਮੰ ਕੁਕਰਮੰ ਤਜਾਵੈ[4] ।
ਕਰੋ ਸੰਤ ਸੇਵੰ ਸੁ ਭੇਵੰ[5] ਲਹੀਜੈ । ਕ੍ਰਿਪਾ ਸਿੰਧ ਜੂ ਕੇ ਪਗੰ ਚਿਤ ਦੀਜੈ । 151 ।
ਬਡੇ ਭਾਗ ਆਛੈ ਪੁਰੰ ਕੇ ਸੁ ਹੋਈ । ਪਰੈ ਨਾਥ ਡੇਰਾ ਵਹੈ ਜਾਇ ਜੋਈ ।
ਕਰੇ ਕੂਚ ਕੂਚੰ ਸਿਤਾਬੰ[6] ਸਿਧਾਯੇ । ਤਬੈ ਮਧ ਦੂਣੰ[7] ਬਸੈ ਸੁਖ ਪਾਯੋ । 152 ।

**ਦੋਹਰਾ :** ਬਡੀ ਦੇਹ ਲਖ ਮਾਤ ਕੀ ਯੌ ਪ੍ਰਭ ਕੀਓ ਬਿਚਾਰ ।
ਕੀਰਤ ਪੁਰ ਬੈਠਾਇ ਕਰ ਤੀਰਥ ਕਰੈਂ ਅਗਾਰ । 153 ।

**ਚੌਪਈ :** ਕੀਰਤ ਪੁਰ ਸਤਿਗੁਰ ਜਬ ਆਯੋ । ਇਤ ਉਤੇ ਮਿਲੇ ਸਰਬ ਸੁਖ ਪਾਯੋ ।
ਪੈ ਸਤਿਗੁਰ ਇਮ ਬਾਤ ਚਲਾਈ । ਤੀਰਥ ਕਰਨ ਜਾਤ ਹਮ ਮਾਈ । 154 ।

**ਭੁਜੰਗ ਪ੍ਰਯਾਤ :**

ਇਕ ਰਾਤ ਸੋਏ ਪ੍ਰਭੂ ਯੌ ਬਿਚਾਰੀ । ਬੁਰੇ ਹੈ ਸਰੀਕਾ[8] ਮਧੰ ਏਸ ਸਾਰੀ ।
ਕਹੈ ਜੋ ਹਜੂਰੰ ਮਹਾਂਵਾਕ ਆਹੀ । ਕਰੋਂ ਪੂਰ ਸੋਊ ਰਚੌ ਗਾਵ[9] ਤਾਹੀ । 155 ।

**ਦੋਹਰਾ :** ਏਕ ਸਮੈ ਗੁਰ ਦੇਵ ਜੋ ਹਰਿ ਗੋਬਿੰਦ ਨਿਧਾਨ ।
ਸ੍ਰੀ ਮਾਤਾ ਗ੍ਰਿਹ ਨਾਨਕੀ ਜਬਹੀ ਕੀਯੋ ਪਯਾਨ[10] । 156 ।
ਤਬ ਮਾਤਾ ਨਿਜ ਦੁਖ ਕਹਾ ਅਧਿਕ ਸਵਿਤਿ[11] ਜੀਅ ਜਾਨਿ ।
ਕੀਯੋ ਸਮੋਧ[12] ਦਯਾਲ ਤਬ ਇਹ ਬਿਧਿ ਬਚਨ ਬਖਾਨ । 157 ।
ਉਨ ਸਭ ਹੂ ਤੇ ਅਧਿਕ ਬਡ ਤੁਮਰੋ ਹੋਗੁ ਪ੍ਰਤਾਪ ।
ਸੰਗਤ ਕੀ ਸੇਵਾ ਕਰੋ ਨਗਰ ਬਸਾਵਹੁ ਆਪ । 158 ।
ਰਿਧ ਸਿਧ ਬਡ ਲਛਮੀ ਬਡ ਜੋਧਾ ਅਵਤਾਰ ।
ਤੁਮਰੇ ਗ੍ਰਿਹ ਮਹਿ ਹੋਹਿਗੇ ਜਗਤ ਪੂਜ ਕਰਤਾਰ । 159 ।
ਉਨ ਬਾਕਨ ਪਰਮਾਨ[13] ਕਰ ਮਾਤਾ ਆਇਸ[14] ਪਾਇ ।
ਆਨ ਬਸਾਯੋ ਚਕ ਤਬ ਆਨੰਦ ਪੁਰ ਕੀ ਜਾਇ । 160 ।

**ਚੌਪਈ :** ਜਰਖਰੀਦ ਜਾਗਾ ਲੈ ਆਨਾ । ਨਗਰ ਰਚਿਓ ਆਛੋ ਸੁਖਦਾਨਾ ।
ਮਾਤਾ ਜੀ ਕੇ ਇਸ ਮਨਿਧਾਨ । ਸਬ ਕਾਰਜ ਕੀਨੇ ਨਿਜ ਜਾਨ । 161 ।

**ਸਵੈਯਾ :** ਅਛਤ[15] ਧੂਪ ਲਗੀ ਪੁਨ ਤੇਲਹ ਅਮ੍ਰਿਤ ਭੋਜ ਕੜਾਹੁ ਕਰਾਈ ।
ਸੁਧ ਨਿਛਤ੍ਰ ਪਵਿਤ੍ਰ ਨਿਹਾਰਿ ਕੈ ਗਾਡੋ ਹੈ ਥੰਭ ਤਬੈ ਇਹ ਜਾਈ ।

---

1) ਡੇਰੇ 2) ਦੇਸ਼ਾਂ ਦੇ ਸਰਦਾਰ ਜਾਂ ਮੁਖੀਏ 3) ਇਥੇ 4) ਤਿਆਗ ਦੇਵੇ
5) ਵਾਸਤਵਿਕ ਭੇਦ ਨੂੰ ਪ੍ਰਾਪਤ ਕਰ ਲਵੇ 6) ਜਲਦੀ 7) ਵਾਦੀ ਵਿਚ
8) ਸ਼ਰੀਕਾ, ਭਾਈਚਾਰਾ 9) ਪਿੰਡ 10) ਪ੍ਰਸਥਾਨ, ਰਵਾਨਗੀ
11) ਸੌਂਕਣ 12) ਗਿਆਨ ਦੇ ਕੇ ਸਮਾਧਾਨ ਕੀਤਾ 13) ਪ੍ਰਮਾਣ ਸਮਝਕੇ
14) ਆਗਿਆ 15) ਚਾਵਲ

ਆਛੇ ਸੁਧਾਮ ਆਰਾਮ[1] ਬਨਾਇਕੈ, ਨਾਨਕੀ ਮਾਤ ਤਹਾ ਸੁ ਬੁਲਾਈ ।
ਅਨੰਦ ਭਯੋ ਦੁਖੁ ਦੂਰ ਮਿਟੇ ਤਬ ਬਾਜਤ ਸ੍ਰੀ ਗੁਰ ਦੁਆਰ ਬਧਾਈ । 162 ।
ਰੈਨ ਪਰੀ ਜਬ ਹੀ ਕਰੁਨਾਨਿਧ ਏਕ ਦਿਨਾ ਗ੍ਰਿਹ ਮੈ ਜਦ ਸੋਏ ।
ਕੈ ਬਦਬੰਧਿ ਸੁ ਪੌਣ ਹਲਿਓ ਧਰ ਪਾਵਨ ਕੇ ਖਰਕਾ ਜਨ ਹੋਏ ।
ਆਨਨ[2] ਬਸਤ੍ਰ ਉਤਾਰਿ ਦੀਯਾ ਨਿਧਿ ਨੈਨ ਪਸਾਰਿ ਲਖੇ ਜਬ ਦੋਏ ।
ਦੈਤ ਲਖਿਓ ਬਿਕਰਾਲ[3] ਬਡੋ ਬਰ ਜੁਗੰ ਜਮ ਬਾਹਨ ਸੀਂਗ ਧਰੋਏ । 163 ।
ਸੀਂਗ ਬਡੇ ਬਿਕਰਾਲ ਬਨੇ ਜੁਗ[4] ਕੇਸ ਭਯਾਨਕ ਹੈ ਸਿਰ ਜਾਨੀ ।
ਰੋਮ ਫੁਲਾਇ ਬਡੋ ਮੁਖੁ ਬਾਇ[5] ਦਈ ਕਿਲਕਾਰ[6] ਮਨੋ ਘਨਸਾਨੀ[7] ।
ਪਬ ਕਾਲਿੰਦ[8] ਕੈ ਬਿੰਧ[9] ਬਿਰਾਜਤ ਨੀਰਦ[10] ਕੈ ਜਲਰਾਸ ਪਛਾਨੀ ।
ਯੋ ਤਿਹ ਰੂਪ ਬਿਲੋਕ ਕ੍ਰਿਪਾ ਨਿਧਿ ਬੋਲ ਕਹਾ ਤੁਮ ਕੌਨ ਨਿਦਾਨੀ । 164 ।

**ਚੌਪਈ :** ਮਾਖੋ ਅਪਨੋ ਨਾਮ ਬਤਾਯੋ । ਇਹ ਮੇਰੀ ਜਾਗਾ ਮੁਖ ਗਾਯੋ ।
ਤੁਮ ਮੇਰੇ ਕਢਨੇ ਕੇ ਕਾਜਾ । ਗਾਡਿਓ ਥੰਭ ਗਰੀਬਨਿਵਾਜਾ । 165 ।
ਦੇਸ ਕਲੂਰ ਦੂਨ ਯਹਿ ਸਾਰੀ । ਇਹ ਕਰ ਛੱਡੀ ਮੁਹ ਸੁ ਉਜਾਰੀ ।
ਸੁਕਾ ਹਰਾ ਅੰਨ ਯਾ ਹੈ ਜੋਈ । ਸਭ ਕੀ ਰਸ ਮਮ ਖੈਂਚਤ ਸੋਈ । 166 ।
ਇਕ ਦੇਵੀ ਕਾ ਡਰੁ ਉਰ ਮੁਝੇ । ਅਵਰੁ ਨ ਕੋਈ ਤੁਮ ਬਿਨ ਸੁਝੈ ।
ਇਹ ਪੀਪਰ[11] ਪਰ ਮੇਰੇ ਥਾਨਾ । ਨਿਸਦਿਨ[12] ਕਰੌਂ ਇਤੇ ਗੁਜਰਾਨਾ । 167 ।
ਔਰ ਬਚਨ ਦਾਨਵ ਬਿਕਰਾਲ । ਅਨਗਨ[13] ਕਰੇ ਕ੍ਰਿਪਾ ਨਿਧਿ ਨਾਲ ।
ਅਵਰੁ ਜੁ ਹੈ ਡਰ ਤਜੇ ਪਰਾਨਾ । ਸਤਿ ਗੁਰ ਬਿਗਸੇ ਨਿਰਖਤ ਜਾਨਾ । 168 ।
ਤਬ ਲਗ ਤਾਕੀ ਤ੍ਰਿਯ ਸੁਤ ਸੰਗਾ । ਆਈ ਬਿਕਲ ਕਰੋ ਤਨ ਰੰਗਾ ।
ਨਰਦ[14] ਰੁ ਹਾਡ ਮੁੰਡ ਕਰ ਧਾਰੀ । ਲਗੀ ਡਰਾਵਨ ਕਰਿ ਕਿਲਕਾਰੀ । 169 ।

**ਦੋਹਰਾ** ਯੌਂ ਲਖ ਕਰ ਮਹਾਰਾਜ ਜੁ ਧਨੁਖ ਬਾਨ ਕਠ ਧਾਰ ।
ਕੈ ਮਾਰਤ ਹੋ ਭਾਲ[15] ਤੁਹਿ ਕੈ ਇਹ ਰੂਪ ਨਿਵਾਰ[16] । 170 ।
ਸੁਨਤ ਬਾਤ ਕੰਪਿਤ ਭਯੋ ਧੁਕ ਧੁਕ ਛਾਤੀ ਕੀਨ ।
ਮੈ ਸਰਨਾਗਤਿ ਰਾਵਰੇ[17] ਮੁਝੈ ਨ ਹਨੋ ਪ੍ਰਬੀਨ । 171 ।

**ਚੌਪਈ :** ਪੁਨਿ ਤਿਨ ਬਚਨ ਦੀਨ ਬਿਧਿ ਰਰਾ[18] । ਮੈ ਸਰਨਾਗਤ ਤੁਮਰੇ ਪਰਾ ।
ਜਿਯੋ ਜਾਨੋ ਮੁਝ ਕੋ ਦਿਯੋ ਜਾਗਾ[19] । ਨਿਸਦਿਨ ਰਹੌਂ ਚਰਨ ਸੰਗ ਲਾਗਾ । 172 ।
ਐਹੋ ਤੁਮਰੇ ਗ੍ਰਿਹ ਨਾ ਕਾਮਾ । ਸੁਨਿ ਹੈ ਬਤੀਆ ਮੁਹਿ ਬਲਧਾਮਾ ।

---

1) ਬਾਗ ਬਗੀਚੀ 2) ਮੁਖ 3) ਭਿਆਨਕ 4) ਦੋ 5) ਖੋਲ੍ਹ ਕੇ, ਅੱਡ ਕੇ
6) ਚੀਖ ਮਾਰੀ 7) ਬਦਲ ਦੀ ਗੜਕ ਵਾਂਗ 8) ਕਾਲਿੰਦ ਪਰਬਤ
9) ਵਿੰਦਿਆਚਲ 10) ਬਦਲ 11) ਪਿਪਲ ਦਾ ਬ੍ਰਿਛ 12) ਰਾਤ ਦਿਨ
13) ਅਣਬਣ 14) ਸ਼ੋਰ ਮਚਾਣਾ, ਗਜਣਾ 15) ਮੱਥੇ ਵਿਚ 16) ਖਤਮ ਕਰ
17) ਤੁਹਾਡੀ 18) ਬੋਲਿਆ 19) ਸਥਾਨ

ਬਰਖ ਸਾਤ ਸੈ ਕੋ ਪਰਮਾਨ । ਇਹ ਜਾਗਾ ਕਰਤੋ ਗੁਜਰਾਨ । 173 ।
ਕੌਨ ਠੌਰ ਚਲਿ ਕੈ ਅਬ ਜਾਂਊ । ਅਨਿਕ ਬਾਤ ਸਿਰ ਦੂਖ ਸਹਾਂਊ ।
ਇਹ ਸਮ ਦੇਸ ਨ ਅਵਰ ਭਨੀਜੇ[1] । ਭੂਤ ਲੋਕ ਜਿਹ ਬਸਤ ਗਨੀਜੈ[2] । 174 ।
ਪਾਹਨ ਪ੍ਰਤਮਾ[3] ਪੂਜਤ ਲੋਗਾ । ਸਤਿਨਾਮੁ ਨਹੀ ਜਪਤ ਪ੍ਰਯੋਗਾ ।
ਇਨ ਮਹਿ ਹਮਰੀ ਹ੍ਵੈ ਗੁਜਰਾਨ । ਆਛੀ ਬੀਤਤ ਭਲੀ ਸਿਆਨ[4] । 175 ।
ਇਹ ਬਿਧ ਆਗੈ ਸੁਨਤ ਚਰਿਤ੍ਰ । ਗੁਰ ਕੇ ਗ੍ਰਿਹ ਸਮ[5] ਬੈਰੀ ਮਿਤ੍ਰ ।
ਹਮਰੇ ਅਬ ਕਾਢਨ ਕੇ ਕਾਜਾ । ਆਏ ਭਲੇ ਗਰੀਬ ਨਿਵਾਜਾ । 176 ।

**ਭੁਜੰਗ ਪ੍ਰਯਾਤ** :

ਸੁਨੇ ਬੈਨ ਵਾ ਕੇ ਪ੍ਰਭੂ ਦੀਨਤਾਈ । ਦਯਾ ਸਿੰਧ ਜੂ ਕੋ ਦਯਾ ਯੌਂ ਸੁ ਆਈ ।
ਕਹੇ ਬੈਨ ਆਛੇ ਸੁਨੋ ਦਾਨਵੇਸਾ[6] । ਕਿਧੋਂ ਦੇਹ ਤੋ ਕੋ ਅੰਨ ਵੇਸ ਦੇਸਾ[7] । 177 ।
ਜਹਾਂ ਸੰਤ ਸੇਵੈਂ ਨਹੀ ਗਯਾਨ ਪੂਜਾ । ਜਪੈ ਔਰ ਕਾਹੂੰ ਹਰੰ ਤਯਾਗ ਦੂਜਾ ।
ਤਹਾ ਤੋਰ ਬਾਸੰ ਸਦਾ ਜਾ ਬਿਰਾਜੋ । ਨਹੀ ਭਾਵਨੀ[8] ਮੈ ਸੁ ਸੀਰੰਦ[9] ਗਾਜੰ । 178 ।
ਬਸੋ ਜਾਇ ਤਾਹੀ ਭੁਗੋ ਦੇਸ ਸਾਰਾ । ਇਹੈ ਬਾਤ ਆਛੀ ਕਰੋਗੇ ਕਨਾਰਾ ।
ਹੁਤੀ ਜਾਇ ਜਾਕੀ ਲਈ ਸਾਂਭ ਤੋਨੈ । ਇਹਾ ਨਾਜ ਨੇਕੰ ਹ੍ਵੈ ਈਖ ਪੌਨੈ । 179 ।
ਧਰਾ ਏ ਗੁਰੂ ਤੇ ਵਰੇ ਜਾਨ ਸਾਈ । ਇਤੇ ਦੂਤ ਦੋਖੀ ਟਿਕੈਗੋ ਨ ਰਾਈ ।
ਉਤੇ ਦਿਬ ਦੇਵੀ ਤਰੇ ਸਤਸੰਗਾ । ਮਧੰ ਜਾਨ ਤਾਕੇ ਲਗਿਯੋ ਨਾਥ ਬੰਗਾ । 180 ।
ਭਲੀ ਭਾਂਤਿ ਤੋ ਕਉ ਅਬੈ ਪਯਾਨ[10] ਕੀਜੈ । ਸੁਨੋ ਰੈਨ-ਚਾਰੀ[11] ਪਲੰ ਨਾ ਰਹੀਜੈ ।
ਅਨੰ ਦੇਸ ਸੂਨੰ ਪਯੋ ਹੈ ਅਪਾਰਾ । ਕਰੋ ਜਾਇ ਚੋਜੰ ਅਨੇਕੰ ਪ੍ਰਕਾਰਾ । 181 ।

**ਦੋਹਰਾ** : ਅਦਭੁਤ ਜਾਕੀ ਜਾਇ ਇਹ ਬਡ ਜੋਧਾ ਅਵਤਾਰ ।
ਨਾਤਰ[12] ਤੁਝ ਸੁ ਨਿਕਾਰ ਹੈ ਅਨਿਕ ਭਾਂਤਿ ਦੇ ਮਾਰ । 182 ।

**ਚੌਪਈ** : ਯੋਂ ਸੁਮ ਬਚਨ ਕਹੇ ਤਬ ਦਾਨੋ[13] । ਹਾਥ ਜੋਰ ਅਤਿ ਹੀ ਘਿਘਿਆਨੋ ।
ਕਛੁਕ ਜਾਇ ਮੁਝ ਦੇਹ ਦਿਯਾਲਾ । ਨਿਸ[14] ਦਿਨ ਰਹੋਂ ਪਰੋ ਦਰ ਨਾਲਾ । 183 ।
ਅਧਿਕ ਨਗਰ ਹੁਇ ਹੈ ਇਹ ਭਾਰੀ । ਸੁਰਤ ਵੰਤ ਗੰਭੀਰ ਅਪਾਰੀ ।
ਮੋ ਕਹ ਯਾਂਤੇ ਖੇਦ[15] ਨ ਕੀਜੈ । ਦਰਸਨ ਕਰੋਂ ਦੂਰ ਜਿਨ ਕੀਜੈ । 184 ।
ਨਗਰ ਮਧ ਤੁਮਰੋ ਅਸਥਾਨਾ । ਯਹ ਨਹ ਬਨਤ ਬਾਤ ਸੁਰ ਗਯਾਨਾ ।
ਅੰਨਯ ਬਾਤ ਹਮਹੂੰ ਮਥ ਲਈ । ਤੋਰੈ ਨਾਮ ਨਗਰ ਇਹ ਸਈ । 185 ।
ਸ੍ਰੀ ਸਤਿਗੁਰ ਇਹ ਭਾਂਤਿ ਉਚਾਰੀ । ਤੋਰੋ ਇਸਮ[16] ਰਹੈਗੋ ਭਾਰੀ ।
ਹਿੰਦੂ ਲੋਗ ਪਹਾਰ ਜੁ ਸਾਰਾ । ਕਰਹੈਂ ਮਾਖੋਵਾਲ ਉਚਾਰਾ । 186 ।

---

1) ਦਸਿਆ ਜਾਂਦਾ ਹੈ 2) ਗਿਣੇ ਜਾਂਦੇ ਹਨ, ਮੰਨੇ ਜਾਂਦੇ ਹਨ 3) ਪੱਥਰ ਦੀ ਮੂਰਤੀ 4) ਚੰਗੀ ਤਰ੍ਹਾਂ ਸੋਚ ਵਿਚਾਰ ਕੇ 5) ਸਮਾਨ ਹਨ 6) ਦਾਨਵਾਂ (ਰਾਖਸ਼ਾਂ) ਦੇ ਮੁਖੀਏ 7) ਹੋਰ ਦੇਸ ਅਤੇ ਭੇਸ 8) ਭਾਵਨਾ, ਸ਼ਰਧਾ 9) ਸਰਹਿੰਦ (ਨਗਰ) 10) ਪ੍ਰਸਥਾਨ ਕਰਨਾ, ਚਾਲੇ ਪਾਣਾ 11) ਰਾਖਸ਼ 12) ਨਹੀਂ ਤਾਂ 13) ਰਾਖਸ਼ ਨੇ 14) ਰਾਤ 15) ਉਖਾੜਨਾ 16) ਨਾਮ

ਜੋ ਕਹਿ ਕੈ ਸਾਹਿਬ ਕਰੁਣਾਲੈ[1] । ਰਾਛਸ ਦਜੋਂ ਦੁਰਬੁਧਿ ਨਿਕਾਲੈ ।
ਦੇਸ ਬਾਵਨੀ ਮੇ ਲੈ ਡਾਰਿਓ । ਮਾਘੇ ਚੇਤ ਸਨੇ ਪਰਵਾਰਿਓ[2] । 187 ।
**ਦੋਹਰਾ :** ਗੁਰੂ ਬੰਸ ਕਬਿ ਬੇਨਤੀ ਦੈਂਤ ਨਿਰਾਕਨ ਗਾਥ[3] ।
ਪ੍ਰਿਥਮ ਧਿਆਵ ਮੇ ਬਰਨਿਓ ਇਤੀ ਕਥਾ ਪਰਮਾਥ[4] । 188 ।
ਸਿਖ ਪਰੇਮੀ ਭਗਤ ਜੋ ਨਿਸ ਦਿਨ ਧਰਤ ਧਿਆਨ ।
ਤਿਨ ਕੇ ਤਾਰਨ ਕਾਜ ਕੋਂ ਸਤਿਗੁਰ ਕੀਓ ਪਯਾਨ[5] । 189 ।

**ਇਤਿ ਸ੍ਰੀ ਗੁਰਬਿਲਾਸ ਪ੍ਰਥਮੋ ਧਯਾਉ ਜੋਤੀ ਜੋਤਿ ਰਾਜ ਅਭਿਖੇਕ ਬਰਨਨੰ ਨਾਮ ਪ੍ਰਿਥਮ ਧਯਾਇ ਸਮਾਪਤ ਮਸਤੁ ਸੁਭ ਮਸਤੁ । ੧ ।**

---

1) ਕਰੁਣਾਲਯ, ਕਰੁਣਾ ਦੇ ਘਰ, ਕ੍ਰਿਪਾ-ਨਿਧਾਨ 2) ਪਰਿਵਾਰ ਸਹਿਤ 3) ਕਵਣੇ ਦੀ ਕਥਾ
4) ਪਰਮਾਰਥ 5) ਪ੍ਰਸਥਾਨ, ਜਾਣ ਦੀ ਕ੍ਰਿਆ

**ਰੁਆਾਵਲ** : ਸ੍ਰੀ ਨਾਨਕੀ ਨਿਜ ਮਾਤ ਕਉ ਇਹ ਠੌਰ ਡੇਰਾ ਲਵਾਇ ।
ਦੀਨਬੰਧ ਦਯਾਲ ਸਾਹਿਬ ਖਗ[1] ਬਹਾਦਰ ਰਾਇ ।
ਤਾਰਨੇ ਸੰਸਾਰ ਸਾਗਰ ਕੀਤਿ ਐਸ ਉਪਾਇ ।
ਨਾਮ ਲੈਕਰ ਤੀਰਥਨ ਕੋ ਚਲੇ ਪੂਰਬ[2] ਧਾਇ । 1 ।
ਗੰਗਾ ਜਮੁਨਾ ਸਰਸਵਤੀ ਨਦਿ ਮਹਾਂ ਸਾਗਰ ਜਾਨ ।
[3]ਕੁੰਭਕੋਣ ਉਜੈਨ ਕਾਂਤੀ ਨੀਮਖਾਰ ਨਿਧਾਨ ।
ਔਧ ਮਥੁਰਾ ਬਦ੍ਰਕਾਸ੍ਰਮ ਔਰ ਤੀਰਥ ਅਪਾਰ ।
ਦੁਆਰਕਾ ਕੁਰਖੇਤ੍ਰ ਕਾਸੀ ਪੈ ਗੰਗ ਲੇਹੁ ਨਿਹਾਰ[4] । 2 ।
ਗੋਮਤੀ ਗੋਦਾਵਰੀ ਔ ਧਰਮ ਕਰਮ ਸੁ ਜਗ ।
ਲੋਕ ਔ ਪਰਲੋਕ ਤੀਰਥ ਗਨਤ ਕੋ ਸਰਬਗ ।
ਕੋਟ ਤੀਰਥ ਪੁਨ ਪਦਾਰਥ ਦੇਵ ਦੇਵੀ ਆਹਿ ।
ਧੂਰ ਬਾਂਛਤ ਸੰਤ ਕੀ ਮਨ ਚਿਤ ਕੈ ਕਰ ਚਾਹਿ[5] । 3 ।

**ਚੌਪਈ** : ਤੀਰਥ ਬਸਤ ਕੋਟ ਜਿਹ ਚਰਨਾ । ਚਲਿਓ ਪ੍ਰਭੁ ਸੋ ਤੀਰਥ ਕਰਨਾ ।
ਕੀਨ ਪਯਾਨ[6] ਤਬੈ ਮਹਾਰਾਜੈ । ਦੀਨ ਦਇਆਲ ਗਰੀਬ ਨਿਵਾਜੈ । 4 ।
ਕਿਤਕ ਕਾਲ ਇਹ ਭਾਂਤਿ ਬਿਤਾਈ । ਕੁਰਖੇਤ੍ਰ ਮੈ ਪਹੁੰਚੇ ਆਈ ।
ਤੀਰਥ ਸਕਲ ਕੀਨ ਤਿਹ ਥਾਨਾ । ਪੁਨ ਆਗੇ ਕਹ ਕੀਨ ਪਯਾਨਾ ।
ਧਰਨੀ ਦੁਖੀ ਨਿਰਖ ਇਹ ਸਾਰੀ । ਗੋ ਸਾਧੂ ਜਨ ਦੂਖ ਨਿਹਾਰੀ[7] । 5 ।
ਰਹੇ ਉਦਾਸ ਰੈਨ ਦਿਨ ਨਾਨਾ । ਨਾਨਾ ਬਿਧਨ[8] ਕਥਤ ਗੁਰ ਗਯਾਨਾ ।
ਨਿਜ ਘਟ ਮੈ ਅਸਧੁਜ[9] ਕਹ ਧਿਆਵੈ । ਤਾ ਬਿਨ ਅਵਰੁ ਨ ਮਨ ਮੈ ਲਿਆਵੈ । 6 ।

**ਦੋਹਰਾ** : ਧਰਨੀ ਦੁਖਤ ਬਿਲੋਕ[10] ਕੇ ਦਯਾ ਸਿੰਧ ਕਰਤਾਰ ।
ਰਹੇ ਬਿਮਨ[11] ਨਿਜ ਮਨ ਬਿਖੈ ਤਾਕਹ ਦੂਖ ਨਿਹਾਰ । 7 ।

**ਚੌਪਈ** : ਭਗਤ ਜੋਗ ਦਿਨ ਰੈਨ ਕਮਾਵਤ । ਮਹਾਕਾਲ[12] ਕਹਿ ਹ੍ਰਿਦੈ ਧਿਆਵਤ ।
ਨਵ ਗ੍ਰਹ ਜੀਤ ਦਸਮ ਪੁਰ ਬਾਸਾ । ਨਿਰਖਤ ਅਨਿਕ ਬਿਲਾਸ ਤਮਾਸਾ । 8 ।
ਤਾਤੇ ਚਲ ਜਮੁਨਾ ਮਧ ਨਾਏ । ਪੁਨ ਹਰਿਦਵਾਰ ਬਹੁਰ ਚਲ ਆਏ ।
ਤੀਰਥ ਸਰਬ ਜਹਾਂ ਚਲ ਆਵੈਂ । ਭਾਂਤਿ ਅਨਿਕ ਭੇਦਾਨ[13] ਕਰਾਵੈਂ । 9 ।
ਬਿਬਿਧ ਭਾਂਤਿ ਪਰਸਾਦਿ ਕਰਾਹੀਂ । ਨਿਜ ਆਦਰ ਕੇ ਸਭਨ ਜਿਯਾਂਹੀ[14] ।
ਦੇਸ ਕੁਮਾਊ ਜਹਾਂ ਭਨਿਜੈ[15] । ਨਾਨਕ ਮਤੇ ਸੁ ਪ੍ਰਗਟ ਗਨਿਜੈ । 10 ।
ਸਿਧਨ ਕੋ ਜਿਹ ਜੋਰ ਬਿਡਾਰਾ[16] । ਕਲਾ ਲਈ ਗੁਰ ਆਦਿ ਸਹਾਰਾ ।
ਗੋਰਖ ਮਤ ਤੇ ਨਾਨਕ ਮਤਾ । ਗੁਰ ਨਾਨਕ ਕੀਨੇ ਕਰ ਸਤਾ । 11 ।

---

1) ਤੇਗ (ਬਹਾਦੁਰ) ਗੁਰੂ 2) ਪੂਰਬ ਦਿਸ਼ਾ ਵਲ 3) ਅਗੇ ਤੀਰਥਾਂ ਦੇ ਨਾਂ ਦਿੱਤੇ ਹਨ 4) ਵੇਖ ਲੈ 5) ਇਥੇ ਸਪੱਸ਼ਟ ਹੈ ਕਿ ਗੁਰੂ ਜੀ ਤੀਰਥਾਂ ਉਤੇ ਉਨ੍ਹਾਂ ਦੇ ਉਧਾਰ ਲਈ ਗਏ ਸਨ, ਨਾ ਕਿ ਤੀਰਥ ਇਸ਼ਨਾਨ ਲਈ 6) ਪ੍ਰਸਥਾਨ, ਚਾਲੇ ਪਾਏ 7) ਵੇਖਿਆ 8) ਵਿਧੀਆਂ ਨਾਲ 9) ਪਰਮਾਤਮਾ, ਗੁਰੂ 10) ਵੇਖ ਕੇ 11) ਉਦਾਸ 12) ਪਰਮਾਤਮਾ 13) ਅਭੇਦਾਨ, ਅਭੇ ਦਾ ਦਾਨ 14) ਖਵਾਂਦੇ ਸਨ 15) ਕਿਹਾ ਜਾਂਦਾ ਹੈ 16) ਉਖਾੜ ਭਜਾਇਆ ਸੀ

ਆਗੈ ਉਨ ਕੋ ਹੋਤ ਪ੍ਰਤਾਪੁ । ਅਬ ਗੁਰ ਨਾਨਕ ਜਪੀਐ ਜਾਪੁ ।
ਤਾਕੋ ਦਰਸ ਭਲੈ ਜਗਤੇਸਾ[1] । ਨੀਮਖਾਰ ਮਹਿ ਕੀਨ ਪ੍ਰਵੇਸਾ । 12 ।
ਵਾਕਹ ਦਰਸ ਭਲੀ ਜਨ ਭਾਤਾ । ਪੁਰੀ ਪਰਾਗ ਗਏ ਬਖਯਾਤਾ[2] ।
ਤ੍ਰਿਬੇਣੀ ਸਤਿਗੁਰ ਜਬ ਗਏ । ਸਿਖ ਸਖਾ ਦਰਸਨ ਕਹ ਧਏ[3] । 13 ।
ਦਰਸਨ ਕਰਿਓ ਆਨ ਗੁਰਦੇਵਾ । ਆਦਿ ਅਨੀਲ ਅਗਾਧਿ ਅਭੇਵਾ[4] ।
ਭਲੀ ਤਰ੍ਹਾਂ ਸਤਿ ਗੁਰ ਕੋ ਆਨਾ । ਡੇਰਾ ਦਯੋ ਬਿਮਲ ਬਰ ਥਾਨਾ[5] । 14 ।
ਸੇਵਾ ਗੁਰ ਕੀ ਕਰੈ ਅਪਾਰਾ । ਭਾਤਿ ਅਨਿਕ ਅਨੰਦ ਜੀਯ ਧਾਰਾ ।
ਰੈਨ ਬਸੇ ਸਤਿ ਗੁਰ ਤਿਹ ਥਾਨੈ । ਅੰਮ੍ਰਿਤ ਵੇਲਾ ਗਏ ਸਨਾਨੈ[6] । 15 ।
ਨਿਰਖਯੋ ਗੰਗਾ ਸੰਗਮੁ ਜਾਈ । ਬਿਮਲ[7] ਨੀਰ ਅਦਭੁਤ ਅਧਿਕਾਈ ।
ਮਜਨ[8] ਕਰਤ ਅਨਿਕ ਮਿਲ ਜਾਤ੍ਰੀ । ਹੋਤ ਕੁਲਾਹਲ[9] ਤਹ ਬਹੁ ਭਾਂਤੀ । 16 ।

**ਸਵੈਯਾ** : ਏਕ ਦਿਸਾ ਨਦਿ ਗੰਗ ਬਿਰਾਜਿਤ ਦੂਜ ਦਿਪੈ ਜਦੁ ਨਾਥ ਕੀ ਦਾਰਾ[10] ।
ਸਾਰਸਵਤੀ ਤਿਨਕੇ ਮਧਿ ਭਾਗਹ ਲਾਲ ਅਸੇਤ[11] ਚਲੇ ਸਿਤ ਬਾਰਾ[12] ।
ਮੀਨ ਸੁ ਕਛਪ ਚਕ੍ਰ ਫਿਰੈ ਜਲ ਕੌਤਕ ਹੋਤ ਅਨੇਕ ਪ੍ਰਕਾਰਾ ।
ਦੇਖ ਨਹਾਰ ਕਹੈ ਨਰ ਨਾਰਿ ਸੁ ਤੀਰਥ ਰਾਜ ਕਿ ਪਾਪਹ ਆਰਾ[13] । 17 ।

**ਚੌਪਈ** : ਯੌਂ ਸਰਤਾ ਦੋਊ ਚਲਿ ਆਈ । ਅਗ੍ਰ ਪੁਰ ਕੇ ਆਨ ਸਮਾਈ ।
ਬੀਚ ਪਰਾਗੁ ਬਸਤ ਪੁਰ ਭਾਰੋ । ਜਨ ਬਿਧ[14] ਦੂਸਰਾ ਸਵਰਗੁ ਸੁਧਾਰੋ । 18 ।
ਸਗਲ ਭੂਮ ਆਛੀ ਸੁਖਦਾਈ । ਵਾਪੀ[15] ਕੂਪ ਤੜਾਗ ਸੁਹਾਈ ।
ਬਾਗ ਬਾਗੀਚੇ ਔ ਫੁਲਵਾਰੀ । ਬਿਸਕਰਮਾ ਜਨ ਕਰਨ ਸਵਾਰੀ । 19 ।
ਜਾਚਿਕ ਗੁਨੀ ਬਿਮਲ ਮਤ ਧੀਰਾ । ਮਿਲੇ ਆਨ ਸਤਿਗੁਰ ਬਰ ਤੀਰਾ[16] ।
ਜਿਨ ਜੈਸੀ ਮਨਸਾ ਜਿਯ ਕੀਨੀ । ਕਰੁਣਾਸਿੰਧ ਵਹੈ ਤਿਨ ਦੀਨੀ । 20 ।
ਮਾਂਗਨ ਜੋ ਤਹ ਠਵਰ[17] ਸੁ ਆਯੋ । ਬਹੁਰਿ ਨ ਅਨਤੋ ਲੈਨ ਸਿਧਾਯੋ ।
ਕਲਪ ਤਰੋਵਰ[18] ਸ੍ਰੀ ਮਹਾਰਾਜਾ । ਅਚੁਤ ਅਲਖ ਜਗਤ ਸਿਰਤਾਜਾ । 21 ।
ਕੇਤਕ ਦਿਵਸ ਬਸੇ ਤਿਹ ਥਾਨੇ । ਪੁਨਿ ਕਾਂਸੀ ਮਹਿ ਕੀਸ ਪਯਾਨੈ[19] ।
ਆਗੇ ਸੁਨੇ ਗੁਰੂ ਜੀ ਆਏ । ਸੁਨ ਸੰਗਤਿ ਮਨ ਮੋਦ[20] ਬਢਾਏ । 22 ।
ਸਗਲ ਸਹਰ ਕੀ ਸੰਗਤਿ ਸਾਰੀ । ਕ੍ਰਿਪਾ ਸਿੰਧ ਕਹ ਲੈਨ ਸਿਧਾਰੀ ।
ਸਿਖ ਸਖਾ ਮਿਲ ਅਨਿਕ ਪ੍ਰਕਾਰਾ । ਬਾਹਨ ਗਾਡੀ ਲੈਸੁ ਹਜਾਰਾ । 23 ।
ਦਰਸਨ ਕਰ੍ਯੋ ਆਨ ਤਿਹ ਥਾਨੈ । ਆਸਨ ਦਯੋ ਬਿਮਲ ਬਰ ਥਾਨੈ[21] ।
ਸੇਵਾ ਕਰੈ ਸੁ ਬਿਬਿਧ[22] ਪ੍ਰਕਾਰਾ । ਚਾਰਿ ਬਰਨ ਜੋਊ ਸਿਖ ਹਜਾਰਾ । 24 ।

---

1) ਜਗਤ ਦੇ ਈਸ਼ਵਰ, ਸੁਆਮੀ 2) ਸੁਪ੍ਰਸਿਧ 3) ਧਾਏ, ਸ਼ੀਘਰਤਾ ਨਾਲ ਪਹੁੰਚੇ 4) ਜਿਸ ਦਾ ਭੇਦ ਨਹੀਂ ਪਾਇਆ ਜਾ ਸਕਦਾ 5) ਸੁੰਦਰ ਅਤੇ ਪਵਿਤਰ ਥਾਂ ਤੇ 6) ਇਸ਼ਨਾਨ ਲਈ 7) ਮਲ ਰਹਿਤ, ਪਵਿਤਰ 8) ਇਸ਼ਨਾਨ 9) ਰੌਲਾ, ਸ਼ੋਰ 10) ਸ੍ਰੀ ਕ੍ਰਿਸ਼ਨ ਦੀ ਪਤਨੀ ਜਮੁਨਾ 11) ਜੋ ਸਫੈਦ ਨਹੀਂ 12) ਜਲ, ਪਾਣੀ 13) ਪਾਪਾਂ ਨੂੰ ਕਟਣ ਵਾਲੇ ਆਰੇ ਵਰਗਾ 14) ਬ੍ਰਹਮਾ ਨੇ, ਪਰਮਾਤਮਾ ਨੇ 15) ਬਾਉਲੀ 16) ਸੁੰਦਰ ਕੰਢੇ ਉਤੇ 17) ਸਥਾਨ 18) ਸੁਅਰਗ ਦਾ ਬ੍ਰਿਛ 19) ਪ੍ਰਸਥਾਨ ਕੀਤਾ 20) ਆਨੰਦ, ਪ੍ਰਸੰਨਤਾ 21) ਚੰਗੀ ਤਰ੍ਹਾਂ ਪਵਿਤਰ ਥਾਂ 22) ਵੱਖ ਵੱਖ ਤਰ੍ਹਾਂ ਦੀ

ਸਾਰਾ ਨਗਰ ਦਰਸ ਕਹ ਆਵਤ । ਪੰਡਿਤ ਮੌਨੀ ਸਾਧ ਸਿਧਾਵਤ ।
ਜੋ ਜੈਸੀ ਮਨਸਾ ਧਰ ਜਾਹੀ । ਪੂਰਨ ਤੇ ਪੂਰਨ ਬਰ[1] ਪਾਹੀ । 25 ।
ਉਪਮਾ ਗੁਰ ਕੀ ਛੀਰ[2] ਸਮਾਨਾ । ਆਜ ਲਗੇ[3] ਗਾਵਤ ਜਗ ਨਾਨਾ ।
ਕੇਤਕ ਮਾਸ ਦਿਵਸ ਸੁ ਨਿਚੰਦਾ । ਬਾਰਾਣਸੀ[4] ਸੁ ਬਸੈ ਸੁ ਮੁਕੰਦਾ[5] । 26 ।
ਗੰਗਾ ਬਾਰਨਾ ਔ ਪੁਨ ਅਸੀ[6] । ਤੀਨਹੁ ਮਧ ਬਨਾਰਸ ਬਸੀ ।
ਯਾਤੇ ਆਹਿ ਬਨਾਰਸ ਨਾਮਾ । ਭਾਖਤ ਹੈਂ ਨਿਹਚੈ ਬੁਧ ਧਾਮਾ[7] । 27 ।
ਪੁਨ ਸੰਗਤਿ ਤੇ ਆਇਸ[8] ਲੀਨਾ । ਆਗੈ ਪਯਾਨ[9] ਦਯਾਨਿਧਿ ਕੀਨਾ ।
ਕੇਤਕ ਦਿਵਸ ਲਾਂਘ ਨਦ ਦੇਸਾ[10] । ਸ੍ਰੀ ਪਟਣੇ ਪੁਰ ਕੀਨ ਪ੍ਰਵੇਸਾ । 28 ।
ਪਟਣਾ ਓਪ[11] ਦਿਪਤ ਅਧਿਕਾਈ ; ਸੁਰ ਬਿਰੰਚ[12] ਨਹ ਸਕਤ ਬਤਾਈ ।
ਸਤਰਹ[13] ਗੰਡ ਨਦੀ ਮਿਲ ਧਾਈ । ਪਟਨਾ ਸ਼ਹਰ ਤਰੈ ਕਰ ਆਈ । 29 ।
ਏਕੈ ਗੰਗਾ ਬਿਮਲ ਬਿਰਾਜੈ । ਜਾਕੋ ਨਿਰਖ ਗੰਗ ਧਰਿ ਲਾਜੈ ।
ਪਟਨਾ ਸਹਰ ਬਸਤ ਤਟ ਭਾਰੋ । ਕਵਨ ਸੁਰਗ ਯਹ ਅਗ੍ਰ ਬਿਚਾਰੋ । 30 ।
ਲੋਕ ਚਤੁਰਦਸ ਨਿਰਖਨ ਜਯੇ । ਯਾ ਸਮ ਅਵਰ ਨ ਨਗਰ ਸੁ ਪਯੇ ।
ਤਾਤੇ ਮੈਂ ਸਭ ਸੰਤ ਸੁਨੈ ਕਰਿ । ਅਪ੍ਰਮਾਨ ਦੁਤਿ[14] ਦਯੀ ਅਲੈ[15] ਕਰ । 31 ।
ਸਹਰ ਤਵਨ ਮੈ ਸੰਗਤਿ ਜੇਤੀ । ਸੁਨ ਧਾਈ ਸਤਿਗੁਰ ਕਹ ਤੇਤੀ ।
ਦਰਸਨ ਕੀਓ ਆਨ ਮਹਾਰਾਜੈ । ਜਨਮ ਮਰਨ ਤਜ ਕਿਲਬਿਖ[16] ਭਾਜੈ । 32 ।
ਉਪਮਾ ਗੁਰ ਕੀ ਅਧਿਕ ਸੁ ਗਾਵੈ । ਜਨਮ ਸਫਲ ਲਖ ਅਤਿ ਬਿਗਸਾਵੈ ।
ਐਸੋ ਸੁਖ ਜਗਤ ਨਹ ਕੋਈ । ਜੋ ਗੁਰ ਮਿਲੈ ਸਿਖ ਮਨ ਹੋਈ । 33 ।
ਭਲੀ ਭਾਂਤਿ ਗੁਰ ਦੇਵ ਉਤਾਰੇ । ਸੇਵਾ ਮੈ ਸਭ ਹੂੰ ਚਿਤ ਧਾਰੇ ।
ਸਫਲ ਕਰੇ ਆਪਨੇ ਵਹ ਮੰਦਰ[17] । ਸਾਹਿਬ ਕਾਜ ਰਚੇ ਜੇ ਸੁੰਦਰ । 34 ।
ਤਿਨ ਕੀ ਇਛਾ ਪੂਰਨ ਭਈ । ਜੋ ਬਾਂਛਤ ਸੋਊ ਗੁਰ ਦਈ ।
ਬਹੁਤ ਕਾਲ ਨਿਜ ਬਸੇ ਤਰਾਹੀ[18] । ਪਟਨਾ ਪੁਰ ਸੰਗਤ ਕੇ ਮਾਹੀ । 35 ।

**ਦੋਹਰਾ :** ਇਕ ਦਿਨ ਬੈਠੇ ਸੰਗਤ ਮੈ ਕ੍ਰਿਪਾ ਸਿੰਧ ਭਗਵਾਨ ।
ਖੁਸੀ ਮਹਲ ਬੋਲਤ ਹੁਤੇ ਸਾਖੀ ਸਬਦ ਗਯਾਨ । 36 ।

**ਚੌਪਈ :** ਤਵਨ ਸਮੈ ਇਕ ਸਿਖ ਸੁਜਾਨ । ਇਹ ਬਿਧ ਅਰਜੀ[19] ਬਦਨ[20] ਬਖਾਨ ।
ਪਟਨੇ ਕੀ ਪੂਰਬ ਭਵ ਕਥਾ । ਨਖਸਿਖ[21] ਨਾਥ ਸੁਨਾਵਹੁ ਜਥਾ । 37 ।
ਕਿਹ ਰਾਜੇ ਇਹ ਆਦਿ ਬਸਾਯੋ । ਕੰਚਨ ਛਾਰ ਸੁਧ ਕਿਮ ਗਾਯੋ ।
ਯਾਕੀ ਸਾਖੀ ਸਰਬ ਪ੍ਰਕਾਸੋ । ਮੇਰੇ ਮਨ ਕੋ ਭਰਮੁ ਬਿਨਾਸੋ । 38 ।

---

1) ਵਰਦਾਨ 2) ਦੁੱਧ 3) ਤਕ 4) ਬਨਾਰਸ, ਕਾਸ਼ੀ 5) ਮੁਕਤੀ ਦਾਤਾ, ਗੁਰੂ ਤੇਗ ਬਹਾਦੁਰ 6) ਗੰਗਾ, ਵਰਣਾ ਅਤੇ ਅੱਸੀ ਨਾਂ ਦੀਆਂ ਤਿੰਨ ਨਦੀਆਂ 7) ਬੁੱਧੀਮਾਨ 8) ਆਗਿਆ 9) ਚਾਲੇ ਪਾਏ 10) ਉਪਰੋਕਤ ਨਦੀਆ ਦੇ ਦੇਸ਼ ਵਿਚ 11) ਚਮਕ, ਸ਼ੋਭਾ 12) ਬ੍ਰਹਮਾ 13) ਗੁਪਤ ਰੂਪ ਵਿਚ 14) ਅਤੁਲ ਚਮਕ ਦਮਕ 15) ਬੋਲ ਕੇ 16) ਪਾਪ 17) ਘਰ 18) ਉਥੇ ਹੀ 19) ਅਰਜ ਕੀਤੀ 20) ਮੁਖ ਤੋਂ 21) ਆਦਿ ਤੋਂ ਅੰਤ ਤਕ

ਸ੍ਰੀ ਮੁਖ ਕਹੀ ਸੁਨਹੁ ਬਰ ਬੀਰ[1] । ਹਰੀ ਚੰਦ ਨਰਪਤਿ[2] ਰਨ ਧੀਰ ।
ਪ੍ਰਿਥਮੈ ਇਹ ਪੁਰ ਤਾਹਿ ਬਸਾਇਓ । ਸੋ ਪੁਨਿ ਰਾਇ ਨਿਖਾਸ ਬਿਕਾਯੋ । 39 ।
ਕਿਤਕ ਘਾਟ[3] ਸੋ ਕੀਯਾ ਤਿਨ ਜਗਾ । ਥਰਹਰ ਕਰਤ ਇੰਦ੍ਰ ਉਠ ਭਗਾ ।
ਜੋਰ ਸਭਾ ਤਿਨ ਕੀਨ ਬਿਚਾਰਾ । ਕਹੋ ਕਹਾ ਕੀਜੈ ਅਸਰਾਰਾ[4] । 40 ।
ਕਿਤਕ ਜਗ ਹਰੀਚੰਦ ਨ੍ਰਿਪ ਕੈ ਹੈ । ਛੀਨ ਸਿੰਘਾਸਨ ਮੋਤੈ ਲੈਹੈ ।
ਅਸ ਬਾਤ ਕਰੀਐ ਕਛੁ ਧਾਇ । ਯਗ ਕਰਨ ਪਾਵੈ ਨਹੀ ਰਾਇ । 41 ।
ਬਿਸਵਾਮਿਤ੍ਰ ਹੁਤੋ ਇਕ ਮੁਨੀ । ਸੋ ਧਾਯੋ ਸੁਰਪਤਿ ਬਚ ਸੁਨੀ[5] ।
ਰਾਜਾ ਕੀ ਜਿਹ ਠਾ[6] ਰਜਧਾਨੀ । ਕੰਚਨ ਸੁਧ ਦਿਪਤ ਸੁਖਦਾਨੀ[7] । 42 ।
ਕੰਚਨ ਕੇ ਰਾਜਤ ਸੁਭ ਘਰਾ । ਰਾਵ ਰੰਕ ਨਹੀ ਜਾਤ ਬਿਚਰਾ[8] ।
ਅਦਭੁਤ ਨਗਰ ਓਪ[9] ਲਖ ਸਾਰੀ । ਮਨੋ ਹਾਥ ਜਗਦੀਸ ਸਵਾਰੀ । 43 ।
ਘਰ ਘਰ ਜਗ ਬਨੀ ਅੰਨਸਾਲਾ[10] । ਭੂਖਾ ਨਾਂਗ ਨ ਕੋਈ ਨਿਹਾਲਾ[11] ।
ਚੋਰ ਜਾਰ ਕਊ ਦ੍ਰਿਸਟ ਨ ਪਰਾ । ਐਸਾ ਰਾਜ ਹਰੀ ਚੰਦ ਕਰਾ । 44 ।

**ਸਵੈਯਾ** : ਪੰਡਿਤ ਪੁੰਜ ਪੁਰਾਨ ਪਢੈ ਕਿਤ ਸੰਤ ਸੁਨੈ ਮਨ ਮੋਦ[12] ਵਧਾਈ ।
ਗਾਵਤ ਹੈ ਕਿਤ ਗੀਤ ਸੁ ਗਾਇਕ ਨਾਇਕ ਬੀਰ ਸੁਨੈ ਚਿਤ ਲਾਈ ।
ਹੋਵਤ ਹੈ ਕਿਤ ਕੌਤਕ ਕੋਟਕ[13] ਬੀਰ ਕਰੈ ਗੁਨ ਆਯੁਧ[14] ਆਈ ।
ਰਾਇ ਪੁਰੰ ਸੁ ਨਿਹਾਰ ਮੁਨੀਸਵਰ ਯੋਂ ਸੁ ਰਹਯੋ ਮਨ ਮਧ ਲੁਭਾਈ । 45 ।

**ਚੌਪਈ** ; ਇਹ ਬਿਧ ਕੌਤਕ ਅਦਲ[15] ਲਖਾਈ । ਦਸ੍ਯੋ ਸੁ ਮਧਿ ਬਾਗ ਕੇ ਜਾਈ ।
ਸਯਾਮ ਘਟਾ ਨਿਸ ਕੂਹ[16] ਨਿਹਾਰੀ । ਯੋ ਰਾਜਤ ਬਰ ਬਾਗ ਅਧਾਰੀ । 46 ।
ਮਾਲੀ ਭਾਜ ਰਾਜ ਤਟ[17] ਗਯੋ । ਸੂਰ ਸਿਕਾਰ ਆਇ ਕਹ ਦਯੋ ।
ਚੜ ਬਾਜੀ ਪਰ ਰਾਵ ਸਿਧਾਰੋ । ਪਾਛੇ ਨਰਪਤ[18] ਆਗਿ ਸਿਕਾਰੋ । 47 ।
ਕਈ ਕੋਸ ਲੌ ਨ੍ਰਿਪਹਿ ਸਿਧਾਯੋ । ਰਾਵ ਕਛੁ ਯਹ ਭੇਦ ਨ ਪਾਯੋ ।
ਗਹਰੇ ਬਨ ਭੀਤਰ ਜਬ ਗਯੋ । ਰੂਪ ਬਟਾਇ ਮੁਨੀਸਵਰ[19] ਲਯੋ । 48 ।
ਕਹਾ ਆਂਖ ਨਿਰਖੇ ਵਹ ਰਾਈ । ਆਛੇ ਤਾਲ ਮੁਨੀ ਤਿਹ ਜਾਈ ।
ਰੂਖ ਲਤਾ ਨਾਨਾ ਬਿਧਿ ਕਾਛੇ । ਮੇਵ ਫਲਨ ਸੋ ਭਰਿਯੋ ਸੁ ਆਛੈ । 49 ।
ਪਛੂ ਪਸੁਨੁ[20] ਸੋ ਭਰਯੋ ਬਿਰਾਜੈ । ਨੰਦਨ ਸੋ ਜਾਕੋ ਲਖਿ ਲਾਜੇ ।
ਮੁਨਿ ਕੌ ਨਿਰਖ ਰਾਵ ਯੋ ਕਹਾ । ਮੋਰ ਸਿਕਾਰ ਮੁਨੀ ਤਵ ਲਹਾ । 50 ।

---

1) ਪਿਆਰੇ ਵੀਰ 2) ਰਾਜਾ 3) ਮਨ ਦੇ ਸੰਕਲਪਾਂ ਨਾਲ 4) ਦੇਵਤਿਓ 5) ਇੰਦਰ ਦੇ ਬਚਨ ਸੁਣ ਕੇ 6) ਥਾਂ 7) ਸੁਖ ਦੇਣ ਵਾਲੀ 8) ਵਿਚਾਰ ਨਹੀਂ ਕਰ ਸਕਦੇ 9) ਆਭਾ, ਚਮਕ 10) ਅੰਨ ਸੰਗ੍ਰਹਿ ਦੀ ਥਾਂ 11) ਦਿਸਦਾ ਨਹੀਂ ਹੈ 12) ਆਨੰਦ, ਖੁਸ਼ੀ 13) ਕਰੋੜਾਂ, ਜਾਂ ਕਿਲਿਆਂ ਵਿਚ 14) ਹਥਿਆਰ, ਸ਼ਸਤ੍ਰ 15) ਮੁਨੀ ਨੇ 16) ਰਾਤ ਵਾਂਗ 17) ਰਾਜਾ ਕੋਲ 18) ਰਾਜਾ 19) ਮੁਨੀ ਨੇ 20) ਪੰਛੀ ਅਤੇ ਪਸ਼ੂ

ਤਿਨ ਯੌ ਕਹਾ ਸੁਨਹੁ ਹੇ ਭਾਈ । ਮੈਂ ਆਪਨੇ ਦੁਖ ਦੁਖਤ ਬਤਾਈ ।
ਯੌ ਸੁਨ ਉਤਰ ਪਰਿਓ ਤਿਹ ਰਾਈ । ਨੀਰ ਪੀਓ ਮਨ ਅਨੰਦ ਬਢਾਈ । 51 ।
ਪਾਸ ਤਾਸ ਕੇ ਚਲਿ ਨ੍ਰਿਪ[1] ਗਯੋ । ਪੂਛਤ ਸਰਬ ਦੁਖ ਤਿਹ ਭਯੋ ।
ਤਿਨ ਯੌ ਕਹਯੋ ਸੁਨਹੁ ਹੇ ਭਾਈ । ਮੁਝ ਦੁਖ ਤੁਮ ਪੈ ਕਟਿਓ ਨ ਜਾਈ । 52 ।
ਮੋ ਦੁਖ ਕਾਟੈਗਾ ਸੁ ਬਨਾਇ । ਹਰੀ ਚੰਦ ਸੁਨੀਯਤ ਜੋ ਰਾਇ ।
ਵਹ ਸੁਨੀਯਤ ਅਤਸੈ[2] ਉਪਕਾਰੀ । ਕਈ ਦਿਜਨ[3] ਕੀ ਅਪਦਾ ਟਾਰੀ । 53 ।
ਯੌ ਬਤੀਆ[4] ਸੁਨ ਰਾਇ ਬਖਾਨੀ । ਹਰੀ ਚੰਦ ਮੁਝ ਸਮਝਿ ਗਿਆਨੀ ।
ਤਿਨ ਯੌ ਕਹੀ ਸੁਨਹੁ ਜਗ ਰਾਈ[5] । ਸਾਠ ਭਾਰ ਸੋਨਾ ਦਿਯੁ ਭਾਈ । 54 ।
ਨ੍ਰਿਪ ਸੁਨ ਕਹੀ ਈਹਾ[6] ਤੋ ਨਾਹੀ । ਪਟਨਾ ਮਾਹਿ ਚਲੈ ਤਬ ਧਾਈ ।
ਪ੍ਰਿਥਮੋ ਤਾਹਿ ਸੰਕਲਪ ਕਰਾਈ । ਬਹੁਰ[7] ਚਲਨ ਕੀ ਵਿਉਂਤ ਬਨਾਈ । 55 ।
ਨਰਪਤਿ[8] ਭੇਦ ਨ ਜਾਨਿਓ ਸਈ । ਚੁਲੀ ਸੰਕਲਪ ਤਾਸ ਭਰ ਦਈ ।
ਪੁਨ ਨ੍ਰਿਪ ਕਹਿਓ ਚਲਹੁ ਮੁਹਿ ਸੰਗਾ । ਤਿਨ ਕਹ ਬਿਰਧ ਚਲਤ ਨਹੀ ਟੰਗਾ[9] । 56 ।

**ਦੋਹਰਾ** : ਨਿਜ ਘੋਰਾ ਅਸਵਾਰ ਕਰਿ ਲੈ ਚਲਿਯੋ ਰਿਖ ਰਾਜ[10] ।
ਆਗ ਜਾਇ ਤਿਨ ਨਗਰ ਮਹਿ ਯੌ ਕੀਨੋ ਰਿਖ ਕਾਜ । 57 ।
ਜਿਤਕ ਖਜਾਨੇ ਰਾਇ ਕੇ ਸਗਰੀ ਪੁਰੀ ਸਮੇਤ ।
ਰਿਖ ਮਾਇਆ ਬਲ ਪਲਕ ਮੈ ਕਰੇ ਛਾਰ ਸਭ ਰੇਤ । 58 ।
ਬੋਲ ਭੰਡਾਰੀ ਰਾਵ ਜੂ ਇਹ ਬਿਧਿ ਕਹਿਓ ਸੁਨਾਇ ।
ਸਾਠ ਭਾਰ ਕੰਚਨ ਰਿਖੈ ਅਬਹੀ ਦੀਜੈ ਜਾਇ । 59 ।
ਮਾਨ ਬਚਨ ਅਵਨੀਸ[11] ਕੋ ਕਹੀ ਭੰਡਾਰਨ ਬਾਤ ।
ਸੋਨਾ ਭਾਰ ਭੰਡਾਰ ਮੈ ਏਕ ਰਹਿਓ ਨਹੀ ਰਾਤ । 60 ।

**ਚੌਪਈ** : ਸੋਨਾ ਰਤੀ ਹਾਥ ਨਹੀ ਆਊ । ਬੋਲ ਚੌਧਰੀ ਰਾਇ ਸੁਨਾਊ ।
ਤਿਨ ਯੌ ਕਹੀ ਰਾਵ ਕੇ ਪਾਸਾ । ਛਾਰਾ[12] ਸੋ ਭਯੋ ਰਤੀ ਨਹੀ ਮਾਸਾ । 61 ।
ਰਾਜਾ ਕੋ ਮੁਸਕਲ ਅਤਿ ਬਨੀ । ਕਹਾ ਖੇਲ ਇਹ ਕੀਨੋ ਧਨੀ[13] ।
ਰਾਜੈ ਨਗਰ ਢੰਢੋਰ ਫਿਰਾਇਸ । ਬਿਆਕੁਲ ਭਯੋ ਹਾਥ ਨਹੀ ਆਇਸ । 62 ।
ਮੋਕਹ ਕਹੀ ਮੋਲ ਨ੍ਰਿਪ ਲੇਈ । ਕੰਚਨ ਯਾ ਦਿਜਬਰ[14] ਕਹ ਦੇਈ ।
ਰਾਨੀ ਸੁਤ ਨਿਜ ਬੋਲ ਪਠਾਈ । ਰਹਿਓ ਬੇਚ ਕਿਨ ਲਹਿਓ ਨ ਆਈ । 63 ।
ਤਬ ਨ੍ਰਿਪ ਜੂ ਇਹ ਬਾਤ ਬਿਚਾਰੀ । ਇਹ ਥੀ ਪਰਜਾ ਸਕਲ ਹਮਾਰੀ ।
ਇਹ ਮੋ ਕੋ ਮੁਲ ਲਏ ਨ ਕੋਈ । ਕਾਂਸੀ ਚਲੋ ਕਾਜ ਦਿਜ[15] ਹੋਈ । 64 ।

---

1) ਰਾਜਾ 2) ਅਤਿ ਅਧਿਕ 3) ਬ੍ਰਾਹਮਣਾਂ ਦੀ 4) ਗੱਲਾਂ 5) ਰਾਜਾ 6) ਇਥੇ 7) ਫਿਰ 8) ਰਾਜੇ ਨੇ 9) ਟੰਗਾਂ ਨਾਲ, ਪੈਦਲ 10) ਮੁਨੀ 11) ਰਾਜੇ ਦਾ 12) ਰਾਖ, ਸੁਆਹ 13) ਪਰਮਾਤਮਾ 14) ਬ੍ਰਾਹਮਣ ਨੂੰ 15) ਬ੍ਰਾਹਮਣ ਦਾ ਕਾਰਜ

ਕਾਂਸੀ ਕੀ ਜਬ ਕਰੀ ਤਯਾਰੀ । ਸੁਨੋ ਨਗਰ ਸਭ ਦੇਸ ਮਝਾਰੀ ।
ਪੰਚ ਚੌਧਰੀ ਮੰਤ੍ਰਿ ਵਜੀਰਾ । ਪੰਡਿਤ ਗਯਾਨੀ ਗੁਨੀ ਗਹੀਰਾ[1] । 65 ।
ਸਭਹੀ ਮਿਲ ਰਾਜਾ ਪਹਿ ਆਏ । ਆਨ ਸਭੈ ਨਿਜ ਬਚਨ ਸੁਨਾਏ ।
ਇਹ ਰਾਜਾ ਜੀ ਤੁਮ ਕਾ ਕਰੋ[2] । ਹਮਰੀ ਬਾਤ ਚੀਤ[3] ਨਿਜ ਧਰੋ । 66 ।
ਜਥਾ ਸਕਤ ਹੈ ਸਭਹੀ ਧਰਮ । ਬੇਦ ਪੁਰਾਨ ਬਖਾਨਤ ਕਰਮ ।
ਘਰ ਮਹਿ ਹੋਵੈ ਕਵਡੀ ਦਾਨ । ਮੁਹਰ ਕਹਾ ਤੇ ਦੇਵੈ ਆਨ । 67 ।
ਜੈਸੀ ਸਕਤ ਪੁੰਨ ਤਿਸ ਕੀਜੈ । ਅਪਨਾ ਆਪ ਨ ਬੇਚ ਧਰੀਜੈ ।
ਸਾਠ ਭਾਰ ਜੋ ਗ੍ਰਹ ਮਹਿ ਨਾਹੀ । ਥੋਰਾ ਹੀ ਕਛ ਦੇਵਹੁ ਆਹੀ । 68 ।
ਕੰਚਨ[4] ਬਿਨਾ ਅਉਰ ਸਭ ਦਰਬੁ[5] । ਜੇਤਾ ਲਏ ਦੇਹੁ ਤਿਹੁ ਸਰਬ ।
ਯੋਂ ਕਹਿ ਕੇ ਵਹ ਬਿਪ੍ਰ[6] ਬੁਲਾਇਸ । ਭਲੀ ਤਰ੍ਹਾਂ ਪੂਛ ਸਮਝਾਇਸ । 69 ।
ਤਿਨ ਯੋਂ ਕਹੀ ਕਾਜ ਮੁਰ[7] ਨਾਹੀ । ਕਈ ਕੋਟ ਕਿਨ ਦੇਹੁ ਅਬਾਹੀ[8] ।
ਮੋਕਹ ਰਾਇ ਸੰਕਲਪ ਜੁ ਕਰਾ । ਮੇਰੋ ਵਹੀ ਕਨਕ ਹੈ ਖਰਾ । 70 ।
ਤਬ ਰਾਜਾ ਰਾਨੀ ਪਹਿ ਗਯੋ । ਤਾਕੀ ਦ੍ਰਿੜ ਮਤਿ ਨਿਰਖਤ[9] ਭਯੋ ।
ਕਹੁ ਰਾਨੀ ਜੂ ਕਾ ਅਬ ਕੀਜੈ । ਧਰਮ ਰਾਖੀਐ ਕੇ ਤਜਿ ਦੀਜੈ । 71 ।
ਰਾਨੀ ਕਹੀ ਰਾਵ ਸੁਨਿ ਲੇਹੁ । ਮੋ ਕਹ ਬੇਚ ਕਨਕ ਦਿਜ ਦੇਹੁ ।
ਜਿਹ ਪ੍ਰਕਾਰ ਤੋਰੋ ਧ੍ਰਮ ਰਹੈ । ਸੋ ਮੁਹ ਨਾਥ ਬਾਤ ਸੁਭ ਅਹੈ । 72 ।

**ਦੋਹਰਾ :** ਯੋਂ ਰਾਨੀ ਨ੍ਰਿਪ ਸੋਂ ਕਹੀ ਜਗਜੀਵਨ ਦਿਨ ਚਾਰੁ ।
ਧਰਮ ਧੀਰ ਨਹੀ ਛਾਡੀਐ ਸੁਨ ਨ੍ਰਿਪ ਰਾਜ ਉਦਾਰ । 73 ।

**ਰਾਜਾ ਬਾਚ । ਸਵੈਯਾ :**

ਕੰਚਨ ਕੇ ਮੁਰ ਧਾਮ ਭਰੇ ਸੁਭ ਕੰਚਨ ਕੌ ਪੁਰ ਸੁਧ ਸੁਹਾਈ ।
ਦ੍ਵੈ ਘਟ ਸਾਤ ਸੁ ਜਗ ਕਰੇ ਮਨ ਪੂਰਨ ਲੱਛ[10] ਪ੍ਰਤਛ ਸਮਾਈ ।
ਸਾਠ ਸੁ ਭਾਰ ਕੀ ਕਾ ਗਨੀਐ ਗਤਿ ਲਛ ਸਮਾਜਨ ਪਾਰ ਨ ਪਾਈ ।
ਦੇਖ ਚਰਿਤ੍ਰ ਦਯਾਨਿਧਿ ਕੋ ਸਾਠ ਸੁ ਭਾਰ ਮਿਲੈ ਨ ਉਪਾਈ । 74 ।
ਕੈ[11] ਜਗਦੀਸ ਚਰਿਤ੍ਰ ਰਚਯੋ ਯਹ ਕੈ ਮਘਵਾ[12] ਇਹ ਕੌਤਕ ਰਾਨੀ ।
ਕੈ ਮੁਰ ਰਾਇ ਸੁ ਸਤ੍ਰ[13] ਕਿਨੈ ਪਹਿ ਜੰਤ੍ਰ ਕਿ ਤੰਤ੍ਰ ਰਚ੍ਯੋ ਦੁਖ ਦਾਨੀ[14] ।
ਕੈ ਮਹ ਪ੍ਰਾਨਨ ਅੰਤ ਦਸਾ ਇਹ ਆਨ ਪੁਜੀ ਸੁ ਅਕਥ ਕਹਾਨੀ ।
ਐਸ ਉਚਾਰ[15] ਕੈ ਰਾਵ ਕਹੈ ਜਗਦੀਸ ਕਲਾ ਕਛ ਜਾਤ ਨ ਜਾਨੀ । 75 ।

---

1) ਗੰਭੀਰ 2) ਕੀ ਕਰ ਰਹੇ ਹੋ 3) ਚਿੱਤ ਵਿਚ 4) ਸੋਨਾ 5) ਵਸਤੂ, ਧਨ ਦੌਲਤ 6) ਬ੍ਰਾਹਮਣ 7) ਮੇਟਾ 8) ਹੁਣੇ ਹੀ 9) ਵੇਖੀ 10) ਲੱਛਮੀ, ਮਾਇਆ 11) ਜਾਂ ਤਾਂ 12) ਇੰਦਰ 13) ਸ਼ਤਰੂ, ਵੈਰੀ 14) ਦੁੱਖ-ਦਾਇਕ 15) ਇਸ ਤਰ੍ਹਾਂ ਬੋਲ ਕੇ

ਸੀਸ ਦਯੋ ਕਟ ਕੈ ਮਧੁ ਕੀਟਭ[1] ਬੋਲ ਨਹੀ ਅਪਨੋ ਤਿਨ ਛੋਰਾ[2] ।
ਬਾਵਨ[3] ਕੋ ਬਲ ਦੇਖ ਦਯੋ ਸੁ ਸੁਰਾਂਕ[4] ਦਧੀਚ ਨਹੀ ਅੰਗ ਮੋਰਾ ।
ਸੂਰਜ ਕੋ ਸੁਤ ਕਰਨ ਸੁਨ੍ਯੋ ਕਬਿ ਲੋਕ ਬਖਾਨਤ ਹੈ ਸੰਤ ਭੋਰਾ ।
ਏ ਜਬ ਧਰਮ ਨ ਤਯਾਗਤ ਭੇ ਤਬ ਮੈ ਹੂੰ ਕਰ੍ਯੋ ਨਿਜ ਧਰਮ ਹੀ ਥੋਰਾ । 76 ।

ਯੋ ਕਹਿ ਕੈ ਪਤਨੀ ਨਿਜ ਸਾਤ ਸੁ ਮਾਤ ਕੇ ਧਾਮ ਗਯੋ ਬਲ ਧਾਨੀ ।
ਤਾਸ ਦਿਜੇਸ[5] ਕੀ ਬਾਤ ਕਹੀ ਸਬ ਮਾਤ ਦੁਖੀ ਇਹ ਬਾਤ ਬਖਾਨੀ ।
ਪੂਤ ਰਹੋ ਅਪਨੇ ਗ੍ਰਿਹ ਮੈ ਸੁਖ ਕਾ ਹਠ ਧਾਰ ਰਹੈ ਜੀਯ ਜਾਨੀ ।
ਧਾਮ ਹੁਤੋ ਸੁ ਦਯੋ ਦਿਜ ਲੋਗਨ ਐਸੇ ਕਿਸੂ ਨਹੀ ਦੇਹ ਬਿਕਾਨੀ[6] । 77 ।

ਮਾਤ ਕੀ ਬਾਤ ਨ ਮਾਨਤ ਭਯੋ ਨ੍ਰਿਪ ਬਾਹਰ ਆਨ ਸੁ ਲੋਗ ਬੁਲਾਈ ।
ਪੀਰ ਕਹ੍ਯੋ ਸੁ ਧਰੋ ਤੁਮਹੀ ਸਬ ਚਿੰਤ ਕਰੋ ਨ ਕਛੂ ਮਨ ਰਾਈ ।
ਯੋ ਸੁਨਿਕੈ ਸੁ ਬਿਆਕੁਲ ਭੇ ਸਬ ਨੈਨਨ ਨੀਰ ਅਸਾਰ[7] ਵਹਾਈ ।
ਬਿਪ੍ਰ[8] ਨਿਹਾਰ ਕੈ ਰਰੋੈਂ ਸਭ ਰਾਛਸ ਹੈ ਕਹ ਬਿਪ੍ਰ ਨ ਭਾਈ । 78 ।

**ਸਵੈਯਾ** : ਰੋਵਤ ਹੈ ਕਬਿ ਧੀਰ ਬਡੇ ਕਿਤ ਰੋਵਤ ਸੇਵਕ ਬੀਰ ਅਪਾਰਾ ।
ਰੋਵਤ ਹੈ ਕਹੂੰ ਬਾਜ ਗਇੰਦ ਸੁ ਰੋਵਤ ਹੈ ਸਜਨੀ ਨਰ ਨਾਰਾ ।
ਰੋਵਤ ਹੈ ਰਨਵਾਸ ਪਰਿਓ ਸਭ ਰੋਵਤ ਭਾਟ ਕ੍ਰਿਸਾਨ ਨਿਹਾਰਾ ।
ਮੋਰ ਨਿਹਾਰ ਪ੍ਰਿਥੀਸਰ[9] ਕੇ ਜਨ ਰੋਵਤ ਹੈ ਸਭ ਹੀ ਜਗ ਸਾਰਾ । 79 ।

**ਝੂਲਨਾ** : ਨਾਰਿ ਦਿਜ ਪੂਤ ਕੋ ਸਾਥ ਲੈ ਰਾਵਜੂ[10] ਪੁਰੀ ਬਨਾਰਸੀ ਬੀਚ ਆਯੋ ।
ਆਨ ਨੈਖਾਸ[11] ਮੈ ਠਾਢ ਤਬ ਹੀ ਭਯੋ ਚਿਤ ਕੋ ਭੇਦ ਸਬ ਹੀ ਬਤਾਯੋ ।
ਪੂਤ ਨਿਜ ਨਾਰਿ ਕੋ ਬੇਚਿ ਹੋ ਆਪ ਮੈ ਲੇਹੁ ਜੀ ਜਾਸ ਕੇ ਚੀਤ[12] ਭਾਯੋ ।
ਏਕ ਤਬ ਬਿਪ੍ਰ ਨੇ ਆਨ ਪੂਛੇ ਨ੍ਰਿਪੇ[13] ਕਹੋ ਜੂ ਮੋਲ ਜ ਕਠੀ ਠਾਯੋ[14] । 80 ।
ਰਾਵਜੀ ਸੁਨਤ ਲੋਗਾਨ ਕੇ ਕਹੀ ਤਬ ਮੋਲ ਹੈ ਭਾਰ ਚਾਲੀਸ ਇਨ ਕਾ ।
ਯਾਹਿ ਤੇ ਘਾਟ ਨਹੀ ਲੇਊ ਕਾਉਡੀ ਕਬੈ ਅਧਿਕ ਨਹੀ ਜਾਨਿਯੇ ਏਕ ਕਿਨਕਾ ।
ਬਿਪਨੈ ਭਾਰ ਚਾਲੀਸ ਦੇ ਤੁਰਤ ਹੀ ਲਏ ਮਾ ਪੂਤ ਨਹੀਂ ਲਗੋ ਖਿਨਕਾ ।
ਆਨ ਕਰ ਭਾਮ ਕੀ ਟਹਲ ਸੋਂ ਪੀਸਬੈ ਸੁਨਹੁ ਚਾਰਿਤ੍ਰ ਅਬ ਕਹੋ ਉਨ ਕਾ । 81 ।
ਬੋਲ ਕਰ ਮੁਨੀ ਕੋ ਕਹੀ ਨ੍ਰਿਪਾਲ ਜੂ ਏਹੁ ਦਿਜ ਰਾਜ ਜੂ ਅਵਰ ਲੀਜੈ ।
ਭਾਰ ਚਾਲੀਸ ਤਬ ਲਏ ਦਿਜ ਹਾਥ ਮੈ ਕਹਾ ਅਬ ਪੂਰ ਬਾਕੀ ਸੁ ਕੀਜੈ ।
ਆਨ ਕਰ ਪੂਛ ਪੁਨ ਜਾਤ ਕੇਤਕ ਭਏ ਕਹਾਂ ਚੰਡਾਲ ਇਕ ਮੁਲ ਕਹੀਜੈ ।
ਬੋਲ ਨਿਜ ਰਾਜ ਕਰ ਕਹਿਓ ਚੰਡਾਲ ਕੋ ਭਾਰ ਕਾ ਬੀਸ ਇਸ ਰਿਖੈ ਦੀਜੈ । 82 ।

---

1) ਦੋ ਪ੍ਰਸਿੱਧ ਦੈਂਤ, ਜਿਨ੍ਹਾਂ ਦਾ ਵਿਸ਼ਨੂੰ ਨਾਲ ਯੁੱਧ ਹੋਇਆ ਸੀ 2) ਛਡਿਆ 3) ਬਾਵਨ ਅਵਤਾਰ 4) ਦੇਵ ਪੁਤਰ ਅਸ਼ਵਨੀ ਕੁਮਾਰ 5) ਬ੍ਰਾਹਮਣ 6) ਵੇਚੀ 7) ਬੇਸੁਧ ਹੋ ਕੇ 8) ਬ੍ਰਾਹਮਣ 9) ਰਾਜੇ ਦੇ 10) ਹਰਿਸ਼ਚੰਦਰ 11) ਮੰਡੀ ਵਿਚ 12) ਚਿੱਤ 13) ਰਾਜੇ ਨੂੰ 14) ਕੰਠ (ਮਠ) ਵਿਚ ਧਾਰਿਆ ਹੋਇਆ ਹੈ

**ਚੌਪਈ :** ਕਹਾ ਤਾਂਹਿ ਦਿਜ[1] ਸੁਨ ਰੇ ਭਾਈ । ਬੀਸ ਭਾਰ ਮੁਲ ਤਾਂਹਿ ਸੁਨਾਈ ।
ਕਹੀ ਚੰਡਾਲ ਬੀਸਹੂੰ ਲੀਜੇ । ਮੋਹੀ ਏਕ ਬਾਤ ਚਿਤ ਦੀਜੇ । 83 ।
ਜੋ ਜੋ ਮੇਰੇ ਗ੍ਰਿਹ ਕੋ ਕਾਮਾ । ਮੁਰਦਨ ਘਾਟ ਜਗਾਤੀ[2] ਦਾਮਾ ।
ਜੋ ਤੂੰ ਸਰਬ ਕਰੇ ਸੁਨ ਭਾਈ । ਦਿਹੂੰ ਯਾਕੋ ਤਬ ਮੋਲ ਭਰਾਈ । 84 ।
ਇਹ ਬਿਧਿ ਸੋ ਤਿਨ ਅਨਿਕ ਪੁਕਾਰਾ । ਨ੍ਰਿਪ ਸੋ ਬਰਨੀ ਕਥਾ ਅਪਾਰਾ ।
ਹਰੀ ਚੰਦ ਭਾਖੀ ਜੂ ਭਲਾ । ਮੈਂ ਸਭ ਕਾਰ ਕਰੋਂਗਾ ਖਲਾ[3] । 85 ।
ਦੀਨੇ ਵਾਕੋ ਬੀਸ ਜੂ ਭਾਰ । ਅਰਿਣੀ[4] ਭਯੋ ਸੁਨੀ ਨ੍ਰਿਪ ਨਾਰਿ ।
ਸਾਠ ਭਾਰ ਪੂਰਨ ਯੋ ਭਏ । ਲੈ ਨ੍ਰਿਪ ਜੂ ਦਿਜ ਬਰ ਕਹ ਦਏ । 86 ।
ਅਪਨੇ ਦੋਨੋਂ ਹਾਥ ਉਠਾਈ । ਦਿਜ ਪਗ ਲਾਇ ਕਹਾ ਇਮ ਰਾਈ[5] ।
ਸਵਾਮੀ ਤੁਝ ਮੁਝ ਕੀਯੋ ਨਿਹਾਲਾ । ਅਰਿਣੀ ਭਯੋ ਤੋਰ ਮੈਂ ਨਾਲਾ । 87 ।
ਯੋ ਲੈ ਕਰ ਬਿਪ ਬਿਦਾ ਸੁ ਭਯੋ । ਰਾਜਾ ਸਾਥ ਚੰਡਾਰਹਿ ਗਯੋ ।
ਆਨ ਚੰਡਾਰ ਕਹੀ ਇਹ ਬਾਟ[6] । ਠਾਢੇ ਰਹੋ ਜਗਾਤੀ ਘਾਟ । 88 ।
ਜੋ ਮੁਰਦਾ ਜਾਰਨ ਚਲਿ ਆਇ । ਸਵਾ ਰੁਪਯਾ ਲੇਹੂ ਭਰਾਇ ।
ਤੌ ਜਾਰਨ ਤਾਕੋ ਤੁਮ ਦੇਹੁ । ਪ੍ਰਿਥਮੇ ਕਰ ਅਪਨਾ ਭਰ ਲੇਹੁ । 89 ।
ਮੈਂ ਸਮਝੀ ਸਭਹੀ ਇਹ ਗਤਿ । ਨਰਪਤ ਕਹੀ ਭਲਾ ਜੀਯ ਸਤਿ ।
ਅਸਥਿਰ[7] ਰਹੇ ਤਹਾਂ ਸਵਧਾਨਾ । ਹਰਖ ਸੋਗ ਕਾ ਧਰੈ ਨ ਧਿਆਨਾ । ੯0 ।
ਜੋ ਚੰਡਾਰ ਕੀ ਹੋਵਤ ਕਾਰ । ਤਤਛਿਨ ਤਾਕਉ ਲੇਤ ਸਵਾਰ ।
ਇਹ ਬਿਧਿ ਕਿਤਕ ਕਾਲ ਜਬ ਬੀਤਾ । ਸੁਖ ਕਰ ਭਯੋ ਚੰਡਾਰ ਨਿਚੀਤਾ[8] । 91 ।
ਏਕ ਦਿਨੰ ਸੁਪਨੰਤਰ[9] ਮਾਂਹੀ । ਨਰਪਤ ਕੌਤਕ ਲਖਯੋ ਤਹਾਂ ਹੀ ।
ਰੂਪ ਚੰਡਾਰ ਆਪ ਜਨ ਭਯੋ । ਸਰਬ ਕੁਟੰਬ ਸਾਥ ਜਨ ਲਯੋ । 92 ।
ਚੀਰ[10] ਪੁਰਾਨੇ ਬੇਸ ਮਲੀਨ । ਕਾਕ ਪੰਖ ਸਿਰ ਧਰੇ ਸਦੀਨ[11] ।
ਅਸਤਨ[12] ਮਧਿ ਸੁ ਬਨੈ ਅਵਾਸ[13] । ਸਾਥ ਸੂਕਰਨ[14] ਮਤਿ ਬਿਨਾਸੁ । 93 ।
ਔਰ ਰੂਪ ਨਿਸਚੈ ਬਿਕਰਾਲ । ਸੁਪਨੰਤਰ ਨਿਰਖਯੋ ਨਿਰਪਾਲ[15] ।
ਅਨਿਕ ਚਰਿਤ੍ਰ ਕੀਨੇ ਤਿਹ ਸੰਗ । ਮਧਿ ਚੰਡਾਰਨ ਅਧਿਕ ਉਤੰਗ[16] । 94 ।

**ਝੂਲਨਾ :** ਬਾਰਾ ਬਰਖ ਬਨ ਮਾਹਿ ਉਨ ਸੋ ਬਸਿਓ ਖੁਲੇ ਤਬ ਨਯਨ ਨ੍ਰਿਪਾਲ ਜਾਗਿਯੋ ।
ਸੋਚ ਬੀਚਾਰ ਮਨ ਮਾਹਿ ਬਿਸਮੈ ਭਯੋ ਕਰਮ ਕੀ ਰੇਖ ਕੇ ਸੋਚ ਪਾਗਿਓ[17] ।
ਬਡੀ ਬਲਵਾਨ ਇਹ ਹੋਨ ਕੀ ਹਾਰ ਹੈ ਸਰਬ ਕੇ ਸੀਸ ਇਹ ਦਾਗ ਲਾਗਿਯੋ ।
ਦਿਖੈ ਏਹ ਅਵਰ ਪੁਨੀ ਕਹਾ ਅਬ ਕਰੈਗੀ ਮਾਨ ਕਰ ਹੁਕਮ ਨ੍ਰਿਪ ਚਿੰਤ ਪਾਗਿਓ । 95 ।

---

1) ਬ੍ਰਾਹਮਣ 2) ਕਰ, ਬੰਧਾਨ 3) ਚੰਗੀ ਤਰ੍ਹਾਂ, ਖਰੇ ਰੂਪ ਵਿਚ 4) ਉਰਿਣ ਹੋ ਗਿਆ, ਰਿਣ ਮੁਕਤ ਹੋ ਗਿਆ 5) ਰਾਜਾ ਨੇ 6) ਬਾਤ, ਗੱਲ 7) ਦ੍ਰਿੜ੍ਹ 8) ਨਿਸਚਿੰਤ ਹੋ ਗਿਆ 9) ਸੁਪਨੇ ਵਿਚ 10) ਬਸਤ੍ਰ 11) ਦੀਨਤਾ ਸਹਿਤ 12) ਹੱਡੀਆਂ ਵਿਚ 13) ਨਿਵਾਸ 14) ਸੂਰਾਂ ਦਾ 15) ਰਾਜੇ ਨੇ 16) ਅਧਿਕ ਉਚੇ 17) ਮਗਨ ਹੋਇਆ, ਲੀਨ ਹੋਇਆ

ਭਾਰ ਪੁਨਿ ਸਾਠ ਬਰ ਮੁਨੀ ਜਿਹ ਲਏ ਥੇ ਸੁਨਹੁ ਅਬ ਤੌਨ ਕੀ ਔ ਕਹਾਨੀ।
ਬਿਪ[1] ਕੇ ਧਾਮ ਜਿਹ ਰਾਜ ਪਤਨੀ ਹੁਤੀ ਕਰਤ ਦਿਜ ਸੇਵ ਜੋ ਤਿਹ ਸਥਾਨੀ।
ਤਾਸ ਕੇ ਪੂਤ ਕੇ ਪ੍ਰਾਨ ਤਜ ਦੇਤ ਭਯੋ ਦੁਸਟ ਸੁਭਾਵ ਨਹਿ ਜਾਤ ਜਾਨੀ।
ਆਕੁਲੀ ਬਯਾਕਲੀ[2] ਰਾਜ ਪਤਨੀ ਭਈ ਹਰੀ ਜੂ ਚੰਦ ਕੀ ਸੁਮਤ[3] ਰਾਨੀ। 96।
ਰੋਇ ਕਰ ਪੀਟ ਸਿਰ ਕੋ ਪਾਟਤੀ ਹਾਲ ਬੇਹਾਲ ਭੀ ਨਾਰਿ ਭਾਰੀ।
ਬਾਲ ਕੋ ਲਯੋ ਤਬ ਤਾਸ ਉਠਾਇ ਕਰ ਗੰਗ ਮਹਿ ਦਾਗ ਦੈਆ ਉਤਾਰੀ।
ਕਰਤ ਬੈਰਾਗ[4] ਤਿਹ ਆਨ ਪ੍ਰਾਪਤ ਭਈ ਮੁਰਦ ਜਿਹ ਘਾਟ ਰਾਖਿਓ ਸਵਾਰੀ।
ਤਾਸ ਕੇ ਨਾਥ ਇਹਾਂ ਆਖ ਠਾਢੋ ਹੁਤੋ ਬੋਲ ਤਿਹ ਕਹਾ ਤੂੰ ਕਵਨ ਨਾਰੀ। 97।

**ਤ੍ਰਿਯੋਬਾਚ। ਚੌਪਈ :**

ਹਰੀਚੰਦ ਰਾਜਾ ਜੋ ਹੁਤਾ। ਇਹ ਬਾਲਕ ਤਾਕੋ ਜੁ ਸੁਤਾ[5]।
ਦਈਵਨੇਸ ਐਸੀ ਅਬ ਭਈ। ਬਿਪਦਾ ਹਮੋ ਬਿਧਾਤਾ ਦਈ। 98।
ਰੁਪਯਾ ਮੋ ਪੈ ਹੈ ਨਹੀ ਹਿਯਾਂ[6]। ਮੈਂ ਹੂੰ ਨਾਰਿ ਅਨਾਥਨ ਮਹਾਂ।
ਯੌਂ ਬਤੀਯਾ ਸੁਨ ਕਰ ਤਬ ਰਾਈ[7]। ਨਿਜ ਨਾਰੀ ਪ੍ਰਤਿ ਕਹਾ ਸੁਨਾਈ। 99।

**ਝੂਲਨਾ :** ਦਾਮ ਸਰਕਾਰ ਕੇ ਤਾਰ ਕਰ ਪ੍ਰਿਥਮ ਹੀ ਬਹੁਤ ਇਹ ਬਾਰ[8] ਕਉ ਆ ਉਤਾਰੀ।
ਐਸ ਮੈਂ ਜਾਨਿ ਤ੍ਰਿਯ ਦੇਉ ਨਹੀ ਕਬੈ ਹੀ ਸੁਆਮਿ ਕੀ ਚਿੰਤ ਮੁਰ ਉਰ[9] ਮੰਝਾਰੀ।
ਕਹੀ ਤਬ ਨਾਰਿ ਮੁਰ ਉਪਰ ਜੋ ਓਢਨਾ ਕਈ ਹਜਾਰ ਕਾ ਲੇਹੁ ਪਾਰੀ[10]।
ਮਾਨ ਕਰ ਵਾਕ ਤਬ ਤਾਕ ਪਾਰਿਯੋ ਗਈ ਵਹ ਨਾਰਿ ਆਗੈ ਬਿਚਾਰੀ। 100।
ਗੰਗ ਕੇ ਤੀਰ ਜਬ ਜਾਇ ਕਰ ਕੀਰ[11] ਜਯੋ ਰਾਖ ਨਿਜ ਨੰਦ ਕੋ ਰੋਨ ਲਾਗੀ।
ਕਰਤ ਬੈਰਾਗ ਨਿਜ ਆਗ ਮੁਹ ਕੀ ਜਗੀ ਗਈ ਬਹੁ ਰਾਤ੍ਰ ਨਹਿ ਆਂਖ ਲਾਗੀ।
ਫਿਰਤ ਕਈ ਚੋਰ ਤਿਹ ਆਨ ਠਾਢੇ ਭਏ ਨਿਰਖ ਤਿਹ ਨਾਰਿ ਕੋ ਦਯਾ ਜਾਗੀ।
ਕਹੇ ਜੋ ਲਿਆਵਹੇ ਦਰਬ[12] ਕਛੂ ਨਗਰ ਤੇ ਦੇਹ ਗੇ ਯਾਹਿ ਪੁਨ ਤ੍ਰਿਯਾ ਸਭਾਗੀ। 101।

**ਚੌਪਈ :** ਯੋਂ ਕਹ ਕਰ ਪੁਰ ਮੈ ਵਹ ਗਏ। ਅਸਥਿਤ ਜਾਂ ਨ੍ਰਿਪ ਦਰ ਪਰ ਭਏ।
ਰਾਜਾ ਕੋ ਲੂਟੀਓ ਤਿਨ ਧਾਮਾ। ਆਛੇ ਭਲੇ ਨਿਕਸੇ ਦਾਮਾ। 102।
ਭੂਖਨ ਬਸਨ ਬਿਤੰ[13] ਬਹੁ ਲਿਯਾਏ। ਉਸੀ ਪੈਂਡ[14] ਹੁਇ ਆਗ ਸਿਧਾਏ।
ਤਸਕਰ[15] ਨਾਰਿ ਦੁਖਾਰਿ ਨਿਹਾਰੀ। ਗਏ ਹਾਰ ਇਕ ਤਿਹ ਗਰ ਡਾਰੀ। 103।
ਰਾਨੀ ਕਉ ਕੁਛ ਭਈ ਨ ਸੁੱਧਾ। ਰੋਵਤ ਰਹੀ ਹੋਇ ਬੇਬੁਧਾ।
ਭਈ ਭੋਰ ਸਭ ਹੀ ਨਰ ਜਾਗੇ। ਨਿਜ ਆਲੇ[16] ਕੇ ਕਾਰਜ ਲਾਗੇ। 104।

---

1) ਬ੍ਰਾਹਮਣ 2) ਬਹੁਤ ਵਿਆਕੁਲ ਅਤੇ ਬੇਤਾਬ ਹੋ ਗਈ 3) ਬੁੱਧੀਮਾਨ 4) ਪੁੱਤਰ ਵਿਛੋੜੇ ਦਾ ਰੋਣਾ ਰੋਂਦੀ 5) ਪੁੱਤਰ 6) ਇਥੇ 7) ਰਾਜੇ ਨੇ 8) ਬਾਲਕ ਨੂੰ 9) ਹਿਰਦੇ ਵਿਚ 10) ਫਾੜ ਲੈ 11) ਨਿਰਧਨ, ਕੰਗਾਲ 12) ਧੰਨ, ਦੌਲਤ, ਕੀਮਤੀ ਚੀਜ਼ 13) ਵਿੱਤ, ਧਨ ਦੌਲਤ, ਸਮਾਨ 14) ਉਸੇ ਰਾਹ ਤੇ ਪੈ ਗਏ 15) ਚੋਰਾਂ ਨੇ 16) ਆਪਣੇ ਆਪਣੇ ਘਰਾਂ ਦੇ

ਸੋਰ ਪਰਿਓ ਸਭ ਨਗਰ ਮੰਝਾਰੀ । ਰਾਜ ਭੰਡਾਰ ਲਯੋ ਕਿਨ ਮਾਰੀ[1] ।
ਯੋ ਸੁਨ ਕਰ ਸੇਵਕ ਨ੍ਰਿਪ ਭਏ । ਖੋਜ ਬਿਲੋਕ[2] ਦਸੋ ਦਿਸ ਗਏ । 105 ।
ਔਰ ਦਿਸਾ ਚਲਿ ਭ੍ਰਿਤ[3] ਸਿਧਾਏ । ਏਕ ਜਾਨਵੀ[4] ਨਿਕਟ ਆਏ ।
ਕਾ ਨਿਰਖੈ ਵਹ ਨੈਨ ਪਸਾਰੀ । ਅਬਲਾ ਹਾਰ ਸੁ ਕੰਠ ਮੁਝਾਰੀ । 106 ।
ਨਿਜ ਨਾਰੀ ਕੋ ਨਿਰਖ੍ਯੋ ਤਿਨੈ । ਭੂਪਤ[5] ਪਾਸ ਕਹਾ ਜਾ ਉਨੈ ।
ਗਹਿ ਲਿਆਵੋ ਨਾਰੀ ਤੁਮ ਤਾਹੀ । ਹਾਰਿ ਬਿਲੋਕ੍ਰਿਓ ਜਿਹ ਗਰ[6] ਮਾਹੀ । 107 ।
ਤਤ ਛਿਨ ਹੁਕ੍ਰਮ ਮਾਨ ਭ੍ਰਿਤ ਧਏ । ਗਹਿ ਲਿਆਵਤ ਅਬਲਾ ਕੋ ਭਏ ।
ਭੂਪਤ ਹਾਰ ਚੀਨ[7] ਕਰ ਲਯੋ । ਗਰਦਨ ਮਾਰਿ ਇਮੈ ਕਹਿ ਦਯੋ । 108 ।
ਔਰ ਦਰਬ ਇਨ ਲਯੋ ਲੁਕਾਈ । ਅਬ ਬੈਠੀ ਇਮ ਡਿੰਭੁ[8] ਦਿਖਾਈ ।
ਤਬ ਬਾਚੈ[9] ਦੇਵੈ ਜਉ ਧਨਾ । ਨਾਤਰ ਮਾਰਹੁ ਜਾ ਗਰਦਨਾ । 109 ।
ਯੋ ਕਹ ਰਾਜ ਚੰਡਾਲ ਬੁਲਾਏ । ਚੰਡਾਲ ਸੁ ਹਰੀ ਚੰਦ ਪਠਾਏ ।
ਕਹਾ ਤਾਹਾ ਮਾਰਹੁ ਤੁਮ ਜਾਈ । ਜਾਕੋ ਰਾਜਾ ਜੂ ਫੁਰਮਾਈ । 110 ।
ਹਰੀ ਚੰਦ ਆਗਿਆ ਤਬ ਪਾਈ । ਚਲਿਓ ਬੇਗ ਨਹੀ ਬਿਲਮ[10] ਲਗਾਈ ।
ਗਯੋ ਜਬੈ ਚਲਿ ਰਾਜ ਦੁਆਰੇ । ਆਗੈ ਸੁਨਿਯੋ ਹਨੋ[11] ਇਹ ਨਾਰੇ । 111 ।

**ਦੋਹਰਾ** : ਹੁਕਮ ਮਾਨ ਤ੍ਰਿਯ ਲੈ ਚਲ੍ਯੋ ਹਨਨ ਭਯਾਨਕ ਜਾਇ ।
ਛੁਰਾ ਕਾਢ ਕਰ ਕਾਂਖ ਤੇ ਕਾਟਨ ਲਗਿਯੋ ਬਨਾਇ । 112 ।
ਏਕ ਹਾਥ ਤ੍ਰਿਯਾ ਕਚ[12] ਗਹੈ ਦੂਤੇ[13] ਸੁ ਕਾਤਿ ਨਿਕਾਰਿ ।
ਹ੍ਵੈ ਬਿਦਰਦ ਕਾਟਨ ਲਗਿਯੋ ਨਭ ਤੇ ਸੁਨੀ ਪੁਕਾਰ । 113 ।
ਰਛ ਸਬਦ ਕਰ ਗਗਨ ਤੇ ਸੁਮਨ[14] ਮੇਘ ਬਰਸਾਇ ।
ਅਮਰ ਲੋਕ ਤੇ ਦੇਵਤਨ ਗਹਯੋ ਭੂਪ ਕਰ ਆਇ । 114 ।
ਸੁਤ ਜਿਯਾਯੋ ਤ੍ਰਿਯਾ ਪਤਿ ਮਿਲੀ ਰਾਜ ਅਧਿਕ ਨਿਜ ਪਾਇ ।
ਬਾਰੰਬਾਰ ਦੇਵਨ ਕਹ੍ਯੋ ਧੰਨ੍ਯ ਧੰਨ੍ਯ ਨ੍ਰਿਪਰਾਇ[15] । 115 ।
ਅਧਿਕ ਲਛ ਬਰ ਪੁਰ ਭਯੋ ਦੀਰਘ ਬਗਰ[16] ਬਜਾਰ ।
ਇਹ ਸਮਾ ਨਗਰਨ ਜਾਨਿਯ ਦੇਵਨ ਕਹਿਯੋ ਪੁਕਾਰ । 116 ।

**ਚੌਪਈ** : ਰਾਜਸੂਯ ਜਗ ਜੇ ਕੋ ਕਰੈ । ਬਾਰ ਬਰਖਨ ਲਗ੍ਯੋ ਬਨ ਫਿਰੈ ।
ਤੇਰੋ ਧਰਮ ਸੰਪੂਰ ਨਿਹਾਰਾ[17] । ਤੋਹਿ ਡਗਾਇਓ ਸੁਪਨ ਮਝਾਰਾ । 117 ।
ਤੂੰ ਨ੍ਰਿਪ ਧੰਨ੍ਯ ਧੰਨ੍ਯ ਤਵ ਧਰਮ । ਤੁਝ ਸਮ ਅਵਰ ਨ ਕਰਈ ਕਰਮ ।
ਇਹ ਅਪਨੀ ਵਸਤਾ ਇਤ ਭੋਗ । ਬਹੁਰੋ ਬਸੋ ਆਨ ਸੁਰਲੋਗ[18] । 118 ।
ਯੌ ਕਹ ਦੇਵ ਲੋਪ ਭੇ ਸਗਰ[19] । ਰਾਜਾ ਆਯੋ ਅਪਨੇ ਨਗਰ ।
ਤਿਨ ਯਹ ਰਾਜੇ ਪਰਮ ਪਵਿਤ੍ਰ । ਨਗਰ ਬਸਾਯੋ ਅਧਿਕ ਬਚਿਤ੍ਰ । 119 ।

---

1) ਲੁਟ ਲਿਆ ਹੈ 2) ਖੁਰਾ ਖੋਜ ਲੱਭਣ ਲਈ 3) ਨੌਕਰ 4) ਗੰਗਾ 5) ਰਾਜੇ ਨੂੰ 6) ਗਲੇ ਵਿਚ
7) ਪਛਾਣ ਲਿਆ 8) ਦਿਖਾਵਾ, ਪਾਖੰਡ ਕਰਦੀ ਹੈ 9) ਬਚੇਗੀ 10) ਦੇਰੀ 11) ਮਾਰੋ, ਕਤਲ ਕਰੋ
12) ਵਾਲ 13) ਦੂਜੇ ਹੱਥ ਨਾਲ 14) ਫੁਲ 15) ਰਾਜਾ 16) ਘਰ, ਮਕਾਨ 17) ਵੇਖਿਆ ਹੈ
18) ਦੇਵਤਿਆਂ ਦੀ ਨਗਰੀ ਵਿਚ 19) ਸਾਰੇ

ਮਾਰਕੰਡੇ ਕੇ ਮਧ ਪੁਰਾਨ । ਇਹ ਬਿਧਿ ਕਥਾ ਸੁ ਕਿਯੀ ਰਿਖਯਾਨ[1] ।
ਚੰਡਕ[2] ਸੀ ਇਹ ਜੁਧ ਸਮਾਨ । ਸੁਭ ਬਰ ਕਹੀ ਸੁਨਹੁ ਗੁਰ ਗਯਾਨ । 120 ।
ਪੜੈ ਸੁਨੈ ਜੋ ਮਨਚਾ ਲਾਇ । ਸਦਾ ਧਰਮੁ ਤਰ ਕਰੈ ਸਹਾਇ ।
ਇਹ ਬਿਧਿ ਕ੍ਰਿਪਾ ਸਿੰਧ ਕਰਤਾਰ । ਕਿਸ ਸੰਗਤਿ ਮਹਿ ਕੀਓ ਉਚਾਰ । 121 ।
ਆਗੈ ਔਰ ਪਨ ਸੁਨਹੁ ਬਖਾਨ । ਜਿਹ ਬਿਧ ਚਰਿਤ੍ਰ ਸੁ ਕਰੈ ਨਿਧਾਨ ।
ਕਿਤਕ ਕਾਲ ਰਹ ਜਾ ਇਸ ਥਾਨ । ਸੰਗਤਿ ਸਭੀ ਆਇਓ ਸੁਧ[3] ਗਹੀ । 122 ।
ਤੀਰਥ ਕਰੈ ਜੁ ਪੂਰਬ ਮਾਹੀ । ਬ੍ਰਹਮ ਪੁਤ੍ਰ ਇਹ ਪਾਰ ਵਹਾਹੀ[4] ।
ਕਾਮਛਿਆ ਦੇਵੀ ਲਖ ਠੌਰਾ[5] । ਸਾਮ ਦੇਸ ਜਹ ਤਹ ਕਰ ਦੌਰਾ[6] । 123 ।
ਜਗਨ ਨਾਥ ਤੀਰਥ ਸਭ ਥਾਨ । ਪਉਰਖ ਕਰ ਪਰਸੇ ਸੁ ਨਿਧਾਨ ।
ਇਤਨੇ ਮਹਿ ਤਿਨ ਜੋ ਸੁਨ ਪਾਯੋ । ਮਾਨ ਸਿੰਘ ਰਾਜਾ ਤਿਹ ਆਯੋ ।
ਤਿਨ ਸਾਹਿਬ ਕਹ ਮਾਥ ਸੁ ਲਯੋ । ਪੂਰਬ ਕਰ ਰਾਜਾ ਤਬ ਗਯੋ । 124 ।
ਸੁਨ ਮਮ ਭਵਨ ਰਾਵ ਕੀ ਕਥਾ । ਬਰਨੌ ਸੁਨੀ ਕਾਨ ਮਮ ਜਥਾ ।
ਦਛਨ ਦੇਸ ਬਸਤ ਹੈ ਜਹਾਂ । ਜੈ ਪੁਰ ਬਿਰਾਜਤ[7] ਨਗਰ ਬਰ ਤਹਾਂ । 125 ।
ਗੋਪਾਚਲ ਗੜ ਹੈ ਜਿਹ ਥਾਨੀ । ਮਾਨ ਸਿੰਘ ਸੁਭ ਜਾ ਰਜਧਾਨੀ ।
ਰਾਜ ਪੂਤ ਰਾਜੇ ਵਹੁ ਜਾਨਹੁ । ਤਿਨ ਸਮ ਬਲੀ ਨ ਅਵਰ ਪ੍ਰਮਾਨਹੁ[8] । 126 ।
ਨਿਜ ਦੇਸਨ ਕੋ ਰਾਜ ਕਰਾਹੀ । ਮਨਸਬ[9] ਸਭ ਤੁਰਕਨ ਕੇ ਪਾਹੀ ।
ਜਬ ਕਹੀ ਸਾਹੁ ਮੁਹਿਮ ਉਠਾਵੈ । ਦੇ ਸੈਨਾ ਸੰਗ ਤਿਸੈ ਪਠਾਵੈ । 127 ।
ਦਿਲੀ ਮਹਿ ਤਿਨ ਕੇ ਅਸਥਾਨਾ । ਬਾਗ ਹਵੇਲੀ ਕੂਪ ਸੁ ਨਾਨਾ ।
ਹਜਰਤ ਤਟ[10] ਵਹਿ ਸਦਾ ਰਹਾਹੀ । ਸਮਾ ਪਾਇ ਸੁ ਕਚਹਰੀ ਜਾਹੀ । 128 ।
ਜਬ ਰਾਜਾ ਹਜਰਤ ਤਟ ਜਾਵੈ । ਸੂਰ ਬੀਰ ਸੰਗ ਅਧਿਕ ਲਿਜਾਵੈ ।
ਤਦੀ ਕਰਤ[11] ਸਬ ਚਲਿ ਜਾਈ । ਕੋਇ ਨ ਤਾਂਕੋ ਸਕੈ ਹਟਾਈ । 129 ।
ਏਕ ਦਿਵਸ ਰਾਜਾ ਜਬ ਚਲਾ । ਲੀਨੇ ਰਾਜਪੂਤ ਬਰਬਲਾ[12] ।
ਜਿਹ ਮਾਰਗ ਵਹ ਰਾਵ ਸਿਧਾਯੋ । ਕਈ ਕਸਾਈ ਬੀਰਨ ਘਾਯੋ । 130 ।
ਰੌਰ[13] ਪਰੀ ਸਗਰੇ ਪੁਰ ਮਾਹੀ । ਤੈ ਲਗ ਰਾਜਾ ਗਯੋ ਤਹਾਹੀ ।
ਹਜਰਤ ਜਬੈ ਰਾਵ ਲਖ ਪਾਯੋ । ਕੁਛਕ ਕੋਪ ਧੋ ਬਚਨ ਸੁਨਾਯੋ ।
ਮਾਨ ਮਹੀਪ[14] ਜਬੈ ਯਹ ਜਾਨੀ । ਕਰੀ ਕਸਾਈ ਤੇ ਸਬ ਹਾਨੀ । 131 ।
ਗਰਜ ਰਾਵ ਬਚ ਐਸ ਉਚਾਰੇ । ਹਜਰਤ ਬਚਨ ਸੁ ਸੀਸ ਹਮਾਰੇ ।
ਨੀਮ ਖੁਦਾਇ[15] ਸੁ ਸਾਹਿ ਕਹਾਵੈ । ਤਾ ਕੇ ਬਚਨ ਬਿਰਥ ਕਤ ਜਾਵੈ । 132 ।

---

1) ਰਿਸ਼ੀਆਂ ਨੇ 2) ਚੰਡੀ ਜਿਹੀ 3) ਸਹਿਤ 4) ਸੀਮਾ ਜਾਂ ਹੱਦ ਤਕ 5) ਸਥਾਨ, ਧਾਮ 6) ਘੁੰਮੇ, ਫਿਰੇ
7) ਸੁਸ਼ੋਭਾਇਮਾਨ ਹੈ, ਸੋਭਿਤ ਹੈ 8) ਤੁਲਨਾ ਦੇ 9) ਅਧਿਕਾਰ; ਅਹੁਦਾ 10) ਬਾਦਸ਼ਾਹ ਦੇ ਨੇੜੇ
11) ਹੁਕਮ ਕਰਦਿਆਂ ਹੀ 12) ਚੰਗੇ ਬਲ ਵਾਲੇ 13) ਰੌਲਾ 14) ਰਾਜਾ 15) ਛੋਟਾ ਰੱਬ

ਭੋਰ ਭਏ ਬਹੁਰੋ ਜਦੁ ਐਹੋ । ਤੁਮਰੇ ਬਚਨ ਸਤ ਕਰ ਘੈਹੋ ।
ਯੌ ਸੁਨ ਸਾਹ[1] ਬਿਹਸ[2] ਮੁਖ ਦਯੋ । ਤਾ ਪਰ ਪ੍ਰੇਮ ਨਹੀ ਕਛੁ ਗਯੋ । 133 ।

ਘਰੀਕ ਬੈਠ ਚਲੋ ਜਬ ਰਾਜਾ । ਭਾਂਤਿ ਅਨੇਕ ਬਜਾਵਤ ਬਾਜਾ ।
ਪਾਛੈ ਸਕਲ ਮਲੇਛ ਸੁ ਜਾਨਹੁ । ਕਾਜੀ ਮੁਲਾਂ ਸ਼ੇਖ ਪਛਾਨਹੁ । 134 ।

ਮਿਲ ਆਏ ਹਜਰਤਿ ਕੇ ਆਗੇ । ਕਟੁ ਕਟੁ[3] ਬਚਨ ਕਹਨ ਸਭ ਲਾਗੇ ।
ਕ੍ਰੋਧਤ ਭਯੋ ਸਾਹ ਅਧਿਕਾਇ । ਮੰਤ੍ਰੀ ਲੀਨੇ ਨਿਕਟ ਬੁਲਾਈ । 135 ।

ਕਵਨ ਉਪਾਵ ਕਹੋ ਅਬ ਕਰੀਐ । ਯਹ ਬੈਰੀ ਕਾ ਸੀਸ ਉਤਰੀਯੇ ।
ਮੰਤ੍ਰਨ ਕਹੀ ਸਾਹ ਸੁਨ ਲੀਜੈ । ਹਮਰੀ ਬਾਤ ਕਾਨ ਸੁਨ ਕੀਜੈ । 136 ।

ਜੋ ਤੁਮ ਹਿਯਾ[4] ਰਾਜਾ ਕਹ ਘੈਹੋ । ਸਕਲ ਜਗਤ ਮਹਿ ਨਿੰਦਾ ਪੈਹੋ ।
ਸੈਨਾ ਅਧਿਕ ਸਾਥ ਇਹ ਦਈਯੇ । ਪੂਰਬ ਭਾਖ ਮੁਹਿੰਮ ਪਠਈਯੇ । 137 ।

ਸੋ ਵਹ ਜੀਤ ਬੰਗਾਲਾ ਐਹੈ । ਤੌ ਕਾਰਜ ਹਜਰਤ ਕੋ ਕੈਹੈ ।
ਨਾਤਰ ਹੋਇ ਤਹਾ ਜਲ ਲਾਗਾ । ਮਰਿ ਹੈ ਤਹੀ ਸੁ ਜਾਇ ਅਭਾਗਾ । 138 ।

ਇਹ ਬਿਧ ਜਬੈ ਸਾਹ ਸੁਨਿ ਪਾਯੋ । ਭਲੀ ਬਾਤ ਮਨ ਮਧਿ ਅਲਾਯੋ[5] ।
ਸੈਨਾ ਅਧਿਕ ਦਈ ਤਿਹ ਸੰਗਾ । ਪੂਰਬਕੋ ਨ੍ਰਿਪ[6] ਚਢ੍ਯੋ ਨਿਸੰਗਾ[7] । 139 ।

ਮਾਘ ਦੇਸ ਜਬਹੀ ਵਹ ਆਯੋ । ਗੁਰ ਬ੍ਰਿਤਾਂਤ ਕਥਤ ਸੁਨ ਪਾਯੋ ।
ਯੌ ਸੁਨ ਰਾਵ ਅਨੰਦਤ ਭਯੋ । ਚਿੰਤਾ ਮੇਟ ਅਭੈ[8] ਹੁਇ ਗਯੋ । 140 ।

ਚਰਨ ਕਮਲ ਦਰਸੀ ਤਿਨ ਆਈ । ਨਿਜ ਕੀ ਨਖਸਿਖ[9] ਕਥਾ ਸੁਨਾਈ ।
ਮੋ ਮਨ ਮੈ ਚਿੰਤਾ ਹੀ ਭਾਰੀ । ਪੂਰਬ ਦੇਸ ਨਿਰਖ ਭੈ ਕਾਰੀ[10] । 141 ।

ਅਬ ਸਤਿਗੁਰ ਕੇ ਸਾਥ ਸੁ ਲੈਹੁੰ । ਸਰਬ ਕਾਜ ਆਨੰਦ ਯੁਤ[11] ਕੈਹੁੰ ।
ਜਿਹ ਬਿਧਿ ਆਗੈ ਆਪ ਨਿਹਾਰਾ । ਤਿਯੋ ਸੁ ਕਰਾਵੋ ਹਮੈ ਦੀਦਾਰਾ । 142 ।

ਬਿਬਿਧ ਭਾਂਤ[12] ਬਿਨਤੀ ਤਿਨ ਪਾਈ । ਪਲਮੈ ਸਤਿਗੁਰ ਲਏ ਰਿਝਾਈ ।
ਪੂਰਬ ਗਯੋ ਤਬੈ ਵਹ ਰਾਜਾ । ਲੀਨੇ ਸਾਥ ਗਰੀਬ ਨਿਵਾਜਾ । 143 ।

ਕਾਮ ਰੂਪ ਔ ਦੇਸ ਬੰਗਾਲਾ । ਬਿਜੈ ਕਰਿਯੋ ਤਿਨ ਆਨੰਦ ਨਾਲਾ ।
ਮਰਦਾਨਾ ਕੀਨੋ ਜਿਹ ਮੇਦਾ[13] । ਵਹੈ ਦੇਸ ਜੀਤਯੋ ਤਿਨ ਟੇਦਾ । 144 ।

ਜੰਤ੍ਰ ਮੰਤ੍ਰ ਟੂਣੇ ਅਰੁ ਕਾਮਨ । ਕੀਨੇ ਤਿਨੇ ਨ੍ਰਿਪਤ ਕੇ ਸਾਮਨ[14] ।
ਪੂਰਨ ਕਾਰਨ[15] ਇਨਕਾ ਭਯੋ । ਕਰਣਾ ਸਿੰਧ ਸਾਥ ਜੋ ਲਯੋ । 145 ।

---

1) ਬਾਦਸ਼ਾਹ ਔਰੰਗਜ਼ੇਬ 2) ਹੱਸ ਕੇ 3) ਕੌੜੇ ਕੌੜੇ, ਮਾੜੇ ਮਾੜੇ 4) ਇਥੇ 5) ਕਹੀ; ਸੱਚੀ 6) ਰਾਜਾ 7) ਨਿਸੰਗ ਹੋ ਕੇ 8) ਭੈ ਰਹਿਤ ਹੋਇਆ 9) ਆਦਿ ਤੋਂ ਅੰਤ ਤਕ 10) ਭਿਆਨਕ 11) ਸਹਿਤ 12) ਕਈ ਤਰ੍ਹਾਂ ਨਾਲ 13) ਭੇਡੂ 14) ਸਾਹਮਣੇ 15) ਕਾਰਜ

ਐ ਡੇਰਾ ਸਾਹਿਬ ਤਾ ਜੇਤਾ । ਪਟਣੇ ਬੀਚ ਬਸ੍ਯੋ ਸਬ ਤੇਤਾ ।
ਮਾਤਾ ਆਦਿ ਜਿਤਕ[1] ਪਰਵਾਰਾ । ਇਹ ਬਿਧਿ ਰਾਜਤ ਸਹਰ ਮੰਝਾਰਾ । 146 ।
ਪਟਣੇ ਸਮ ਸੰਗਤਿ ਬਰ ਭਾਰੀ । ਹੈ ਨਹੀ ਅਵਰੁ ਸੁ ਨਗਰ ਮੰਝਾਰੀ ।
ਲਾਖ ਕਰੋੜੀ ਸਿਖ ਭਣਿਜੈ[2] । ਭਗਤਿ ਭਾਵ ਮੈ ਸਾਬਤ ਲਹਿਜੈ[3] । 147 ।
ਇਹ ਬਿਧਿ ਦੂਤੈ ਸੁ ਧਯਾਇ ਬਖਾਨ੍ਯੋ । ਤਵ ਪ੍ਰਸਾਦਿ[4] ਜੈਸੇ ਪ੍ਰਭ ਜਾਨਿਯੋ ।
ਆਗੈ ਕਹੋਂ ਤੀਸਰੀ ਕਥਾ । ਅਮੀ[5] ਸਰੂਪ ਦਸਮ ਗੁਰ ਜਥਾ । 148 ।

**ਇਤ ਸ੍ਰੀ ਗੁਰਬਿਲਾਸ ਰਾਜਾ ਹਰੀ ਚੰਦ ਕਥਾ ਬਰਨਨੰ ਤੀਰਥ ਮਹਾਤਮੇ ਪੂਰਬ ਪਯਾਨ ਦੁਤਿਯ ਧਯਾਇ ਸਮਾਪਤੁ ਮਸਤੁ ਸੁਭ ਮਸਤੁ । 2 ।**

1) ਜਿਤਨਾ 2) ਕਹੇ ਜਾਂਦੇ ਹਨ 3) ਪਕੇ ਸਿੱਧ ਹੁੰਦੇ ਹਨ 4) ਤੇਰੀ ਕ੍ਰਿਪਾ ਕਰਕੇ 5) ਅੰਮ੍ਰਿਤ

**ਦੋਹਰਾ** : ਦਿਬ[1] ਰੂਪ ਗੁਰਦੇਵ ਕੇ ਪਦ ਪੰਕਜ ਉਰਧਾਰ ।
ਅਗ੍ਰ ਕਥਾ ਅਬ ਤੀਸਰੀ ਬਰਨੌਂ ਕਛੂ ਬਿਸਥਾਰ । 1 ।

**ਚੌਪਈ** : ਅਬ ਬਰਨੌਂ ਦਸਮੇ ਗੁਰ ਕਥਾ । ਆਦਿ ਅਗਾਧਿ ਸੁਣੋ ਮਮ ਜਥਾ ।
ਜਯੋਂ ਜਯੋਂ ਕੀਨੇ ਨਾਥ ਚਰਿਤ੍ਰ । ਸੰਤ ਪ੍ਰਸਾਦਿ ਕਹੋਂ ਸੁ ਬਚਿਤ੍ਰ । 2 ।

**ਸਵੈਯਾ** : ਨੀਤ ਅਨੀਤ[2] ਨਿਹਾਰ ਮਲੇਛਨ ਦੂਖਤ ਭਈ ਧਰਨੀ ਸਬ ਸਾਰੀ ।
ਲੋਪ ਭਏ ਸਭ ਛਤ੍ਰਨ[3] ਕੇ ਗੁਣ ਜਗ ਸੁ ਪੁੰਨ ਜੁ ਦਾਨ ਅਪਾਰੀ ।
ਈਦ ਚਲੀ ਬਕਰੀਦ ਨਿਵਾਜ ਸੁ ਗੋ ਬਧ ਹੋਤ ਸਭੈ ਧਰ ਭਾਰੀ ।
ਕੌਨ ਕਟੈ ਇਹ ਦੂਖ ਸਬੈ ਧਤ ਦੀਨ ਦਿਆਲ ਬਿਨਾ ਅਸਥਾਰੀ[4] । 3 ।
ਦੂਖ ਨਿਹਾਰ ਕਿਧੌਂ[5] ਭੂਅ ਕੋ ਨਿਜ ਸ੍ਰੀ ਅਸਕੇਤ[6] ਭਏ ਬਰਦਾਨੀ ।
ਦੀਨ ਦਇਆਲ ਪਠਿਓ ਗੁਰ ਪੂਰਨ ਜਾ ਉਪਮਾ ਦਸਹੂੰ ਦਿਸ ਜਾਨੀ ।
ਤਾਸ ਚਰਿਤ੍ਰ ਪ੍ਰਕਾਸ ਕਹੋਂ ਬਤ ਸੰਤ ਸੁਨੋ ਮਨ ਲਾਇ ਕਹਾਨੀ ।
ਸੇਵਕ ਜਾਨਿ ਛਿਮਾ ਸੁ ਕਰੋ ਜਿ ਨ ਰਾਸ ਗਨੋਂ[7] ਕਿਤ ਦੂਖ ਪਛਾਨੀ । 4 ।
ਦੂਖਤ ਭਈ ਧਰਨੀ ਜਬ ਹੀ ਜਗ ਨਾਇਕ ਪੈ ਇਹ ਭਾਂਤਿ ਪੁਕਾਰੀ ।
ਆਕੁਲ ਬਿਆਕੁਲ ਹੈ ਨਿਜ ਮਾਤਰ ਰੋਵਤ ਭੀ ਬਹੁ ਪਾਪ ਨਿਹਾਰੀ ।
ਕਾਲ ਸੁ ਦੇਵ ਪ੍ਰਸੰਨ ਭਯੋ ਨਿਜ ਯਾ ਬਿਧਿ ਸੋ ਬਚ ਸੁਧੁ ਉਚਾਰੀ ।
ਹੋਹੂ ਨ ਆਤੁਰ ਧੀਰ ਧਰੋ ਨਿਜ ਧਾਰਤ ਸੰਤ ਅਨੰਤਾਵਤਾਰੀ[8] । 5 ।

**ਸਵੈਯਾ** : ਯੌ ਕਰ ਆਦਿ ਸਮੋਧ[9] ਧਰੰ ਬਰੁ ਪੈ ਜਗ ਨਾਇਕ ਜੂ ਸੁ ਬਿਚਾਰੀ ।
ਬਿਸਵ ਸੰਸਾਰ ਪਸਾਰ ਜਿਤੋ ਸਭ ਆਪ ਸਰੂਪ ਸੁ ਮਧਿ ਨਿਹਾਰੀ ।
ਦਾਨਵ ਦੇਵ ਸੁ ਨਾਗ ਚਰਾਚਰ ਮਾਨਸ ਕਿੰਨਰ ਜਛ ਪਸਾਰੀ ।
ਮੋ ਕਹ ਏ ਨਹ ਜਾਪਤ ਹੈ ਸਬ ਆਪਨ ਮਧਿ ਪਰੇ ਦੁਖ ਜਾਰੀ । 6 ।

**ਦੋਹਰਾ** : ਯੌ ਨਿਜ ਰਿਦੈ ਬਿਚਾਰ ਕੈ ਦੀਨ ਬੰਧ ਕਰਤਾਰ ।
ਦਸਮੋ ਸ੍ਰੀ ਗੁਰ ਬਰ ਪਠ੍ਯੋ ਮਾਤ ਲੋਕ ਨਿਰਧਾਰ । 7 ।

**ਚੌਪਈ** : ਪ੍ਰਿਥਮੈ ਜਗਤ ਸੁ ਭਗਤ ਪਠਾਏ । ਸਭ ਮਾਰਗ ਤਿਨ ਆਨ ਚਲਾਏ ।
ਕਲੀ ਕਾਲ ਜਗ ਘੋਰ ਸੁ ਮਾਹੀ । ਦੇਵਨ ਕੇ ਹਿਆ ਕਾਮ ਸੁ ਨਾਹੀ । 8 ।
ਮੈ ਅਰ ਮੋ ਸੰਤਾਨ ਕੇ ਮਾਹੀ । ਤਨਕ[10] ਭੇਦ ਅੰਤਰ ਕੁਛ ਨਾਹੀ ।
ਏਕ ਰੂਪ ਬਿਚਰਤ ਸੰਸਾਰਾ । ਮੈ ਤਿਨਤੇ ਨਹੀ ਤਨਕ ਨਿਆਰਾ । 9 ।
ਅਬ ਮੈ ਵਹੈ ਸੁ ਬਿਵਤ[11] ਬਨਾਊ । ਸੰਤ ਸਰੂਪ ਧਰਿ ਨਾਮ ਜਪਾਊ ।
ਯੌ ਕਹਿ ਕਰ ਅਸਧੁਜ ਅਵਤਾਰੀ । ਗੁਰ ਪੂਰਨ[12] ਕੋ ਪਠਿਯੋ ਸੁਧਾਰੀ । 10 ।

---

1) ਦੇਵੀ, ਦੈਵੀ ਰੂਪ, ਦਿਵ੍ਯ 2) ਨਿਤ ਅਨਿਆਇ ਵੇਖ ਕੇ 3) ਛਤ੍ਰੀਆਂ ਦੇ 4) ਦ੍ਰਿੜ੍ਹ 5) ਜਿਵੇਂ ਕਿਵੇਂ
6) ਪਰਮਾਤਮਾ 7) ਠੀਕ-ਵਰਣਨ ਨਾ ਕਰਾਂ 8) ਅਜਿਹਾ ਅਵਤਾਰ ਜਿਸ ਦਾ ਅੰਤ ਨਾ ਪਾਇਆ ਜਾ ਸਕੇ
9) ਆਨੰਦਿਤ ਕਰਕੇ 10) ਜ਼ਰਾ ਜਿੰਨਾ 11) ਜੁਗਤ, ਤਰਕੀਬ 12) ਗੁਰੂ ਗੋਬਿੰਦ ਸਿੰਘ

ਅਜ ਦੀਰਘੁ ਬਰ ਤਪੁ ਸੁ ਨਿਹਾਰੀ । ਹੇਮ ਕੂੰਟ ਪਰਬਤ ਪਰ ਭਾਰੀ ।
ਏਕ ਸਰੂਪ ਹੋਇ ਜਿਨ ਗਯੋ । ਦੋਇ ਤੀਨ ਕਹੀ ਲੋਪ[1] ਸੁ ਭਯੋ । 11 ।
ਧਿਆਨ ਅਖੰਡ ਆਪ ਮਧਿ ਧਾਰ੍ਯੋ । ਨਵ ਗ੍ਰਹ ਜੀਤ ਦਸਮ ਬਰਤਾਰਿਯੋ[2] ।
ਅਨਹਦ ਘੋਖ[3] ਸੁੰਨ ਗ੍ਰਹ[4] ਲੀਨਾ । ਪਰਮ ਜੋਤਿ ਆਤਮ ਮਹਿ ਚੀਨਾ । 12 ।

**ਝੂਲਨਾ** : ਆਪ ਕੇ ਧਿਆਨ ਸਾਵਧਾਨ ਗੁਰ ਦੇਵ ਜੀ ਜੋਗ ਕੀ ਕਲਾ ਸਰਬਤ੍ਰ ਧਾਰੀ ।
ਪਾਪ ਅਰ ਪੁੰਨ ਦੁਖ ਭੂਖ ਕੌ ਤਯਾਗ ਕਰਿ ਨਿੰਦ ਔ ਚਿੰਦ ਕੀ ਜਰ ਉਖਾਰੀ[5] ।
ਲੋਸਟੰ[6] ਕਨਕ ਪੁਨ ਏਕ ਸਮ ਹ੍ਵੈ ਗਯੋ ਉਸਤਤੀ ਨਿੰਦ ਪਲ ਮੈ ਬਿਦਾਰੀ ।
ਸਾਂਤਿ ਸੰਤੋਖ ਜਤ ਧੀਰਜ ਧਾਰ ਕਰਿ ਧਸੈ ਨਿਜ ਧਾਮ ਅਨਫੁਰ[7] ਮੰਝਾਰੀ । 13 ।
ਸਾਚ ਕੀ ਸ੍ਰਿਗ[8] ਅਨਕਪਟ ਕੋ ਕੰਠਲਾ ਧਿਆਨ ਬਿਭੂਤ[9] ਤਨ ਮਧ ਧਾਰੀ ।
ਤੰਤ ਕੋ ਮੰਤ ਨਿਜ ਆਤਮੰ ਬਸ ਕਰ ਨਾਮ ਕੀ ਭੀਖ ਕੋ ਕਰਿ ਪਸਾਰੀ ।
ਪਰਮ ਪੁੰਨ ਤੰਤ੍ਰ ਨਿਜ ਬਜਤ ਹੈ ਦੇਹਿ ਮੈ ਉਠਤ ਕਲੋਲ[10] ਤਾ ਰੰਗ ਭਾਰੀ ।
ਚਕਤ ਹੈ ਦਾਨਵੈ ਦੇਵ ਇਹ ਸੁਖ ਕੋ ਧਸੇ ਗੁਰ ਦੇਵ ਜਾ ਕੇ ਮਝਾਰੀ । 14 ।
ਰਿਖੀ ਜੋ ਸਰਬ ਸੰਕੋਚ ਕਰ ਕਮਠ[11] ਜ੍ਯੋਂ ਮੇਲ ਮਲ ਪਉਨ ਜੋ ਲਿਵ ਲਗਾਈ ।
ਸੁਰਤ ਸੰਕੋਚ ਕਰ ਮਹਲ ਨਿਜ ਮੈ ਬਸੈ ਦਿਪਤ ਜਿਹ ਜੋਤਿ ਅਨਭੈ ਸੁਹਾਈ ।
ਧਿਆਨ ਬਿਗਿਯਾਨ ਅਰੁ ਗਯਾਨ ਗ੍ਰਿਹ ਪਾਇ ਕਰ ਭਏ ਪੁਨ ਦੋਇ ਤੇ ਏਕ ਜਾਈ ।
ਭਏ ਪਰਸੰਨ ਕਲਿ ਕਾਲ ਜੂ ਨਿਰਖ ਕੈ ਆਪਨੀ ਦੇਹ ਮੈ ਲਯੋ ਮਿਲਾਈ । 15 ।
ਭਗਤਿ ਕਉ ਨਿਰਖ ਪਰਸੰਨ ਮਨ ਮੈ ਭਯੋ ਧੰਨ੍ਯ ਇਹ ਪਥ[12] ਜਿਹ ਚਰਨ ਧਾਰੇ ।
ਸਿੰਘ ਅਜ ਗਊ ਜਿਹ ਨਾਗ ਇਕ ਜਾ ਫਿਰੈ ਗੈਂਡ ਅਰਨਾਨ[13] ਕੀ ਚਲਤ ਡਾਰੈ ।
ਕੁੰਭ ਕੇ ਸੀਸ ਮ੍ਰਿਗਨੀਸ ਨਿਜ ਸੋਵਤੇ ਬਿਰਕ[14] ਔ ਸਸਾ ਇਕ ਜਾ ਨਿਸਾਰੇ ।
ਸੰਤ ਪਰਤਾਪ ਤੇ ਜਪਤ ਹੈ ਹਰਿ ਹਰੇ ਨਹੀ ਕੋ ਕਿਸੀ ਕੋ ਸਕਤ ਮਾਰੇ । 16 ।
ਮੋਤ ਮਰਾਲ ਜਿਹ ਬਿਆਲ ਚਲ ਸੇਵ ਤੇ ਲਾਲ ਮੁਕਤਾਨ ਮਨ ਭੇਟ ਰਾਖੈ ।
ਦੇਤ ਪੈਈਸਾਚ[15] ਕਾ ਖੇਦ ਤਿਹ ਹੈ ਨਹੀ ਇਛ ਸੁ ਮੁਨੀ ਨਾਮ ਭਾਖੈ ।
ਹੋਮ ਘ੍ਰਿਤ ਧੂਪ ਸੋ ਜੁਰੇ ਮੁਨ ਦੇਖੀਐ ਘੋਖ ਬੇਦਾਨ[16] ਧੁਨ ਗਨਤ ਕਾਖੈ ।
ਛੀਰ ਜਯੋਂ ਨੀਰ ਗੰਭੀਰ ਨਦਿ ਚਲਤ ਹੈ ਸਘਨ ਬਨ ਤੋਲ ਸਮ ਕੌਨ ਆਖੈ । 17 ।
ਨਿੰਦਕ ਬੈਰ ਤਿਹ ਈਰਖਾ ਹੈ ਨਹੀ ਲੋਭ ਦੁਖ ਮੋਹ ਕੀ ਭੂ ਟਾਰੀ ।
ਨੀਂਦ ਉਚਾਟ ਦਾਰਿਦ੍ਰ ਆਲਸ ਨਹੀ ਕਪਟ ਮਲ ਕੂਰ ਕੀ ਜਰ[17] ਉਖਾਰੀ ।
ਸਾਂਤ ਸੰਤੋਖ ਸਿਉ ਜੁਰੇ ਮੁਨ ਨਾਇਕ ਕਿਸਨ ਬਪੁ ਨਿਰਖੀਐ ਨਿਰੰਕਾਰੀ ।
ਸਪਤ ਹੀ ਸ੍ਰਿੰਗ ਜਿਹ ਤੁੰਗ[18] ਬਰ ਨਿਰਖੀਐ ਦੂਤੈ ਬੈਕੁੰਠ ਜਨ ਬਨ੍ਯੋ ਚਾਰੀ । 18 ।

---

1) ਖਤਮ ਹੋ ਗਏ 2) ਸਥਿਤ ਸਨ 3) ਨਾਦ 4) ਸੂਨ੍ਯ ਗ੍ਰਹਿ 5) ਜੜ ਪੁਟ ਦਿੱਤੀ 6) ਲੋਹੇ ਦੀ ਮੈਲ
7) ਬਿਨਾਂ ਸੰਕਲਪ, ਸ਼ਾਂਤ 8) ਚੋਟੀ 9) ਭਸਮ, ਰਾਖ 10) ਕਲੋਲ, ਮੌਜ, ਆਨੰਦ 11) ਕੱਛੂ ਵਾਂਗ
12) ਮਾਰਗ, ਪ੍ਰਣਾਲੀ 13) ਬਾਰਾ ਸਿੰਘਾ 14) ਬਘਿਆੜ 15) ਪ੍ਰੇਤ 16) ਵੇਦਾਂ ਦੇ ਪੜ੍ਹਨ ਦਾ ਨਾਦ
17) ਜੜ 18) ਉਚੀ

**ਰਸਾਵਲ :** ਜਹਾ ਪਾਤ ਧਾਰੀ । ਭਿਰਿਯੋ ਪਬਚਾਰੀ[1] ।
ਸੁਨਾ ਰੂਪ ਹੀਰੰ । ਮਨੰ ਨਗ ਧੀਰੰ । 19 ।
ਸਦਾ ਬੇਦ ਘੋਖੰ । ਰਿਖੀ ਤਿਆਗ ਰੋਖੰ[2] ।
ਜਪੈ ਏਕ ਈਸੰ । ਨਹੀ ਔਰ ਦੀਸੰ । 20 ।

**ਭੁਜੰਗ ਪ੍ਰਯਾਤ :**
ਅਸੋ ਹੇਮ ਕੁੰਡੰ ਦਿਪੈ ਸੋਭ ਭਾਰੀ।। ਦਿਖੈ ਸੰ ਜੁ ਮੋਹੈ ਸਕੈ ਨਾ ਉਚਾਰੀ ।
ਮੁਝੇ ਬਾਲ ਬੁਧੰ ਕਛੂ ਥੋਰ ਗਾਯੋ । ਪ੍ਰਸਾਦੰ[3] ਗੁਰੂ ਕੇ ਜਿਤੋ ਜਾਨ ਪਾਯੋ । 21 ।
ਜਟਾ ਜੂਟ ਧਿਆਨੰ ਨਿਜੰ ਤਪ ਧਾਰਿਯੋ । ਇਕੈ ਰੰਗ ਰੰਗਯੋ ਦੂਤੇ ਦੋ ਬਿਸਾਰਿਓ ।
ਭਯੋ ਛੀਰ ਸਾਨੰ ਰਿਦਾ ਸੁਧ ਨੀਕੋ । ਲਯੋ ਸੂਖ ਸੋਊ ਹੁਤੋ ਜੋਇ ਜੀਕੋ । 22 ।
ਨਹੀ ਘਾਮ ਸੀਤੰ[4] ਤਨੰ ਪੈ ਜਨਾਯੋ । ਤਬੈ ਜੀਤ ਪਤ੍ਰੰ ਅਛੈ ਯੋ ਸੁ ਪਾਯੋ ।
ਕਈ ਜੁਗ ਜਾਨੈ ਕਲਪੰ[5] ਬਿਤਾਏ । ਨਹੀ ਬਿਦਮਾਨੰ[6] ਕਿਨੂੰ ਦੇਖ ਪਾਏ । 23 ।
ਵਹੈ ਦੀਨ ਬੰਧੰ ਪਲੰ ਮੈ ਰਿਝਾਯੋ । ਜਬੈ ਰੈਨ ਦਿਵਸੰ ਪ੍ਰਭੂ ਚੀਤ ਲਾਯੋ ।
ਸਭੈ ਭੂਮ ਕਾਮੰ ਬਰੇ ਜਾਨ ਸਾਏ । ਇਕੈ ਹਾਥ ਲਾਗਿਓ ਸਬੈ ਲੈ ਜਿਯਾਏ । 24 ।

**ਅੜਿਲੁ :** ਕ੍ਰਿਪਾ ਸਿੰਧ ਇਹ ਭਾਂਤਿ ਜਬੈ ਤਪੁ ਧਾਰਿਯੋ ।
ਪ੍ਰੇਮ ਰੂਪ ਹ੍ਵੈ ਏਕ ਨ ਦੂਤੇ ਨਿਹਾਰਿਯੋ ।
ਖੁਸੀ ਭਯੋ ਕਲਕਾਲ ਸ੍ਰੀ ਮੁਖ ਯੋ ਕਹਾ ।
ਹੋ ਮੁਹ ਤੁਹ ਅੰਤਰ ਭੇਦ ਇਤੇ ਨਿਜ ਹ੍ਵੈ ਰਹਾ । 25 ।
ਤੋ ਕਹ ਤਾਤ ਨਿਹਾਰ ਪਿਤਾ ਮਮ ਜਾਨੀਐ ।
ਮੇਰੋ ਹੁਕਮ ਅਡੋਲ ਸੁ ਸਾਚੁ ਪਛਾਨੀਐਂ ।
ਮਾਤ ਲੋਕ ਮਹਿ ਜਾਇ ਜੁ ਧਰਮੁ ਚਲਾਈਐ ।
ਹੋ ਝੂਠੋ ਪੰਥ ਤਿਆਗ ਸੁਬੁਧ ਦ੍ਰਿੜਾਈਐ । 26 ।

**ਰਸਾਵਲ :** ਜਿਤੋ ਮੈ ਪਠਾਏ । ਕੁਪੰਥੋ[7] ਲਗਾਏ ।
ਨਹੀਂ ਪੰਥ ਚੀਨਾ[8] । ਭਈ ਮਤਿ ਹੀਨਾ । 27 ।
ਜਿਤੈ ਦੈਤ ਕੀਏ । ਮਹਾ ਮਤ[9] ਥੀਏ ।
ਦਯੋ ਸੋ ਖਪਾਈ । ਥਪੇ[10] ਦੇਵ ਰਾਈ । 28 ।
ਨਹੀ ਤਾਸ ਮਾਨੀ । ਭਈ ਆਪ ਧਾਨੀ ।
ਸਿਵੰ ਆਪ ਜਾਨਿਯੋ । ਅਜੰ ਮੈ ਬਖਾਨਿਯੋ । 29 ।
ਸਸੰ ਸੂਰ ਕੀਨਾ । ਨਹੀ ਮੋਹ ਚੀਨਾ ।
ਰਾਮਾਨੰਦ ਦਤੰ । ਭਏ ਆਪ ਗਤੰ[11] । 30 ।

---

1) ਸੁੰਦਰ ਪਰਬਤ 2) ਰੋਸ ਛਡ ਕੇ 3) ਕ੍ਰਿਪਾ ਕਰਕੇ 4) ਗਰਮੀ ਅਤੇ ਸਰਦੀ 5) ਕਲਪ, ਬ੍ਰਹਮਾ ਦਾ ਇਕ ਦਿਨ ਜੋ ਅਰਬਾਂ ਵਰ੍ਹਿਆਂ ਜਿੰਨਾਂ ਲੰਮਾ ਹੁੰਦਾ ਹੈ 6) ਵਿਦਵਾਨ 7) ਮਾੜੇ ਰਸਤਿਆਂ ਤੇ 8) ਪਛਾਣਿਆ ਨਹੀਂ ਹੈ 9) ਮਦ ਮਸਤ ਹੋ ਗਏ 10) ਥਾਪੇ 11) ਆਪਣੇ ਢੰਗ ਨਾਲ ਚਲਣ ਲਗ ਪਏ

ਕਰ੍ਯੋ ਮਾਹ ਦੀਨੰ[1] । ਭਯੋ ਮਤਿ ਹੀਨੰ ।
ਕਟੰ ਲਿੰਗ ਡਾਰੀ । ਕੁਮੰਤੰ ਬਿਥਾਰੀ[2] । 31 ।
ਕਰੇ ਰਿਖ ਰਾਜੰ । ਸਜੇ ਤੋਨ ਸਾਜੰ ।
ਕਿਰਿਆ ਕਰਮੁ ਕੀਨੇ । ਮੁਝੇ ਕਉ ਨ ਚੀਨੇ । 32 ।
ਤੁਝੇ ਜੋ ਪਠਾਊ । ਇਹੈ ਲੈ ਸਿਖਾਉ ।
ਚਲੈ ਮੋਰ ਪੰਥਾ । ਦਿਜੈ ਸੁਧ ਸੰਥਾ[3] । 33 ।
ਧਰਾ ਗੋਇ ਸਾਧੰ[4] । ਮੁਖੰ ਲੈ ਅਗਾਧੰ[5] ।
ਉਠੈ ਪ੍ਰਾਤ ਨਾਵੈ । ਗੁਨੰ ਮੋਰ ਗਾਵੈ । 34 ।

**ਦੋਹਰਾ** : ਸ੍ਰੀ ਅਸੁਧਜ[6] ਕੇ ਬਚਨ ਜਬ ਸੁਨੈ ਪ੍ਰਭੂ ਚਿਤ ਲਾਇ ।
ਹਾਥ ਜੋਰ ਸਿਰ ਨਯਾਇ[7] ਕੈ ਉਚਰਤ ਭਏ ਬਨਾਇ । 35 ।

**ਚੌਪਈ** : ਜੋ ਜੋ ਆਗੈ ਆਪ ਪਠਾਏ । ਆਪ ਆਪ ਭੀਤਰ ਉਰਝਾਏ ।
ਮੈਂ ਹੂੰ ਪਗ ਪੰਕਜ[8] ਕੋ ਦਾਸਾ । ਤੋ ਬਿਨਾ ਅਵਰ ਨਾ ਜਾਨੋ ਮਾਸਾ[9] । 36 ।
ਐਸੀ ਬੁੱਧ ਮੋਹਿ ਜਿਨ ਦੀਜੈ[10] । ਸੇਵਕ ਜਾਨਿ ਰਾਖਿ ਕਰ ਲੀਜੈ ।
ਕਲੀ ਕਾਲ ਜੁਗ ਘੋਰ ਮੰਝਾਰੀ । ਸਾਬਤ ਜਾਨਿ ਰਾਖਹੁ ਮੁਝੈ ਚਿਤਾਰੀ । 37 ।
ਮਹਾਦੀਨ ਤੁਮ ਆਗ[11] ਪਠਾਯੋ । ਦੇਵ ਦੁਆਲੇ ਜਿਨੈ ਗਿਰਾਯੋ ।
ਕੂੰਜਾ ਬਾਂਗ ਨਿਵਾਜ ਵਿਥਾਰੀ । ਤਾਕੋ ਦੂਰ ਕਰਹੁ ਗੇ ਭਾਰੀ । 38 ।

**ਭੁਜੰਗ ਪ੍ਰਯਾਤ** :

ਬਿਨਾ ਆਪ ਹਾਥੰ ਮੁਝੰ ਸੀਜ ਧਾਰੈ । ਮਲੇਛੰ ਸਫਾ ਕੇ ਕਰੈ ਕੋ ਕਨਾਰੇ ।
ਸੁਨੈ ਕਾਲ ਬੈਨੰ ਤਬੈ ਯੋ ਸੁ ਗਾਯੋ । ਮਲੇਛੀ ਸਭਾ ਕੋ ਅਤੇ ਮੈ ਮਿਟਾਯੋ । 39 ।

**ਰਸਵਾਲ** : ਮਲੇਛੰ ਪਸਾਰੀ । ਜਰੰ ਮੈਂ ਉਖਾਰੀ[12] ।
ਕਰੋ ਯਾ ਨ ਚਿੰਤਾ । ਜਪੋ ਮੋਰ ਮੰਤਾ । 40 ।
ਰਚ੍ਯੋ ਪੰਥ ਭਾਰੀ । ਅਸੰ ਚਾਪ ਧਾਰੀ[13] ।
ਬਿਨਾ ਸਤਿਨਾਮੰ । ਤਜੋ ਅੰਨ[14] ਕਾਮੰ । 41 ।
ਹਤੋ ਚਾਰ ਯਾਰੀ[15] । ਕਰੋ ਪੰਥ ਭਾਰੀ ।
ਸੁਨੀ ਨਾਥ ਕਾਨੀ । ਬਿਨੈ ਕੋਟ ਠਾਨੀ । 42 ।
ਭਏ ਕਾਲ ਲੋਪੰ । ਦਿਕੈ ਮੰਤ੍ਰ ਗੋਪੰ ।
ਚਲੀ ਕਥਾ ਆਗੈ । ਸੁਨੈ ਪ੍ਰੇਮ ਪਾਗੈ । 43 ।

---

1) ਹਜ਼ਰਤ ਮੁਹੰਮਦ ਦਾ ਚਲਾਇਆ ਮੱਤ, ਇਸਲਾਮ 2) ਫੈਲਾਈ 3) ਟਿਕਾਉ, ਸਥਿਰਤਾ 4) ਧਰਤੀ, ਗਊ ਅਤੇ ਸਾਧੂ 5) ਪਰਮਾਤਮਾ 6) ਪ੍ਰਭੂ 7) ਝੁਕਾ ਕੇ, ਨੀਵਾਂ ਕਰ ਕੇ 8) ਚਰਨ ਕਮਲਾਂ ਦਾ 9) ਜ਼ਰਾ ਜਿੰਨਾ ਵੀ 10) ਨਾ ਦਿਓ 11) ਅਗੇ 12) ਜੜ ਮੈਂ ਉਖਾੜ ਦਿੱਤੀ ਹੈ 13) ਤਲਵਾਰ ਤੇ ਧਨੁਸ਼ ਰਖਣ ਵਾਲਾ 14) ਦੂਜੇ, ਹੋਰ 15) ਚਾਰ ਯਾਰ, ਹਜ਼ਰਤ ਮੁਹੰਮਦ ਦੇ ਉਤਰਾਧਿਕਾਰੀ

ਕਰੇ ਜੁਯੋਂ ਚਰਿਤ੍ਰੰ । ਕਥੰ ਤ੍ਯੋਂ ਬਚਿਤ੍ਰੰ ।
ਧਰ੍ਯੋ ਗਾਤ ਜੀਹਾਂ[1] । ਕਰੋ ਥੋਰ ਤੀਹਾਂ । 44 ।

**ਚੌਪਈ** : ਸੰਬਤ ਸਤਰਹ ਸਹਸ ਭਣਿਜੈ[2] । ਬੀਸ ਤੀਨ ਸੰਗ ਬਰਖ ਗਣਿਜੈ[3] ।
ਮਾਹਿ ਪੋਖ ਪੁਨ ਅਧਿਕ ਸੁ ਜੀਨੈ । ਜਗਤ ਪ੍ਰਵੇਸ ਕ੍ਰਿਪਾ ਨਿਧਿ ਕੀਨੈ । 45 ।
ਘਰੀ ਨਿਛਤ੍ਰ ਸੁ ਅਧਿਕ ਪਵਿਤ੍ਰ । ਲਗਨ ਮਹੂਰਤ ਪਰਮ ਬਚਿਤ੍ਰ ।
ਜਗਤਾਰਕ ਉਤਰਿਓ ਗੁਰ ਪੂਰਾ । ਦਸਵਾਂ ਸਾਹਿਬ ਅਧਿਕ ਹਜੂਰਾ । 46 ।
ਮਾਤਾ ਆਦਿ ਜਿਤਕ ਬਰ ਦਾਈ[4] । ਜਨਮੁ ਨਿਹਾਰ ਅਧਿਕ ਬਿਸਮਾਈ ।
ਇਹ ਬਿਧ ਬਤੀਆਂ[5] ਸਰਬ ਬਖਾਨੇ । ਪੂਰਨ ਪੁਰਖ ਗੁਰੂ ਕਰਿ ਮਾਨੈ । 47 ।
ਤਬਹੀ ਬਿਪ ਬਿਚਾਰ ਸੁਨਾਯੋ । ਘਰੀ ਮਹੂਰਤ ਜੋਗ ਲਗਾਯੋ ।
ਕਹਾ ਬਿਪ੍ਰ[6] ਨੇ ਗੁਰ ਅਵਤਾਰੀ । ਯਾ ਪਗ ਲਾਗੁ ਤਰਗੁ ਸੰਸਾਰੀ । 48 ।
ਜਿਹ ਬਿਧਿ ਯਾਕੋ ਜੋਗ ਮਿਲਾਯੋ । ਨਿਜ ਆਖਨ ਹਮ ਕਬਿ ਨ ਦਿਖਾਯੋ ।
ਚਹੀਏ ਸਾਤ ਸੁ ਦੀਪ ਮੰਝਾਰਾ । ਛਤ੍ਰ ਫਿਰਾਯੋ ਯਾਕੇ ਸਿਰ ਭਾਰਾ । 49 ।
ਪੁਨ ਦਿਜ[7] ਕਹਾ ਦਾਨ ਜੋ ਹੋਈ । ਦੀਨਨ ਬੇਗ[8] ਦਿਵਾਵੋ ਸੋਈ ।
ਪਤੀਯਾ[9] ਲਿਖੰ ਹਜੂਰ ਬਨਾਈ । ਸਰਬ ਜੋਗ ਮਮ ਦੇਤ ਲਿਖਾਈ । 50 ।

**ਰਸਾਵਲ** : ਤਬੈ ਮਾਤ ਸਯਾਨੀ । ਕਹਾ ਦੇਹੁ ਦਾਨੀ ।
ਘਨੰ[10] ਜ੍ਯੋਂ ਬਸਾਵੋ । ਸਬੈ ਕੂੰ ਦਿਬਾਵੋ । 51 ।
ਕ੍ਰਿਪਾਲੰ ਬੁਲਾਈ । ਕਹੀ ਬਾਤ ਭਾਈ ।
ਲਿਖੋ ਬੇਗ ਪਾਤੀ । ਹਜੂਰੰ[11] ਸੁਹਾਤੀ । 52 ।
ਇਸੋ ਸਿਖ ਜਾਈ । ਮਨੋ ਪਉਨ ਧਾਈ ।
ਸੁਨ੍ਯੋਂ ਯੋ ਕ੍ਰਿਪਾਲੰ । ਲਿਖ੍ਯੋ ਤਤ ਕਾਲੰ । 53 ।
ਦਈ ਸਿਖ ਹਾਥੰ । ਚਲਿਯੋ ਤੀਰ ਨਾਥੰ[12] ।
ਜਹਾਂ ਸੁਧ[13] ਪਾਈ । ਗਯੋ ਸੋਇ ਧਾਈ । 54 ।
ਸੁ ਢਾਕੇ ਬੰਗਾਲਾ । ਸੁਨ੍ਯੋ ਦੀਨ ਦਯਾਲਾ ।
ਦਈ ਜਾਇ ਪਾਤੀ । ਭਈ ਸੀਤ[14] ਛਾਤੀ । 55 ।
ਕਹਾ ਸੀਸ ਨਿਆਈ[15] । ਪ੍ਰਭੂ ਜੀ ਬਧਾਈ ।
ਚਿਰੰਜੀਵ ਤਾਤੰ । ਅਯੋ ਸੁਖ ਸਾਤੰ । 56 ।
ਕ੍ਰਿਪਾ ਸਿੰਧ ਭੇਜਾ । ਛਕਿਯੋ ਗ੍ਯਾਨ ਸੇਜਾ ।
ਭਵੈ ਐਸ ਲੀਨਾ । ਸੁਨ੍ਯੋ ਨਾਹਿ ਚੀਨਾ । 57 ।

---

1) ਜਿਸ ਤਰ੍ਹਾਂ 2) ਕਿਹਾ ਜਾਂਦਾ ਹੈ 3) ਸੰ. 1723 ਬਿ. 4) ਦਾਈ ਆਦਿ ਤਕ 5) ਗੱਲਾਂ 6) ਬ੍ਰਾਹਮਣ ਨੇ 7) ਬ੍ਰਾਹਮਣ 8) ਗਰੀਬਾਂ ਨੂੰ ਜਲਦੀ ਹੀ 9) ਜਨਮ ਪਤਰੀ 10) ਬਦਲ ਵਾਂਗ ਵਰਖਾ ਕਰੋ (ਦਾਨ ਦੀ) 11) ਪਿਤਾ ਗੁਰੂ ਤੇਗ ਬਹਾਦਰ ਨੂੰ 12) ਗੁਰੂ ਸਾਹਿਬ ਪਾਸ ਭੇਜਿਆ ਗਿਆ 13) ਖਬਰ 14) ਠੰਡੀ 15) ਝੁਕਾ ਕੇ

ਦਿਜੰ[1] ਯੋ ਉਚਾਰੀ । ਅਹੋ ਛਤ੍ਰ ਧਾਰੀ ।
ਤੁਫੰਗੇ[2] ਚਲਾਯੋ । ਬਡੋ ਦਾਨ ਦਿਯਾਯੋ । 58 ।

ਸੁ ਪਾਤੀ ਪਠਾਈ । ਭਯੋ ਮੋਦ[3] ਆਈ ।
ਦਯੋ ਦਾਨ ਈਹਾਂ । ਬਡੋ ਮੇਘ ਜੀਹਾਂ[4] । 59 ।

ਬੁਲੈ ਬਿਪ ਲੋਗਾ । ਕਹਾ ਕੈਸੁ ਜੋਗਾ ।
ਤਿਨੈ ਯੋ ਸੁਨਾਈ । ਗੁਰੂ ਬਿਸਵ ਰਾਈ[5] । 60 ।

ਜਸੰ ਜੋਗ ਯਾਕੋ । ਸੁਨੋ ਨਾਹਿ ਕਾਕੋ ।
ਮਨੋ ਦੀਪ ਦੀਪਾ । ਸੁਥੰਭੰ ਮਹੀਪਾ[6] । 61 ।

ਤਰੰਗੀ ਸੰਸਾਰੀ । ਸਬੈ ਲੈ ਬਿਚਾਰੀ ।
ਫਿਰੈ ਛਤ੍ਰ ਸੀਸੰ । ਛਿਤੰ[7] ਛੀਰ ਈਸੰ । 62 ।

ਸੁਨੇ ਆਪ ਬਾਨੀ । ਮਨੋ ਮੋਦ ਠਾਨੀ ।
ਅਸੰ[8] ਦਾਨ ਕੀਨੇ । ਭਏ ਰਾਵ ਦੀਨੇ[9] । 63 ।

ਜਿਨੈ ਆਨ ਪਾਯੋ । ਨਹੀ ਫੇਰ ਧਾਯੋ ।
ਸੁਰੰ ਰੂਪ ਚੀਨਾ । ਗੁਰੂ ਪ੍ਰੇਮ ਭੀਨਾ । 64 ।

ਮੁਖੰ ਯੋ ਉਚਾਰੀ । ਪਠਯੋ ਨਾਥ ਭਾਰੀ ।
ਸੁ ਭੂ ਕੀ ਪੁਕਾਰੀ । ਸੁਨੀ ਦੀਨ ਦਿਯਾਰੀ । 65 ।

ਰਖੀ ਹਿੰਦ ਕੇਰੀ । ਟਿਕਾ ਜੰਞੁ ਸੇਰੀ[10] ।
ਰਖੀ ਹੋਮ ਪੂਜਾ । ਗਯੋ ਭਾਵ ਦੂਜਾ । 66 ।

ਗਊ ਸੰਤ ਸਾਧੂ । ਜਪੈ ਨਾਮ ਲਾਧੂ ।
ਰਖਿਓ ਧਰਮ ਪੂਰਾ । ਬਜੈ ਗੋ ਸੁ ਤੂਰਾ[11] । 67 ।

**ਚੌਪਈ** : ਇਹ ਬਿਧਿ ਸਾਹਿਬੁ ਆਪ ਹਜੂਰੰ । ਸਭਨ ਸੁਨਤ ਉਚਰੇ ਬਰ ਪੂਰੰ[12] ।
ਸੰਗਤ ਸਭੈ ਪ੍ਰਸੰਨੁਯ ਸੁ ਭਈ । ਆਨੰਦ ਬਢਯੋ ਚਿੰਤ ਮਿਟ ਗਈ । 68 ।

**ਪਾਧੜੀ** : ਕਿਤਕ ਦਿਨਾ ਰਖ ਕੇ ਨਿਧਾਨ । ਦਯੋ ਸਿਖ ਭੇਜ ਪਾਛੈ ਪਛਾਨ ।
ਇਹ ਭਾਂਤਿ ਦਯੋ ਲਿਖ ਹੁਕਮੁ ਨਾਥ । ਹਮ ਆਏ ਜਾਣ ਸੁਖ ਆਨੰਦ ਸਾਥ । 69 ।

ਲੀਯੋ ਰਾਜ ਕਾਜ ਕਰਿਕੈ ਨਿਹਾਰ । ਨਹੀ ਰਹਾ ਕੋਇ ਅਨਜੀਤ ਸਾਰ ।
ਤਰ ਸਾਮ ਦੇਸ[13] ਮੈਂ ਹ੍ਵੈ ਹੈ ਪਾਰ । ਹਮ ਅਲਪ ਕਾਲ ਆਏ ਨਿਹਾਰ । 70 ।

---

1) ਬ੍ਰਾਹਮਣਾਂ ਨੇ 2) ਬੰਦੂਕਾਂ 3) ਆਨੰਦ, ਖੁਸ਼ੀ 4) ਜਿਤੋਂ ਜਿਹੇ 5) ਜਗਤ ਰਾਜਾ 6) ਥਮਣ ਵਾਲਾ ਰਾਜਾ 7) ਪ੍ਰਿਥਵੀ 8) ਅਜਿਹੇ 9) ਦਾਨ ਪ੍ਰਾਪਤ ਕਰਕੇ ਭਿਖਾਰੀ ਰਾਜੇ ਹੋ ਗਏ 10) ਟਿਕਾ, ਜੰਜੂ ਅਤੇ ਬੋਦੀ 11) ਤੁਰਹੀ 12) ਪੂਰੇ ਵਰਦਾਨ 13) ਬ੍ਰਹਮਪੁੱਤਰ ਦਾ ਖੇਤਰ

ਸਬ ਸਾਧ ਸੰਗਤਿ ਕੋ ਖੁਸੀ ਆਹਿ । ਲੀਜੈ ਸੁ ਬਾਚ ਕਰ ਅਧਿਕ ਚਾਹਿ ।
ਪੁਨ ਜਗਤ ਕਾਜ ਕੇਤਕ ਅਪਾਰੁ । ਲਿਖ ਦਏ ਆਪ ਤਾਂ ਕਰ ਮਝਾਰ । 71 ।
ਲੈ ਚਲਿਓ ਦੂਤ ਨਿਜ ਹੁਕਮੁ ਧਾਇ । ਕੁਛ ਦਿਵਸ ਮਧ ਪਹੁਚਿਓ ਸੁ ਆਇ ।
ਪਟਣੇ ਮਝਾਰ ਪਾਵਨ ਪਵਿਤ੍ਰ । ਸਬ ਪਢ੍ਯੋ ਹੁਕਮ ਗੁਰ ਕੋ ਬਚਿਤ੍ਰ । 72 ।
ਬਿਗਸਿਓ ਪ੍ਰਵਾਰ ਸੁਨ ਸੁਖਦ ਬੈਨ । ਅਗੰਮ ਚੋਜ ਜੋ ਕਹਸ ਐਨ[1] ।
ਸਬ ਬਰਨ ਦੂਤ ਕਹ ਸਮਯਚਾਰੁ[2] । ਸੁਨ ਧੰਨ੍ਯ ਧੰਨ੍ਯ ਹੋਵਤ ਉਚਾਰ । 73 ।

**ਚੌਪਈ :** ਬਾਲ ਰੂਪ ਜੋ ਜੋ ਨਰ ਲਹੈ । ਦਾਈ ਮਾਤ ਬਿਸਮ ਹ੍ਵੈ ਰਹੈ ।
ਜਿਨ ਜਿਨ ਲਖੇ ਨੈਨ ਬਰੁ ਆਈ । ਸੂਰਜ ਕਮਲ ਰਹੇ ਬਿਗਸਾਈ । 74 ।
ਦਿਨ ਦਿਨ ਅਧਿਕ ਤੇਜ ਜਗੁ ਛਾਯੋ । ਜਨ ਕੌਸਲ[3] ਗ੍ਰਿਹ ਰਾਮ ਸੁਹਾਯੋ ।
ਮੋਹਨ ਜਾਲ ਪਰ੍ਯੋ ਸਭ ਸੀਸਾ । ਜਹ ਤਹ ਜਸ ਗਈਯਤ ਜਗਦੀਸਾ । 75 ।
ਨਿਰਖ ਸਰੂਪ ਲੋਗ ਕਰ ਬਾਚਾ[4] । ਇਹ ਕੋਊ ਆਹੈ ਪੁਰਖੁ ਜਗ ਸਾਚਾ ।
ਰਾਮ ਕ੍ਰਿਸਨ ਕੈ ਸੂਰਜ ਹੋਈ । ਬਰਨ ਬਿਰੰਚ ਜਟੀ[5] ਸਸ ਕੋਈ । 76 ।
ਭੇਖੀ ਜੋ ਜਗ ਪੰਥੀ ਲੋਗਾ । ਕੰਪਤ ਅਧਿਕ ਜੀਆ ਧਰ ਸੋਗਾ ।
ਨਿਰਖ ਚੇਸਟਾ ਚਰਿਤ੍ਰ ਬਿਚਾਰੀ । ਭਾਖਤ ਬਚਨ ਪੁਰਖ ਯਹ ਭਾਰੀ । 77 ।
ਤੁਰਕ ਕਰਤ ਮਨ ਮੈਂ ਭੈ ਧਾਰੀ । ਇਹ ਕੋਊ ਅਹੈ ਪੁਰਖ ਅਵਤਾਰੀ ।
ਇਹ ਮਤ ਦੂਰ ਹਮਾਰੇ ਕੋ ਹੈ । ਸਸਤ੍ਰ ਅਸਤ੍ਰ ਧਰ ਰਹਣ ਨ ਦੇ ਹੈ । 78 ।
ਸਾਧੂ ਕਹਤ ਸਾਧ ਅਵਤਾਰੀ । ਜੋਗੀ ਕਰਤ ਜੁਗੀਸਵਰ ਭਾਰੀ ।
ਬੀਰਨ ਲਖ੍ਯੋ ਬੀਰ ਬਰ ਅਤ੍ਰੀ[6] । ਜੋਧਨ ਜੋਧ ਰੂਪ ਧਰ ਛਤ੍ਰੀ । 79 ।
ਭਾਰਥ ਖੰਡ ਲਖ੍ਯੋ ਕਰ ਭੂਖਨ । ਤੁਰਕਨ ਲਖਾ ਅਰਹ[7] ਕੁਲ ਦੂਖਨ ।
ਕਸਪ ਪ੍ਰਿਥਮ ਕਾਸਪੀ ਜਾਨਿਯੋਂ । ਚਕਈ ਦਿਨਸਰਾਜ[8] ਪਹਿਚਾਨਿਯੋਂ । 80 ।
ਦਾਸਨ ਕਲਪ ਬ੍ਰਿਛ ਕਰ ਚੀਨਾ । ਸਿਧਨ ਸਿਧ ਰੂਪ ਰਸ ਭੀਨਾ ।
ਦੀਨਨ ਕਹਾ ਦਾਨ ਬਡ ਦਾਇਕ । ਰਿਧ ਸਿਧ ਅਲੈ[9] ਗੁਣ ਲਾਇਕ । 81 ।
ਸੋਢ ਬੰਸ ਕੁਲ ਕਲਸ ਬਖਾਨਿਯੋ । ਆਦਿ ਅਕਾਲ ਖਾਲਸੋ ਜਾਨਿਯੋ ।
ਗੋ ਦਿਜ[10] ਕਹਾ ਸੰਤ ਜਨ ਰਛਕ । ਕਾਮ ਧੇਨ ਜਾਨਿਓ ਜਗ ਭਿਛਕ । 82 ।
ਧਰਮ ਸੁ ਕਹਾ ਧਰਮ ਜਗੁ ਧਰਤਾ । ਪੁੰਨ ਦਾਨ ਕਹ ਇਨ ਕੋ ਕਰਤਾ ।
ਗਯਾਨਨ ਗਨਿਯੋ ਗਿਆਨ ਕੋ ਸਾਗਰ । ਜੋਗਨ ਗਨਿਓ ਸੁ ਬਸਤ ਇਕਾਗੁਰ । 83 ।
ਝੂਠੇ ਗੁਰੂ ਰਾਇ ਜੋ ਆਹੀ । ਦੁਰਤ[11] ਫਿਰਤ ਦਿਖੀਐ ਕਤ ਨਾਹੀ ।
ਚਵਗਤੋ[12] ਨਿਜ ਰਾਜ ਨਿਹਾਰੀ । ਖਲਹਲ ਭਯੋ ਜੀਅ ਮੈ ਭਾਰੀ । 84 ।

**ਦੋਹਰਾ :** ਸਿਧ ਨਾਥ ਸੁਰ ਨਰ ਜਤੀ ਜੋ ਨਿਰਖਤ ਜਿਹ ਰੀਤਾ ।
ਤਿਸੀ ਸਰੂਪ ਬਿਲੋਕ ਕਰ ਮਨ ਮੈ ਧਰਤ ਪ੍ਰਤੀਤਾ । 85 ।

---

1) ਉਸ ਹੁਕਮ ਵਿਚ 2) ਦੂਤ ਨੇ ਸਾਰਾ ਸਮਾਚਾਰ ਵਰਣਨ ਕੀਤਾ 3) ਰਾਮ ਚੰਦਰ ਦੀ ਮਾਤਾ ਕੌਸ਼ਲਿਆ
4) ਬਚਨ, ਬੋਲ 5) ਬ੍ਰਹਮਾ, ਸ਼ਿਵ ਅਤੇ ਚੰਦਰਮਾ 6) ਅਸਤ੍ਰਧਾਰੀ 7) ਘਰਿ ਦੇ ਵੈਰੀਆਂ ਦੇ 8) ਸੂਰਜ
9) ਆਲਯ, ਘਰ 10) ਗਊ, ਬ੍ਰਾਹਮਣ 11) ਲੁਕਦੇ ਫਿਰਦੇ ਹਨ 12) ਔਰੰਗਜ਼ੇਬ

**ਚੌਪਈ :** ਇਹ ਬਿਧ ਜਨਮ ਕਥਾ ਗੁਰ ਗਾਈ । ਜਥਾਸ਼ਕਤ ਮਤਮੰਦ ਇਨ ਗਾਈ[1] ।
ਬਾਲ ਚਰਿਤ੍ਰ ਪਵਿਤ੍ਰ ਸੁ ਜਾਨੈ । ਕਰੁਣਾ ਸਿੰਧ ਕੀਨ ਇਹ ਬਾਨੈ । 86 ।
ਤੀਨ ਬਰਖ ਬੀਤੇ ਇਹ ਭਾਂਤਾ । ਸਕਲ ਕਰੀ ਤਨ ਪੂਰਨ ਬਿਧਾਤਾ ।
ਚਲਨ ਕੀਨ ਸਤਿਗੁਰ ਪਗ ਧਰ ਧਰ । ਭਾਖਤ ਬਚਨ ਮੰਜੁਲ ਮੁਖ ਅੰਬਰ । 87 ।
ਤਿਹ ਸਭ ਬਚਨ ਬਚਨ ਸਭ ਭਾਖਿ । ਦਯਾ ਸਿੰਧ ਭਾਖਤ ਬਿਗਸਾਹਿ ।
ਤਾਤਕਾਲ ਪੂਰਨ ਸੋ ਹੋਈ । ਅਦਭੁਤ ਰਚਨ ਨਿਰਖ ਕਰ ਲੋਈ[2] । 88 ।
ਕਰਨੀ[3] ਪੁਰਖੁ ਨਿਕਟ ਚਲਿ ਆਵੈ । ਅਧਿਕ ਭਾਂਤਿ ਕਰ ਚਰਿਤ ਦਿਖਾਵੈ ।
ਪੀਛੈ ਕਹੋ ਜਗੀਸ ਦਿਖਾਵਾ । ਪੂਤ ਪਵਿਤ੍ਰ[4] ਇਹ ਅਵਰ ਸਮਾਵਾ । 89 ।
ਜੋ ਮੁਖ ਕਹਤ ਹੋਤ ਸਭ ਸਾਚੀ । ਬਿਸਮ ਰੂਪ ਹ੍ਵੈ ਪਗ ਲਪਟਾਹੀ ।
ਬਾਲ ਖੇਲਨੇ ਅਧਿਕ ਪ੍ਰਕਾਰਾ । ਨਗਰ ਲੋਗ ਲੈ ਜਾਤ ਹਜਾਰਾ । 90 ।
ਕੋਕਲ ਕੀਰ ਸਾਰਕਾ[5] ਆਨੈ । ਪੁਤ੍ਰੀਯਾ[6] ਤੀਤਰ ਚੱਕ[7] ਸਿਚਾਨੇ[8] ।
ਬਾਰਜ ਬਿਮਲ ਭਾਂਤ ਕੈ ਏਹੀ । ਆਨੀ ਅਧਿਕ ਹਰਖ ਕਰ ਲੇਹੀ । 91 ।
ਆਜ ਲਗੇ ਗ੍ਰਿਹ ਮਹਿ ਵਹਿ ਧਾਹੀ । ਔਰ ਧਾਮ ਕਹੂ ਲੈਨ ਨ ਜਾਹੀ ।
ਏਕ ਚਲੈਂ ਨਰ ਅਵਰ ਸਿਧਾਹੀ । ਅਧਿਕ ਚਰਿਤ੍ਰ ਲੈ ਅਰਤ ਕਰਾਹੀ । 92 ।

**ਦੋਹਰਾ :** ਬਾਜ[9] ਫੀਲ ਲਘੁ ਪਾਲਕੀ ਭੂਖਨ ਅਸ ਹਥੀਆਰ ।
ਸਰਬ ਲੋਗ ਦਿਸ ਮਾਗਧੀ[10] ਆਨਤ ਕਈ ਹਜਾਰ । 93 ।

**ਚੌਪਈ :** ਦਰਸਨ ਕਾਜ ਸਿਖ ਜੋ ਆਵੈ । ਮਨਸਾ ਪੂਰ ਅਧਿਕ ਬਿਗਸਾਵੈ ।
ਉਨਤ ਪੰਠਤ ਸੰਵਤ ਨਿਤ । ਗਾਵਤ ਗੁਰੂ ਪੂਰਨ ਕੀ ਕ੍ਰਿਤ । 94 ।
ਏਕ ਲੋਕ ਨਾਗਰ[11] ਮਤਿ ਧਾਰੀ । ਨਿਜ ਮੁਖ ਸੋ ਬਚ[12] ਕਹਤ ਉਚਾਰੀ ।
ਜਸ ਗੁਰ ਤੇਗ ਬਹਾਦਰ ਸੰਤਾ । ਤੈਸ ਭਾਂਤਿ ਘਰ ਪੂਤ ਬਿਅੰਤਾ । 95 ।
ਅਵਤਾਰਨ ਗ੍ਰਿਹ ਸੁਤ ਅਵਤਾਰੀ । ਪੰਥੀ ਪੰਡਿਤ ਕਹਤ ਬਿਚਾਰੀ ।
ਇਹ ਬਿਧਿ ਭਾਖਤ ਹੈ ਨਰ ਨਾਰੀ । ਜੋ ਘਰ ਧੀਰ ਸੁ ਬੁਧ ਮਝਾਰੀ । 96 ।
ਸਸਿ ਸੂਰਜ ਛਬਿ ਜੋਇ ਨ ਦੀਜੈ । ਕਹਾ ਸੰਭ ਸੰਗਤ ਮਹਿ ਲੀਜੈ ।
ਭੂਤ ਭਵਿਖ ਬਦਾਨ[13] ਬਨੀਜੈ । ਦਿਨ ਸਮ ਦਿਨ ਕੀ ਸੰਭ ਗਨੀਜੈ । 97 ।
ਕੀਰਤ[14] ਗੁਰੂ ਕੀ ਛੀਰ ਸਮਾਨਾ । ਪਟਨਾ ਪੁਰ ਮਹਿ ਗੀਯਤ[15] ਨਾਨਾ ।
ਕਰੁਨਾਸਿੰਧ ਐਸ ਮਨ ਭਾਯੋ । ਕ੍ਰਿਤ ਚੰਦੋਵ ਦਸੋ ਦਿਸ ਲਾਯੋ । 98 ।

**ਦੋਹਰਾ :** ਨਿਜ ਸੇਵਕ ਮਹਾਰਾਜ ਕੇ ਬਿਮਲ ਬੁਧ ਸੁਰ ਗਯਾਨ ।
ਗੰਗਾ ਬਾਗ ਸੁਖ ਨਿਰਖਨੈ ਲੈ ਸੰਗ ਕਰਤ ਪਯਾਨ[16] । 99 ।

---

1) ਬਾਲ ਬੁੱਧੀ ਵਾਲੇ ਕਵੀ ਨੇ 2) ਲੋਕੀ 3) ਨਾਰੀ 4) ਪਵਿੱਤਰ ਹੈ ਇਹ ਪੰਥ 5) ਕੋਇਲ, ਤੋਤਾ, ਮੈਨਾ 6) ਪੂਤ੍ਰੀ ਨਾਂ ਦਾ ਸ਼ਿਕਾਰੀ ਪੰਛੀ 7) ਚਕਵਾ 8) ਬਾਜ 9) ਘੋੜੇ 10) ਮਗਧ ਦਿਸ਼ਾ ਵਲੋਂ 11) ਬੁੱਧੀਮਾਨ, ਸਿਆਣੇ 12) ਬਚਨ 13) ਵਰਤਮਾਨ ਕਾਲ 14) ਜਸ 15) ਗਾਈ ਜਾਂਦੀ ਹੈ 16) ਪ੍ਰਸਥਾਨ ਕੀਤਾ, ਗਏ

**ਚੌਪਈ** : ਸਹਰ ਲੋਗ ਸਭ ਹੀ ਹਿਤ ਧਾਰੀ । ਸਿਖ ਅਸਿਖ ਨਰ[1] ਵਾ ਨਾਰੀ ।
ਕਿਰਤ ਬਿਰਤ ਧਨ ਧਾਮ ਵਿਸਾਰੀ । ਬਿਚਰਤ ਸੰਗ ਪ੍ਰੇਮ ਜੀਯ ਧਾਰੀ । 100 ।
ਅਨ ਧਨ ਕੀ ਨਾ ਬਾਤ ਬਿਚਾਰੀ । ਮੁਨ ਮਨਸਾ ਨਿਜ ਦੇਵਤ ਹਾਰੀ ।
ਦਾਸਨ ਜਯੋਂ ਸਵਾ ਗੁਰੁ ਕਰਹੀ । ਫੂਲ ਫਲਨ ਕਹ ਲੈ ਆਗ ਧਰਹੀ । 101 ।
ਸੁੰਦਰ ਅਧਿਕ ਬਾਗ ਬਰ ਰਾਜੈ । ਨੰਦਨ ਸੇ[2] ਜਿਨ ਕਹ ਲਖ[3] ਲਾਜੈ ।
ਵਾਪੀ[4] ਕੂਪ ਲਲਤ[5] ਫੁਲਵਾਰੀ । ਬਟ ਪੀਪਨ ਬਦ੍ਰੀ ਫਰ[6] ਭਾਰੀ । `02 ।
ਸ੍ਰੀ ਫਲ ਜਾਮਨ ਜੁਗਲ ਭਣੀਜੈ । ਖਿਰਨੀ[7] ਦਾਰਮ ਆਂਬ ਲਹੀਜੈ ।
ਤਾਰ[8] ਖਜੂਰ ਅਸੋਕ ਸੁਪਾਰੀ । ਏਲਾ ਖਾਰਕ[9] ਸਰੂ ਸੁਧਾਰੀ । 103 ।

**ਦੋਹਰਾ** : ਪੁਰਖ ਮਾਲਤੀ ਸੇਵਤੀ ਚੰਪਕ ਕਰੁਨਾ ਸੋਇ ।
ਨਰਗਸ ਫੂਲ ਬਿਧੁਪ[10] ਕੇ ਕੋ ਕਬਿ ਸਕਤ ਬਿਗੋਇ[11] । 104 ।

**ਚੌਪਈ** : ਅਸ ਸੁੰਦਰ ਬਾਗਨ ਕੇ ਮਾਹੀ । ਲੈ ਸੇਵਕ ਸਾਹਿਬ ਕਹ ਜਾਹੀ ।
ਆਨੰਦ ਕਰ ਤਹ ਅਨਿਕ ਪ੍ਰਕਾਰਾ । ਨਿਸ[12] ਕਸ ਆਵਤ ਸਦਨ ਮਝਾਰਾ । 105 ।
ਭੋਰ ਭਏ ਗੰਗਾ ਤਟ ਜਾਵੈ । ਅਨਿਕ ਚਰਿਤ੍ਰ ਜਾ ਤਹਾਂ ਕਰਾਵੈ ।
ਕਿਸਤੀ ਅਧਿਕ ਬੋਲ ਤਟ ਲੇਹੀ । ਅਮਿਤ ਬਖਸਤਾ ਕਰ ਧਨ ਦੇਹੀ । 106 ।
ਤਿਨ ਪਰ ਚਢ ਜਲ ਬੀਚ ਘੁਮਾਵੈ । ਸਰਬ ਓਰ ਨਵਕਾ ਚਲ ਜਾਵੈ ।
ਲਏ ਸਿਖ ਸਾਹਨ ਕੇ ਪੂਤਾ । ਜਿਨ ਕਹ ਨਿਰਖ ਲਜਤ ਪੁਰ ਹੂਤਾ[13] । 107 ।
ਇਸੀ ਤਰਾਂ ਆਨੰਦ ਕੇ ਸੰਗਾ । ਨਿਸ ਦਿਨ ਕਰਤ ਚਰਿਤ੍ਰ ਅਭੰਗਾ[14] ।
ਸੁੰਦਰ ਆਯੁਧ[15] ਚਾਰ ਮੰਗਾਵੈ । ਤਿਨ ਕਹ ਨਿਰਖ ਅਧਿਕ ਬਿਗਸਾਵੈ । 108 ।

**ਦੋਹਰਾ** : ਤੀਰ ਤੁਫੰਗ[16] ਨਿਖੰਗ[17] ਸਰ ਤੋਪ ਤਬਰ ਤਰਵਾਰ ।
ਖੰਜਰ ਬੁਗਦ[18] ਕਟਾਰ ਬਰ ਸਿਖਨ ਦੇਹਿ ਸੁਧਾਰ । 109 ।

**ਚੌਪਈ** : ਤਿਨ ਕਹ ਅਧਿਕ ਸੁ ਧੂਪ ਦਿਵਾਵੈ ਪੋਛ ਰੁਮਾਲ ਸੁ ਊਚ ਧਰਾਵੈ ।
ਸੀਸ ਨਿਵਾਇ ਗਿਰਦ ਤਿਹ ਫੇਰਤ । ਚਾਮਰ[19] ਛਤ੍ਰ ਪੰਖ ਪਰ ਕੇਰਤ । 110 ।
ਇਹ ਬਿਧ ਕਰੇ ਚਰਿਤ੍ਰ ਅਪਾਰਾ । ਜਾਕੋ ਪਯਤ ਵਾਰ ਨ ਪਾਰਾ ।
ਬਡੇ ਬਡੇ ਸਾਹਨ ਕੀ ਬਾਲਾ । ਬਹੁ ਧਪੂ ਦੁਹਤਾ ਕਰ ਨਾਲਾ[20] । 111 ।
ਸਾਹਿਬ ਜੂ ਕੇ ਦਰਸਨ ਤਾਈ । ਮਾਤਾ ਪਹਿ ਆਵਤ ਨਿਜ ਧਾਈ ।
ਧਰ ਕਰ ਭੇਟ ਕ੍ਰਿਪਾ ਨਿਧਿ ਆਗੇ । ਯਾ ਬਿਧਿ ਬਤੀਆਂ[21] ਕਹਤ ਸਭਾਗੇ । 112 ।
ਇਹ ਤਰਨੀ ਕਹ ਦੀਨ ਦਯਾਲਾ । ਪੂਤ ਹੋਇ ਆਛ ਗੁਨ ਆਲਾ ।
ਬਿਨਤੀ ਕਰ ਬਹੁਬਿਧਿ ਘਿਘਿਆਈ । ਜਿਹ ਅਬਲਾ ਕੋ ਲੇਤ ਕਹਾਈ । 113 ।
ਪੂਤ ਹੋਇ ਵਾਕੇ ਨਿਰਸੰਸਾ । ਧੰਨ੍ਯ ਧੰਨ੍ਯ ਭਾਖਤ ਮਿਲ ਬੰਸਾ ।
ਏਕ ਸਾਹ ਬਰ ਸਿਖ ਭਣੀਜੈ[22] । ਤਿਹ ਤ੍ਰਿਯ ਆਈ ਦਰਸ ਗਣੀਜੈ । 114 ।

---

1) ਮਰਦ 2) ਨੰਦਨ ਬਾਗ ਵਰਗੇ 3) ਵੇਖ ਕੇ 4) ਬਾਉਲੀ 5) ਸੁੰਦਰ 6) ਫਲ 7) ਇਕ ਫਲਦਾਰ ਬ੍ਰਿਛ 8) ਤਾੜ ਦਾ ਬ੍ਰਿਛ 9) ਇਲਾਇਚੀ ਅਤੇ ਛੁਹਾਰਾ 10) ਲਾਲਹ ਦਾ ਫੁਲ 11) ਵਰਣਨ ਕਰਨਾ 12) ਰਾਤ ਨੂੰ 13) ਇੰਦਰ 14) ਨਿਰੰਤਰ 15) ਹਥਿਆਰ 16) ਬੰਦੂਕ 17) ਭੱਥ 18) ਛੁਰਾ 19) ਚੰਵਰ 20) ਨਾਲ, ਸਹਿਤ 21) ਗੱਲਾਂ 22) ਦਸਿਆ ਜਾਂਦਾ ਹੈ

ਤਾਕੇ ਧਾਮ ਬਹੁ ਕੇ ਅੰਕਾ । ਪੂਤ ਨ ਹੋਤ ਸੁਨ੍ਯੋ ਬਰ ਬੰਕਾ ।
ਵਰ ਤ੍ਰਿਯ ਗੁਰੂ ਕੇ ਅਗ੍ਰ ਬੈਠ ਈ । ਪੁਨ ਬਤੀਆਂ[1] ਸਭ ਕਹਤ ਬਨਾਈ । 115 ।
ਯਾਕੋ ਕਹੋਂ ਦੀਨ ਕੇ ਬੰਧਾ । ਪੂਤ ਹੋਇ ਆਛੋ ਬਰ ਕੰਧਾ[2] ।
ਬਹੁ ਬਾਰੀ ਜਬ ਤ੍ਰਿਯਨ ਉਚਾਰੀ । ਪੁਨ ਬੋਲੇ ਸਾਹਿਬ ਅਸਧਾਰੀ[3] । 116 ।
ਮੈਂ ਯਹ ਕਹਾ ਬਾਤ ਨਿਜ ਜਾਨੋ । ਹੋਇ ਪੂਤ ਕਿਧੋ ਨਾਹਿ ਪਛਾਨੋ ।
ਬਾਰ ਬਾਰ ਨਿਜ ਮੁਝੈ ਖਿਝਾਵਤ । ਭਉਡੀ ਨਾਰਿ ਭੇਦ ਨਹੀ ਪਾਵਤ । 117 ।
ਤੁਮਰੇ ਗ੍ਰਿਹ ਨਵਕਾ[4] ਵਹ ਜੋਟੀ । ਭੂਖਨ ਚੀਰ ਜਟਤ ਪੁਨ ਸੋਟੀ ।
ਵਹ ਹਮਰੇ ਤਰਨੇ ਕਹ ਦੀਜੇ । ਤਬ ਭਾਖੋਗ੍ਯਾ ਤ੍ਰਿਯਾ ਮੁਨ ਲੀਜੈ । 118 ।
ਆਛ ਆਛ ਸਭਹੂ ਬਚ[5] ਕੀਨਾ । ਲੀਜੈ ਨਉਕਾ ਜੋ ਚਿਤ ਚੀਨਾ ।
ਬਿਗਸ ਬਿਗਸ ਅਬਲਾ ਸਭ ਪਰਹੀ । ਮਨ ਇਛਤ ਲੀਜੈ ਇਕ ਰਰਹੀ[6] । 119 ।
ਮਾਤਾ ਜੀ ਜਾਮਨ ਹਮ ਤੋਰੀ । ਜੋ ਨਹਿ ਦੇਵਹਿ ਨਵਕਾ ਜੋਰੀ ।
ਤੌ ਪ੍ਰਭਜੂ ਕਰ ਮਹਿ ਧਰ ਛਰੀ । ਪਾਂਚ ਬੇਰ ਤਿਹ ਤ੍ਰਿਯਾ ਸਿਰ ਧਰੀ । 120 ।
ਪਾਂਚ ਪੂਤ ਹ੍ਵੈ ਹੈ ਕਹ ਦਯੋ । ਯੌ ਸੁਨ ਅਧਿਕ ਕੁਲਾਹਲ[7] ਭਯੋ ।
ਸਮਾ ਪਾਇ ਭਏ ਪਾਂਚ ਸੁ ਪੂਤਾ । ਧਨ ਪਾਤੀ ਜਾਨੁਕ ਪੁਰ ਹੂਤਾ[8] । 121 ।
ਯੋ ਸਤਿਗੁਰ ਕੇ ਚਰਿਤ੍ਰ ਅਖਾਰੇ । ਗਾਵਤ ਨੀਚ ਊਚ ਬਰ ਨਾਰੇ ।
ਏਕ ਦਿਨਾ ਕਵਤਕ[9] ਭਯੋ ਔਰਾ । ਜਿਹ ਬਿਧ ਲਖਿਯੋ ਦਾਸ ਇਹ ਠੌਰਾ । 122 ।
ਸੁੰਦਰ ਕੂਪ ਅਧਿਕ ਇਨ ਜਾਨਹੁ । ਸ੍ਰੀ ਹਰਿ ਮੰਦਰ ਬੀਚ ਪਛਾਨਹੁ ।
ਅੰਮ੍ਰਿਤ ਵਾਕੋ ਨੀਰ ਭਨਿਜੈ । ਕੋ ਤਾਕੇ ਪਟਤਰ[10] ਜਲ ਦਿਜੈ । 123 ।
ਪਾਨੀ ਭਰਨ ਸਹਰ ਕੇ ਲੋਗਾ । ਆਵਤ ਅਧਿਕ ਭੀਰ ਹ੍ਵੈ ਸੋਗਾ[11] ।
ਏਕ ਦਿਵਸ ਤਿਹ ਠਵਰ ਮੰਝਾਰਾ । ਆਈ ਏਕ ਤੁਰਕ ਕੀ ਨਾਰਾ । 124 ।
ਵਹ ਆਈ ਜਲ ਕੋ ਨਿਜ ਕਾਜਾ । ਲਈ ਬਿਲੋਕ ਗਰੀਬ ਨਿਵਾਜਾ ।
ਚਟਪਟਾ ਹਾਥ ਗਲੋਲ[12] ਸੰਭਾਰੀ । ਨਿਰਖੀ ਊਪਰ ਬੈਠ ਅਟਾਰੀ । 125 ।

ਦੋਹਰਾ : ਬੀਚ ਅਟਾਰੀ ਮਹਲ ਕੀ ਠਾਢ ਅਧਿਕ ਰਿਸ ਧਾਰਿ ।
ਲੈ ਗਲੋਲ ਮਾਰਿਓ ਅਧਿਕ ਤਾਂਕੇ ਮਧਿ ਲਿਲਾਰ[13] । 126 ।

ਚੌਪਈ : ਦੁਖਤ ਭਈ ਅਧਿਕ ਵਹੁ ਤਰਨੀ । ਨਿਰਖ ਸੋਕ ਕਛ ਜਾਤ ਨ ਬਰਨੀ ।
ਸ੍ਰੋਨਤ ਪੁਲਤ[14] ਤਬੈ ਉਠਿ ਧਾਈ । ਮਾਤਾ ਜੂਕੇ ਨਿਕਟ ਸੁ ਆਈ । 127 ।
ਰੋਵਤ ਪੀਟਤ ਅਧਿਕ ਦੁਖਾਰੀ । ਗੁਰ ਜਨਨੀ ਪਹਿ ਆਨ ਪੁਕਾਰੀ ।
ਵਾਕੋ ਨਿਰਖ ਬਿਹਾਲ ਸੁ ਮਾਈ । ਆਦਰ ਦੈ ਨਿਜ ਧੀਰ ਧਰਾਈ । 128 ।
ਕਛੁਕ ਕੋਪ ਮਾਤਾ ਜੀਯ ਧਾਰੀ । ਨਿਜ ਮੁਖ ਸੋ ਇਹ ਭਾਂਤਿ ਉਚਾਰੀ ।
ਗੁਰੂ ਨਾਨਕ ਸਾਹਿਬ ਅਵਤਾਰਾ । ਬੇਗ ਹੋਇ ਇਹ ਕੂਪ ਸੁ ਖਾਰਾ । 129 ।

1) ਗੱਲਾ 2) ਸੁਖ-ਦਾਇਕ 3) ਕ੍ਰਿਪਾਨ-ਧਾਰੀ 4) ਨੌਕਾ 5) ਬਚਨ 6) ਕਹਿੰਦੀਆਂ ਹਨ 7) ਸ਼ੋਰ ਮਚ ਗਿਆ 8) ਇੰਦਰ 9) ਕੌਤਕ 10) ਉਪਮਾ 11) ਰੌਲਾ ਰਪਾ ਪੈਂਦਾ ਸੀ, ਸ਼ਾਂਤੀ ਭੰਗ ਹੁੰਦੀ ਸੀ 12) ਗੁਲੇਲ 13) ਮੱਥੇ ਵਿਚ 14) ਲਹੂ ਨਾਲ ਲਿਬੜੀ

ਹਮਰੇ ਕੋਇ ਨ ਜਲ ਕੋ ਆਵੈ । ਮੋਕਹ ਤ੍ਰਾਸ ਨ ਦਈ ਦਿਖਾਵੈ ।
ਯੋ ਕਹਿ ਮਾਤਾ ਉਪਰ ਧਾਈ । ਆਗੇ ਲੀਸ ਕਿਵਾਰ ਅੜਾਈ । 130 ।
ਕਛੁਕ ਬਚਨ ਬੋਲਤੀ ਮਾਈ । ਬਹੁਰੋ ਉਤਰ ਤਰੈ ਕਹ ਆਈ ।
ਤਿਹ ਅਬਲਾ[1] ਕੋ ਆਦਰ ਕੀਨਾ । ਕਛੁਕ ਦਰਬ ਵਾ ਕਹ ਲੈ ਦੀਨਾ । 131 ।
ਉਤ ਵਹ ਗਈ ਧਾਮ ਨਿਜ ਨਾਰੀ । ਇਤ ਸਭ ਭਯੋ ਕੂਪ ਜਲ ਖਾਰੀ ।
ਤਾ ਦਿਨ ਤੇ ਜਾਨਤ ਸਭ ਕੋਈ । ਖਾਰਾ ਭਯੋ ਕੂਪ ਵਹ ਸੋਈ । 132 ।
ਰੋਸਨ ਬਾਤ[2] ਨਗਰ ਮਹਿ ਸਾਰੇ । ਜਾਨਤ ਊਚ ਨੀਚ ਨਰ ਨਾਰੇ ।
ਇਹ ਬਿਧਿ ਚਰਿਤ੍ਰ ਸੁ ਅਨਿਕ ਪ੍ਰਕਾਰਾ । ਸ੍ਰੀ ਸਤਿ ਗੁਰ ਕੀਨੇ ਨਿਰਧਾਰਾ[3] । 133 ।
ਕੇਤਕ ਬਰਖ ਕਿਤਕ ਦਿਨ ਮਾਸਾ । ਸ੍ਰੀ ਸਤਿ ਗੁਰ ਤਿਹ ਕਰੇ ਬਿਲਾਸਾ ।
ਖੇਮ ਕੁਸਲ ਜੁਤ[4] ਦਿਵਸ ਬਤਾਏ । ਤਬ ਲੌ ਹੁਕਮ ਤਾਤ[5] ਕੇ ਆਏ । 134 ।
ਬਾਬਾ ਤੇਗ ਬਹਾਦਰ ਰਾਈ । ਤਿਨਕੇ ਹੁਕਮ ਪਹੁੰਚੇ ਆਈ ।
ਲੈ ਸਤਿਗੁਰ ਨਿਜ ਸੀਸ ਚਢਾਏ । ਪੁਨਵਹ ਭਲੀ ਭਾਂਤਿ ਬਚਵਾਏ[6] । 135 ।
ਇਹ ਬਿਧਿ ਤਾਮੈ ਲਿਖਾ ਸੁ ਜਾਨਹੁ । ਸਭ ਸੰਗਤ ਕਹ ਖੁਸੀ ਪ੍ਰਮਾਨਹੁ ।
ਮਾਨ ਮਹੀਪ ਅਧਿਕ ਜਸ ਵਾਈ । ਹਮ ਕਹ ਆਵਨ ਦਯੋ ਨ ਭਾਈ । 136 ।
ਪਛਮ ਕੋ ਅਬਹੀ ਵਹ ਧਾਯੋ । ਲੈ ਹਮ ਕੋ ਵਹ ਸੰਗ ਸਿਧਾਯੋ ।
ਤਿਹ ਹਮ ਕੋ ਆਵਨ ਨਹੀ ਦੀਨਾ । ਲੈਕਰ ਸੰਗ ਪਯਾਨਾ[7] ਕੀਨਾ । 137 ।
ਤੁਮ ਸਭ ਸਾਧ ਸੰਗਤਿ ਸੁਨ ਭਾਈ । ਸਾਹਿਬ ਜੂ ਕਾ ਕੂਚ ਕਰਾਈ ।
ਮਦਰ ਦੇਸ[8] ਕਉ ਅਬਹੀ ਆਵਹੁ । ਯਾਮਹਿ ਰਤੀ ਨ ਦੇਰ ਲਗਾਵਹੁ । 138 ।
ਇਹ ਬਿਧਿ ਪੜ੍ਹੀ ਜਬੈ ਵਹ ਪਾਤੀ । ਸੀਤਲ ਭਈ ਸਰਬ ਕੀ ਛਾਤੀ ।
ਇਹ ਬਿਧ ਸਭ ਹੂੰ ਲਖੈ ਬਿਚਾਰਾ । ਸਾਹਿਬ ਗਏ ਸਾਬ ਨਿਰਧਾਰਾ । 139 ।
ਮਹੀਪਾਲ ਆਵਨ ਨਹੀ ਦਏ । ਤਾਤੇ ਸਾਬ ਤਵਨ ਕੇ ਗਏ ।
ਤੁਮ ਸਭ ਹੀ ਨਿਜ ਕਰਹੁ ਤਯਾਰੀ । ਜਯੋਂ ਆਇਸ[9] ਜਗਦੀਸ ਬਿਚਾਰੀ । 140 ।

**ਦੋਹਰਾ :** ਯਾ ਬਿਧਿ ਸੋ ਜਹ ਪਤ੍ਰਕਾ ਸੁਨੀ ਸਕਲ ਪਰਵਾਰੁ ।
ਕੇਤਕ ਸੁਨ ਬਿਗਸਤ ਭਏ ਕੇਤਕ ਭਏ ਸੁਮਾਰ । 141 ।

**ਚੌਪਈ :** ਆਇਸ ਲੈ ਤਬ ਕਰੀ ਤਯਾਰੀ । ਭਾਂਤਿ ਭਾਂਤਿ ਕੀ ਸੇਜ[10] ਸੁਧਾਰੀ ।
ਤੰਬੂ ਚਾਰ ਕਨਾਤ ਮਿਆਨੇ[11] । ਸਤਰੰਜੀ[12] ਜਾਜਮ[13] ਸਮਿਆਨੇ । 142 ।
ਸਿਯੰਦਨ[14] ਸੁਭਗ ਪਾਲਕੀ ਸਾਜਿ । ਕੰਚਨ ਮੁਕਤ ਜਰਾਇਨ ਰਾਜਿ ।
ਬਾਜ[15] ਉਸਟ੍ਰ[16] ਗਜ ਅਧਿਕ ਨਵੀਨੇ । ਭਾਂਤਿ ਅਨਿਕ ਸਜ ਤਿਯਾਰ ਸੁ ਕੀਨੇ । 143 ।
ਆਯੁਧ[17] ਸ੍ਰੀ ਸਤਿ ਗੁਰ ਕੇ ਜੇਤੇ । ਡਾਰਿ ਸੰਦੂਕਨ ਲੀਨ ਸੁ ਤੇਤੇ ।

---

1) ਤੁਰਕ ਇਸਤਰੀ ਵਲ ਸੰਕੇਤ ਹੈ 2) ਗੱਲ ਪ੍ਰਗਟ ਹੋ ਗਈ 3) ਨਿਰਤੇ ਕਰਕੇ 4) ਸੁਖ ਸਾਂਦ ਨਾਲ 5) ਪਿਤਾ ਜੀ 6) ਪੜ੍ਹਵਾ ਕੇ 7) ਪ੍ਰਸਥਾਨ ਕੀਤਾ, ਕੂਚ ਕੀਤਾ 8) ਮਾਤ ਭੂਮੀ 9) ਆਗਿਆ 10) ਸਾਮਾਨ 11) ਪਰਦੇ 12) ਫਰਸ਼ੀ ਦਰੀਆਂ 13) ਫਰਸ਼ੀ ਬੇਲ ਬੂਟਿਆਂ ਵਾਲੀਆਂ ਚਾਦਰਾਂ 14) ਰਥ 15) ਘੋੜੇ 16) ਊਠ 17) ਹਥਿਆਰ

ਖੰਜਰ ਬੁਗਦੇ[1] ਤੇਗ ਕਟਾਰੀ । ਜਿਨ ਕੀ ਅਧਿਕ ਸੁ ਕੀਮਤਿ ਭਾਰੀ । 144 ।
ਤੀਰ ਤੁਫੰਗ[2] ਨਿਖੰਗ[3] ਸੁ ਜਾਨਹੁ । ਤੋਪ ਤਮਾਚੇ ਸਿਪਰ[4] ਪ੍ਰਮਾਨਹੁ ।
ਚੀਜ ਦਿਸਾਵਰ[5] ਬਿਬਧ ਸੁ ਜੇਤੀ । ਕਰ ਲਈ ਤਯਾਰ ਸਕਲ ਸੋ ਤੇਤੀ । 145 ।

**ਦੋਹਰਾ :** ਸਭ ਸੰਗਤ ਜੋ ਸਹਰ ਕੀ ਆਈ ਸਤਿਗੁਰ ਪਾਸ ।
ਹਾਥ ਜੋਰ ਸਿਰ ਨਿਯਾਇ ਕੈ ਯੋ ਤਿਨ ਕੀ ਅਰਦਾਸ । 146 ।

**ਸਵੈਯਾ :** ਸੀਸ ਨਿਵਾਇ ਕੈ ਸੁ ਭਾਖਤ ਸੰਗਤਿ ਏ ਬਤੀਆਂ[6] ਪ੍ਰਭ ਜੂ ਸੁਨਿ ਲੀਜੈ ।
ਵਾਸੀ ਕਿਧੋਂ ਤੁਮਰੀ ਪਟਣਾਪੁਰ ਜਾ ਉਪਮਾ ਅਮਰਾਪੁਰ[7] ਦੀਜੈ ।
ਤਾਂ ਪੁਰ ਕੀ ਹਮ ਸੰਗਤ ਪੁੰਗਵ[8] ਮਾਗਤ ਹੈ ਕਰੁਨਾ ਅਬ ਕੀਜੈ ।
ਚਿਤ੍ਰ ਪਵਿਤ੍ਰ ਬਚਿਤ੍ਰ ਸੁ ਸੁੰਦਰ ਦੇ ਪਲਨਾ[9] ਜਸੁ ਅਮ੍ਰਿਤ ਪੀਜੈ । 147 ।

**ਚੌਪਈ :** ਯੋ ਸੰਗਤਿ ਬਰ ਬਚਨ ਉਚਾਰੇ । ਕਰੁਣਾ ਸਿੰਧ ਕਾਨ ਨਿਜ ਧਾਰੇ ।
ਅਧਿਕ ਪੰਘੂੜਾ ਸੁੰਦਰ ਜੋਈ । ਤਿਨ ਕੋ ਦੀਨ ਦਯਾਨਿਧਿ ਸੋਈ । 148 ।

ਲੈ ਤਿਨ ਹਰਿ ਮੰਦਰ ਮਹਿ ਧਾਰਾ । ਧੂਪ ਦੀਪ ਨਈ ਬੰਦਨ ਕਰਾ ।
ਰਾਜਤ ਆਜ ਲਗੇ ਤਿਹ ਠੋਰਾ । ਪੂਜਤ ਊਚ ਨੀਚ ਸਿਰਮੋਰਾ[10] । 149 ।

ਕ੍ਰਿਪਾਸਿੰਧ ਅਰਦਾਸ ਕਰਾਈ । ਕਰ੍ਯੋ ਪਯਾਨ[11] ਮਨ ਮੋਦ ਬਢਾਈ ।
ਬਡ ਸੰਗਤ ਮੈਂ ਉਤਰੇ ਆਈ । ਪਰੀ ਵਹੀਰ ਆਇ ਇਕ ਜਾਈ । 150 ।

ਸਾਂਝ ਲਗੇ ਤਿਹ ਠਵਰ ਮੰਝਾਰਾ । ਮਿਲਿਓ ਆਨ ਕਰ ਸਕਲ ਪ੍ਰਵਾਰਾ ।
ਚਿੰਤਾ ਕਰਤ ਲੋਗ ਪੁਰਵਾਸੀ । ਕਰਸਨ ਧ੍ਯਾਨ ਕਿਰਨ ਪਰਕਾਸੀ । 151 ।

ਏਕ ਕਹੇ ਹਮ ਸਾਥ ਸਿਧਰ ਹੈ । ਕੋਟ ਉਪਾਇ ਫਿਰੈ ਨਾ ਫਿਰ ਹੈਂ ।
ਏਕ ਬਚਨ ਭਾਖੈ ਸੰਗ ਸੁੰਦਰ । ਦ੍ਰਤੀਯ ਕਹੈ ਬਸਿ ਹੈ ਹਰਿ ਮੰਦਰ । 152 ।

ਏਕ ਰਟਤ ਪਲਵ ਪਗ[12] ਜੋਈ । ਨਿਜ ਉਰ ਬੀਚ ਧਾਰ ਹੈ ਸੋਈ ।
ਗਾਵਤ ਗੁਨ ਇਹ ਬਿਧਿ ਨਰ ਨਾਰੀ । ਜੋ ਨਿਜ ਬਸਤ ਸੁ ਨਗਰ ਮੰਝਾਰੀ । 153 ।

**ਸਵੈਯਾ :** ਏਕ ਕਹੇ ਨਿਜ ਭਾਗ ਬਡੇ ਹਮ ਸ੍ਰੀ ਗੁਰ ਕੀ ਨਿਜ ਕੀਰਤ[13] ਗੇ ਹੈ ।
ਏਕ ਰਹੈ ਧਨ ਧਾਮ ਸਭੈ ਤਜ ਦੀਨ ਦਯਾਲ ਕੇ ਸਾਥ ਸਿਧੇ ਹੈ ।
ਏਕ ਕਹੈ ਨਿਸ ਬਾਸਰ[14] ਯਾ ਹਰਮੰਦਰ ਭੀਤਰ ਧੂਪ ਜਗੈ ਹੈ ।
ਏਕ ਕਹੇ ਜਗ ਆਗ ਕੋ ਸਾਗਰ ਨਾਥ ਬਿਨਾ ਹਮ ਕੌਨ ਲੰਘੈ ਹੈ । 154 ।

**ਚੌਪਈ :** ਬੀਤੀ ਰੈਨ ਭੋਰ ਤਬ ਭਯੋ । ਸ੍ਰੀ ਦਿਨਮਣ[15] ਚਲਿ ਤਖਤ ਸੁਹਯੋ ।
ਆਗਿਆ ਕਰੀ ਜਗਤ ਕੇ ਨਾਇਕ । ਕਰਹੁ ਸਵਾਰੀ ਸੁਆਰ ਸੁ ਪਾਇਕ[16] । 155 ।

---

1) ਛੁਰੇ 2) ਬੰਦੂਕ 3) ਭਥੇ 4) ਢਾਲ 5) ਉਥੋਂ ਦੀਆ ਵਸਤੂਆ ਜੋ ਪੰਜਾਬ ਲਈ ਵਿਦੇਸ਼ੀ ਹਨ
6) ਗੱਲਾਂ 7) ਦੇਵ ਲੋਕ 8) ਉਤਮ 9) ਪੰਘੂੜਾ 10) ਸਿਰੋਮਣੀ 11) ਪ੍ਰਸਥਾਨ 12) ਕੋਮਲ ਪੈਰ
13) ਯਸ਼ 14) ਰਾਤ ਦਿਨ 15) ਸੂਰਜ 16) ਪੈਦਲ

ਜੌ ਸਤਿਗੁਰ ਕੀ ਆਗਿਆ[1] ਪਾਇ । ਚਲੀ ਵਹੀਰ ਜਹਾਂ ਤਹਾਂ ਧਾਇ ।
ਨਗਰ ਲੋਕ ਆਵੈ ਇਕ ਜਾਹੀ । ਮਲਾ ਭਯੋ ਨਵਰ ਤਿਹ ਮਾਹੀ । 156 ।
ਇਹ ਬਿਧ ਕਰਤ ਸਿਖ ਨਿਜ ਬਾਤਾ । ਕਹਾ ਖੇਲੁ ਕੀਓ ਪੁਰਖੁ ਬਿਧਾਤਾ ।
ਇਕ ਮਿਲਕੈ ਜੋ ਕਰੈ ਉਜਾਰਾ । ਕਹਾ ਹੋਇ ਹੈ ਫੇਰ ਮਿਲਾਰਾ । 157 ।
ਏਕ ਕਹੈ ਮਿਲ ਬਿਛੁਰਨ ਬਾਣੀ । ਕੀਨੋ ਬਿਧਨਾ[2] ਜਗ ਦੁਖਦਾਈ ।
ਜਿਨ ਪਰ ਬੀਤਤ ਤੇ ਨਰ ਜਾਨੈ । ਅਵਰ ਤੋਤ ਕੋ ਕਹਾ ਪਛਾਨੈ । 158 ।
ਸਫਰੀ[3] ਜਲ ਸਮ ਬਿਰਹੀ ਜਾਨੈ । ਪਲਕ ਨ ਜੀਵਤ ਕਰਤ ਬਿਨਾਸੈ ।
ਕੁਮਦੀ[4] ਕਿਧੌ ਚੱਕ[5] ਸਮ ਜਾਨਹੁ । ਆਸ ਲਗੀ ਜੀਵਤ ਅਨੁਮਾਨਹੁ । 159 ।
ਇਸੀ ਤਰਾ ਜੀਵਤ ਸੁਨ ਪਜਾਰੇ । ਨਿਸ ਦਿਨ ਅੰਬੁਜ ਚਰਨ[6] ਨਿਹਾਰੇ ।
ਗੁਰ ਮਿਲਬੇ ਸਮ ਸੁਖ ਨ ਗਨੀਐ । ਬਿਛਰ ਸਮਾਨ ਦੁਖ ਨਹੀ ਭਨੀਐ । 160 ।
ਏਕ ਕਹੈ ਸੁਨ ਹੇ ਨਿਜ ਭਾਨੈ । ਚਰਨਨ ਕਰਹੋ ਆਇ ਨਿਧਾਨੈ ।
ਏਕ ਰਟੈ ਮੂਰਤ ਜਗ ਜੋਈ । ਨਿਜ ਉਰ ਮਧਿ ਧਾਰ ਹੈ ਸੋਈ । 161 ।

**ਸਵੈਯਾ** : ਏਕ ਸੁਬੀਰ ਮਹਾਮਤ ਧੀਰ ਸੁ ਤੀਰ[7] ਹਜੂਰ ਕਹੈ ਇਮ ਆਈ ।
ਚੰਦ ਸੁ ਧਾਮ ਉਦੋਤ[8] ਕਹੈ ਦਿਨ ਲੇਹੁ ਰਜਾਇ[9] ਅਬੈ ਇਹ ਜਾਈ ।
ਏਕ ਉਚਾਰ ਉਚਾਰਤ ਯੌ ਬਚ[10] ਤਿਆਗਿ ਚਲੇ ਘਨ ਸਯਾਮ ਕੀ ਨਿਆਈ ।
ਮੋਹਿ ਕੇ ਜਾਲ ਸੁ ਡਾਲ ਇਨੂ ਪਰ ਛਾਡ ਚਲੇ ਕਹੁ ਕਾ ਜੀਅ ਆਈ । 162 ।

**ਚੌਪਈ** : ਮਿਲ ਬਿਛੁਰਨ ਇਹ ਸਭ ਸੰਸਾਰਾ । ਕੀਨੋ ਬਿਧਨਾ[11] ਕਠਨ ਸੁ ਕਾਰਾ ।
ਮਿਥਿਆ ਜਗ ਦੇਹੀ ਸਨਬੰਧਾ । ਚਤੁਰ ਨ ਬਾਧਤ ਜਾ ਕੇ ਮੱਧਾ[12] । 163 ।
ਗੁਜਾਨ ਕਥਾ ਤਿਨਕੋ ਇਮ ਸੰਗਾ । ਬਰਨੀ ਸਾਹਿਬ ਅਧਿਕ ਨਿਸੰਗਾ ।
ਗਿਆਨ ਅੰਧੇਰੀ ਦੇ ਤਿਹ ਨਾਨਾ । ਕੀਨੋ ਸਤਿ ਗੁਰ ਤਬੈ ਪਯਾਨਾ[13] । 164 ।

**ਦੋਹਰਾ** : ਜਬ ਲਗ ਸਯਾਰੀ ਆਪ ਕੀ ਤਿਨ ਕਹ ਪਰੀ ਲਖਾਇ ।
ਖਰੇ ਬਿਲੋਕਤ ਠਵਰ ਤਹ ਚਿਤ੍ਰ ਪੁਤ੍ਰਕੀ[14] ਨਿਯਾਇ । 165 ।

**ਚੌਪਈ** : ਜਬ ਨਹੀ ਪਰੇ ਬਿਲੋਕ ਸੁ ਜਾਨਹੁ । ਗਏ ਅਧਿਕ ਨਿਜ ਦੂਰ ਪ੍ਰਮਾਨਹੁ ।
ਫਿਰੇ ਸਿਖ ਤਬ ਸਭ ਨਰ ਨਾਰੀ । ਬਸੇ ਆਨ ਨਿਜ ਸਦਨ[15] ਮੰਝਾਰੀ । 166 ।
ਮੌਨ ਧਾਰ ਬੈਠੇ ਗ੍ਰਿਹ ਮਾਹੀ । ਕਾਮ ਕਿਰਤ ਸੁਝਤ ਕਛੂ ਨਾਹੀ ।
ਅੰਤਰਗਤਿ ਹ੍ਵੈ ਮਨ ਠਹਰਾਵੈ । ਜੁਗੀਆ ਜਿਉ ਗੁਰ ਧਯਾਨ ਲਗਾਵੈ । 167 ।
ਕਿਰਤ ਕਾਜ ਗ੍ਰਿਹ ਕੌਨ ਸਮਾਲੇ । ਮਨ ਤੋ ਗਯੋ ਕ੍ਰਿਪਾਨਿਧਿ ਨਾਲੇ ।
ਪੁਨ ਸਭ ਗੁਜਾਨੰ ਜਨ ਦ੍ਰਿਗ ਡਾਰੀ । ਲਗੇ ਆਪਨੇ ਸਕਲ ਬਿਹਾਰੀ[16] । 168 ।

---

1) ਆਗਿਆ 2) ਬਿਧਾਤਾ 3) ਮੱਛੀ 4) ਚੰਦਰਮਾ 5) ਚਕਵਾ 6) ਚਰਨ ਕਮਲ 7) ਨੇੜੇ ਆ ਕੇ
8) ਚਮਕਦਾਰ, ਪ੍ਰਕਾਸ਼ਮਾਨ 9) ਆਗਿਆ 10) ਬਚਨ 11) ਬਿਧਾਤਾ ਨੇ 12) ਜਿਸ ਵਿਚ
13) ਪ੍ਰਸਥਾਨ ਕੀਤਾ 14) ਚਿਤਰੀ ਹੋਈ ਮੂਰਤ 15) ਘਰ 16) ਕੰਮ-ਕਾਰ

ਆਗੈ ਸੁਨ ਅਬ ਉਤ ਕੀ ਕਥਾ । ਕਰਣਾਸਿੰਧ ਕਰਤ ਹੈ ਜਥਾ[1] ।
ਕੇਤਕ ਮਾਰਗ ਮੈ ਦਿਨ ਲਾਈ । ਬਾਰਾਣਸੀ ਮਧਿ ਪਹੂਚੇ ਆਈ । 169 ।
ਕਾਸੀ ਪੁਰੀ ਅਧਿਕ ਬਰ ਸੋਹੈ । ਤਵਨ ਸਮਾਨ ਪੁਰੀ ਨਹੀ ਕੋ ਹੈ ।
ਬਾਰਾਣਸੀ ਨਾਮ ਕਹ ਕਹੈ । ਅਨਿਕ ਜਨਮ ਕੇ ਕਿਲਵਿਖ[2] ਦਹੈ । 170 ।
ਤਵਨ ਪੁਰੀ ਸੁੰਦਰ ਮੈ ਜਾਨਹੁ । ਆਵਤ ਭਏ ਨਾਥ ਪਹਿਚਾਨਹੁ ।
ਸੰਗਤ ਜਬੈ ਖਬਰ ਸੁਨਿ ਪਾਈ । ਚਲੇ ਸਿਖ ਮਾਰਗ ਕਹ ਧਾਈ । 171 ।
ਗੰਗਾ ਪਾਰ ਗਏ ਜਬ ਆਈ । ਦਰਸਿਯੋ[3] ਸ੍ਰੀ ਸਤਿ ਗੁਰ ਕਹ ਜਾਈ ।
ਪਰਕਰਮਾ ਕੈ ਸੀਸ ਨਿਵਾਵੈ । ਉਪਮਾ ਅਧਿਕ ਪ੍ਰਭੂ ਕੀ ਗਾਵੈ । 172 ।
ਧੰਨਯ ਭਾਗ ਭਾਖਤ ਅਬ ਭਏ । ਜਿਨ ਕੇ ਧਾਮ ਕ੍ਰਿਪਾਨਿਧ ਅਏ[4] ।
ਪ੍ਰਿਥਮੈ ਮਾਘ[5] ਦੇਸ ਕਹ ਤਾਰਿਯੋ । ਪੁਨ ਇਹ ਧੁਰੀ ਬੀਚ ਪਗ ਧਾਰਿਓ । 173 ।
ਯੋਂ ਕਹਿ ਅਧਿਕ ਸੋਭ ਤਿਨ ਗਾਈ । ਡੇਰਾ ਦੀਨੇ ਬਿਬਿਧਿ[6] ਕਰਾਈ ।
ਉਮਡੀ ਸਗਲ ਪੁਰੀ ਨਿਜ ਤਬੈ । ਜਿਹ ਤਿਹ ਦਰਸਨ ਆਵਤ ਸਬੈ । 174 ।
ਸਾਂਝ ਲਗੇ ਤਿਹ ਠਵਰ ਮੰਝਾਰਾ । ਚੜੇ ਲਛ[7] ਕੇ ਅਧਿਕ ਅੰਬਾਰਾ ।
ਬਹੁਤ ਦਿਵਸ ਸਤਿਗੁਰ ਅਵਤਾਰੀ । ਬਸੇ ਪੁਰੀ ਤਿਹ ਮਧਿ ਸੁਧਾਰੀ । 175 ।
ਨਗਰ ਲੋਗ ਆਵਤ ਇਕ ਜਾਈ । ਉਪਮਾ ਕਰਤ ਨ ਅੰਗ ਸਮਾਈ ।
ਕਲਪ ਤਰੋਵਰੁ ਏਕ ਬਖਾਨੈ । ਚੰਦਨ ਪਾਰਸ ਅਧਿਕ ਪ੍ਰਮਾਨੈ । 176 ।
ਕਾਮਧੇਨ ਰਵਿ[8] ਸੋਭ ਸੁ ਜਿਤੀ । ਇਨ ਪਰਵਾਰ ਡਾਰੀਐ ਤਿਤੀ ।
ਏਕ ਕਹੈ ਗੁਰ ਤੇਗ ਬਹਾਦਰ । ਤਿਨ ਕੇ ਪੂਤ ਸੁ ਯਾਹਿ ਕ੍ਰਿਪਾ ਧਰਿ । 177 ।

**ਦੋਹਰਾ :** ਤੇਗ ਬਹਾਦਰ ਕ੍ਰਿਪਾਨਿਧਿ ਏਕ ਜਮੈ ਸੁਠ[9] ਵੇਸ ।
ਤੀਰਥ ਰਾਜ ਪਰਾਗ ਮੈ ਜਬਹੀ ਕੀਯੋ ਪ੍ਰਵੇਸ । 178 ।

**ਚੌਪਈ :** ਕਰਨ ਇਸਨਾਨ ਆਪ ਜਬ ਲਾਗੈ । ਬਿਪਰ[10] ਮਿਲੇ ਅਧਿਕ ਤਿਨ ਆਗੈ ।
ਕਹਾ ਦਾਨ ਹਮ ਕੋ ਕੁਛ ਦੀਜੈ । ਸੋਭਾ ਅਧਿਕ ਜਗਤ ਪਤਿ ਲੀਜੈ । 179 ।

**ਸਵੈਯਾ :** ਜਾ ਕੁਲ ਮੈ ਤੁਮ ਦੀਪ ਸਿਰੋਮਣ ਤਾ ਕੁਲ ਕੇ ਹਮ ਹੈ ਸੁ ਭਿਖਾਰੀ ।
ਪੂਰਬ ਸੰਤ ਅਨੰਤ ਅਵਤਾਰ ਜੁ ਹੋਤ ਭਏ ਯਹ ਬੰਸ ਮਝਾਰੀ ।
ਪੂਜਤ ਭੈ ਸਭ ਹੀ ਹਮ ਕੌ ਸੁਨੀਐ ਕਰੁਣਾਨਿਧਿ ਲਾਇ ਪਿਆਰੀ ।
ਤਾਤੇ ਬਿਚਾਰ ਸੁਨੋ ਜਗ ਭੂਖਣ[11] ਦੇਹੁ ਕੁਛ ਹਮ ਭਿਛ ਸੁਧਾਰੀ । 180 ।

**ਚੌਪਈ :** ਹੁਕਮ ਹੋਆ ਮਾਂਗਹੁ ਦਿਜ਼ ਅਬੈ । ਜੋ ਤੁਮਰੇ ਚਿਤ ਬਾਂਛਤ ਸਬੈ ।
ਤਿਨ ਇਮ ਕਹੀ ਜਗਤ ਅਵਤੰਸੁ[12] । ਦੀਜੈ ਦਾਨ ਹਮੈ ਸਰਬੰਸੁ । 181 ।

**ਦੋਹਰਾ :** ਤਬ ਤਿਨ ਕੌ ਸਰਬੰਸ ਦੀਯ ਜਗਤ ਪੂਜ ਅਵਤਾਰ ।
ਮੁਦਿਤ ਭਏ ਦਿਜ ਰਾਜ ਸਬ ਜੈ ਜੈ ਕੀਨ ਸੁਧਾਰ । 182 ।

**ਚੌਪਈ :** ਜੋ ਡੇਰਾ ਕੋ ਸਰਬ ਸਮਾਜਾ । ਅਸਵ ਪਾਲਕੀ ਰਥ ਗਜ[13] ਸਾਜਾ[14] ।

---

1) ਜਿਵੇਂ ਕਿ 2) ਪਾਪ 3) ਦਰਸ਼ਨ ਕੀਤਾ 4) ਆਏ 5) ਮਗਧ 6) ਵੱਖ ਵੱਖ ਤਰ੍ਹਾਂ ਦੀ ਵਿਵਸਥਾ ਕਰਕੇ 7) ਲੱਛਮੀ, ਮਾਇਆ 8) ਸੂਰਜ 9) ਸੁੰਦਰ 10) ਬ੍ਰਾਹਮਣ 11) ਜਗਤ ਦੇ ਸੁਆਮੀ 12) ਜਗਤ ਦੇ ਮੁਕਟ 13) ਹਾਥੀ 14) ਸਾਜ਼, ਸਮਾਨ

ਤੰਬੂ ਪਲੰਗ ਕਨਾਤ ਸੁ ਭਾਂਡੇ । ਕਰ ਸੰਕਲਪ ਦੀਨ ਦਿਜਾਂ[1] ਪਾਂਡੇ । 183 ।

**ਦੋਹਰਾ** : ਤਵਨ ਪੁਰਖ ਕੇ ਪੂਤ ਇਹ ਸ੍ਰੀ ਸਾਹਿਬ ਸਿਰਤਾਜ ।
ਮਦ੍ਰ ਦੇਸ ਕੋ ਜਾਤ ਹੈ ਕਰਿ ਪ੍ਰਯਾਨ ਮਹਾਰਾਜ । 184 ।

**ਚੌਪਈ** : ਯੋ ਕਹਿ ਰੁਦ੍ਰ ਪੁਰੀ[2] ਕੋ ਲੰਗਾ । ਇਕ ਆਵਤ ਇਕ ਜਾਤ ਸੰਜੋਗਾ ।
ਮੇਲਾ ਭਯੋ ਠਵਰ ਤਿਹ ਭਾਰੀ । ਆਵਤ ਪੁਰੀ ਉਮਡ ਜਨ ਸਾਰੀ । 185 ।

**ਦੋਹਰਾ** : ਕਵਿ ਕੋਬਿਦ ਧਿਖਣੀਸ[3] ਜੋ ਆਵਤ ਚਲ ਦਰਬਾਰ ।
ਕਰ ਦਰਸਨ ਗੁਰ ਦੇਵ ਕਾ ਉਪਮਾ ਕਰਤ ਅਪਾਰ । 186 ।
ਜੋ ਉਪਮਾ ਕਵਿ ਦੇਤ ਹੈ ਮਹਾ ਪੁਰਖ ਕੀ ਨਿਤ ।
ਸਰਬ ਬਿਰਾਜਤ ਇਨ ਤਨੈ[4] ਅਦਭੁਤ ਮੂਰਤਿ ਸਤਿ । 187 ।

**ਸਵੈਯਾ** : ਰੂਪ ਅਨੂਪ ਅਭੂਤ ਅਲੰਕਕ ਸੋਭਨ ਕੀ ਜਨ ਰਾਸ ਬਿਰਾਜੈ[5] ।
ਲੋਚਨ ਬਾਦ ਸੁ ਪਾਨ[6] ਬਿਚਛਨ[7] ਰਾਜੀਵ[8] ਲਛਕ ਯਾ ਲਖ ਲਾਜੈ ।
ਸੂਰਜ ਕੋਟ ਸਸੀ ਮਨਜਾ ਇਕ ਪਾਇਕ ਹੈ ਇਨ ਕੀ ਦੁਤਿ ਕਾਜੈ ।
ਏ ਮਤਿ ਧੀਰ ਸੁ ਪੀਰ ਕ੍ਰਿਪਾਨਿਧ ਸੋਭ ਸਮੁੰਦ੍ਰ[9] ਭਰ੍ਯੋ ਦਿਖ ਗਾਜੈ । 188 ।

**ਸਵੈਯਾ** : ਸੂਰਜ ਕਾਸ ਨਿਵਾਸ ਲਜੇ ਸਸਿ ਸਾਗਰ ਕੇ ਗ੍ਰਿਹਿ ਲੀਨ ਅਵਤਾਰਾ ।
ਬਾਰਜ[10] ਮੀਨ ਕਮੀਨ ਭਏ ਸਿਖ ਕੋਕਲ ਕੀਰ[11] ਸੁ ਕੌਨ ਬਿਚਾਰਾ ।
ਕਾਮ ਜਰਿਯੋ ਹਰਿ ਧਾਮ ਧਰਿਯੋ ਬਪੁ[12] ਸੰਬਰ[13] ਮਾਰਿ ਬਡੋ ਜਸ ਧਾਰਾ ।
ਤਦਪ ਤੋ[14] ਪਦ ਕੀ ਰਜ ਕੀ ਸਮ ਹੋਇ ਸਕਿਯੋ ਨ ਇਤੋ ਸੁ ਪਸਾਰਾ । 189 ।

**ਚੌਪਈ** : ਯੌ ਉਪਮਾ ਤਿਨ ਅਧਿਕ ਉਚਾਰੀ । ਕਰਣ ਸਿੰਧ ਸਕਲ ਸ੍ਰਤਿਧਾਰੀ[15] ।
ਪੁਨ ਪੰਡਿਤ ਇਹ ਭਾਂਤਿ ਬਖਾਨੀ । ਚਾਹਤ ਹਮੇ ਅਰਦਾਸ ਜੁ ਠਾਨੀ । 190 ।
ਜੇ ਆਇਸ[16] ਨਿਜ ਕੀ ਹਮ ਪਾਵੈ । ਨਖਸਿਖ ਸੰਸੈ ਭਾਖ ਸੁਨਾਵੈ ।
ਯੌ ਸੁਨ ਕੈ ਤਿਨ ਕੀ ਗੁਰਬਾਨੀ । ਸ੍ਰੀ ਮੁਖ ਸਤਿਗੁਰ ਕਹ੍ਯੋ ਬਖਾਨੀ । 191 ।
ਜੌ ਤੁਮਰੇ ਮਨ ਮੈ ਕਛ ਆਈ । ਪ੍ਰਗਟ ਕਹੋ ਸਭ ਸੁਨਤ ਲੁਕਾਈ ।
ਪੰਡਿਤ ਕਹੀ ਸੁ ਕ੍ਰਿਪਾ ਨਿਧਾਨਾ । ਇਹ ਹਮਰੇ ਜੀਅ ਭਰਮੁ ਉਠਾਨਾ । 192 ।
ਤੁਮਤੋ ਹੰਸ ਬੰਸੁ[17] ਅਵਤਾਰੀ । ਦੀਨ ਬੰਧ ਸੰਤਨ ਹਿਤ ਕਾਰੀ ।
ਪੂਜਾ ਕਹ ਹਿਤ ਲੇਤ ਦਯਾਲਾ । ਛਤ੍ਰੀ ਕੋ ਨਹੀ ਧਰਮ ਨਿਰਾਲਾ । 193 ।
ਯੌ ਸੁਨ ਕੈ ਦਿਜਪਤਿ[18] ਕੀ ਬਾਨੀ । ਬਿਹਸ[19] ਕ੍ਰਿਪਾਨਿਧ ਪ੍ਰਗਟ ਬਖਾਨੀ ।
ਜਬ ਦਿਜ ਜੂ ਇਹ ਠਾਂ ਤੁਮ ਆਏ । ਉਸਤਤਿ ਕਰੀ ਕਬਿਤ ਬਨਾਏ । 194 ।

---

1) ਬ੍ਰਾਹਮਣ 2) ਸ਼ਿਵਪੁਰੀ, ਕਾਸ਼ੀ 3) ਸ਼ਿਰੋਮਣੀ ਵਿਦਵਾਨ 4) ਸ਼ਰੀਰ ਵਿਚ 5) ਸੋਭਾ ਦਾ ਸਮੂਹ ਹੀ ਬਿਰਾਜ ਰਿਹਾ ਹੈ 6) ਪਾਣੀ; ਹੱਥ 7) ਵਿਲਖਣ 8) ਕਮਲ ਦਾ ਫੁਲ 9) ਸੋਭਾ ਦੇ ਸਮੁੰਦਰ 10) ਕਮਲ 11) ਤੋਤਾ 12) ਸ਼ਰੀਰ 13) ਇਕ ਦੈਂਤ ਦਾ ਨਾਂ 14) ਤਦ ਤੋਂ 15) ਵੇਦਾਂ ਦਾ ਗਿਆਨ ਰਖਣ ਵਾਲਾ 16) ਆਗਿਆ 17) ਸੂਰਜ ਬੰਸ 18) ਸ਼ਿਰੋਮਣੀ ਬ੍ਰਾਹਮਣ ਦੀ 19) ਹਸ ਕੇ

ਕਾ ਹਮ ਨੈ ਤੁਮਰੇ ਸੰਗ ਭਾਖੀ । ਉਪਮਾ ਕਰਹੁ ਹਮਾਰੀ ਸਾਖੀ ।
ਯਾ ਕੋ ਪ੍ਰਿਥਮੈ ਉਤਰ ਦੀਜੈ । ਪੁਨ ਪਾਛੈ ਹਮਤੇ ਸੁਨ ਲੀਜੈ । 195 ।
ਪੰਡਿਤ ਕਹੀ ਸੁ ਕ੍ਰਿਪਾ ਨਿਧਾਨਾ । ਨਾਹੀ ਹਮ ਕੌ ਆਪ ਬਖਾਨਾ ।
ਤੁਮਰੋ ਹਮ ਜਬ ਦਰਸਨ ਕੀਨਾ । ਸੀਤਲ ਭਯੋ ਹਮਾਰਾ ਸੀਨਾ[1] । 196 ।
ਤੀਨ ਤਾਪ ਮਿਟ ਅਟਲ ਸਿਰਾਈ[2] । ਬਿਬਿਧ[3] ਬੁਧਿ ਉਪਜੀ ਮਨ ਆਈ ।
ਤਵਨੈ ਬੁਧ ਪ੍ਰਗਟ ਤੁਮ ਜਾਨਹੁ । ਉਪਮਾ ਬਰਨੀ ਅਧਿਕ ਪ੍ਰਮਾਨਹੁ । 197 ।

**ਸ੍ਰੀ ਮੁਖਵਾਚ** :

ਸੁਨਹੁ ਮਿਸ੍ਰਜੂ ਬਾਤ ਹਮਾਰੀ । ਇਹ ਬਿਧ ਲੀਜੈ ਭੇਦ ਬਿਚਾਰੀ ।
ਪ੍ਰਥਮੈ ਮਨਸਾ ਪੂਰਤ ਲੋਈ । ਪਾਛੈ ਭੇਟ ਚਢਾਵਤ ਕੋਈ । 198 ।
ਹਮ ਕਾਹੂ ਬੋਲਨ ਨਹੀ ਜਾਵਤ । ਆਵਤ ਕੋ ਨਹੀ ਮਾਰ ਹਟਾਵਤ ।
ਜਿਨ ਕੀਰਤਿ[4] ਸੰਗਤਿ ਸੋ ਲਾਗੀ । ਬਿਨ ਬੋਲੇ ਆਵਤ ਵਡਭਾਗੀ । 199 ।
ਚਕਵੀ ਬਾਰਜ[5] ਸੁਨਹੁ ਪਿਆਰੇ । ਦਿਨ ਧੁਜ[6] ਲੇਤ ਨ ਤੀਰ ਹਕਾਰੇ[7] ।
ਬਿਨ ਬੋਲੇ ਮਨੂਆ ਤਿਹ ਦੇਹੀ । ਸੋਭਾ ਅਧਿਕ ਜਗਤ ਮਹਿ ਲੇਹੀ । 200 ।
ਕੁਮਦ[8] ਚਕੋਰਨ ਕੌ ਸੁਨ ਭਯਾ । ਨਿਸ ਪਤਿ[9] ਲੇਤ ਨ ਤੀਰ ਬੁਲੈਯਾ ।
ਜਲ ਸਰਤਨ[10] ਕੌ ਸਿੰਧੁ ਭਨੀਜੈ । ਕਬੈ ਨ ਪਾਤੀ ਪਠੀ ਲਹੀਜੈ । 201 ।

**ਦੋਹਰਾ** : ਤਿਮ ਸੰਗਤਿ ਗੁਰ ਦੇਵਜੂ ਏਕੈ ਰੂਪ ਨਿਹਾਰ ।
ਬਿਨ ਬੋਲੈ ਲੈ ਆਵਈ ਬਿਬਿਧ ਚੀਜ ਦਰਬਾਰ । 202 ।

**ਚੌਪਈ** : ਲੋਗ ਸੁਨਾਇ ਕਹੀ ਤਿਹਬਾਨੀ । ਧੰਨ੍ਯ ਧੰਨ੍ਯ ਸਤਿਗੁਰ ਸੁਖਦਾਨੀ[11] ।
ਪੂਜਨ ਜੋਗ ਸੁ ਕਲਾ ਤਿਹਾਰੀ । ਜਾਮਹਿ ਤੁਮ ਸੇ ਨਰ ਅਵਤਾਵੀ । 203 ।
ਬਡੇ ਬਡੇ ਸਾਧੂ ਅਵਤਾਰੀ । ਭਏ ਹੋਸ ਕੇ ਬੰਤੁ[12] ਮੁਝਾਰੀ ।
ਤੇ ਸਭ ਹੀ ਤਾਰਾ ਕਹਵਾਏ । ਰੋ ਕਹ ਦੇਖ ਸੂਰ ਬਿਗਸਾਏ । 204 ।
ਜੋ ਬਾਲਕ ਤੁਮਕੌ ਕਰ ਜਾਨਤ । ਤੁਛ ਬੁਧ ਨਹੀ ਭੇਦ ਪ੍ਰਮਾਨਤ ।
ਪਾਰਸ ਤਨਕ ਦੇਹ ਕਬਿ ਗਾਵਤ । ਅਸਟ ਧਾਤ ਕਹ ਕਨਕ[13] ਕਰਾਵਤ । 205 ।
ਹੀਰਾ ਤਨਕ[14] ਹੋਤ ਨਗ ਖਾਨੈ । ਤਾਕੇ ਗੁਣ ਨਹੀ ਜਾਤ ਬਖਾਨੈ ।
ਮੁਕਤਾ ਮਨਿ ਨਾਨਾ ਜੁਗ ਹੋਈ । ਤਾਕੇ ਗੁਣ ਸਮ ਅਵਰ ਨ ਕੋਈ । 206 ।
ਥੋਰ ਬਹਿਕ੍ਰਮ[15] ਬੁਧ ਬਸੇਖੀ । ਤੋ ਸਮ ਉਪਮਾ ਅਵਰ ਨ ਦੇਖੀ ।
ਪੰਡਿਤਨ ਕਹੀ ਕ੍ਰਿਪਾ ਅਬ ਕੀਜੈ । ਸਿਖੀ ਮੰਤ੍ਰ ਹਮ ਕੌ ਅਬ ਦੀਜੈ । 207 ।
ਯੌ ਸੁਨਿਕਰ ਸਤਿਗੁਰ ਅਵਤਾਰੀ । ਕੀਨੋ ਤਿਬ ਕਹ ਸਿਖ ਸੁਧਾਰੀ ।
ਸੰਗਤਿ ਜੀ ਕੇ ਚਰਨ ਪਖਾਰੀ । ਚਰਨ ਸੁਧਾ[16] ਤਿਨ ਕੌ ਦੇ ਡਾਰੀ । 208 ।

---

1) ਛਾਤੀ, ਹਿਰਦਾ 2) ਸਬਿਰ ਠੰਢ ਪੈ ਗਈ 3) ਅਨੇਕ ਤਰ੍ਹਾਂ ਦੀ 4) ਯਸ਼ 5) ਕਮਲ ਦਾ ਫੁਲ 6) ਸੂਰਜ 7) ਨੇੜੇ ਨਹੀਂ ਬੁਲਾ ਲੈਂਦਾ 8) ਰਾਤ ਨੂੰ ਖਿੜਨ ਵਾਲਾ ਕਮਲ 9) ਚੰਦਰਮਾ 10) ਨਦੀਆਂ ਦੇ ਜਲ ਨੂੰ 11) ਸੁਖਦਾਇਕ 12) ਸੂਰਜ ਬੰਸ 13) ਸੋਨਾ 14) ਨਿਕਾ ਜਿੰਨਾ 15) ਆਯੂ 16) ਚਰਨ ਅੰਮ੍ਰਿਤ

**ਸਵੈਯਾ** : ਸੰਗਤ ਕੇ ਪਗ ਪੰਕਜ[1] ਪਖਾਰ ਕੇ ਲੈ ਤਿਨ ਕੋ ਤਰ ਅੰਮ੍ਰਿਤ ਦੀਨੋ ।
ਪੰਡਿਤ ਦੀਹ[2] ਕਹਾਵਤ ਸੇ ਨਿਜ ਆਵਨ ਜਾਨ ਮੈ ਹੋਤ ਅਧੀਨੇ ।
ਯਾ ਭਵ ਸਾਗਰ ਬੂਡਤ ਤੇ ਗੁਰ ਨਾਮ ਦਯੋ ਸਤਿ ਪਾਰ ਸੁ ਕੀਨੇ ।
ਆਪ ਤਰੇ ਜੁ ਸੰਗਤ ਕੇ[3] ਪੁਨ ਭੈ ਸੁ ਨਿਵਾਹ ਅਭੈ ਪਦ[4] ਦੀਨੇ । 209 ।

**ਚੌਪਈ** : ਯੌ ਤਿਹ ਸਿਖ ਸੁ ਭਏ ਅਪਾਰਾ । ਜੋ ਵਡਭਾਗੀ ਪੁਰੀ ਮਝਾਰਾ ।
ਬਹੁਰੋ ਏਕ ਦਿਵਸ ਸੁਨਿ ਕਾਈ । ਸਰਬ ਸਹਰ ਕੀ ਸੰਗਤਿ ਆਈ । 210 ।
ਆਇ ਤਿਨੈ ਬਚ[5] ਐਸ ਉਚਾਰੇ । ਪੁਰੀ ਬੀਚ ਪ੍ਰਭ ਜੂ ਪਗ ਧਾਰੋ ।
ਸੰਗਤਿ ਕਰ੍ਯੋ ਜੋਰ ਪਿਹ ਥਾਨੈ । ਤਾਤੇ ਸਤਿਗੁਰ ਕਰੇ ਪਯਾਨੇ[6] । 211 ।

**ਦੋਹਰਾ** : ਸੁਨ ਸੰਗਤ ਕੀ ਬੇਨਤੀ ਕ੍ਰਿਪਾ ਸਿੰਧ ਕਰਤਾਰ ।
ਚਲੈ ਸੁ ਸੰਗਤ ਸਾਥਹੀ ਬਾਜਤ ਬਾਜ[7] ਅਪਾਰ । 212 ।

**ਚੌਪਈ** : ਬੀਚ ਪਾਲਕੀ ਪ੍ਰਭਹ ਚਢਾਈ । ਯੌ ਭੀਤਰ ਕੋ ਸੰਗਤਿ ਲਿਆਈ ।
ਗੰਗਾ ਨਿਕਟ ਜਬੈ ਚਲਿ ਆਏ । ਨਵਕਾ[8] ਲੀਨ ਸੁ ਅਧਿਕ ਬੁਲਾਏ । 213 ।
ਤਿਨ ਪਰ ਹੋਇ ਭਲੇ ਅਸਵਾਰਾ । ਪਰੇ ਜਾਨਕੀ[9] ਕੇ ਤਬ ਪਾਰਾ ।
ਅਧਿਕ ਲੋਗ ਤਿਹ ਮਿਲੈ ਪਛਾਨੋ । ਉਮਡੀ ਪੁਰੀ ਦਰਸ ਕਹ ਮਾਨੋ । 214 ।

**ਸਵੈਯਾ** : ਸੁੰਦਰ ਧਾਮ ਅਨੂਪ ਬਿਚਛਨ ਲਛਨ ਕੇ ਯੁਜ ਧਾਮ ਸੁਹਾਸੀ ।
ਉਚ ਅਵਾਸ ਨਿਵਾਸ ਗੁਨੀ ਜਨ ਬੇਦ ਪਢੈ ਦੁਤਿ ਆਨੰਦ ਭਾਸੀ ।
ਗੂਢ ਗਿਰਾ[10] ਜੁ ਸੁਰਾ[11] ਜਿਮ ਬੋਲਤ ਦੇਖ ਜਿਨੇ ਛਬਿ ਪੁੰਜ ਪ੍ਰਕਾਸੀ ।
ਦੇਸ ਮਹਾ ਨਗਰੋ ਸੁਖਦਾ ਨਹ ਨਾਰ ਸਬੈ ਜਨ ਦੇਵ ਸਭਾ ਸੀ । 215 ।
ਬੀਚ ਪੁਰੀ ਜਬ ਆਨ ਧਸੇ ਨਿਜ ਦੇਖਨ ਕਉ ਉਮਡੀ ਸਬ ਲੋਈ[12] ।
ਊਚ ਅਟਾਰੀ ਸੁ ਮੁਧਿ ਬਜਾਰਨ ਰਾਹੁ ਨ ਪਾਵਤ ਹੈ ਜਨ ਕੋਈ ।
ਭੂਖਨ ਚੀਰ ਸਰੀਰ ਧਨਾਦਿਕ ਵਾਰਤ ਹੈ ਗੁਰ ਪੈ ਤਬ ਓਈ ।
ਮੋਤਨ ਹੀਰ ਕੀ ਕਾ ਗਨਤੀ ਮਨੂਆ ਸੁ ਅਮੋਲਕ ਵਾਰਤ ਸੋਈ । 216 ।
ਤਾਲ ਮ੍ਰਿਦੰਗ ਉਪੰਗ ਸੁਰੰਗ ਬਜਾਵਤ ਆਵਤ ਹੈ ਮਤਿਧਾਰੀ ।
ਕੋਕਲ ਚਾਰ[13] ਮਯੂਰ[14] ਸੁਰੰਕਰ[15] ਗਾਵਤ ਹੈ ਗੁਰ ਵਾਕ ਅਪਾਰੀ ।
ਪ੍ਰੇਮ ਸਸੈ[16] ਜਨ ਚਾਤ੍ਰਿਕ ਬੋਲਤ ਦੇਖਤ ਹੈ ਤਿਨ ਕੋ ਨਰ ਨਾਰੀ ।
ਕਿੰਨਰ ਦੇਵ ਬਿਵਾਨ ਚੜੇ ਜਨ ਦੇਖਤ ਹੈ ਸੁਭ ਗੈਨ ਮਝਾਰੀ । 217 ।
ਯਾ ਬਿਧਿ ਸੋ ਚਲਿ ਕੈ ਕਰੁਨਾਨਿਧ ਬੀਚ ਤਬੈ ਨਿਜ ਸੰਗਤਿ ਆਏ ।
ਸ੍ਰੀ ਗੁਰ ਕੇ ਪਦ ਕੰਜ[17] ਪਖਾਰ ਕੇ ਲੈ ਸਬਹੂ ਛਬ ਭੌਨ[18] ਚੜਾਏ ।

---

1) ਚਰਨ ਕਮਲ 2) ਵੱਡੇ 3) ਸੰਗਤ ਸਹਿਤ 4) ਭੈ-ਮੁਕਤ ਅਵਸਥਾ 5) ਬਚਨ 6) ਪ੍ਰਸਥਾਨ ਕੀਤਾ
7) ਵਾਜੇ 8) ਨੌਕਾ, ਕਿਸ਼ਤੀ 9) ਗੰਗਾ 10) ਗੰਭੀਰ ਬਾਣੀ 11) ਦੇਵਤਾ 12) ਲੁਕਾਈ
13) ਸੁੰਦਰ 14) ਮੋਰ 15) ਸੁੰਦਰ 16) ਸਹਿਤ 17) ਕਮਲ 18) ਭੌਆ ਤੇ, ਮੱਥੇ ਤੇ

ਕੀਰਤ[1] ਕੈ ਸੁ ਸਬਦ ਪੜੈ ਮਨ ਆਨੰਦ ਕੈ ਸਭਹੀ ਬਿਗਸਾਏ[2] ।
ਰੈਨ ਬਿਤੀਤ ਕਰੀ ਗੁਰਦੇਵ ਤਹਾਂ ਭੋਰ ਭਏ ਗੁਰਧਾਮ ਸਿਧਾਏ । 218 ।

**ਇਤ ਸ੍ਰੀ ਗੁਰਬਿਲਾਸ ਪਟਣੇ ਪਯਾਨ ਮਦ੍ਰਦੇਸ ਕੋ ਆਗਮਨ ਕਾਸੀ ਪ੍ਰਵੇਸ ਕਰ ਬਰਨਨੰ ਨਾਮ ਤ੍ਰਿਤੀ ਅਧਿਆਇ ਸਮਾਪਤਮ ਸਤ ਸੁਭਮਸਤੁ । 3 ।**

---

1) ਉਸਤਤ, ਜਸ 2) ਖਿੜ ਗਏ

**ਸਵੈਯਾ** : ਆਦਿ ਅਨਾਦਿ ਅਗਾਧਿ ਗੁਰੂ ਤਿਹ ਕੇ ਪਦ ਅੰਬੁਜ[1] ਆਦਿ ਮਨਾਊ ।
ਕਾਸੀ ਪਯਾਨ[2] ਸੁ ਔਧ ਪ੍ਰਵੇਸਹ ਨਾਨਕ ਜੂ ਸੁ ਮਤੇ ਪੁਨ ਲਿਆਊ ।
ਪੈ ਹਰਿਦੁਆਰ ਮਝਾਰ ਤਬੈ ਲਖਨੌਰ ਦਯਾ ਨਿਧ ਕੌ ਠਹਰਾਊ ।
ਏਸੁ ਕਥਾ ਕਥ ਕੇ ਮਧਿ ਅੰਕਹ[3] ਯੌ ਪ੍ਰਭ ਲੱਗਨ ਕੌ ਰਿਝਵਾਊ । 1 ।
ਕੇਤਕ ਕਾਲ ਪੁਰੀ ਸਸਿ ਭਾਲ[4] ਦਿਆਲ ਬਸੇ ਮਨ ਆਨੰਦ ਪਾਈ ।
ਭੂਖਨ ਹੀਰ ਸੁ ਚੀਰ[5] ਅਨੂਪਮ ਭੇਟ ਚਢੈ ਬਰ ਆਯੁਧ[6] ਆਈ ।
ਅਸਵ[7] ਪਾਲਕੀ ਔਰ ਰਸੱਤਮ[8] ਚੀਜ ਦਿਸਾਵਰ ਪੈ ਅਧਿਕਾਈ ।
ਕੌਨ ਕਮੀ ਤਿਨ ਕੌ ਮਿਰਗਾਧਾਪ[9] ਕੋਟ ਸਿਰੀ[10] ਜਿਹ ਪਾਇ ਸਮਾਈ । 2 ।
ਆਇਸ[11] ਲੈ ਨਿਜ ਸੰਗਤਿ ਕੋ ਪੁਨ ਕੂਚ ਕਰਯੋ ਮਨ ਆਨੰਦ ਪਾਈ ।
ਤੋਖ ਪ੍ਰਤੋਖ[12] ਭਲੀ ਬਿਧਿ ਸੰਗਤਿ ਠਾਢ ਕਰੀ ਮਨ ਧੀਰ ਧਰਾਈ ।
ਨਾਖਤ[13] ਦੇਸ ਨਦੀ ਪੁਰ ਸੁੰਦਰ ਗਛਤ ਹੈ ਮਨ ਮੋਦ ਬਢਾਈ ।
ਰੂਪ ਅਨੂਪ ਅਭੂਤ[14] ਬਿਲੋਕ ਸੁ ਲੋਗ ਕਹੈ ਕਹੋ ਕਉਨ ਜੁ ਭਾਈ । 3 ।
**ਸਵੈਯਾ** ; ਸੇਸ ਸੁਰੇਸ ਦਿਜੇਸ ਕਿਧੋ ਭਵ ਦੇਖਨ ਕਉ ਨਿਜ ਦੇਹ ਸੁਧਾਰੀ ।
ਸੂਰ[15] ਨਿਸੇਸ[16] ਜਲੇਸ[17] ਕਹੈ ਹਰਿ ਨੰਦਨ ਕੈ ਯਹ ਹੈ ਤ੍ਰਿਪੁਰਾਰੀ[18] ।
ਰਾਘਵ ਇੰਦ ਗੁਬਿੰਦ ਕਿਧੋ ਨਲ ਕਸਪ ਕੈ ਯਹ ਪ੍ਰਿਥੁ ਨਿਹਾਰੀ[19] ।
ਦੇਹ ਧਰੈ ਦਿਸ ਜਾਵਤ ਪਛਮ ਬੰਸ ਕਹੋ ਕਹ ਲੋਗ ਸਿਧਾਰੀ । 4 ।
ਸੂਰਜ ਤੇ ਰਘੁਬੰਸ ਭਯੋ ਪੁਨ ਰਾਮ ਲਵੰ ਤਹਿ ਕੀ ਕੁਲ ਮਾਹੀ ।
ਰਾਇ ਭਯੋ ਬਰ ਕਾਲ ਤਿਹੀ ਕੁਲ ਸੋਢੀ ਲਖੋ ਤਿਹ ਤੇ ਬਰ ਪਾਹੀ ।
ਤੌਨ ਸੁਬੰਸੁ ਵਤੰਸ[20] ਭਯੋ ਰਾਮਦਾਸ ਗੁਰੂ ਪੁਨ ਅਰਜਨ ਆਹੀ ।
ਤਾ ਸਜੇ ਸ੍ਰੀ ਹਰਿ ਗੋਬਿੰਦ ਜੂ ਤਿਹ ਪੌਤ੍ਰ ਲਖੋ ਨਿਸਚੈ ਸੁ ਇਨਾਹੀ । 5 ।
**ਚੌਪਈ** : ਜੋ ਬਰ ਸਿਖ ਹਜੂਰ ਸੁ ਗਿਆਨਾ । ਬੰਸੁ ਨਾਮੁ ਇਉ ਕਰੈ ਬਖਾਨਾ ।
ਸੁਨ ਤੇਊ ਲੋਗ ਧੰਨ ਮੁਖ ਭਾਖੈ । ਪਦ ਪੰਕਜ ਪਰ ਸਿਰ ਕਰ ਰਾਖੈ । 6 ।
**ਸਵੈਯਾ** : ਦੀਨ ਦਯਾਲ ਦਇਆਨਿਧ ਸਾਹਿਬ ਆਵਤ ਹੈ ਇਮ ਕੂਚ ਸੁ ਕੀਨੇ ।
ਸ੍ਰੀ ਅਵਧੇਸ ਕੇ ਦੇਸਨ ਮੈ ਨਿਜ ਆਨ ਧਸੇ ਜਗੰਨਾਥ ਪ੍ਰਬੀਨੇ ।
ਔਧ ਪੁਰੀ ਸਰਜੂ ਤਟ ਪਾਵਨ ਆਨ ਪ੍ਰਭੂ ਪਗ ਪੰਕਜ[21] ਦੀਨੇ ।
ਆਨੰਦ ਭਯੋ ਦੁਖ ਦੁੰਦ ਮਿਟੇ ਪੁਨ ਤੀਰਥ ਰਾਜ ਦੀਦਾਰ ਸੁ ਲੀਨੇ । 7 ।
**ਚੌਪਈ** : ਸੁੰਦਰ ਪੁਰੀ ਸੁ ਅਧਿਕ ਭਣਿਜੈ । ਕਵਨ ਸੋਭ ਪਟਤਰ[22] ਤਿਹ ਦਿਜੈ ।
ਸਰਜੂ ਬਿਮਲ ਨਿਕਟ ਜਿਹ ਰਾਜੈ । ਅਮਰਾਪੁਰੀ ਨਿਰਖ ਜਿਹ ਲਾਜੈ । 8 ।

---

1) ਚਰਨ ਕਮਲ 2) ਪ੍ਰਸਥਾਨ, ਕੂਚ 3) ਅੰਕ (ਅਧਿਆਇ) ਵਿਚ 4) ਚੰਦਰਮਾ ਨੂੰ ਸੀਸ ਉਤੇ ਧਾਰਨ ਕਰਨ ਵਾਲੇ ਸ਼ਿਵ ਜੀ 5) ਬਸਤ੍ਰ 6) ਸੁੰਦਰ ਹਥਿਆਰ 7) ਘੋੜੇ 8) ਉਤਮ ਰੱਥ 9) ਸ਼ਿਰੋਮਣੀ ਪੁਰਸ਼ 10) ਸ਼੍ਰੀ, ਲੱਛਮੀ 11) ਆਗਿਆ 12) ਸੰਤੋਸ਼ ਤੇ ਤਸੱਲੀ ਦੇ ਕੇ 13) ਲੰਘ ਕੇ, ਪਾਰ ਕਰ ਕੇ 14) ਅਪੂਰਵ, ਅਾਦੁੱਤੀ 15) ਸੂਰਜ 16) ਚੰਦਰਮਾ 17) ਸਮੁੰਦਰ ਜਾਂ ਕੁਬੇਰ 18) ਸ਼ਿਵ ਜੀ 19) ਕਈ ਮੁਨੀਆਂ ਜਾਂ ਰਾਜਿਆਂ ਦੇ ਨਾਂ ਗਿਣਾਏ ਹਨ 20) ਅਵਤੰਸ, ਮੁਕਟ 21) ਚਰਨ ਕਮਲ 22) ਉਪਮਾ

**ਸਵੈਯਾ** : ਬਾਗ ਸੁ ਕੂਪ ਤੜਾਗ ਤਰੋਵਰ ਬਾਗ ਸੁ ਭਾਗ ਦਿਪੈ[1] ਸੁਖਦਾਈ ।
ਕੋਕਿਲ ਕੀਰ ਸਿਖੀ ਪਸੁ ਪੰਛਨ ਦੇਖ ਰਹੈਂ ਨਰ ਨਾਰਿ ਲੁਭਾਈ ।
ਆਨ ਸੁ ਦਾਨ ਸਨਾਨ ਕਰੈ ਨਰ ਪ੍ਰੀਤਮ ਪੁੰਨ ਸਬੈ ਚਿਤ ਲਾਈ ।
ਬੇਦ ਪੁਰਾਨ ਪਢੈ ਗੁਨ ਪੁੰਗਵ[2] ਆਨੰਦ ਹ੍ਵੈ ਪੁਨ ਪੁੰਜ ਬਢਾਈ । 9 ।
ਚਾਰ[3] ਬਜਾਰ ਸੁਧਾਰ ਅਨੂਪਮ ਹੀਰ ਮਨੀ ਮੁਕਤਾ ਜਿਤ ਪੂਰੀ ।
ਕੰਚਨ ਸੁਧ ਧਰੀ ਸਰਫੀ[4] ਜਿਤ ਪੀਤ[5] ਅਵਾਸ ਦਿਪੈ ਗਤਿ ਰੂਰੀ[6] ।
ਚੋਰ ਜਹਾ ਬਟਹਾ[7] ਨਹੀ ਪਯਤ ਸਾਧ ਸਮੂਹ ਫਿਰੈ ਸੁ ਹਜੂਰੀ ।
ਐਸ ਪੁਰੀ ਸੁ ਨਿਹਾਰ ਕ੍ਰਿਪਾਨਿਧਿ ਡੇਰਾ ਕਰਿਓ ਤਿਤ ਆਨ ਜਰੂਰੀ । 10 ।

**ਚੌਪਈ** : ਉਤਰੇ ਤਹੀ ਆਇ ਜਗਨਾਥਾ । ਸਿਖ ਸਖਾ ਲੀਏ ਅਧਿਕ ਸੁ ਸਾਥਾ ।
ਨਿਰਖ ਪੁਰੀ ਅਦਭੁਤ ਸੁਖਦਾਈ । ਕੀਨ ਚਰਿਤ੍ਰ ਤਹਾਂ ਅਧਿਕਾਈ । 11 ।
ਸ੍ਰੀ ਸਤਿਗੁਰ ਦਰਸਨ ਹਿਤਧਾਰੀ । ਉਮਡੀ ਪੁਰੀ ਅਯੁਧਿਯਾ ਸਾਰੀ ।
ਸੰਗਤ ਸਰਬ ਸਹਰ ਕੀ ਆਈ । ਜਥਾ ਜੋਗ ਭੇਟਨ ਸੰਗ ਲਿਆਈ । 12 ।
ਜੋ ਜੋ ਤਬ ਦਰਸਨ ਕਹ ਆਯੋ । ਮਨਸਾ ਪੂਰ ਅਧਿਕ ਬਿਗਸਾਯੋ[8] ।
ਸੋ ਉਨ ਲਯੋ ਤੁਰਤ ਫਲ ਆਈ ; ਜੋ ਮੁਨ ਪਾਵਤ ਕਰ ਕਠਨਾਈ । 13 ।

**ਸਵੈਯਾ** : ਆਇਸ[9] ਲੈ ਗੁਰੁ ਕੀ ਸਿਖ ਸੰਗਤਿ ਦੌਰ ਪਰੈ ਸਭ ਸੇਵ ਸੁ ਕਾਜੈ ।
ਕੋਟ ਪ੍ਰਕਾਰ ਪਦਾਰਥ ਪਾਵਨ[10] ਲਿਆਵਤ ਹੈ ਮਨ ਆਨੰਦ ਸਾਜੈ ।
ਪੂਜਤ ਹੈ ਮਨਤੇ ਧਨਤੇ ਨਿਜ ਦੀਨ ਦਯਾਲ ਗਰੀਬ ਨਿਵਾਜੈ ।
ਹੋਤ ਖੁਸੀ ਤਿਨ ਪੈ ਗੁਰੁ ਪੂਰਨ ਜਾ ਜਸੁ ਚੌਦਹ ਲੋਕ ਬਿਰਾਜੈ । 14 ।

**ਚੌਪਈ** : ਇਤਨੇ ਮੈ ਤਿੰਹ ਠਵਰ ਮੰਝਾਰਾ । ਆਏ ਕਪ[11] ਕੁਲ ਅਧਿਕ ਹਜਾਰਾ ।
ਨਾਚਤ ਕੂਦਤ ਰਦਨ[12] ਦਿਖਾਵਤ । ਆਵਤ ਡਾਰ ਚਤੁਰਦਿਸ ਧਾਵਤ । 15 ।
ਤਿਨ ਕਹ ਨਿਰਖ ਕ੍ਰਿਪਾਨਿਧ ਤਾਂਹੀ । ਬਿਗਸ ਅਧਿਕ ਬਰਨੇ ਨਹੀ ਜਾਹੀ ।
ਅਨਿਕ ਭਾਂਤਿ ਪ੍ਰਸਾਦਿ ਸੁ ਲੇਹੀ । ਤਿਨ ਕੇ ਅਗ੍ਰ ਡਾਰਿ ਕਰ ਦੇਹੀ । 16 ।

**ਸਵੈਯਾ** : ਭੋਜਨ ਬਿੰਜਨ[13] ਪਾਕ ਚਨੇ ਨਿਜ ਲੈ ਕਰ ਮੈਂ ਤਿਨ ਕੌ ਗੁਰੁ ਪਾਵਤ ।
ਚੰਚਲ ਕੂਦਤ ਆਵਤ ਹੈ ਇਕ ਦੇਖ ਤਿਨੈ ਮਨ ਮੋਦ ਬਢਾਵਤ ।
ਏਕ ਲਰੈ ਇਕ ਚੀਕ ਫਿਰੈ ਇਕ ਲੈ ਤਿਨ ਕੋ ਰਦ[14] ਕਾਢ ਖਿਝਾਵਤ ।
ਦੇਖ ਚਰਿਤ੍ਰ ਸੁ ਕੀਸਨ[15] ਕੇ ਜਗਦੀਸ ਮਨੋ ਮਨ ਮੈਂ ਬਿਗਸਾਵਤ । 17 ।

**ਚੌਪਈ** : ਇਹ ਬਿਧਿ ਕੌਤਕ ਅਨਿਕ ਸੁ ਜਾਨਹੁ । ਕ੍ਰਿਪਾਸਿੰਧ ਤਿਹੰ ਕਰੇ ਪਛਾਨਹੁ ।
ਪੁਨ ਸੰਗਤਿ ਕੋ ਆਇਸ[16] ਪਾਈ । ਕਰਯੋ ਪਿਯਾਨ[17] ਨਾਥ ਚਿਤੁ ਲਾਈ । 18 ।

---

1) ਸੁਸ਼ੋਭਿਤ ਹੈ 2) ਮਹਾਨ, ਸ੍ਰੇਸ਼ਠ 3) ਸੁੰਦਰ 4) ਅਸ਼ਰਫੀ 5) ਪੀਲੇ 6) ਸੁੰਦਰ 7) ਬਟਮਾਰ, ਡਕੈਤ 8) ਪ੍ਰਸੰਨ ਹੋਏ 9) ਆਗਿਆ 10) ਪਵਿਤਰ 11) ਬੰਦਰ 12) ਦੰਦ 13) ਪਕਵਾਨ 14) ਦੰਦ 15) ਬੰਦਰਾਂ ਦੇ 16) ਆਗਿਆ 17) ਕੂਚ

ਔਰ ਸਾਧ ਸਿਖ ਸਰਬ ਹਟਾਏ । ਕਪੁ[1] ਨਹੀ ਫਿਰਤ ਚਤੁਰਦਿਸ ਆਏ ।
ਤਿਨ ਕੀ ਮਾਲ ਚਾਰ ਦਿਸ ਧਾਵਤ । ਚੰਚਲ ਕੂਦਤ ਚਾਲ ਦਿਖਾਵਤ । 19 ।
ਕੇਤਕ ਪੁਰ ਕੀ ਸੀਵ[2] ਲੰਘਾਈ । ਫਿਰੈ ਪਿਸਟ[3] ਕਹ ਨਿਜ ਸੁਧ ਪਾਈ ।
ਕੇਤਕ ਆਏ ਸਾਥ ਹੀ ਸਾਥਾ । ਤਿਨ ਕੀ ਖਬਰ ਲੇਤ ਜਗਨਾਥਾ । 20 ।

**ਸਵੈਯਾ :** ਸ੍ਰੀ ਅਜ ਨੰਦਨ ਕੀ ਨਗਰੀ[4] ਤਜ ਸ੍ਰੀ ਗੁਰੁ ਪੂਰਨ ਪ੍ਰਯਾਨ ਕਰਾਯੋ ।
ਲਾਂਘਤ ਦੇਸ ਨਦੀ ਪੁਰ ਸੁੰਦਰ ਆਵਤ ਹੈ ਮਨ ਮੋਦ ਬਢਾਯੋ ।
ਸੇਵਕ ਸੰਗਤ ਸਾਥ ਲਏ ਨਿਤ ਗਛਤ ਹੈ ਮਨ ਆਨੰਦ ਪਾਯੋ ।
ਕੇਤਕ ਕਾਲ ਬਿਤ੍ਯੋ ਇਨ ਭਾਂਤਨ ਨਾਨਕ ਜੂ ਸੁ ਮਤੇ[5] ਪੁਨ ਆਯੋ । 21 ।

**ਚੌਪਈ :** ਤਲੇ ਕਮਾਊ[6] ਕੇ ਤਬ ਆਏ । ਨਾਨਕ ਮਤਾ ਨਿਰਖ ਬਿਗਸਾਏ[7] ।
ਬਹੁਤ ਦਿਵਸ ਨਿਜ ਬਸੇ ਤਹਾਹੀ । ਕੀਨ ਚਰਿਤ੍ਰ ਸੁ ਅਧਿਕ ਉਹਾਹੀ । 22 ।
ਪੂਜਾ ਕਰੀ ਕੜਾਹੁ ਕਰਾਏ । ਪੈਂਡ ਮਾਂਦਗੀ[8] ਸਕਲ ਮਿਟਾਏ ।
ਪੁਨ ਪ੍ਰਭ ਤਾਂਤੇ ਕਰਿਯੋ ਪਿਆਨਾ[9] । ਸਿਖ ਸਖਾ ਲੀਨੇ ਸੰਗ ਨਾਨਾ । 23 ।
ਬਡੇ ਭੋਰ ਨਿਜ ਕੂਚ ਕਰਾਹੀ । ਦਿਨ ਉਤਰੈ ਬਾਗਨ ਕੀ ਛਾਹੀ ।
ਪ੍ਰਥਮ ਪਹਰ ਸਤਿਗੁਰ ਕਰਤਾਰਾ । ਸੁਭਗ ਪਾਲਕੀ ਹ੍ਵੈ ਅਸਵਾਰਾ । 24 ।
ਚਤੁਰਥ ਪਹਰ ਚਲੈ ਜਬ ਕਬੈ । ਬਾਜ[10] ਅਰੂੜਤ ਹੋਵਹਿ ਤਬੈ ।
ਅਗਰ ਪਿਛਾਰੀ ਸਰਬ ਮਿਲਾਵੈ । ਫਿਰ ਆਗੈ ਆਨੰਦ ਜੁਤਿ[11] ਧਾਵੈ । 25 ।

**ਸਵੈਯਾ :** ਕੇਤਕ ਕਾਲ ਦ੍ਯਾਲ ਪ੍ਰਭੂ ਹਰਿਦੁਆਰ ਪੁਰੀ ਨਿਜ ਭੀਤਰ ਆਏ ।
ਰੂਪ ਅਨੂਪ ਪੁਰੀ ਸੁ ਬਿਲੋਕਤ ਧੰਨ ਸ੍ਰੀ ਮੁਖ ਤੀਰਥ ਗਾਏ ।
ਸੇਸ ਸੁਰੇਸ ਧਨੇਸ[12] ਪੁਰੀ ਯਹ ਦੇਖਤ ਹੀ ਤਰ[13] ਸੀਸ ਨਿਵਾਏ ।
ਛੀਰ ਸਮਾਨ ਚਲੈ ਗੰਗ ਉਦਕ[14] ਜੋ ਪਰਸੈ ਤਿਹ ਪਾਪ ਨਿਸਾਏ । 26 ।

**ਚੌਪਈ :** ਮਾਯਾ ਪੁਰੀ ਸਤਿਗੁਰ ਜਬ ਆਇਓ । ਜਹਾਂ ਤਹਾਂ ਸੰਗਤ ਸੁਨਿ ਪਾਇਯੋ ।
ਸੰਤ ਆਨੰਦ ਸਿਖ ਅਰ ਸਖੇ । ਖੁਸੀ ਅਧਿਕ ਚਿਤ ਯਾ ਬਿਧ ਲਖੇ । 27 ।
ਤਾਤੇ ਪ੍ਰਯਾਨ[15] ਨਿਧਾਨ ਕਰਾਯੋ । ਕਰੁਣਾਂਬੁਦ[16] ਬਰਖਤ ਮਗ ਆਇਯੋ ।
ਕਿਤਕ ਕਾਲ ਇਹ ਭਾਂਤ ਬਿਤਾਈ । ਸ੍ਰੀ ਲਖਨੌਰ ਪਹੁੰਚੇ ਆਈ । 28 ।
ਪੁਰ ਲਖਨੌਰ ਅਜਬ ਅਸਥਾਨਾ । ਕਰ ਚਰਿਤ੍ਰ ਪ੍ਰਭੂ ਜਿਹ ਥਾਨਾ ।
ਪਲਵ ਪਗ ਪੰਕਜ[17] ਸੁਖ ਸਾਰੇ । ਅਚੁਤ[18] ਗੁਰੂ ਜਿਹ ਧਰੇ ਪਿਆਰੇ । 29 ।
ਤਹਾਂ ਮਸੰਦਨ ਕੇ ਗ੍ਰਿਹ ਕਹਿਯੈ । ਗੁਰੁ ਸੇਵਾ ਮੇ ਸਾਬਤ ਲਹਿਯੈ ।
ਤਾਂਤੇ ਸਤਿ ਗੁਰ ਬਸੇ ਤਹਾਂਹੀ । ਕੌਤਕ ਕੀਨੈ ਕੋਟਿ ਉਹਾਂਹੀ । 30 ।

---

1) ਬੰਦਰ 2) ਸੀਮਾਂ, ਹੱਦ 3) ਪਿਠ 4) ਅਯੋਧਿਆ 5) ਨਾਨਕ ਮੱਤਾ 6) ਕੁਮਾਊ ਪਰਬਤੀ ਖੇਤਰ
7) ਖੁਸ਼ ਹੋਏ 8) ਥਕਾਵਟ 9) ਕੂਚ 10) ਘੋੜਾ 11) ਸਹਿਤ 12) ਕੁਬੇਰ 13) ਨੀਚੇ, ਹੇਠਾਂ
14) ਜਲ 15) ਕੂਚ 16) ਕਰੁਣਾ ਦਾ ਸਮੁੰਦਰ 17) ਕੋਮਲ ਚਰਨ ਕਮਲ 18) ਸਥਿਰ, ਦ੍ਰਿੜ੍ਹ

ਇਹ ਬਿਧ ਬਤੀਆਂ[1] ਲੋਕ ਬਖਾਨੈ । ਭਏ ਸੁਚੇਤ ਪ੍ਰਭੂ ਇਹ ਥਾਨੈ ।
ਮੋ ਮਨ ਮੈਂ ਆਵਤ ਇਹ ਬਾਤਾ । ਵਹ ਤੋ ਅਚੁਤ[2] ਪੁਰਖ ਬਿਧਾਤਾ । 31 ।
ਪ੍ਰਿਥਮੈ ਜੌ ਅਸੁ ਚੇਤ ਭਣੀਜੈ[3] । ਤੌ ਕਹ ਭਏ ਸੁਚੇਤ ਗਣੀਜੈ ।
ਤਾਤੇ ਇਹ ਬਿਧਿ ਕਹੀਐ ਭਾਈ । ਕੀਨ ਚਰਿਤ੍ਰ ਤਹਾਂ ਅਧਿਕਾਈ । 32 ।
ਖੂੰਡੀ ਗੇਂਦ ਸੁ ਬਿਬਿਧ ਖਿਲਾਰੀ । ਇਹ ਨਾਂ ਖੇਲਿਯੋ ਗੁਰ ਅਵਤਾਰੀ ।
ਅਵਰ ਚੇਸਟਾ ਚਾਰ[4] ਸੁ ਜੇਤੀ । ਕਰੁਣਾਸਿੰਧ ਕੀਨ ਤਹ ਤੇਤੀ । 33 ।
ਭੋਰ ਜਗੈ ਸਤਿਗੁਰ ਅਵਤਾਰੀ । ਹੋਤ ਸੁਚੇਤ ਸੁ ਬਿਬਿਧ ਪ੍ਰਕਾਰੀ ।
ਪੋਥੀ ਗ੍ਰਿੰਥ ਧਰੈ ਨਿਜ ਚੀਤਾ । ਸਿਖਵੈ ਸਿਖ ਸੁ ਭੇਦ ਸੁ ਪ੍ਰੀਤਾ । 34 ।
ਸਸਤ੍ਰ ਅਸਤ੍ਰ ਪੁਨ ਪੂਜ ਕਰਾਹੀ । ਕਰਿ ਬਰ ਪਾਠ ਭੋਜਨੰ ਪਾਹੀ ।
ਪੁਨ ਕੌਤਕ[5] ਬਰ ਅਧਿਕ ਮੰਗਾਵੇ । ਤਿਨ ਸੋ ਮਨੂਆ ਅਤ ਪਰਚਾਵੈ । 35 ।
ਪੈ ਕੁਛ ਕਰਤ ਆਰਾਮ ਦਇਆਲਾ । ਪੁਨ ਜਗ ਕੈ ਕਹ ਬਚਨ ਬਸਾਲਾ[6] ।
ਸਭ ਘੋਰਨ ਪਰ ਜੀਨਿ ਪਵਾਵਹੁ । ਯਾ ਮੈ ਰਤੀ ਨ ਬਿਲਮੁ[7] ਲਗਾਵਹੁ । 36 ।
ਯੌ ਸੁਨਿ ਕਰਿ ਸੇਵਕ ਪਰਬੀਨੇ । ਸਾਜੈ ਅਸਵ[8] ਬਰ ਲਲਿਤ ਨਵੀਨੇ ।
ਮਣਿ ਮੁਕਤਾ ਕਲਧੋਤ[9] ਸਿੰਗਾਰੇ । ਸੈਨ ਮਈ[10] ਬਰ ਬਾਜ[11] ਹਜਾਰੇ । 37 ।
ਸਾਜ ਕ੍ਰਿਪਾਨਿਧਿ ਤੀਰ[12] ਲਿਆਵੈ । ਜਿਨ ਕਹ ਨਿਰਖ ਸੁ ਦੇਵ ਲਜਾਵੈ ।
ਤਿਨ ਪਰ ਹੋਇ ਭਲੇ ਅਸਵਾਰਾ । ਕਰਹਿ ਸਿਕਾਰਹੁ ਸੁ ਅਨਕ ਪ੍ਰਕਾਰਾ । 38 ।
ਨਿਸ[13] ਕਹ ਆਵੈ ਚਲਿ ਨਿਜ ਧਾਮਾ । ਕਰੁਣਾਸਿੰਧ ਗੁਰੂ ਅਭਿਰਾਮਾ[14] ।
ਨਿਰਭੈ ਫਿਰਤ ਦੇਸ ਤਿਹ ਮਾਂਹੀ । ਜਿਹ ਇਛਾ ਚਲ ਜਾਹਿ ਤਹਾਂਹੀ । 39 ।
ਕਿਤਕ ਭਯੋ ਇਹ ਬਿਦ ਜਬ ਕਾਲਾ । ਤਬ ਇਕ ਅਵਰੈ ਭਯੋ ਖਿਆਲਾ ।
ਪੁਰ ਕੇ ਨਿਕਟ ਗਰੀਬ ਨਿਵਾਜਾ । ਬਾਰਕ ਜਿਯੋ ਖੇਲਤ ਕਰਿ ਕਾਜਾ । 40 ।

**ਦੋਹਰਾ :** ਜਾਰਤ[15] ਕਰ ਮੁਲਤਾਨ ਦੀ ਅਰਫ ਦੀਨ ਇਕ ਪੀਰ ।
ਤਹੀ ਆਨ ਪ੍ਰਾਪਤ ਭਯੋ ਲੈ ਸੰਗ ਅਧਿਕ ਵਹੀਰ । 41 ।
ਉਤਰ ਤਬੈ ਤੰਫਾਨ[16] ਤੇ ਕਦਮ ਗਹੇ ਤਿਨ ਜਾਇ ।
ਕੈ ਸਿਜਦਾ[17] ਮਹਾਰਾਜ ਕੋ ਰਹੋ ਚਰਨ ਲਪਟਾਇ । 42 ।

**ਚੌਪਈ :** ਸਤਿਗੁਰ ਵਾਕੋ ਬਦਨ[18] ਨਿਹਾਰੀ । ਪੂਛੀ ਤਾਕਹ ਕੁਸਲ ਸੁਧਾਰੀ ।
ਤਿਨ ਨਖਸਿਖ[19] ਸੋ ਸਭ ਯੌ ਭਾਖੀ । ਦਿਲੀ ਕਹ ਜਾਵਤ ਹੋ ਆਖੀ । 43 ।
ਤਬ ਡੇਰਾ ਤਿਨ ਤਹੀ ਸੁ ਕੀਨੋ । ਸ੍ਰੀ ਸਾਹਿਬ ਜਿਹ ਬਿਧ ਕਹ ਦੀਨੋ ।
ਉਤਰਤ ਭਯੋ ਤਹੀ ਵਹ ਪੀਰਾ । ਅਨ ਗਨ ਲੀਨੇ ਸਾਥ ਵਹੀਰਾ । 44 ।

---

1) ਗੱਲਾਂ 2) ਅਡਿਗ, ਦ੍ਰਿੜ੍ਹ 3) ਜੋ ਗੱਲ ਪਹਿਲਾਂ ਚੇਤੇ ਆਉਂਦੀ ਹੈ 4) ਸੁੰਦਰ 5) ਖਿਡਾਰੀ, ਮਦਾਰੀ 6) ਵਸ ਵਿਚ ਕਰਨ ਵਾਲੇ 7) ਦੇਰੀ 8) ਘੋੜੇ 9) ਸੋਨਾ 10) ਸ਼ੋਭਾ ਯੁਕਤ 11) ਘੋੜੇ 12) ਪਾਸ, ਕੋਲ 13) ਰਾਤ 14) ਮਨੋਹਰ, ਸੁੰਦਰ 15) ਯਾਤਰਾ 16) ਪਾਲਕੀ, ਸੁਖਪਾਲ 17) ਪ੍ਰਨਾਮ; ਮੱਥਾ ਟੇਕਣਾ 18) ਮੁਖ 19) ਆਦਿ ਤੋਂ ਅੰਤ ਤਕ

ਤਾਸ ਮੁਰੀਦ ਸੁ ਚਰਿਤ ਨਿਹਾਰੀ । ਬਿਸਮ ਭਏ ਸੁ ਜੀਯ ਮੈ ਭਾਰੀ ।
ਕਹਾ ਪੀਰ ਕਹ ਭਯੋ ਬਖਾਨੈ । ਹਿੰਦਸ[1] ਕਹ ਸਿਜਦਾ ਯਹਿ ਠਾਨੈ । 45 ।
ਦੇਖੀ ਸੁਨੀ ਸਰਾ[2] ਮਧਿ ਨਾਹੀ । ਜੋ ਇਨ ਕਰਿ ਪ੍ਰਗਟ ਇਹ ਠਾਹੀ ।
ਇਹ ਬਿਧਿ ਕੈ ਬਤਿਯਾ[3] ਵਹ ਕਰੈ । ਤਾਕੇ ਤੀਰ[4] ਪ੍ਰਗਟ ਨਹੀ ਰਰੈ । 46 ।
ਪੀਰ ਹੁਤੋ ਮਨ ਮੈ ਅਤਿ ਕਾਮਲ[5] । ਨਿਰਖਤ ਭਯੋ ਤਿਨੈ ਵਹ ਸਾਮਲ[6] ।
ਤਬ ਤਿਨ ਸੋ ਇਮ ਪੀਰ ਉਚਾਰੋ । ਕਾ ਮਨ ਮੈਂ ਤੁਮ ਕਰਤ ਬਿਚਾਰੋ । 47 ।
ਲਜਤ ਭਏ ਸਕਲ ਸਿਰ ਨਿਆਈ । ਤਿਹ ਭਯ ਕਛੂ ਨ ਸਕਤ ਅਲਾਈ ।
ਏਕ ਮੁਰੀਦ ਤਬੈ ਸੁ ਉਚਾਰੋ । ਖਤਾ ਬਕਸੀਏ[7] ਪੀਰ ਹਮਾਰੋ । 48 ।
ਕਹਾ ਪੀਰ ਸੰਸਾ ਜਿਨ ਧਰੁਰੇ । ਹਮਰੇ ਤੀਰ ਪ੍ਰਗਟ ਸਭ ਰਰਰੇ[8] ।
ਪੀਰ ਸਲਾਮਤ ਏਸੁ ਬਖਾਨੈ । ਹਿੰਦੂ ਕਹ ਸਿਜਦਾ ਕਿਮੁ ਠਾਨੈ । 49 ।
ਹਿੰਦਨ ਕੋ ਬਾਲਕ ਯਹ ਪੀਰਾ । ਰੂਪ ਅਨੂਪ ਅਧਿਕ ਨਰ ਧੀਰਾ ।
ਕਹਾ ਪੀਰ ਕੇ ਮਨ ਮੈ ਆਈ । ਵਾ ਕੇ ਕਦਮ ਗਹੈ ਕਿਮ ਜਾਈ । 50 ।
ਸਾਹ ਅੰਬੀਰ ਮੁਲਾਨੇ ਜੋਈ । ਤੋ ਕਹ ਸਿਜਦਾ ਕਰਤ ਸਬੋਈ[9] ।
ਹਮ ਕੋ ਏ ਸਬਹੀ ਕਹ ਦੀਜੈ । ਸੇਵਕ ਨਿਰਖ ਬਿਲਮ[10] ਨਹੀ ਕੀਜੈ । 51 ।
ਜਬੈ ਪੀਰ ਬਚ[11] ਯੋ ਸੁਨ ਪਾਯੋ । ਸਰਬ ਛੋਰ ਪ੍ਰਸੰਗ ਸੁਨਾਯੋ ।
ਸੁਨ ਅਬ ਯਾਕੀ ਕਥਾ ਉਚਾਰੋ । ਤੁਮਰੇ ਚਿਤ ਕੋ ਭਰਮ ਬਿਦਾਰੋ[12] । 52 ।
ਪੀਰ ਰੋਜ ਤਬਹੀ ਚਲ ਆਵੈ । ਸਭ ਕੋਈ ਕਾਮਲ ਭਿਸਤ ਸਿਧਾਵੈ ।
ਪੀਰ ਪੈਕੰਬਰ ਕੇਤਕ ਵਲੀ । ਜਾ ਦਰਸੈ ਸਾਹਿਬ ਕੀ ਗਲੀ । 53 ।
ਹਾਥ ਜੋਰ ਸਿਜਦਾ ਸਭ ਕਰੈ । ਭਾਂਤਿ ਭਾਤਿ ਸੋ ਬਿਨਤੀ ਰਰੈ[13] ।
ਨੂਰ ਮਹਲ[14] ਨਿਕਸੈ ਯਹ ਬਾਲਕ । ਦਰਸਨ ਦੇ ਲੁਪ[15] ਹ੍ਵੈ ਤਤ ਕਾਲਕ । 54 ।
ਇਸੀ ਮਰਦ ਕਹ ਸੀਸ ਨਿਵਾਈ । ਨਿਜ ਨਿਜ ਠੌਰ ਜਾਤ ਸਭ ਧਾਈ ।
ਇਹ ਸਭ ਭੇਦ ਨ ਕੋਈ ਜਾਨੈ । ਖੁਦ[16] ਖੁਦਾਇ ਕੈ ਦਾਸ ਪ੍ਰਮਾਨੈ[17] । 55 ।
ਹਿੰਦੂ ਤੁਰਕਨ ਕੇ ਅਵਤਾਰਾ । ਊਹਾ ਕਰਤ ਇਸੈ ਦੀਦਾਰਾ ।
ਹਮ ਨਿਸਚੈ ਮਨ ਮੈਂ ਇਨ ਜਾਨੀ । ਨਿਜ ਸੇਵਕ ਉਹ ਠੌਰ ਪਛਾਨੀ । 56 ।
ਸਰਬ ਖਜਾਨੇ ਅਵਰ ਕਲੀਦੀ[18] । ਅਬ ਯਾ ਕੇ ਕਰ ਮਹਿ ਫਹਿਮੀਦੀ[19] ।
ਏਕ ਰੂਪ ਧਾਰੇ ਥਿਰੁ ਊਹਾਂ । ਦੂਸਰਾ ਦਿਖਤ ਪ੍ਰਗਟ ਅਬ ਈਹਾਂ । 57 ।
ਹਿੰਦੂ ਤੁਰਕ ਇਨ ਦੋਵ ਮਤਿ ਡਾਰੀ । ਅਬ ਚਲ ਨੀਵ ਜ਼ਗਤ ਬਿਸਥਾਰੀ ।
ਯਾਕੇ ਪਦ ਪੰਕਜ[20] ਬਿਨੁ ਭਾਈ । ਊਹਾਂ ਔ ਮਨਜੂਰ ਨ ਰਾਈ । 58 ।

---

1) ਹਿੰਦੂ ਨੂੰ 2) ਸ਼ਰਾ, ਮੁਸਲਮਾਨੀ ਧਰਮ-ਮਰਯਾਦਾ 3) ਗੱਲਾਂ 4) ਕੋਲ, ਨੇੜੇ 5) ਪਰਿਪੂਰਣ, ਪ੍ਰਬੀਨ 6) ਸ਼ੰਸੇ ਵਿਚ, ਦੁਬਿਧਾ ਵਿਚ 7) ਗਲਤੀ ਖਿਮਾ ਕਰ ਦਿਉ 8) ਬੋਲ ਦਿਉ 9) ਸਭ ਹੀ 10) ਦੇਰੀ 11) ਬਚਨ 12) ਨਸ਼ਟ ਕਰਨਾ 13) ਬੋਲੇ, ਕਰੇ 14) ਪ੍ਰਕਾਸ਼ ਧਾਮ 15) ਲੁਪਤ ਹੋਣਾ, ਛੁਪਣਾ 16) ਆਪ 17) ਸਮਝੇ 18) ਚਾਬੀ, ਕੁੰਜੀ 19) ਸਮਝੋ 20) ਚਰਨ ਕਮਲ

ਇਨ ਕੀਨੋ ਹਮ ਪਰ ਉਪਕਾਰਾ । ਪ੍ਰਗਟ ਦਯੋ ਇਹ ਠਾ[1] ਦੀਦਾਰਾ ।
ਉਹਾਂ ਨਿਰਖਤ ਨੈਨਨ ਸਾਥਾ । ਪਾਇ ਜਲਜ[2] ਪਰਸੇ ਇਤ ਹਾਥਾ । 59 ।
ਇਹ ਬਿਧਿ ਭੇਦ ਅਨਿਕ ਬਿਸਥਾਰਾ । ਤਿਨ ਸੋ ਬਰਨੇ ਪੀਰ ਸੁਧਾਰਾ ।
ਵਾਹ ਵਾਹ ਸੁਨਿ ਕੈ ਤਿਨ ਭਾਖੀ । ਪੀਰ ਬਖਸੀਐ ਹਮਰੀ ਆਖੀ[3] । 60 ।
ਹਮ ਨੇ ਯਹ ਸਭ ਭੇਦ ਨ ਜਾਨਾ । ਹੋਇ ਅਜਾਨ ਸੁ ਐਸ ਬਖਾਨਾ ।
ਬੀਤੀ ਕਥਾ ਭੋਰ ਤਬ ਭਯੋ । ਲੈ ਆਇਸ[4] ਵਹਿ ਪੀਰ ਸਿਧਯੋ । 61 ।
ਸੁਨ ਅਬ ਗੁਰ ਕੇ ਅਧਿਕ ਚਰਿਤ੍ਰ । ਬਰਨੋ ਪਾਵਨ ਪਰਮ ਪਵਿਤ੍ਰ ।
ਏਕ ਦਿਵਸ ਸਾਹਿਬ ਭਗਵਾਨਾ । ਬੈਠੇ ਹੁਤੇ ਸੁ ਲਾਇ ਦਵਾਨਾ[5] । 62 ।
ਤਹੀ ਸਮੇਂ ਤਿਹ ਠਵਰ ਮਝਾਰਾ । ਆਏ ਦੋਇ ਸਿਖ੍ਯ ਮਤਿ ਸਾਰਾ ।
ਖਾਸ ਹਜੂਰੀ ਹੁਕਮ ਲਿਆਏ । ਆਵਤ ਹੀ ਗੁਰ ਪਗ ਲਪਟਾਏ । 63 ।
ਲੇ ਤਿਨ ਹੁਕਮ ਅਗ੍ਰ ਗੁਰ ਕੀਨੇ । ਕਰਣਾਨਿਧ ਗਹਿ ਸਿਰ ਧਰ ਲੀਨੇ ।
ਪੁਨ ਵਹ ਬਾਚਾ ਛੋਰ ਬਨਾਈ[6] । ਇਹ ਬਿਧ ਸੋ ਲਖ ਤਾਤ[7] ਪਠਾਈ । 64 ।
ਸਭ ਸੰਗਤ ਪ੍ਰਤਿ ਖੁਸੀ ਹਮਾਰੀ । ਬਾਚੋ ਅਤਿ ਅਨੰਦ ਜੀਅ ਧਾਰੀ ।
ਸ੍ਰੀ ਸਾਹਿਬ ਕਾ ਕੂਚ ਕਰਾਵਹੁ । ਸਭਿ ਪਰਵਾਰ ਠਵਰ ਇਹ ਆਵਹੁ । 65 ।
ਔਰ ਅਨੇਕ ਬਾਤ ਤਿਹ ਲਿਖੀ । ਭਿੰਨ ਭਿੰਨ ਕਰੁਣਾਨਿਧਿ ਪਿਖੀ[8] ।
ਇਹ ਬਿਧਿ ਸਮਝਿਯੋ ਸਰਬ ਬਿਚਾਰਾ । ਪੁਨ ਸੇਵਕ ਸੋ ਐਸ ਉਚਾਰਾ । 66 ।
ਆਪ ਬਿਰਾਜਤ ਹੈ ਕਹਿ ਥਾਨੈ । ਤੈ ਕਿਹ ਜਾਤੇ ਕੀਨ ਪਯਾਨੇ[9] ।
ਹਮਰੇ ਤਟ ਸਭ ਛੋਰ ਸੁਨਾਵਹੁ । ਯਾਮੈ ਰਤੀ ਬਿਲਮ[10] ਨਹੀ ਲਾਵਹੁ । 67 ।
ਯੋ ਸੁਨਿ ਕੈ ਤਿਨ ਸਿਖ੍ਯ ਸੁ ਜਾਨੋ । ਸ੍ਰੀ ਮਹਾਰਾਜੇ ਐਸ ਬਖਾਨੋ ।
ਸੁਨ ਪ੍ਰਭ ਜੂ ਤੁਹਿ ਕਥਾ ਸੁਨਾਊ । ਤਾਤੇ ਤੁਮ ਕਹ ਅਧਿਕ ਰਿਝਾਊ । 68 ।
ਪੂਰਬ ਤੇ ਸਤਿਗੁਰ ਜਬ ਆਏ । ਇਸੀ ਪੈਂਡ[11] ਹ੍ਵੈ ਅਗ੍ਰ ਸਿਧਾਏ ।
ਪ੍ਰਿਥਮੈ ਦੇਸ ਮਾਲਵੇ ਗਏ । ਤਾਤੇ ਸੁਧਾ ਸਰੋਵਰ[12] ਅਏ । 69 ।
ਪੁਨਿ ਦੁਆਬੇ ਮੈ ਕੀਸ ਪਿਆਨਾ । ਸ੍ਰੀ ਅਬ ਮਾਖੋਵਾਲ ਪਛਾਨਾ ।
ਕੀਰਤਪੁਰ ਤੇ ਅਗ੍ਰ ਸੁ ਸੋਹੇ । ਮਾਖੋ ਵਾਲ ਅਧਿਕ ਮੋਹੈ । 70 ।

**ਦੋਹਰਾ** : ਕੀਰਤਪੁਰ ਤੇ ਅਗ੍ਰ ਬਰ ਪਾਂਚ ਕੋਸ ਕੇ ਤੀਰ ।
ਨਗਰ ਬਸਾਯੋ ਸਤਿਗੁਰੂ ਸੁੰਦਰ ਗਹਿਰ ਗੰਭੀਰ । 71 ।
ਤਵਨ ਨਗਰ ਮੈ ਆਪ ਨਿਜ ਰਾਜਤ ਹੈ ਸੁਖ ਪਾਇ ।
ਲਿਖੇ ਹੁਕਮ ਉਹ ਠਵਰ ਤੇ ਮੁਹ ਹਿਯਾਂ ਦਯੋ ਪਠਾਇ । 72 ।
ਸ੍ਰੀ ਮੁਖ ਤਾਂ ਕੇ ਬਚਨ ਸੁਨਿ ਇਹ ਬਿਧਿ ਸੋ ਕਹ ਦੀਨ ।
ਕੈਸੀ ਸੁੰਦਰ ਠਵਰ ਵਹ ਹਮ ਸੋ ਕਹੋ ਪ੍ਰਬੀਨ । 73 ।

---

1) ਸਥਾਨ, ਥਾਂ 2) ਚਰਨ ਕਮਲ 3) ਕਹੀ ਗਈ ਬਾਤ 4) ਆਗਿਆ 5) ਸਭਾ, ਦੀਵਾਨ 6) ਸ਼ੁਰੂ ਤੋਂ ਅਖੀਰ ਤਕ ਪੜ੍ਹੀ 7) ਪਿਤਾ ਜੀ ਨੇ 8) ਵੇਖੀ 9) ਪ੍ਰਸਥਾਨ, ਕੂਚ 10) ਦੇਰੀ 11) ਪੈਂਡੇ, ਰਸਤੇ 12) ਅੰਮ੍ਰਿਤਸਰ

ਮੈ ਨਿਜ ਸਾਥ ਹਜੂਰ ਕੇ ਨਿਰਖੇ ਦੇਸ ਅਪਾਰ ।
ਯਾਕੀ ਉਪਮਾ ਦੇਖਿ ਕੈ ਦੀਨੇ ਸਕਲ ਸੁਵਾਰ[1] । 74 ।

**ਚੌਪਈ** : ਸੁੰਦਰ ਦੇਸ ਅਧਿਕ ਬਰ ਸੋਹੈ । ਦੇਖਨ ਹਾਰਨ ਕੋ ਮਨ ਮੋਹੈ ।
ਸੁਕ ਪਿਕ ਅਧਿਕ ਸਾਰਕਾ ਬੋਲੈ[2] । ਪਛੂ ਪਸੂ ਅਨਗਨ ਤਨ ਡੋਲੈ । 75 ।
ਸੀਤਲ ਨੀਰ ਸਮੀਰ[3] ਸੁ ਬੇਹੈ । ਬਾਰਹ ਮਾਸ ਏਕਸਾ ਅਹੈ ।
ਬਾਦਰ ਚਰਤ[4] ਗਿਰਨ ਪਰ ਚਾਰਾ । ਇਹ ਪ੍ਰਭ ਜੂ ਹਮ ਚਰਿਤ ਨਿਹਾਰਾ । 76 ।
ਸੀਤਲ ਬਾਰ[5] ਝਰੈ ਗਿਰ ਝਰਨਾ । ਏਕ ਬਦਨ[6] ਕਰ ਜਾਤ ਨਾ ਬਰਨਾ ।
ਤਰੈ ਨਦੀ ਪਾਵਨ ਸੁਖਦਾਈ । ਸੇਤ ਬਾਰ ਜਨੁ ਛੀਰ ਸੁਹਾਈ । 77 ।

**ਸਵੈਯਾ** : ਬੇਦ ਪੁਰਾਨ ਬਖਾਨਤ ਹੈ ਕਬਿ ਸੰਭੂ ਤ੍ਰਿਯਾ[7] ਪਿਤ ਜੋ ਗਿਰ ਰਾਈ[8] ।
ਛੀਰ ਸਮਾਨ ਸੁ ਸੇਤ[9] ਬਿਰਾਜਤ ਊਰਧ ਜਾਨ ਸੁਮੇਰ ਸੁਹਾਈ ।
ਊਪਰ ਤਾ ਗਿਰ ਆਵਤ ਹੈ ਵਹ ਈਸ ਤ੍ਰਿਯਾ[10] ਸੁਭ ਗੌਨ ਕਹਾਈ ।
ਦੂਸਰ ਗੰਗ ਕਿ ਗੰਗ ਸੁਤਾ ਰਵਿਜਾ[11] ਜਮਨਾ ਕਿ ਗੁਦਾਵਰ ਗਾਈ । 78 ।

**ਚੌਪਈ** : ਤਵਨ ਨਦੀ ਪਾਵਨ ਤਹ ਗਾਛੈ । ਬਿਮਲ ਸੋਭ[12] ਜਾਕੀ ਜਗ ਆਛੈ ।
ਯੌ ਸੁਨਿ ਕੈ ਸਤਿਗੁਰ ਤਿਹ ਬਾਨੀ । ਸ਼੍ਰਿਹਸ੍ਰੀ ਮੁਖ ਬਿਦਤ[13] ਬਖਾਨੀ । 79 ।
ਤਾਂਕੋ ਨਾਮ ਕਹਾ ਸੁ ਭਨਿਜੈ । ਸਤਦ੍ਰਵ[14] ਜਗ ਮੈ ਪ੍ਰਗਟ ਕਹਿਜੈ ।
ਸਤਦ੍ਰਵ ਕੋ ਕਾ ਅਰਥ ਭਣੀਜੈ । ਸਰਬ ਛੋਰ ਇਹ ਠਵਰ ਕਹੀਜੈ । 80 ।
ਸਤਿਨਾਮ ਸਤ ਕੋ ਪ੍ਰਭ ਜਾਨਹੁ । ਦ੍ਰਵ ਪ੍ਰਵਾਹ ਨਿਜ ਸਹੀ ਪ੍ਰਮਾਨਹੁ ।
ਸੋ ਨਾਰਾ ਜਾਕੋ ਜਗ ਹੋਈ । ਸਤਹ ਗਾਮਨੀ ਕਹੀਐ ਸੋਈ । 81 ।
ਗਾਂਧ ਰਾਵ ਪੂਰਬ ਇਕ ਭਯੋ । ਬਿਸਵਾਮਿਤ੍ਰ ਪੂਤ ਤਿਹ ਜਯੋ ।
ਤਪੁ ਛਲ ਕਰਿ ਕੈ ਵਹ ਨਰ ਰਾਈ । ਮੁਨੀ ਭਯੋ ਪੂਰਬ ਅਧਿਕਾਈ । 82 ।
ਸਸਤ੍ਰਨ ਸਾਥ ਤਵਨ ਕੋ ਪਿਆਰਾ । ਨਿਸ ਦਿਨ ਰਾਖੈ ਕਮਰ ਸੁ ਧਾਰਾ ।
ਆਯੁਧ[15] ਅਪਨੇ ਅੰਗ ਸਜਾਵੈ । ਤਬਹੀ ਅਗ੍ਰ ਬਸਿਸਟ ਸਿਧਾਵੈ । 83 ।
ਯੌ ਬਸਿਸਟ ਤਾਂਕੋ ਲਖਿ ਪਾਈ । ਭਾਖੈ ਆਉ ਤਬੈ ਰਿਖਰਾਈ ।
ਸੁਨਿ ਤਿਹ ਅਧਿਕ ਕੋਪ ਜੀਆ ਆਵੈ । ਆਵਤ ਏਕ ਪੂਤ ਤਿਹ ਘਾਵੈ । 84 ।
ਸਕਲ ਪੂਤ ਤਾਂਕੇ ਜਬ ਮਾਰੇ । ਤਬੀ ਮੁਨੀ ਜੂ ਭਏ ਦੁਖਾਰੇ ।
ਮਹਾਂ ਮੋਹ ਪੂਤਨ ਜੀਆ ਧਾਰੀ । ਬੂਡਨ ਗਯੋ ਸੂ ਨਦੀ ਮਝਾਰੀ । 85 ।
ਤਬ ਤਾਂਕੋ ਜਲ ਮੈ ਨਹੀ ਬੋਰਾ[16] । ਮੁਨੀ ਜਾਹ ਕੀਨੋ ਜਲ ਥੋਰਾ ।
ਸੋ ਨਾਰੀ ਕਰਕੇ ਲਘੁ ਧਾਈ । ਸਤਹ ਗਾਮਨੀ ਤਦਨ ਕਹਾਈ । 86 ।
ਯੌ ਸੁਨਿ ਕੈ ਸਾਹਿਬ ਤਿਹ ਬੈਨਾ । ਪੂਛਤ ਭਏ ਤਾਂਹਿ ਕਰਿ ਸੈਨਾ ।
ਕਾਕੋ ਰਾਜ ਕਵਨ ਸੁਭ ਦੇਸਾ । ਕਿਹ ਸੰਤਤ ਤਿਹ ਅਧਿਕ ਪ੍ਰਵੇਸਾ । 87 ।
ਭੀਮ ਸੁ ਚੰਦ ਚੰਦੇਰੀ ਰਾਜਾ । ਸਹਰ ਚੰਦੇਰੀ ਕੋ ਸਿਰ ਤਾਜਾ ।
ਤਿਨ ਕੋ ਬਡੋ ਦੇਸ਼ ਇਹ ਆਇਯੋ । ਸਕਲ ਦੇਸ ਤਿਨ ਆਨ ਬਸਾਇਯੋ । 88 ।

1) ਸੰਵਾਰ ਕੇ 2) ਬਹੁਤ ਸਾਰੇ ਤੋਤੇ, ਮੈਨਾ ਅਤੇ ਕੋਇਲਾਂ ਬੋਲਦੀਆਂ ਹਨ 3) ਠੰਡੀ ਹਵਾ 4) ਚਲਦੇ ਹਨ 5) ਜਲ 6) ਮੁਖ 7) ਸ਼ਿਵ ਜੀ ਦੀ ਪਤਨੀ ਪਾਰਬਤੀ 8) ਹਿਮਾਲਾ ਪਰਬਤ 9) ਚਿੱਟੇ 10) ਪਾਰਬਤੀ 11) ਸੂਰਜ ਦੀ ਪੁੱਤਰੀ ਜਮਨਾ 12) ਪਵਿਤਰ ਸੋਭਾ 13) ਸਪਸ਼ਟ 14) ਸਤਲੁਜ 15) ਹਥਿਆਰ 16) ਡੁਬੋਇਆ

ਤਾਂਕੀ ਅੰਸ ਸਕਲ ਵਹ ਰਾਨੇ । ਰਾਜ ਕਰਤ ਗਿਰ ਪਰ ਇਹ ਥਾਨੈ[1] ।
ਸਬ ਤਿਨ ਬੰਸ ਏਕ ਹੀ ਆਹੀ । ਭਿੰਨ ਭਿੰਨ ਠਕੁਰਾਇਤ[2] ਪਾਹੀ । 89 ।
ਜਾਕੋ ਰਾਜ ਤਵਨ ਸਭ ਠਾਮਾ । ਭੀਮ ਚੰਦ ਤਾਂਕੋ ਭਨ[3] ਨਾਮਾ ।
ਇਹ ਬਿਧ ਭੇਦ ਸੁ ਅਨਿਕ ਪ੍ਰਕਾਰਾ । ਗੁਰ ਪੂਛੇ ਸਿਖ ਕਹੈ ਸੁਧਾਰਾ । 90 ।
ਤਾਂ ਪਰ ਖੁਸੀ ਭਏ ਕਰੁਣਾਧਹਿ । ਕਛੂ ਕਹ੍ਯੋ ਹਮਤੇ ਅਬ ਲੈ ਬਹਿ ।
ਤਿਨ ਯੋ ਕਹੀ ਜਗਤ ਸਿਰਤਾਜਾ । ਇਹ ਬਰ ਦੇਹੁ ਸਰੈ ਸ੍ਰੁਭ ਕਾਜਾ । 91 ।
ਜੋ ਇਹੁ ਕਥਾ ਪੜੇ ਸੁਨਿ ਗਾਵੈ । ਜਨਨੀ ਜਠਰ[4] ਬਹੁਰ ਨਹੀ ਆਵੈ ।
ਕਲ[5] ਕੀ ਬਾਤ ਤਾਸ ਨਹੀ ਲਾਗੈ । ਨਿਸ ਦਿਨ ਪਗ ਪੰਕਜ[6] ਮਹਿ ਪਾਗੈ[7] । 92 ।
ਜੋ ਕਛੁ ਦਾਸ ਮਾਂਗ ਮੁਖ ਲੀਨੀ । ਕਰਣਾਸਿੰਧ ਵਹੈ ਤਿਨ ਦੀਨੀ ।
ਇਹ ਤੋ ਸੁਧਾ[8] ਸਰੋਵਰ ਆਹਾ । ਜੋ ਨੈ ਹੈ ਤਿਹ ਕੌਨ ਪ੍ਰਵਾਹਾ । 93 ।
ਪੁਨ ਤਾੜੇ ਸਤਿਗੁਰ ਕਰਤਾਰਾ । ਕਰੋ ਕੂਚ ਕਾ ਸਰਬ ਤਿਆਰਾ ।
ਚਲਿਤ ਚਲਿਤ ਕੇਤਕ ਦਿਨ ਲਾਈ । ਕੀਰਤ ਪੁਰ ਸੁ ਪਹੂੰਚੇ ਆਈ । 94 ।
ਕੀਰਤਪੁਰੀ ਅਜਬ ਅਸਥਾਨਾ । ਜਸੁ ਸਮ ਚੌਦਹ ਲੋਕ ਨ ਆਨਾ[9] ।
ਗਿਰਦ ਗਿਰੋਵਰ ਮਧਿ ਸੁ ਨਗਰੀ । ਦੇਸ ਕੇ ਬੀਚ ਉਜਗਰੀ[10] । 95 ।
ਸੁੰਦਰ ਸਤਿ ਗੰਗਾ ਤਟ ਜਾਕੇ । ਔਰ ਠੌਰ ਸਮ ਤੁਲ ਨ ਤਾਕੇ ।
ਅਦਭੁਤ ਦਿਪਤ[11] ਬਾਗ ਬਰ ਸੋਹੈ । ਦੇਖਨ ਹਾਰਨ ਕੇ ਮਨ ਮੋਹੈ । 96 ।
ਬਟ ਪੀਪਰ ਕਦਲੀ[12] ਜਿਹ ਥਾਨੈ । ਖਿਰਨੀ[13] ਦਾਰਮ[14] ਜੰਉ ਫੁਰਾਨੇ[15] ।
ਨਾਰੰਗੀ ਅਮਰੂਤ ਬਿਚਛਨ[16] । ਖਾਟੇ ਮੀਠੇ ਆਂਬ ਸੁ ਲਛਨ । 97 ।
ਸ੍ਰੀ ਫਲ ਜੁਗਲ ਜਾਮਨੂ ਰਾਜੈ । ਮਰੂਆ ਚੰਬਾ ਫੂਲ ਖਿਰਾਜੈ ।
ਗੇਂਦਾ ਕਲਗਾ[17] ਹਾਰ ਸਿੰਗਾਰਾ । ਜੂਹੀ ਬਿਧੂਪ[18] ਮਾਲਤੀ ਕਿਜਾਰਾ[19] । 98 ।
ਨਵਲਖਾ ਜਿਹਾ ਬਾਗ ਬਿਰਾਜੈ । ਨਿਰਖੁਯੋ ਆਪ ਗਰੀਬ ਨਿਵਾਜੈ ।
ਪੂਛਤ ਭੇ ਯਾਹ ਕਵਨ ਲਗਾਯੋ । ਸਿਖਨ ਤਟ ਸਭ ਭੇਦ ਸੁਨਾਯੋ । 99 ।
ਖਟ ਸਪਤਮ ਪ੍ਰਭ ਜੁ ਪਤਿਸਾਹੀ । ਕੌਤਕ ਕੀਨ ਸੁ ਅਧਿਕ ਹਿਯਾਹੀ ।
ਭਿੰਨ ਭਿੰਨ ਸਭ ਹੀ ਅਸਥਾਨਾ । ਨਿਰਖਤ ਭਏ ਨਾਥ ਭਗਵਾਨਾ । 100 ।

**ਦੋਹਰਾ** : ਇਹ ਉਹਾ ਕੀ ਖਬਰ ਸਭ ਕਹਾ ਪਹੂਚੇ ਆਇ ।
ਸ੍ਰੀ ਜਿਹ ਮਾਖੋਵਾਲ ਮੈ ਤੇਗ ਬਹਾਦਰ ਰਾਇ । 101 ।

**ਸਵੈਯਾ** : ਯੋ ਸੁਨਿ ਕੇ ਖਤੀਆ ਸਿਖ ਸੰਗਤਿ ਆਗ ਚਲੈ ਮਿਲ ਕੈ ਸਬ ਧਾਈ ।
ਪੈਦਲ ਸਵਾਰ ਅਪਾਰ ਕਿਧੋ ਮਨ ਆਨੰਦ ਕੇ ਨਿਜ ਮੋਦ[20] ਬਧਾਈ ।

1) ਸਥਾਨ, ਜਗਾ 2) ਬਾਦਸ਼ਾਹਤ, ਛੋਟੀ ਜਿਹੀ ਹਕੂਮਤ 3) ਕਹੋ, ਦਸੋ 4) ਮਾਤਾ ਦੇ ਗਰਭ ਵਿਚ
5) ਕਲਿਯੁਗ 6) ਚਰਨ ਕਮਲ 7) ਮਗਨ ਰਹੇ 8) ਅੰਮ੍ਰਿਤ 9) ਦੂਜਾ 10) ਉਜਲ 11) ਸ਼ੋਭਾਇਮਾਨ
12) ਕੇਲਾ 13) ਇਕ ਫੁਲਦਾਰ ਬ੍ਰਿਛ 14) ਅਨਾਰ 15) ਫੁਲਾਂ ਸਹਿਤ ਹਨ 16) ਵਿਲੱਖਣ
17) ਇਕ ਫੁਲਾਂ ਦਾ ਬੂਟਾ 18) ਲਾਲਹ 19) ਕੇਵੜਾ 20) ਖੁਸ਼ੀ

ਆਨ ਮਿਲੇ ਸਭ ਮਾਰਗ ਮੈ ਧਨ ਕੇ ਘਨ[1] ਕੀ ਬਰਖਾ ਬਰਖਾਈ ।
ਯੌ ਮਨ ਮਾਹਿ ਪ੍ਰਸੰਨ੍ਯ ਭਏ ਜਨ ਪਾਰਸ ਰੰਕ[2] ਨਵੋ ਨਿਧ ਪਾਈ । 102 ।
ਰੂਪ ਅਨੂਪ ਬਿਲੋਕ ਅਲੋਕਕ ਸੰਤ ਅਨੰਤ ਕਹੈ ਅਪਮਾਹੀ[3] ।
ਆਜ ਸਮਾਨ ਨ ਸੁਖ ਕਿਧੌ ਹਮ ਲੋਕ ਚਤੁਰਦਸ ਬੀਚ ਸੁਨਾਹੀ ।
ਰਾਜਿਵ ਬੰਸ ਜ੍ਯੋਂ ਹੰਸੁ[4] ਨਿਹਾਰ ਕੈ ਹੋਤ ਖੁਸੀ ਮਨ ਮੈ ਬਿਗਸਾਹੀ[5] ।
ਤ੍ਯੋਂ ਪਦ ਪਾਵਨ ਕੰਜ[6] ਬਿਲੋਕ ਕੈ ਸੰਤ ਅਨੰਤ ਸਭੇ ਬਲ ਜਾਂਹੀ । 103 ।
ਆਨੰਦ ਪੂਰ ਭਯੋ ਤਿਹ ਠੌਰਹ ਆਵਤ ਜਾਤ ਸਬੈ ਨਰ ਨਾਰੀ ।
ਗਾਵਤ ਗੀਤ ਚਲੈ ਨਰ ਨਾਗਰ[7] ਮੰਜੁਲ[8] ਰੂਪ ਮਹਾ ਹਿਤਕਾਰੀ ।
ਭਾਟ ਕਲਾਵਤ ਔਰ ਗੁਨੀ ਸੁਭ ਬੰਸ ਪਢੈ[9] ਕਰ ਊਚ ਸੁ ਧਾਰੀ ।
ਯਾ ਬਿਧ ਆਨ ਪ੍ਰਵੇਸ ਕਰ੍ਯੋ ਪੁਰ ਸਾਹਨਸ਼ਾਹ[10] ਪ੍ਰਭੂ ਅਵਤਾਰੀ । 104 ।

**ਇਤਿ ਸ੍ਰੀ ਗੁਰਬਿਲਾਸ ਸ੍ਰੀ ਆਨੰਦਪੁਰ ਪ੍ਰਵੇਸਕਰ ਬਰਨਨੰ ਨਾਮ ਚਤੁਰਥੋ ਧਿਆਇ ਸਮਾਪਤਮ ਸਤੁ ਸੁਭਮਸਤੁ । 4 ।**

1) ਬਦਲ 2) ਗਰੀਬ 3) ਆਪਸ ਵਿਚ 4) ਕਮਲ ਸੂਰਜ ਨੂੰ ਵੇਖ ਕੇ 5) ਪ੍ਰਸੰਨਤਾ 6) ਕਮਲ
7) ਬੁੱਧੀਮਾਨ 8) ਸੁੰਦਰ 9) ਬੰਸਾਵਲੀ ਗਾ ਰਹੇ ਹਨ 10) ਬਾਂਦਸ਼ਾਹਾਂ ਦੇ ਬਾਦਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ

**ਚੌਪਈ** : ਇਹ ਬਿਧਿ ਮਿਲਿਯੋ ਸਕਲ ਪਰਵਾਰਾ । ਜਹ ਤਹ ਗਾਵਤ ਮੰਗਲਚਾਰਾ ।
ਬਡਿ ਮਾਤ ਅਤਿ ਚਿਤ ਅਧਿਕਾਈ । ਸੁਤ ਸੁਤ[1] ਨਿਰਖ ਬਦਨ ਬਿਗਸਾਈ । 1 ।

**ਸਵੈਯਾ** : ਯੌ ਮਨ ਮਾਤ ਪ੍ਰਸੰਨ੍ਯ ਭਈ ਨਿਜ ਨੰਦਜ[2] ਕੋ ਤਬ ਨੈਨ ਨਿਹਾਰੀ ।
ਦੇਵਤ ਦਾਨ ਕਿਯੋ ਸਨਮਾਨ ਸੁ ਲੋਗਨ ਕੋ ਨਿਜ ਤੀਰ[3] ਹਕਾਰੀ ।
ਦੇਤ ਅਸੀਸ ਵਧਾਇ ਸਬੈ ਇਹ ਭਾਤ ਕਹੈ ਮੁਖ ਬੈਨ ਸੁਧਾਰੀ ।
ਜੀਤ[4] ਰਹੋ ਤਬ ਲੋ ਜਗ ਮੈ ਸਖਿ ਜੋ ਲਗਿ ਸੇਸ ਧਰਾ ਸਿਰ ਧਾਰੀ । 2 ।
ਸੂਰ ਸਸੀ[5] ਸੁ ਪ੍ਰਕਾਸ਼ ਜਬੈ ਲਗ ਸੈਭ ਸਤਿ ਦਿਨ ਰੈਨ ਬਿਚਾਰੀ ।
ਗੈਨ ਉਡਗਨ ਬਰਨ ਅਨਗਨ ਬੇਦ ਗਿਰਾ ਸੁ ਥਿਰਾ ਬਿਸਥਾਰੀ ।
ਜੋ ਲਗ ਨੀਰ ਸਮੀਰ ਹੁਤਾਸਨ[6] ਸਿੰਧ ਧਰਾ ਸੁ ਮੁਰਾਰਿ ਭੰਡਾਰੀ ।
ਤੋ ਲਗ ਜੀਤ ਰਹੋ ਜਗ ਮੈ ਸਖਿ ਜੋ ਲਗਿ ਗੰਗ ਜਮਨ ਕੋ ਬਾਰੀ[7] । 3 ।

**ਅੜਿਲ** : ਸਭ ਸੰਗਤ ਤਬ ਮਿਲੀ ਹਜੂਰ ਸੁ ਆਇਕੈ ।
ਸਰਬ ਭੇਦ ਗੁਰ ਦਯਾਲ ਕਹੇ ਸੁਨਾਇਕੈ ।
ਜਨਮ ਕਥਾ ਕਹ ਪੀਰ ਚਰਿਤ੍ਰ ਸੁਨਾਇਯੋ ।
ਹੋ ਕ੍ਰਿਪਾਸਿੰਧ ਕਹ ਤਾਤੈ ਅਧਿਕ ਰਿਝਾਯੋ । 4 ।
ਤੁਮਰੋ ਸਗਲ ਬ੍ਰਿਤਾਤ ਹਜੂਰ ਸੁ ਭਾਇਯੋ ।
ਸ੍ਰੀ ਅਸਧੁਜ[8] ਇਹ ਤਾਂਤੇ ਪੁਰਖ ਪਠਾਇਯੋ ।
ਭੂਤ ਭਵਿਖ ਭਵਾਨ[9] ਸਦਾ ਇਮ ਜਾਨਿਯੈ ।
ਹੋ ਤਵਨ ਪੁਰਖ ਕੀ ਜੋਤਿ ਪ੍ਰਗਟ ਪਹਿਚਾਨਿਯੈ । 5 ।

**ਚੌਪਈ** : ਯੋ ਸੁਨ ਕੈ ਸਾਹਿਬ ਤਿਹ ਬਤੀਆ[10] । ਰਾਖਤ ਭਏ ਮਧਿ ਨਿਜ ਛਤੀਆਂ ।
ਪੁਨਿ ਸਿਖਨ ਪ੍ਰਤਿ ਬਚਨ ਉਚਾਰੋ । ਇਨ ਕੋ ਰਛਕ ਹੈ ਕਰਤਾਰੋ । 6 ।

**ਸਵੈਯਾ** : ਸੂਰਜ ਕੀ ਬਹੁ ਬੰਸ[11] ਅਨੂਪਮ ਤਾ ਮਹਿ ਸੋਭ ਮਹਾਂ ਅਧਿਕਾਈ ।
ਤਾਂ ਕੁਲ ਮੈ ਹਮ ਪੂਜ ਕਹਾਵਤ ਸੇਵਤ ਹੈ ਸਭ ਹੀ ਜਗ ਆਈ ।
ਮੈਲ ਸਮਾਨ ਕਹਿਯੋ ਹਮਰੇ ਪਰ ਕੋ ਧਨ ਨਾਰਿ ਕਹੀ ਪਰ ਮਾਈ[12] ।
ਏ ਗੁਰ ਮਤਿ ਸਦਾ ਕੁਲ ਭੀਤਰ ਦੇਹੁ ਇਨੈ ਸਭ ਹੋਇ ਸਹਾਈ । 7 ।

**ਚੌਪਈ** : ਸੰਗਤ ਕਹੀ ਸੁਨਹੁ ਮਹਾਰਾਜਾ । ਇਹ ਤੋ ਅਲਖ ਪੁਰਖ ਸਿਰਤਾਜਾ ।
ਜਿਨ ਸੁਰ ਮਤਿ ਜਗਤ ਬਿਸਥਾਰੀ । ਇਹ ਤੋ ਤਵਨ ਜਬਰ[13] ਅਵਤਾਰੀ । 8 ।
ਯੋ ਸੁਨਿ ਸਰਬ ਆਨੰਦ ਜੀਯ ਧਾਰੀ । ਬਸੇ ਆਨ ਇਹ ਠਵਰੀ ਮੰਝਾਰੀ ।
ਸੰਗਤਿ ਦੂਰ ਦੂਰ ਕੀ ਆਵੈ । ਕੈ ਦਰਸਨ ਮਨ ਤਨ ਤ੍ਰਿਪਤਾਵੈ । 9 ।
ਇਕ ਕਸਮੀਰ ਸੁਸੰਗ ਜੁ ਆਯੋ । ਤਿਨ ਬ੍ਰਿਤਾਂਤ ਹਜੂਰ ਸੁਨਾਯੋ ।
ਤੁਰਕਨ ਅਧਿਕ ਅਨੀਤ[14] ਉਠਾਈ । ਹਿੰਦੂ ਕੀਯ ਸਭ ਤੁਰਕ ਬਨਾਈ । 10 ।
ਏਕ ਦਿਵਸ ਓਹੁ ਠੌਰ ਮੰਝਾਰਾ । ਤਗ[15] ਸਵਾ ਮਣ ਪ੍ਰਗਟ ਉਤਾਰਾ ।

---

1) ਪੋਤਰਾ 2) ਪੋਤਰਾ 3) ਨੇੜੇ, ਕੋਲ 4) ਜੀਉਂਦਾ ਰਹੇ 5) ਚੰਨ 6) ਅਗਨੀ 7) ਜਲ 8) ਪਰਮਾਤਮਾ 9) ਵਰਤਮਾਨ 10) ਗੱਲਾਂ 11) ਸ੍ਰੇਸ਼ਠ ਸੂਰਜ ਬੰਸ 12) ਪਰ ਇਸਤਰੀ ਮਾਤਾ ਵਾਂਗ 13) ਜ਼ਬਰਦਸਤ 14) ਅਨਿਆਇ; ਮਾੜੀ ਨੀਅਤ 15) ਜੰਞੂ

ਜ੍ਯੋਂ ਜ੍ਯੋਂ ਯੌ ਬਤੀਆਂ ਸਿਖ ਭਨੇ । ਸੁਨਿ ਸੁਨਿ ਸ੍ਰੀ ਸਤਿਗੁਰ ਸਿਰ ਧੁਨੇ । 11 ।
ਪੁਨ ਤਿਨ ਕਹੀ ਪ੍ਰਭੂ ਕਰਤਾਰਾ । ਯੌ ਸੁ ਮਲੇਛ ਕੀਓ ਬਿਚਾਰਾ ।
ਕਾਸੀ ਗਯਾ ਕਸਮੀਰ ਪਰਾਗ । ਏ ਹਿੰਦੂ ਕੇ ਤੀਰਥ ਆਗ[1] । 12 ।
ਪ੍ਰਿਥਮੈ ਗਹਿ ਇਨ ਕੌ ਸੁ ਮਿਲੀਜੈ[2] । ਬਹੁਰੌ ਔਰ ਜਗਤ ਭ੍ਰਿਸਟੀਜੈ ।
ਐਸ ਬਿਚਾਰ ਮਲੇਛਨ ਮਨੈ । ਹਿੰਦੂ ਕਰੇ ਤੁਰਕ ਤਿਨ ਘਨੇ । 13 ।

**ਅੜਿਲੁ :** ਤਹੀ ਸਮੇਂ ਤਿਹ ਠਵਰ ਕ੍ਰਿਪਾਨਿਧ ਆਇਯੋ ।
ਨਿਰਖ ਤਾਤ[3] ਕੋ ਬਿਮਨ[4] ਸੁਨਾਯੋ ।
ਗਰੀਬ ਨਿਵਾਜ ਸੁ ਹਮ ਕੋ ਬਚਨ ਬਖਾਨਿਯੈ ।
ਹੋ ਯਾਕੋ ਕੁਛ ਬ੍ਰਿਤਾਂਤ ਹਮੂ ਜੀਅ ਜਾਨਿਯੇ । 14 ।

**ਚੌਪਈ :** ਤੁਰਕਨ ਭਾਰ ਦੁਖਤ ਭਈ ਲੋਈ[5] । ਛਤ੍ਰੀ ਜਗਤ ਨ ਦਿਖੀਅਤ ਕੋਈ ।
ਜੋ ਨਿਜ ਅਪਨੋ ਸੀਸ ਚਢਾਵੈ । ਨਿਘਰਤ[6] ਧਰਨ ਭਾਰ ਠਹਰਾਵੈ । 15 ।
ਯੌ ਸੁਨ ਕਰ ਪਿਤ ਕੀ ਸੁਤ ਬਾਨੀ । ਬੀਚ ਸਭਾ ਕਹਿ ਪ੍ਰਗਟ ਬਖਾਨੀ ।
ਤੁਮ ਤੇ ਔਰ ਅਧਕ ਕੋ ਆਹੋ । ਦੇਗ ਤੇਗ ਜਾ ਕੇ ਗ੍ਰਿਹ ਮਾਹੀ । 16 ।
ਯੋ ਸੁਨ ਤਾਤ ਧਾਰੀ ਮਨ ਮਾਹੀ । ਫਿਰ ਕੁਛ ਬਚਨ ਬਖਾਨਿਯੋ ਨਾਹੀ ।
ਕਿਤਕ ਕਾਲ ਇਹ ਭਾਤੇ ਬਿਤਾਈ । ਚੜੇ ਸੁ ਨਾਮ ਸਿਕਾਰ ਜਤਾਈ[7] । 17 ।
ਦਿਲੀ ਕਹ ਸਤਿ ਗੁਰ ਤਬ ਖਯੋ । ਯੌ ਚਲ ਨਾਸ ਤਵਨ ਕਾ ਕਯੋ ।
ਪੀਛੇ ਮਾਤਾ ਸਬ ਪਰਵਾਰਾ । ਜਹ ਤਹ ਫਿਰੈ ਢੂਢ ਨਹੀ ਸਾਰਾ[8] । 18 ।
ਮਾਤਾ ਅਧਿਕ ਮਨੁਖ ਪਠਾਏ । ਜਹ ਤਹ ਨਿਰਖ ਸਕਲ ਚਲਿ ਆਏ ।
ਇਹ ਸਭ ਭੇਦ ਕ੍ਰਿਪਾ ਨਿਧ ਜਾਨੇ । ਅਵਰ ਜੀਵ ਕੋਊ ਕਹਾਂ ਪਛਾਨੈ । 19 ।
ਮਾਤਾ ਕਛੂ ਸਾਰ ਜਬ ਲਹੀ । ਯੌ ਬਤੀਆ[9] ਅਪਨੇ ਚਿਤ ਕਹੀ ।
ਰਾਜਾ ਕੇ ਗੇ[10] ਹ੍ਵੈ ਹੈਂ ਪਾਸਾ । ਕੈ ਕਰਿ ਹੈ ਅੰਨ ਜਾਇ ਬਿਲਾਸਾ । 20 ।
ਸੁਖ ਆਨੰਦ ਸ੍ਯੋਂ ਨਿਜ ਆ ਜੈਹੈ । ਕਛੂ ਚਿੰਤਾ ਮਨ ਅਧਿਕ ਨ ਕੈਹੈ ।
ਅਬ ਤੁਮ ਸੁਨਹੁ ਬ੍ਯਹ[11] ਕੀ ਕਥਾ । ਬਹੁਰ ਸੁ ਵਹੈ ਕਹੋਂਗੇ ਜਥਾ । 21 ।
ਦਿਲੀ ਕਹੁ ਸਤਿਗੁਰ ਜਿਮ ਗਯੋ । ਜਾਕਰ ਨਾਸ ਮਲੇਛੇ ਕਯੋ ।
ਅਮਰ ਲੋਕ ਜ੍ਯੋਂ ਬਸ੍ਯੋ ਦਯਾਲਾ । ਸੋਊ ਕਹੰਗੇ ਕਥਾ ਵਿਸਾਲਾ । 22 ।
ਪਾਛੈ ਸਰਬ ਸੰਗਤਾ ਆਈ । ਦਰਸਨ ਕੈ ਨਿਜ ਭੇਟ ਚਢਾਈ ।
ਜੋ ਮਨਸਾ ਆਵਤ ਸਿਖ ਧਰੈ । ਬਿਨ ਮਾਗੇ ਤਾਹੂ ਕੀ ਫਰੈ[12] । 23 ।
ਸੰਗਤਿ ਏਕ ਲਹੌਰ ਭਣੀਜੈ[13] । ਅਧਿਕ ਮਿਖ ਤਿਹ ਸਾਥ ਲਹੀਜੈ ।
ਅਨਿਕ ਭੇਟ ਲੈ ਕਰ ਤੇਊ ਅਏ । ਕੇਤਕ ਦਿਵਸ ਹਜੂਰ ਸੁ ਗਏ । 24 ।

---

1) ਮੁੱਖੀ ਤੀਰਥ 2) ਮੇਲਾ ਕਰੀਏ ; ਜਾਂ ਆਪਣੇ ਵਿਚ ਮਿਲਾਈਏ 3) ਪਿਤਾ 4) ਉਦਾਸ 5) ਲੋਕੀਂ 6) ਨਿਘਰਦੀ ਜਾ ਰਹੀ, ਡੁਬਦੀ ਜਾ ਰਹੀ 7) ਦਸ ਕੇ 8) ਖਬਰ ਸਾਰ ਨਹੀਂ 9) ਗੱਲਾਂ 10) ਗਏ ਹਨ 11) ਵਿਆਹ ਦੀ 12) ਫਲੀ ਭੂਤ ਹੋਏ 13) ਕਹੀ ਜਾਂਦੀ ਹੈ

ਏਕ ਸਿਖ ਤਿਨ ਮੈ ਬਰ ਖਤ੍ਰੀ । ਜੀਤ ਕੁਅਰਿ ਮਾਤਾ ਜਿਹ ਪੁਤ੍ਰੀ ।
ਤਿਨ ਇਹ ਭਾਂਤਿ ਕਰੀ ਅਰਦਾਸਾ । ਮਾਤਾ ਜੂ ਸੁਨੀਅ ਗੁਨਤਾਸਾ[1] । 25 ।
ਅਬ ਗ੍ਰਿਹ ਮੈ ਕੰਨਯਾ ਇਕ ਆਹੀ । ਅੰਗੀਕਾਰ ਕਰੈ ਪ੍ਰਭ ਵਾਹੀ ।
ਸੁਨ ਕਰਿ ਯੋਂ ਤਾਕੋਂ ਬੀਚਾਰਾ । ਮਾਨਤ ਭਯੋ ਸਕਲ ਪਰਵਾਰਾ । 26 ।
ਏਕ ਬਾਤ ਮੁਖਵਾਕ ਬਖਾਨੈ । ਲੈਹੈ ਬਿਯਾਹਿ ਪ੍ਰਗਟ ਇਹ ਥਾਨੈ ।
ਤਿਨ ਯੋਂ ਕਹੀ ਲਹੌਰ ਵਿਵਾਹੋਂ । ਜਹ ਤਹ ਸੇਵਕ ਪੈਜ ਬਢਾਵੋਂ । 27 ।
ਸ੍ਰੀ ਮੁਖ ਕਹੀ ਤੋਰ ਜਸ ਕੈਹੈ । ਈਹਾ ਔ ਲਹੌਰ ਕਰਿ ਲੈਹੈ ।
ਮਾਨ ਬਾਤ ਵਹ ਇਤੇ ਬੁਲਾਯੋ । ਕੋਟ ਭਾਂਤਿ ਸੱਜਨ[2] ਸੰਗ ਲਿਯਾਯੋ । 28 ।
ਈਹਾ ਹਿ ਲਹੌਰ ਨਿਜ ਠਾਨਿਯੋ । ਜਾਨਤ ਜਾਹਿ ਰਾਵ ਅਰੁ ਰਾਨਿਯੋ ।
ਅਮਿਤ ਸੰਗਤਾਂ ਦੈ ਤਿਹ ਸੰਗਾ । ਬਸੀ[3] ਬਸਾਯੋ ਤਾਹਿ ਨਿਸੰਗਾ । 29 ।
ਜਿਹ ਗ੍ਰਿਹ ਧਨ ਸੋ ਬਨਜਹੁ[4] ਆਈ । ਬਡਤਾ ਲਹੋ ਖਟੋ ਅਧਿਕਾਈ ।
ਜਿਸ ਗ੍ਰਿਹ ਮਹਿ ਹੋਵੈ ਨਹੀ ਧਨਾ । ਲਿਯੋ ਸੁ ਹਜੂਰੋ ਆ ਅਨਗਨਾ[5] । 30 ।
ਰੋਪਰ ਸ੍ਰੀ ਨੰਦਪੁਰ ਉਸੀਆਰਾ । ਲਿਖ ਕਰ ਜਹ ਤਹ ਪਠਿਓ ਸੁਧਾਰਾ ।
ਯੋਂ ਸੁਨ ਅਧਿਕ ਸੁ ਜੁਰੇ ਬਜਾਰਾ । ਕੌਤਕ ਲਗ੍ਯੋ ਸੁ ਮਧਿ ਪਹਾਰਾ । 31 ।

**ਦੋਹਰਾ** : ਛਪਰਬੰਦ ਸਰਕਾਰ ਕੇ ਦਈ ਹਜੂਰ ਕਰਾਇ ।
ਜਿਹ ਗਾਠੀ ਮਹਿ[6] ਦਰਬ ਨਹਿ ਤਾਕੋਂ ਦੀਅ ਬਹੁ ਭਾਇ । 32 ।

**ਚੌਪਈ** : ਖਾਟਿ ਕਮਾਇ ਦਰਬ ਲੈ ਜਾਇ । ਪੂੰਜੀ ਦੈ ਸਰਕਾਰ ਪੁਜਾਇ ।
ਔ ਕਛੁ ਬਿਘਨ ਕਿਸੀ ਕਾ ਹੋਇ । ਭਰ ਸਰਕਾਰੋਂ ਲੇਵੈ ਸੋਇ । 33 ।

**ਦੋਹਰਾ** : ਕੌਤਕ ਸਗਲ ਸੰਸਾਰ ਕੇ ਸਗਲ ਬਜਾਰ ਦੁਕਾਨ ।
ਜਨੁਕ ਕਿਰਪਾ ਨਿਧ ਚਰਿਤ੍ਰ ਕਰ ਧਸੈ ਸਰਬ ਇਨ ਆਨ । 34 ।

**ਚੌਪਈ** : ਇਹ ਬਿਧ ਕੌਤਕ ਤਹਾਂ ਬਨਾਇ । ਬਹੁਰ ਸੁ ਹਿਯਾ ਤੇ ਚਢੇ ਬਨਾਇ[7] ।
ਬਾਕੀ ਜੰਵ ਸੁਭਤ ਯੋਂ ਦਿਪੈ[8] । ਜਾਕੋ ਨਿਰਖ ਸੋਭ ਛਬਿ ਛਪੈ । 35 ।
ਦੋ ਦਿਸ ਕਰੇ ਬ੍ਯਾਹ ਕੇ ਰਾਜਾ । ਭਯੋ ਪ੍ਰਸੰਨ ਸੁ ਸਰਬ ਸਮਾਜਾ ।
ਕਿਤਕ ਦਿਵਸ ਨਿਜ ਬਸੇ ਤਹਾਂ ਹੀ । ਕੀਨ ਚਰਿਤ੍ਰ ਜੋ ਗਨੈ ਨ ਜਾਹੀ । 36 ।

**ਸੰਖਨਾਰੀ ਛੰਦ** :

ਕਰ੍ਯੋ ਕਾਜ ਪੂਰੇ । ਪ੍ਰਭੂ ਜੋ ਹਜੂਰੇ ।
ਦਯੋ ਦਾਨ ਨੇਕੰ । ਕਥੈ ਕੌਨ ਏਕੰ । 37 ।
ਸੁਬਾਜੰ[9] ਬਜਾਯੋ । ਧਨੰ ਲੈ ਬਸਾਯੋ ।

---

1) ਗੁਣਾਂ ਦੇ ਭੰਡਾਰ 2) ਆਪਣੇ ਸੰਬੰਧੀ 3) ਬਸਤੀ 4) ਵਣਜ ਕਰੇ 5) ਅਣਗਿਣਤ 6) ਜਿਸ ਦੀ ਗਾਂਠ (ਪਲੇ) ਵਿਚ 7) ਫਿਰ ਉਥੋਂ ਸਜ ਧਜ ਕੇ ਬਰਾਤ ਚੜ੍ਹੀ 8) ਸ਼ੁਭਾਇਮਾਨ ਹੈ 9) ਚੰਗੇ ਵਾਜੇ

ਜਿਤੇ ਬਿਪ[1] ਢਾਢੀ । ਗਏ ਚਾਇ ਗਾਢੀ । 38 ।
ਲਗੀ[2] ਔ ਕਮੀਨੰ । ਦਈ ਦਾਮ ਚੀਨੰ ।
ਗਰੀਬੰ ਸਿਧਾਏ । ਘਨੇ ਦਾਨ ਲਿਆਏ । 39 ।

ਕਮੀ ਕੌਨ ਕਾਈ । ਜਹਾ ਲਛ ਰਾਈ ।
ਕਰੀ ਰੀਤ ਰੂਰੰ[3] । ਭਯੋ ਬਯਾਹ ਪੂਰੰ । 40 ।

ਦਯੋ ਦਾਜ ਸੋਈ । ਜਥਾ ਜੋਗ ਜੋਈ ।
ਇਕੰ ਦਿਯੋ ਸੋ ਕੌਨੈ । ਬਿਠੇ ਥਾਨ ਤੋਨੈ । 41 ।

ਧੂਬੀ ਜੋ ਬਲਾਏ । ਹਜੂਰੰ ਸੁ ਆਏ ।
ਮੁਖਾਰੰ ਸੁ ਬਿੰਦੰ । ਕਹਯੋ ਸ੍ਰੀ ਮੁਕੰਦੰ । 42 ।

ਬਸਨੰ ਹਮਾਰੇ । ਲਿਆਵੋ ਪਖਾਰੇ[4] ।
ਧੂਬੀ ਯੋ ਉਚਾਰੀ । ਬਿਨੈ ਹੈ ਹਮਾਰੀ । 43 ।

ਪ੍ਰਭੂ ਲਾਕ ਚੀਰੰ । ਇਨੈ ਨਾਹਿ ਨੀਰੰ ।
ਸੁਨੀ ਐਸ ਕਾਨੀ[5] । ਲਯੋ ਹਾਥ ਬਾਨੀ[6] । 44 ।

ਹਨਯੋ ਸੈਲ[7] ਮਿਆਨੈ[8] । ਉਠੀ ਧਾਰ ਜਾਨੈ ।
ਨਦੰ[9] ਕੂਲ ਭਾਰੀ । ਚਲੀ ਐਸ ਧਾਰੀ । 45 ।

ਕਿਤੌ ਕੋਸ ਸੈਲੰ । ਹੁਤੇ ਸੁਜਾਹ ਮੈਲੰ ।
ਪਾਨੀ ਕੋ ਨ ਨਾਮੰ । ਭਯੋ ਨੀਰ ਧਾਮੰ । 46 ।

ਜਿਨੈ ਨੈਨ ਦੇਖਾ । ਬਿਸਮੈ ਬਿਸੇਖਾ ।
ਕਰੀ ਯੌ ਵਧਾਈ । ਪ੍ਰਭੂ ਕੀ ਵਡਾਈ । 47 ।

ਅਜੰ ਲਾਗ[10] ਜੌਨੈ । ਚਲੈ ਧਾਰ ਤੌਨੈ ।
ਸਿਰੰ ਸੈਲ ਤਾਹੀ । ਚਲੇ ਬਾਰ[11] ਆਹੀ । 48 ।

ਕਰੀ ਤਾਹਿ ਬਾਪੀ[12] । ਚਲਿਯੋ ਬਾਰ ਆਪੀ[13] ।
ਪ੍ਰਭੂ ਧੋਇ ਬਾਗੋ[14] । ਧਰੇ ਆਨ ਆਗੇ । 49 ।

ਲਏ ਓਢ ਅੰਗੰ । ਮਿਟੀ ਜਾਨ ਸੰਗੰ ।
ਤਹੀ ਤੌਨ ਕਾਲੰ । ਭਯੋ ਐਸ ਖਿਆਲੰ । 50 ।

ਬਨੀਓ ਏਕ ਆਈ । ਤਬੈ ਯੌ ਅਲਾਈ ।
ਪ੍ਰਭੂ ਤੋਰ ਆਗੈ । ਮੁਰੈ ਚੋਰ ਲਾਗੇ । 51 ।

---

1) ਬ੍ਰਾਹਮਣ 2) ਲਾਗੀ 3) ਸੁੰਦਰ 4) ਧੋ ਕੇ 5) ਗੱਲ ਸੁਣੀ 6) ਬਾਣ, ਤੀਰ 7) ਪਥਰ 8) ਵਿਚ
9) ਆਨੰਦ ਪੁਰ ਦੇ ਕੰਢੇ 10) ਅਜ ਤਕ 11) ਪਾਣੀ 12) ਬਾਉਲੀ 13) ਆਪਣੇ ਆਪ 14) ਬਸਤ੍ਰ

ਗਈ ਹਾਟ ਚੋਰੀ । ਰਹੀ ਨਾਹਿ ਭੋਰੀ[1] ।
ਕਹੋਂ ਕਾਹਿ ਜਾਹੂ । ਮਰੋਂ ਬਿਖ ਖਾਊ । 52 ।

ਸੁ ਥੈਲੀ ਰੁਪਯਾ । ਸਭੈ ਚੋਰ ਗਯਾ ।
ਪ੍ਰਭੂ ਤੋਹਿ ਤੀਰੰ[2] । ਭਯੋਂ ਮੈ ਫਕੀਰੰ । 53 ।

ਪਿਟੈ ਹਾਥ ਰੋਵੇ । ਸਿਰੰ ਧੂਰ ਪੋਵੇ[3] ।
ਇਸੀ ਹਾਲ ਹੇਰੀ[4] । ਕਸੰ ਨਾਥ ਫੇਰੀ । 54 ।

ਚਿੰਤਾ ਨਾਹਿ ਕੈਰੇ । ਗਯੋ ਸੋਇ ਲੈਰੇ ।
ਕਿਤੇ ਥੇ ਰੁਪਯਾ । ਪ੍ਰਭੂ ਸਾਤ ਸੈਯਾ । 55 ।

ਇਸੰ ਬੈਨ ਗਾਈ । ਭਯੋ ਮੋਨ ਰਾਈ ।
ਪੁਨੰ ਬੈਨ ਬੋਲੇ । ਕਹੀ ਲੇਹੁ ਟੋਲੈ । 56 ।

ਜਹਾ ਚੋਰ ਆਲਾ[5] । ਦਸੋ ਦੀਨ ਦਯਾਲਾ ।
ਗਏ ਬੀਰ ਧਾਏ । ਤਿਸੰ ਬਾਧਿ ਲਿਆਵੇ । 57 ।

ਧਨੰ ਸੋ ਕਢਾਈ । ਬਨੀ[6] ਕੋ ਦਵਾਈ ।
ਨਹੀ ਜਾਨਿ ਮਾਰਿਯੋ । ਪੁਰੀ ਤੇ ਨਿਕਾਰਿਯੋ । 58 ।

ਪ੍ਰਭੁ ਜਸੁ ਛਾਯੋ । ਧੰਨ ਧੰਨ ਗਾਯੋ ।
ਪੁਰੰ ਕਾਜ ਕੈ ਕੈ । ਚਢੈ ਜਸੁ ਲੈ ਕੈ । 59 ।

ਪੁਰੰ ਨੰਦ ਆਈ । ਬਢੋ ਮੋਦ[7] ਪਾਈ ।
ਮਹਾ ਮੋਦ ਥੀਆ । ਜਲੰ ਵਾਰ ਪੀਆ । 60 ।

ਗਾਵੈ ਗੀਤ ਨਾਰੀ । ਬਚਿਤ੍ਰੰ ਬਿਚਾਰੀ ।
ਇਸੋ ਦਾਨ ਦੀਨਾ । ਨਹੀ ਕਾਹ ਕੀਨਾ । 61 ।

ਭਯੋ ਬ੍ਯਾਹਿ ਪੂਰਾ । ਕਥੈ ਕੌਨ ਸੂਰਾ ।
ਪੁਰਾਨਾ ਬਢਾਈ[8] । ਜਥਾ ਬੁਧ ਗਾਈ । 62 ।

ਲਿਖੇ ਸੇਸ ਆਈ । ਨਹੀ ਪੂਰ ਪਾਈ ।
ਸੁਨੋ ਗਾਥ ਔਰੰ । ਲਿਖੋਂ ਯਾਹ ਠੌਰੰ । 63 ।

ਕਿਤੋ ਕਾਲ ਬੀਤਾ । ਜਬੈ ਐਸ ਰੀਤਾ ।
ਦਿਨੰ ਏਕ ਕੌਨੈ । ਬਿਥੈ ਨਾਥ ਤੌਨੈ । 64 ।

ਤਬੈ ਦੂਤ ਆਯੋ । ਕਛੂ ਗੋਪ ਗਾਯੋ ।

---

1) ਭੋਰਾ ਜਿੰਨਾ ਵੀ 2) ਕੋਲ, ਨੇੜੇ 3) ਪਾਂਦਾ ਹੈ 4) ਵੇਖ ਕੇ 5) ਘਰ 6) ਬਨੀਏ ਨੂੰ 7) ਖੁਸ਼ੀ
8) ਪੁਰਾਣਾਂ ਵਿਚ ਜੋ ਵਡਿਆਈ ਲਿਖੀ ਹੈ

ਪ੍ਰਭੂ ਦੀਨ ਦੋਹਾ । ਬਦ੍ਯੋ ਆਨ ਮੋਹਾ । 65 ।

**ਮਧੁਭਾਰ ਛੰਦ :**

ਯੋਂ ਲਿਖ੍ਯੋ ਆਪ । ਲਹਿ ਹਿਤ ਪ੍ਰਤਾਪ ।
ਖਰੇ ਬੰਧ ਘੁਟ[1] । ਬਲ ਗਯੋ ਛੁਟ । 66 ।
ਗਜ ਜਿਮ ਸਹਾਇ । ਹੋਇ ਆਪ ਆਇ ।
ਇਮ ਪੜ੍ਹਾ ਨਾਥ । ਲਿਖੀ ਸੋਇ ਗਾਥ । 67 ।
ਬਲ ਹੋਆ ਆਇ । ਸਭ ਕਿਛ ਉਪਾਇ ।
ਕਾਚੀ ਸੁ ਫੰਧ । ਅਰੁ ਭਏ ਅੰਧ । 68 ।
ਤੁਮ ਕਰਨ ਜੋਗ । ਕੀਨੈ ਸੁ ਹੋਗ ।
ਸਭ ਤੁਮਰਾ ਹਾਥ । ਨਹੀ ਛਪੀ ਗਾਥ[2] । 69 ।
ਯੋ ਦੈ ਸੁ ਧੀਰ । ਦਯੋ ਤੋਰ ਬੀਰ ।
ਭਯੋ ਪੌਨ ਭੇਸ । ਜਾ ਦਿਯੋ ਸੰਦੇਸ । 70 ।
ਭਯੋ ਖੁਸੀ ਨਾਥ[3] । ਲਹਿ ਗੂੜ ਗਾਥ[4] ।
ਜਾਨੋ ਮਤੰਤ । ਹੈ ਜਗਤ ਕੰਤ । 71 ।
ਨਹੀ ਕਛੂ ਹੀਨ । ਸਾਹਿਬ ਪ੍ਰਬੀਨ ।
ਨਵ ਕਲਾ ਸਾਤ । ਹੈ ਪੂਰ ਬਾਤ । 72 ।
ਟੀਕਾ ਸੁ ਭਾਲ । ਦੀਨ ਦਯਾਲ ।
ਦੇਹਾ ਮਝਾਰ । ਨਹੀ ਕਰੀ ਟਾਰ । 73 ।
ਇਤ ਕੀ ਕਹਾਨ[5] । ਦੈ ਸੁਨਹੁ ਕਾਨ ।
ਇਤ ਲਸਤ ਨਾਥ । ਨਿਤ ਰਟਤ ਗਾਥ । 74 ।
ਕ੍ਰਿਸ਼ਨਾਵਤਾਰ । ਤਜ ਕੈ ਜੰਜਾਰ ।
ਪੂਰ ਆਨੰਦ ਜਾਨ । ਬੈਠੇ ਨਿਧਾਨ । 75 ।
ਦਿਨ ਸਵਾ ਜਾਮ । ਚਢ੍ਯੋ ਸੁ ਤਾਮ ।
ਪਲੰਘ ਤਿਆਗ । ਬਹਿ ਭੂਮ ਲਾਗ[6] । 76 ।
ਤਬ ਕਹੀ ਦਾਸ । ਪ੍ਰਭ ਕਾ ਬਿਲਾਸ ।
ਪਲੰਘ ਬਿਡਾਰ । ਬਹਿ ਭੂ ਮਝਾਰ । 77 ।
ਜਾਹਰ ਸੁ ਹੋਇ । ਜਾਨੈ ਸੁ ਲੋਇ[7] ।
ਕਰੁਣਾ ਨਿਧਾਨ । ਕੀਨੋ ਬਖਾਨ । 78 ।

**ਭੁਜੰਗ ਪ੍ਰਯਾਤ ਛੰਦ :**

ਤਬੈ ਨਾਥ ਗਾਈ[8] । ਸੁਨੋ ਬਾਤ ਭਾਈ ।

---

1) ਘੁਟ ਕੇ 2) ਇਨ੍ਹਾਂ ਚਾਰ ਬੰਦਾਂ ਵਿਚ ਸਲੋਕ ਮਹਲਾ ਨੌਵਾਂ ਦੇ ਦੋ ਸ਼ਲੋਕਾਂ (53-54) ਵਲ ਸੰਕੇਤ ਹੈ
3) ਗੁਰੂ ਤੇਗ ਬਹਾਦੁਰ 4) ਭੇਦ ਭਰੀ ਗੰਭੀਰ ਗੱਲ ਸਮਝ ਲਈ 5) ਕਹਾਣੀ, ਗੱਲ 6) ਧਰਤੀ ਉਤੇ
7) ਲੋਕੀ 8) ਕਹੀ

ਗਏ ਆਪ ਦਿਲੀ । ਜਹਾਂ ਦੂਤ ਠਿਲੀ[1] । 79 ।
ਮਲੇਛ ਬਿਚਾਰੀ । ਜਰੰ[2] ਲੈ ਉਖਾਰੀ ।
ਇਹੈ ਬਾਤ ਜਾਨੋ । ਕਰੈ ਯੌ ਕਹਾਨੋ । 80 ।
ਸਿਖੰ ਏਕ ਆਯੋ । ਤ੍ਰਿਕਾਲਗ[3] ਭਾਯੋ ।
ਜਿਸੀ ਤਾਹਿ ਬੀਤੀ । ਕਹੀ ਸੋਇ ਰੀਤੀ । 81 ।
ਸਭੈ ਭੇਦ ਸਾਰਾ । ਤਿਨ ਯੌ ਉਚਾਰਾ ।
ਕੀਯੋ ਨਾਥ ਪ੍ਰਯਾਨਾ[4] । ਦਿਲੀ ਮਧ ਜਾਨਾ । 82 ।
ਤਬੈ ਬਾਗ ਮਾਹੀ । ਬਸੇ ਜਾਇ ਤਾਹੀ ।
ਇਕੈ ਕੋ ਬੁਲਾਈ । ਕਹੀ ਬਾਤ ਭਾਈ । 83 ।

**ਚੌਪਈ** : ਸਰਫੀ[5] ਏਕ ਦਈ ਤਿਹ ਹਾਥਾ । ਕਹੀ ਜਾਇ ਪੁਰ ਮੈ ਅਜ ਨਾਥਾ[6] ।
ਆਨ ਪ੍ਰਸਾਦਿ ਹਮੈ ਕਛੁ ਦੀਜੈ । ਯਾਮੈ ਰਤੀ ਗਹੂਰ[7] ਨਹੀ ਕੀਜੈ । 84 ।
ਚਲਯੋ ਲੰਗ ਪੁਰ ਮੈ ਵਹੁ ਆਯੋ । ਜਿਹ ਹਲਵਾਈ ਹਾਟ ਤਕਾਯੋ ।
ਮੁਹਰ ਬਿਲੋਕ ਤਬੈ ਤਿਨ ਕਹੀ । ਯਾਕੀ ਸਕਲ ਐਸ ਇਹ ਅਹੀ । 85 ।
ਕਾਤੇ ਕਹਾ ਮੁਹਰ ਤੈ ਪਾਈ । ਤਵਨੈ ਗਾਥਾ ਸਰਬ ਸੁਨਾਈ ।
ਕੇਤਕ ਲਏ ਸਾਥ ਅਸਵਾਰਾ । ਏਕ ਕੋਊ ਆਛ ਸਰਦਾਰਾ । 86 ।
ਮੁੜੇ ਬੁਲਾਇ ਤਾਸ ਨਿਜ ਲੀਆ । ਸਰਫੀ ਕਾਢ ਮੁਹ ਦੀਆ ।
ਕਹੀ ਸਹਰ ਮੈ ਅਬਹੀ ਜਾਹੀ । ਮੁਝੈ ਆਨ ਦੇ ਬੇਗ ਮਿਠਾਈ । 87 ।
ਭੇਦ ਦਰੋਗੇ ਸਭਹੀ ਲਿਯੋ । ਜਾ ਸਰਕਾਰਹ ਖਬਰ ਸੁ ਕਿਯੋ ।
ਆਗੈ ਦੂਤ ਸੁ ਦੁਸਟ ਅਪਾਰਾ । ਚੁਗਲੀ ਖਾਹੀ ਹੁਤੀ ਹਜਾਰਾ । 88 ।
ਨਾਮ ਗੁਰੂ ਕਾ ਸੁਨ ਕਰ ਸਾਹ । ਖੁਸੀ ਭਯੋ ਮਨ ਮੈ ਬਹੁ ਆਹਿ ।
ਤਾਕੋ ਕਹੀ ਕੈਦ ਨਿਜ ਕਰੋ । ਬੰਦੀਖਾਨੈ ਆਨ ਸੁ ਧਰੋ । 89 ।

**ਮਧੁਭਾਰ ਛੰਦ** :

ਯੋਂ ਸੁਨ ਸੁਪਾਇ[8] । ਲੈ ਗਏ ਬੁਲਾਇ ।
ਜਿਹ ਹੁਤੀ ਬੰਦ । ਆਨੰ ਮੁਕੰਦ[9] । 90 ।
ਜੰਜੀਰ ਡਾਰ । ਬੇੜੀ ਬਿਚਾਰ ।
ਸਭ ਅੰਗ ਅੰਗ । ਨਹੀ ਕਰੀ ਸੰਗ[10] । 91 ।
ਸਿਖਨ ਬਿਚਾਰ । ਕੀਨੰ ਉਚਾਰ ।
ਕਿਹ ਥਾਨ ਆਨ । ਮਾਰੇ ਨਿਧਾਨ[11] । 92 ।

---

1) ਠੇਲਿਆ ਗਿਆ ਹੈ, ਭੇਜਿਆ ਗਿਆ ਹੈ 2) ਜੜ 3) ਤਿੰਨਾਂ ਕਾਲਾਂ ਦੀ ਜਾਣਨ ਵਾਲਾ, ਸਰਬੱਗ 4) ਪ੍ਰਸਥਾਨ, ਕੂਚ 5) ਅਸ਼ਰਫੀ 6) ਅੱਜ ਰਾਜਾ ਦੇ ਬੰਸ ਵਿਚੋਂ ਤੇਗ ਬਹਾਦੁਰ ਨੇ 7) ਦੇਰੀ 8) ਸਿਪਾਹੀ 9) ਗੁਰੂ ਤੇਗ ਬਹਾਦੁਰ 10) ਸੰਕੋਚ, ਸ਼ਰਮ 11) ਗੁਰੂ ਜੀ ਲਈ ਵਰਤਿਆ ਹੈ

ਬਿਨ ਕਾਮ ਜਾਨ । ਦੀਨੋਂ ਪਰਾਨ ।
ਧੰ ਸੁਨ ਦਿਆਲ । ਕਹ ਦੀਉ ਤਾਲ[1] । 93 ।
ਜੋ ਜਾਹਨ[2] ਚਾਹ । ਤਬ ਛੂਟ ਜਾਹਿ ।
ਹਮ ਲਹਿ ਪਵਿਤ੍ਰ । ਕੀਨਾ ਚਰਿਤ੍ਰ । 94 ।
ਧੰ ਕਹਨ ਨਾਰ[3] । ਗੇ ਛੂਟ ਜੰਜਾਰ ।
ਪਰ ਬੈਗ ਬੰਧ । ਭਈ ਦੂਰ ਫੰਧ[4] । 95 ।
ਗਏ ਨਿਕਰ ਸਿਖ । ਨਹੀ ਕਿਸੀ ਵਿਖ ।
ਸਭ ਗਏ ਢੇਰ[5] । ਇਕ ਰਹਿਓ ਫੇਰ । 96 ।
ਤਿਨ ਕਹੀ ਈਸ । ਇਹ ਭੇਟ ਸੀਸ ।
ਬੱਲੇ ਦਿਆਲ । ਸਿਖੀ ਨਿਹਾਲ । 97 ।
ਨਹੀ ਕਰ ਸੁ ਚਿੰਤ । ਗੁਨ ਰਟ ਬਿਅੰਤ[6] ।
ਕਰੁਨਾ ਨਿਧਾਨ । ਰਚ ਚਰਿਤ ਜਾਨ । 98 ।
ਦਿਨ ਇਕ ਦੋ ਪਾਇ । ਤਬ ਤੁਰਕ ਆਇ ।
ਇਮ ਕਹੈ ਬੈਨ । ਤੁੰਮ ਸੁਨਹੁ ਐਨ । 99 ।
ਮਧ ਦੀਨ[7] ਆਓ । ਚਾਹੈ ਸੁ ਪਾਓ ।
ਸਭ ਦੇਸ ਰਾਜ । ਸੂਬਾ ਸਮਾਜ । 100 ।
ਇਮ ਨਿਤ ਆਨ । ਦੋਖੀ ਬਖਾਨ ।
ਸੁਨ ਕਹੈ ਦਯਾਰ[8] । ਜੜਾ ਝਖ ਨ ਮਾਰ[9] । 101 ।
ਤੁਰ ਦੀਨ ਸੀਸ । ਪਨਹੀ[10] ਸੁ ਬੀਸ ।
ਤੁਰ ਜੋਰ ਜੋਇ । ਲੈ ਲਾਇ ਸੋਇ । 102 ।
ਫਿਰ ਕਹੈ ਤਾਰ । ਤਨ ਕੋ ਮਝਾਰ ।
ਅਸਿ ਸਹੈ ਕੋਇ । ਬਿਨ ਨਾਥ ਸੋਇ । 103 ।
ਰਹੈ ਅਚਲ ਐਸ । ਗਿਰ ਮੇਰ ਜੈਸ[11] ।
ਜਿਮ ਧਰਾ ਧੀਰ । ਤਿਮ ਰਹ ਸਰੀਰ । 104 ।
ਕੋਊ ਗਗਨ ਜਾਨ । ਮਾਰੇ ਸੁ ਬਾਨ ।
ਤਿਹ ਪਰੈ ਸੀਸ । ਨਹੀ ਲਗੈ ਕੀਸ । 105 ।
ਜਿਮ ਸਿੰਧ ਜਾਨ । ਰਹੈ ਥਿਰ[12] ਨਿਧਾਨ ।
ਝਖੇ ਅਨੇਕ[13] । ਨਹ ਗਨੈ ਏਕ । 106 ।

1) ਤਾਨ; ਉਨ੍ਹਾਂ ਨੂੰ 2) ਜਾਣਾ ਚਾਹੇ 3) ਨਾਥ ਗੁਰੂ ਜੀ 4) ਬੰਧਨ 5) ਬਹੁਤ ਸਾਰੇ 6) ਬੇਅੰਤ ਪਰਮਾਤਮਾ ਦੇ 7) ਇਸਲਾਮ 8) ਦਿਆਲੂ ਗੁਰੂ 9) ਮੂਰਖ ਵਿਅਰਥ ਝਖ ਨਾ ਮਾਰ 10) ਜੁਤੀਆਂ 11) ਮੇਰੂ ਪਰਬਤ ਵਾਂਗ 12) ਸਥਿਰ, ਦ੍ਰਿੜ੍ਹ 13) ਅਨੇਕ ਝਖਾਂ ਮਾਰਦੇ ਰਹੇ

ਫਿਰਿਆ ਮਲੇਛ । ਇਮ ਕਰੈ ਪੇਚ[1] ।
ਸੌਊ ਮੁਰੀਦ । ਲਿਖ ਲੈ ਰਸੀਦ । 107 ।
ਬਹਾਦਰ ਸੁ ਤੇਗ । ਬਚ[2] ਮਾਨ ਬੇਗ ।
ਬਹੁ ਭਖੈ ਆਨ । ਪ੍ਰਭ ਇਕ ਨ ਮਾਨ । 108 ।
ਇਕ ਦਿਨਾਂ ਨਾਥ । ਕਹੀ ਸਿਖ ਗਾਥ ।
ਜਪ ਪੜ੍ਹ ਪ੍ਰਬੀਨ । ਭਏ ਧਿਆਨ ਲੀਨ । 109 ।
ਸਿਖ ਖੜਗ ਕਾਢ । ਕਰ ਚਰਿਤ੍ਰ ਗਾਢ[3] ।
ਤਬ ਉਡਾ ਸੀਸ । ਭਯੋ ਲੋਪ ਈਸ[4] 110 ।
ਤੁਰਕਨ ਨਿਹਾਰ । ਲੀਓ ਸਿਖ ਮਾਰ ।
ਬਪ[5] ਗਿਰਦ ਜਾਨ । ਚੌਕੀ ਬਿਠਾਨ । 111 ।
ਇਮ ਲਖਾਨ ਨੇਤ੍ਰ । ਬਡ ਭਯੋ ਚਰਿਤ੍ਰ ।
ਨਹ ਤਿਨੈ ਸਾਰੁ । ਕਹਿ ਗਯੋ ਅਗਾਰ[6] । 112 ।
ਅਬ ਸੁਨੋ ਬਾਤ । ਜਿਮ ਭਈ ਗਾਥ ।
ਕਰੁਣਾ ਨਿਧਾਨ । ਜਿਮ ਚਰਿਤ ਠਾਨ । 113 ।
ਹੁਤੋ ਸਿਖ ਏਕ । ਗੁਰ ਚਰਨ ਟੇਕ ।
ਸਿੰਘਾਗੁਯਾ ਨਾਮ ਦਿਲੀ ਸੁ ਧਾਮ । 114 ।
ਅੰਤਰ ਧਿਆਨ । ਗੁਰ ਰਟਤ ਨਾਮ ।
ਤਹਿ ਦਿਖਾ ਕਾਹਿ । ਇਕ ਚਰਿਤ੍ਰ ਆਹਿ । 115 ।
ਸਿਖ ਪੂਰ ਸੋਇ । ਜਹ ਸਮ ਨੇ ਕੋਇ ।
ਨਿਜ ਦਾਸ ਜਾਨ । ਤਿਹ ਕੀਯੋ ਪੁਯਾਨ[7] । 116 ।
ਤਿਹ ਗੋਦ ਬੀਚ । ਜਾ ਪਰ੍ਯੋ ਸੀਸ ।
ਨੈਨੰ ਨਿਹਾਰੁ । ਲੀਓ ਸੀਸ ਧਾਰੁ । 117 ।
ਬਹੁ ਬਿਸਮ[8] ਹੋਇ । ਰਹੀ ਸੁਧ ਨ ਕੋਇ ।
ਗੁਰ ਬਚਨ ਕੀਨ । ਸੁਨ ਸਿਖ ਪ੍ਰਬੀਨ । 118 ।
ਤੁਹਿ ਗ੍ਰਿਹ ਮੰਝਾਰ । ਰਹੈ ਸਦ ਦਯਾਰ[9] ।
ਤੁਮ ਪਰ ਪ੍ਰਸੰਨ । ਤੂੰ ਸਿਖ੍ਯ ਧੰਨ । 119 ।
ਯੋ ਸੁਨ ਦਿਯਾਰੁ । ਬਚ ਕਰ ਉਚਾਰ ।
ਕੋਈ ਸਿਖ ਸੁਜਾਨ । ਤਿਹ ਕਰ ਪੁਯਾਨ । 120 ।

---

1) ਚਲਾਕੀ 2) ਬਚਨ, ਆਦੇਸ਼ 3) ਗੰਭੀਰ ਚਰਿਤ੍ਰ ਕੀਤਾ 4) ਇਹ ਸਾਰਾ ਪ੍ਰਸੰਗ ਕਵੀ ਕਲਪਨਾ ਆਧਾਰਿਤ ਹੈ । ਇਤਿਹਾਸ ਅਨੁਸਾਰ ਕਾਜ਼ੀ ਦੇ ਫਤਵੇ ਉਪਰੰਤ ਜਲਾਦ ਦੀ ਤਲਵਾਰ ਨਾਲ ਗੁਰੂ ਜੀ ਸ਼ਹੀਦ ਹੋਏ ਅਤੇ ਉਨ੍ਹਾਂ ਦਾ ਸੀਸ ਰੰਘਰੇਟਾ ਸਿੱਖ ਲੈ ਗਿਆ ਅਤੇ ਧੜ ਵਣਜਾਰਾ ਸਿੱਖ ਗਡੇ ਵਿਚ ਲੁਕਾ ਕੇ ਲੈ ਗਿਆ 5) ਸ਼ਰੀਰ, ਧੜ 6) ਅਗਲਾ ਹਿੱਸਾ, ਸੀਸ 7) ਪ੍ਰਸਥਾਨ, ਕੂਚ 8) ਅਚੰਭਿਤ ਹੋ ਗਿਆ 9) ਦਿਆਲੂ, ਗੁਰੂ

ਸੁਣ ਸਿਖ ਏਕ। ਜਿਹ ਗੁਣ ਅਨੇਕ।
ਤਿਨ ਕਹੀ ਆਹਿ। ਮੈਂ ਲਾਇਕ ਨਾਹਿ। 121।
ਰੰਘੜੇਟ ਬੰਸ। ਮੈਹੂੰ ਵਤੰਸ[1]।
ਮੁਹ ਜੋਗ ਹੋਇ। ਪ੍ਰਭ ਕਹੈ ਸੋਇ। 122।
ਨਿਜ ਹੋ ਪ੍ਰਸੰਨ੍ਯ। ਤਿਨ ਕਹੀ ਧੰਨ੍ਯ।
ਸਮਝਾ ਕਥਾਨ। ਭੇਜ੍ਯੋ ਨਿਧਾਨ। 123।
ਲਿਖ ਹੁਕਮ ਦੀਨ। ਲੈ ਚਲ ਪ੍ਰਬੀਨ।
ਜੁਗਾ ਜਾਮ ਮਾਹਿ। ਪਹੁਚ੍ਯੋ ਸੁ ਤਾਹਿ। 124।

**ਭੁਜੰਗ ਪ੍ਰਯਾਤ ਛੰਦ** :

ਹੁਤੋ ਸਿਖ ਤਾਹੀ। ਆਗ੍ਯਾ ਸਿੰਘ ਆਹੀ।
ਪੁਛੈ ਧਾਮ ਆਹੀ। ਲਯੋ ਤਾਂ ਬੁਲਾਈ। 125।
ਲਿਖਾ ਨਾਥ ਦੀਨਾ। ਪਢਿਓ ਪਾਰਬੀਨਾ[2]।
ਤਿਸੈ ਕੋ ਬਿਠਾਈ। ਸਿਸੈ ਲੈ ਦਿਖਾਈ। 126।
ਕਰੈ ਗਾਢ ਹੀਆ[3]। ਤਹਾਂ ਪਾਵ ਦੀਆ।
ਤਹਾਂ ਨੇਕ ਚੌਕੀ[4]। ਪਰੇ ਦੂਤ ਭੌਕੀ[5]। 127।
ਇਨੈ ਦੀਸ ਕੰਧਾ[6]। ਭਏ ਮੂੜ ਅੰਧਾ।
ਕਿਨੀ ਨਾ ਨਿਹਾਰਾ। ਨ ਹਾਹੂ[7] ਉਚਾਰਾ। 128।
ਕੂਛ ਬ੍ਯੋਂਤ[8] ਭਾਈ। ਇਤੈ ਲੈ ਪੁਜਾਈ।
ਤਹਾਂ ਸੀਸ ਰਾਖਾ। ਪ੍ਰਭੂ ਜੈਸ ਭਾਖਾ। 129।
ਮਲੇਛੀ ਸੁ ਰਾਈ। ਪਿਛੈ ਪਛੁਤਾਈ।
ਹਥੰ ਹਾਥ ਮਾਰੈ। ਸਮੈ ਸੋ ਬਿਚਾਰੈ। 130।
ਧੁਜਾ ਧਰਮ ਧਾਰੀ। ਲਿਖੇ ਆਵਾਤਾਰੀ।
ਉਨੈ ਸੀਸ ਛਾਰਾ[9]। ਕਯੋ ਲੈ ਅਪਾਰਾ। 131।

**ਅੜਿਲ** : ਚੰਦ ਸੂਰਜ ਧਰ ਕਾਸ[10] ਜਬੈ ਲਗ ਜਾਨੀਐ।
ਪਾਨੀ ਪਵਨ ਹੁਤਾਸਨ[11] ਪ੍ਰਗਟ ਪ੍ਰਮਾਨੀਐ।
ਤਬ ਲਗ ਪ੍ਰਭ ਕੋ ਸੁ ਜਸੁ ਤੁਰਕ ਸਿਰ ਛਾਰ ਹੈ।
ਹੋ ਧੰਨ ਧੰਨ ਪਰਲੋਕ ਸੁਰਗ ਜੈਕਾਰ ਹੈ। 132।

---

1) ਬੱਚਾ 2) ਪ੍ਰਬੀਨ, ਸਿਆਣੇ 3) ਦਿਲ ਤਕੜਾ ਕਰ ਕੇ 4) ਚੰਗੀ ਚੌਂਕੀ ਬੈਠੀ ਹੈ 5) ਖਬਰਦਾਰੀ ਰਖਣ ਦਾ ਰੌਲਾ ਪਾਂਦੇ ਹਨ 6) ਧੜ 7) ਖਬਰਦਾਰੀ ਦਾ ਹੋਕਾ 8) ਵਿਉਂਤ ਨਾਲ 9) ਸੀਸ ਛਡਿਆ 10) ਧਰਤੀ ਤੇ ਆਕਾਸ਼ 11) ਅਗਨੀ

ਸੀਸ ਰੀਜ ਭਯੋ ਤਾਹਿ ਸੁ ਤਨ ਇਤ ਆਇਯੋ ।
ਜਤਨ ਪਾਇ ਕਰ ਕੀਰਤਪੁਰ ਪਹੁਚਾਇਓ ।
ਮਹਾਰਾਜ ਜਬ ਯੋਂ ਸ੍ਰਵੰਨਨ ਸੁਨ ਪਾਇਓ ।
ਹੰ ਰਤੀ ਬਿਲਮ[1] ਨਹੀ ਕੀਨਸੁ ਤੁਰਤ ਸਿਧਾਇਓ । 133 ।

**ਸਵੈਯਾ** : ਆਨ ਸਮਾਜ ਜੁਰਯੋ ਪੁਰ ਕੀਰਤ ਘੋਰ ਪਰ੍ਯੋ ਸਬ ਹੀ ਨਰ ਨਾਰੀ ।
ਕੋਟ ਬਿਧਾਨ ਕੀ ਜੋਰ ਸੁ ਸੱਜਨ[3] ਯੋ ਸੁ ਬਿਵਾਨ ਕੀ ਬ੍ਯੋਂਤ[3] ਬਿਚਾਰੀ ।
ਕੇਸਰ ਪਾਨ ਫੁਲੇਲ ਗੁਲਾਲਹ ਫੂਲਨ ਕੀ ਬਰਖਾ ਕਰ ਡਾਰੀ ।
ਤਾਲ ਮ੍ਰਿਦੰਗ ਸੁਰੰਗ ਬਜੇ ਪੁਨਿ ਦੁੰਦਭ ਕੀ ਦਸਧੂ ਦਿਸ ਸਾਰੀ । 134 ।

**ਚੌਪਈ** : ਗਾਤੀ[4] ਬਾਂਧ ਕ੍ਰਿਪਾਨਿਧ ਤਬੈ । ਪੂਰਨ ਕਾਜ ਕੀਨ ਨਿਸ ਸਬੈ ।
ਪੂਰਨ ਕਿਉਂ ਹੋਂਵੈ ਨਹੀ ਕਾਜਾ । ਜਿਹ ਠਾਂ ਆਪ ਗਰੀਬ ਨਿਵਾਜਾ । 135 ।

**ਦੋਹਰਾ** : ਸਰਬ ਭਾਂਤਿ ਕੁਲ ਰੀਤ ਕਰ ਘਨ[5] ਜੁਯੋਂ ਧਨ ਬਰਸਾਇ ।
ਸ੍ਰੀ ਮੁਖ ਨਿਜ ਅਰਦਾਸ ਕਰਿ ਦੀਨ ਬਿਵਾਨ ਚਲਾਇ । 136 ।
ਤਰਲ ਤੁਰੰਗਮ[6] ਲਲਤ ਗਤਿ[7] ਪਾਖਰ ਜੀਨ ਪਵਾਇ ।
ਅਗ੍ਰ ਬਿਵਾਨ ਸੁ ਚਲਤ ਹੈ ਸੰਭਾ ਸਾਥ ਸੁਹਾਇ । 137 ।
ਝਾਲਰ ਘੰਟ ਅੰਬਾਰ ਕਾ ਸਜਤ ਕੁੰਭ ਗਤਿ ਧੀਰ ।
ਧੀਮੇ ਧੀਮੇ ਚਲਤ ਹੈ ਜਨਕ ਸਿੰਧ ਕੋ ਨੀਰ । 138 ।
ਡੋਮ ਭਾਟ ਢਾਡੀਨ ਕੀ ਤਾਤੇ ਚੌਕੀ ਚਾਰ[8] ।
ਗਾਵਤ ਜਸੁ ਗੁਰਦੇਵ ਕਾ ਲਹਤ ਪਦਾਰਥ ਚਾਰ[9] । 139 ।
ਸੰਗਤ ਜੁ ਕੀ ਚੌਕੀਆਂ ਤਾਤੇ ਅਧਿਕ ਸੁਰੰਗ ।
ਗਾਵਤ ਸਬਦ ਸੁ ਬਿਬਿਧ ਸੁਰ ਬਾਜਤ ਨਾਦ ਮ੍ਰਿਦੰਗ । 140 ।
ਗਿਰਦੇ ਨਾਥ ਬਿਵਾਨ ਕੇ ਆਵਤ ਬੀਰ ਅਪਾਰ ।
ਚਵਰ ਕਰਤ ਕੋਊ ਮੋਰ ਪਰ ਕੋਊ ਬਰ ਕੰਧ ਸਹਾਰ । 141 ।
ਇਹ ਬਿਧਿ ਪੂਰਨ ਮਜਲ ਕਰ ਆਏ ਪੁਰੀ ਅਨੰਦ ।
ਪਰਮ ਜੋਤਿ ਸ੍ਰੀ ਸਤਿਗੁਰੂ ਸਾਹਨਸਾਹ ਗੋਬਿੰਦ । 142 ।
ਚੰਦਨ ਅਧਕ ਮੰਗਾਇਕੈ ਕਰ ਸਭ ਕੁਲ ਕੀ ਰੀਤ ।
ਨਿਜ ਹਾਥਨ ਮਹਾਰਾਜ ਜੂ ਸਭ ਕਾਰਜ ਇਹ ਕੀਤ[10] । 143 ।

**ਚੌਪਈ** : ਪੋਥੀ ਗ੍ਰੰਥਨ ਕੋ ਨਿਜ ਪਾਠਾ । ਪਾਡੈ ਸ੍ਰੀ ਮੁਖ ਲਾਯੋ ਠਾਠਾ ।
ਪੁੰਨ ਪੁਰਾਨ ਸੁ ਆਫ ਬਿਚਾਰੀ । ਜਹ ਤਹ ਲਗੇ ਪੜਤ ਮਤਿ ਸਾਰੀ[11] । 144 ।

---

1) ਦੇਰੀ 2) ਪਰਿਵਾਰ ਦੇ ਵਿਅਕਤੀ 3) ਵਿਉਂਤ 4) ਸਰੀਰ ਉਪਰ ਧਾਰਨ ਕੀਤੀ ਚਾਦਰ 5) ਬਦਲ ਵਾਂਗ 6) ਤੇਜ਼ ਚਾਲ ਵਾਲੇ 7) ਸੁੰਦਰ ਚਾਲ ਵਾਲੇ 8) ਸੁੰਦਰ 9) ਚਾਰ ਪਦਾਰਥ—ਧਰਮ, ਅਰਥ, ਕਾਮ, ਮੋਖ 10) ਕੀਤੇ 11) ਇਹ ਪੁਰਾਨ-ਪਾਠ ਕਵੀ-ਕਲਪਨਾ ਅਨੁਸਾਰ ਹਨ

**ਰਸਵਾਲ ਛੰਦ :**

ਜਹਾਂ ਤਾਹਿ ਥਾਨੇ । ਪਕੇ ਪਾਕਵਾਨੇ ।
ਅਨੰ ਦੇਗ ਭਾਰੀ । ਪਕੈ ਸਾਂਝ ਸਾਰੀ । 145 ।
ਭੁਗੇ ਆਨ ਸੋਊ । ਜਿਸੈ ਲੋਰ ਹੋਊ ।
ਜੋਊ ਤਾਹਿ ਰੋਵੈ । ਪ੍ਰਭੂ ਤਾਸ ਗੋਵੈਂ[1] । 146 ।
ਗੁਰੂ ਪਾਕ ਜਾਮਾ[2] । ਪਰੇ ਹੈ ਪਰਾਮਾ[3] ।
ਜਮੈ ਮੌਤ ਨਾਹੀ[4] । ਜਹਾਂ ਆਪ ਆਹੀ । 147 ।
ਜਮੈ ਮੌਤ ਸਾਰਾ । ਗੁਰੂ ਸੋ ਬਿਚਾਰਾ ।
ਨਹੀ ਤਾਂਹਿ ਲੇਪੀ[5] । ਗੁਰੂ ਹੈ ਅਲੇਪੀ । 148 ।
ਜੋਊ ਤਾਸੁ ਰੋਈ । ਮਤੀ ਮੰਦ ਹੋਈ ।
ਰਟੈ ਜੋਇ ਨਾਮਾਂ । ਸਰੈ ਤਾਹਿ ਕਾਮਾ । 149 ।
ਤਿਸੈ ਦੂਖ ਭੂਖਾ । ਜਮੰ ਮੌਤ ਮੁਖਾ[6] ।
ਲਹੈ ਸੁਖ ਤੋਨੈ । ਗੁਰੂ ਮਧਿ ਗੋਨੈ । 150 ।
ਜਮੈ ਨਾ ਮਰਾਹੀ । ਬਿਕੁੰਠੈ ਸਿਧਾਹੀ ।
ਪੁਰੀ ਤਾਂਹਿ ਵਾਸਾ । ਭਯੋ ਸੁਧ ਖਾਸਾ । 151 ।
ਪ੍ਰਭੂ ਯੋਂ ਅਲਾਵੈ । ਰੁਵੈ ਤੇ ਹਟਾਵੈ ।
ਸੁ ਨਾਮੰ ਜਪਾਵੈ । ਨਿਕਾਮੰ[7] ਤਜਾਵੈ । 152 ।
ਅਵੈ ਸੰਤ ਸਾਧੂ । ਸੁਨੈ ਜੋ ਅਗਾਧੂ ।
ਗੁਰੂ ਜੀ ਨਿਧਾਨਾ । ਬਿਕੁੰਠੈ ਸਿਧਾਨਾ । 153 ।
ਮਲੇਛੀ ਸੁ ਸਾਰੀ । ਜਰੰ ਲੈ ਉਖਾਰੀ[8] ।
ਰਹੈਗਾ ਨ ਕੋਈ । ਨਮੈ ਮਾਤ੍ਰ ਸੋਈ । 154 ।
ਇਮੈ ਸੰਤ ਗਾਵੈ । ਹਜੂਰੰ ਜੁ ਆਵੈ ।
ਥਾਈ ਜੋ ਮਸੰਦੰ । ਪੁਰੰ ਆ ਅਨੰਦੰ । 155 ।
ਮੰਜੀ ਸੰਗਤਾ ਜੋ । ਆਈ ਤੋਨ ਠਾ ਸੋ[9] ।
ਮਿਲੀ ਸਾਰ ਆਈ । ਗੁਰੂ ਪਾਸ ਰਾਈ । 156 ।
ਬੁਢੇ ਕੇ ਜੁ ਭਾਈ । ਮਿਲੇ ਤੇ ਭਿ ਆਈ ।
ਹਾਹਾਕਾਰ ਕੀਨਾ । ਭਾਣਾ ਮੰਨ ਲੀਨਾ । 157 ।

**ਚੌਪਈ :** ਕਿਤਕ ਕਾਲ ਇਹ ਭਾਂਤਿ ਬਿਤਾਯੋ । ਪੁਰ ਕਾਜ ਸ੍ਰੀ ਦੇਵ ਮਨਾਯੋ ।
ਪੁੰਨ ਸੰਗਤਿ ਇਕਠਾ ਹ੍ਵੈ ਆਈ । ਸ੍ਰੀ ਮਾਤਾ ਜੂ ਤੀਰ[10] ਸਿਧਾਈ । 158 ।

---

1) ਕਹਿੰਦੇ ਹਨ 2) ਜਾਮਾ, ਸ਼ਰੀਰ 3) ਪਰਮਾਤਮਾ ਰੂਪ 4) ਜਨਮ ਮਰਨ ਤੋਂ ਦੂਰ, ਆਵਾਗਵਣ ਤੋਂ ਮੁਕਤ 5) ਲਿਪਤ ਨਹੀਂ ਹਨ 6) ਮੋਖ, ਮੁਕਤੀ 7) ਨਿਕੰਮੇ ਕੰਮਾਂ ਤੋਂ 8) ਜੜ੍ਹ ਉਖਾੜ ਦਿੱਤੀ 9) ਉਨ੍ਹਾਂ ਥਾਵਾਂ ਤੋਂ 10) ਨੇੜੇ

**ਦੋਹਰਾ :** ਮੰਤ੍ਰਿ ਵਜੀਰ ਮਸੰਦ ਗਣ ਸਵ ਸੰਗਤਿ ਭਰਪੂਰ ।
ਮਾਤਾ ਜੀ ਕੇ ਸਦਨ ਮੈ ਸਭਹੀ ਮਿਲੇ ਹਜੂਰ । 159 ।

**ਚੌਪਈ :** ਮਿਲ ਸਭ ਹੀ ਇਹ ਭਾਂਤਿ ਉਚਾਰੋ । ਹਤਿ ਪੁਰ ਕਹ ਸਤਿ ਗੁਰ ਪਗ ਧਾਰੋ ।
ਹੁਕਮ ਸਤ ਸਭਹੂੰ ਮਨ ਮਾਨਾ । ਜੋ ਨਿਜ ਕੀਨ ਨਾਥ ਭਗਵਾਨਾ । 160 ।
ਪਰ ਸਵਾਰਥ ਕਾਰਜ ਪਰ ਕਾਜੇ । ਧਰਾ ਸਰੂਪ ਗਰੀਬ ਨਵਾਜੇ ।
ਪੁੰਨ ਸੰਤਨ ਕੀ ਰਛਾ ਕਰਨਾ । ਉਤਰੈ ਆਨ ਤਹੀ ਜਗ ਤਰਨਾ । 161 ।
ਸੋ ਤਉ ਸਹੀ ਪੂਰ ਨਿਜ ਭਾਈ । ਚਉਦਹ ਭਵਨ ਸੋਭ ਗੁਰ ਗਾਈ ।
ਕੀਨੋ ਸਭ ਤੁਰਕਨ ਕੋ ਨਾਸਾ । ਜੀਵਤ ਸਦਾ ਗੁਰੂ ਸਬ ਪਾਸਾ । 162 ।
ਇਹ ਜਗ ਧੂਅਰੋ ਧਵਲ ਰਹਾਹੀ[1] । ਗੁਰ ਬਿਨ ਸੁਖੀ ਅਵਰ ਕੋਊ ਨਾਹੀ ।
ਗੁਰ ਜੀਵਤ ਸਦਾ ਨੈਨ ਨਿਹਾਰੈ । ਪੋਥੀ ਗ੍ਰੰਥ ਸੁ ਦੇਖ ਮਝਾਰੋ । 163 ।
ਆਦਿ ਅਜੋਨ ਗੁਰੂ ਸਭ ਕਾਲਾ । ਤਿਨ ਕੋ ਨਾਸ ਕੀਨ ਦਰਹਾਲਾ[2] ।
ਪ੍ਰਿਥਮੈ ਤਿਨ ਕਹ ਰਾਜ ਸੁ ਦੀਨਾ । ਐਸ ਜਨਤ[3] ਕੈ ਪੁਨ ਅਬ ਲੀਨਾ । 164 ।

**ਅੜਿਲ :** ਸ੍ਰੀ ਮਾਤਾ ਜੀ ਤੁਮ ਕਾਰਜ ਯੋ ਕੀਜੀਯੈ ।
ਰਾਜ ਸਾਜ ਕੋ ਤਿਲਕ ਪਉਤ੍ਰ ਕਹ ਦੀਜੀਯੈ ।
ਸਰਬ ਸੰਗਤਾਂ ਬੋਲ ਚਰਨ ਇਹ ਪਾਈਯੈ ।
ਹੋ ਨਿਰਖ ਹੁਕਮ ਮਹਾਰਾਜ ਬਿਲਮ[4] ਨਹੀ ਲਾਈਯੈ । 165 ।

**ਦੋਹਰਾ :** ਸੁਨ ਸੰਗਤ ਕੀ ਬੇਨਤੀ ਤਬ ਮਾਤਾ ਚਿਤੁਲਾਇ ।
ਸਰਬ ਸੌਜ[5] ਅਭਿਖੇਕ[6] ਕੀ ਲੀਨੀ ਅਧਿਕ ਮੰਗਾਇ । 166 ।
ਧਰੀ ਆਨ ਤਿਹ ਠਵਰ ਮੈ ਅਤਿ ਚਿਤ ਮੋਦ ਬਢਾਇ ।
ਜਹਾਂ ਬਿਰਾਜਿਤ ਦਮਦਮਾਂ[7] ਸਾਚ ਤਖਤ ਅਧਿਕਾਇ । 167 ।

**ਰਸਾਵਲ ਛੰਦ :**
ਕਰਯੋ ਲੈ ਕੜਹਾ । ਸਵਾ ਸੇ ਉਛਾਹਾ[8] ।
ਪਰਯੋ ਆਨ ਤਾਹੀ । ਜਹਾਂ ਸੌਜ ਆਹੀ । 168 ।

**ਚੌਪਈ :** ਜੇ ਜੇ ਸੁਮਤਿ[9] ਅਧਿਕ ਤਿਹ ਥਾਨਾ । ਸਿਖ ਵਜੀਰ ਮਸੰਦ ਸੁ ਨਾਨਾ ।
ਮਿਲਤ੍ਰੈ ਸਰਬ ਹਜੂਰ ਸਿਧਾਏ । ਭੂਖਨ ਚੀਰ ਸਸਤ੍ਰ ਬਰ ਲਿਆਏ । 169 ।
ਸਭ ਮਿਲ ਕਹੀ ਦਯਾ ਪ੍ਰਭ ਕਰੀਜੈ । ਕਮਰ ਕਸਾਇ ਤਖਤ ਪਰ ਅਈਯੈ ।
ਯੋ ਸੁਨ ਕੇ ਤਿਨ ਕੀ ਪ੍ਰਭ ਬਾਨੀ । ਸੋ ਬਿਧ ਕੀਨ ਨਾਥ ਸੁਰ ਗਯਾਨੀ । 170 ।
ਬਸਤ੍ਰ ਅਮੋਲਕ ਭੂਖਨ ਜੇਤੇ । ਨਿਜ ਅੰਗਨ ਧਾਰੇ ਗੁਰ ਤੇਤੇ ।
ਆਯੁਧ[10] ਆਦਿ ਕ੍ਰਿਪਾਨ ਨਵੀਨੇ । ਭਿੰਨ ਭਿੰਨ ਬਰਨੋ ਰਸ ਭੀਨੇ । 171 ।

---

1) ਧੂੜ ਨਾਲ ਲਿਪਟਿਆ ਸਫੈਦ ਰੰਗ 2) ਤੁਰਤ, ਛੇਤੀ 3) ਇਸ ਜਨਮ ਵਿਚ । ਗੁਰੂ ਨਾਨਕ ਦੇਵ ਜੀ ਵਲੋਂ ਬਾਬਰ ਨੂੰ ਸੱਤ ਮੁੱਠਾਂ ਭੰਗ ਦੇਣ ਦੀ ਲੋਕ-ਕਥਾ ਵਲ ਸੰਕੇਤ ਹੈ 4) ਦੇਰੀ 5) ਸਾਮਗ੍ਰੀ 6) ਰਾਜ ਤਿਲਕ ਦੇਣ ਸੰਬੰਧੀ 7) ਆਨੰਦਪੁਰ ਵਿਚ ਇਕ ਗੁਰੂ-ਧਾਮ 8) ਉਤਸ਼ਾਹ 9) ਬੁੱਧੀਮਾਨ 10) ਹਥਿਆਰ

ਬਾਂਮ ਅੰਗ ਪ੍ਰਿਥਮੈ ਅਸ ਦਿਪੈ[1] । ਜਾ ਲਖ ਅਰਿ ਕੁਲ ਤੇਜੁ ਸੁ ਛਿਪੈ[2] ।
ਦੂਸਰ ਅੰਗ ਨਿਖੰਗ[3] ਸੁਹਾਯੋ । ਪੇਟੀ ਚਿਲਤ[4] ਅਧਿਕ ਛਬਿ ਪਾਯੋ । 172 ।
ਤਾਪਰ ਲਘ ਆਵਧਿ[5] ਬਹੁ ਘਨੇ । ਏਕ ਬਦਨ[6] ਕਵਿ ਜਾਤ ਨ ਗਨੇ ।
ਕਲਗੀ ਜਿਗਾ[7] ਜਰਾਵਨ[8] ਜਰੀ । ਬ੍ਰਹਮਾ ਆਪ ਹਾਥ ਜਨ ਘਰੀ । 173 ।
ਮਨ ਮੁਕਤਾ ਖਚ ਬਜ੍ਰ ਸੁ ਦਿਪੈ । ਰਵਿ ਸਸਿ ਅਗ੍ਰ ਸੋਭ ਜਿਹ ਛਿਪੈ ।
ਏਕ ਹਾਥ ਮੈਂ ਗਹੇ ਕਮਾਨਾ । ਦੂਜੇ ਧਰੇ ਕਿਰਤ ਕਰ ਬਾਨਾ । 174 ।

**ਦੋਹਰਾ :** ਇਹ ਬਿਧ ਕਮਰ ਕਸਾਇ ਕੈ ਕਹਿ ਕਵਿ ਅਨਿਕ ਪ੍ਰਕਾਰ ।
ਚਲਿ ਆਏ ਨਿਜ ਤਖਤ ਪਰ ਕ੍ਰਿਪਾਸਿੰਧ ਕਰਤਾਰ । 175 ।

**ਮਧੁਭਾਰ ਛੰਦ :**
ਨਿਜ ਬੈਠ ਆਨ । ਸਾਹਿਬ ਸੁਜਾਨ । ਯੌ ਦਿਪੈ ਸੋਭ । ਜਨ ਲੋਭ ਲੋਭ[9] । 176 ।

**ਸਵੈਯਾ :** ਅਚੁਤ[10] ਨਾਥ ਅਨੰਤ ਗੁਰੂ ਜਿਹ ਕੀ ਉਪਮਾ ਜਗ ਛੀਰ ਸਮਾਨੀ ।
ਰਾਜਤ ਰਾਜ ਸਿੰਘਾਸਨ ਪੈ ਜਨ ਦੇਖਤ ਸੰਗਤ ਕੋਟ ਬਿਧਾਨੀ ।
ਤਾ ਛਬਿ ਕੀ ਉਪਮਾ ਲਖਿ ਕੈ ਕਬਿ ਧੀਰ ਗੰਭੀਰ ਕਹੀ ਸੁ ਕਹਾਨੀ ।
ਬਾਸਵ[11] ਇੰਦ੍ਰ ਗੋਬਿੰਦ ਕਿਧੌਂ ਨਿਜ ਔ ਉਪਮਾ ਇਹ ਕੀ ਨਹਿ ਸਾਨੀ[12] । 177 ।

**ਚੌਪਈ :** ਜਿਹ ਬਿਧਿ ਆਦਿ ਗੁਰਨ ਕੀ ਰੀਤਾ । ਤਿਹ ਬਿਧਿ ਭਾਲ ਤਿਲਕ ਪ੍ਰਭ ਦੀਤਾ ।
ਆਵਧ[13] ਬਸਨ ਬਾਜ ਬਰ ਬਰੀ । ਕਲਗੀ ਜਿਗਾ ਜਰਾਇਨ[14] ਜਰੀ । 178 ।
ਆਦਿ ਵਜੀਰ ਗੁਰੂ ਕੇ ਲਿਆਏ । ਨਿਜ ਪਾਨਨ[15] ਮਹਾਰਾਜ ਛਕਾਏ[16] ।
ਰਾਮ ਕੁਅਰ ਬੁਢੇ ਯੌ ਭਾਖੀ । ਇਨੈ ਛਕਾਵਹੁ ਇਨ ਪਰ ਆਖੀ । 179 ।
ਕਰੁਣਾਸਿੰਧ ਬਾਤ ਸੋ ਕੀਨੀ । ਨਿਜ ਨਿਜ ਠੌਰ ਧਾਰ ਵਹੁ ਲੀਨੀ[17] ।
ਦੇਖਤ ਊਚ ਨੀਚ ਸੰਸਾਰਾ । ਯੌ ਲਖ ਭਯੋ ਤਬੈ ਜੈਕਾਰਾ । 180 ।

**ਮਧਿਭਾਰ ਛੰਦ :**
ਕੀਨੇ ਪ੍ਰਕਾਰ । ਬੰਸਹਿ ਮਝਾਰ ।
ਸਭ ਧਾਰ ਹੱਥ । ਦੇਵੰਤ ਦ੍ਰਬ[18] । 181 ।

**ਚੌਪਈ :** ਬੰਸ ਪਰੋਹਤ ਤਬ ਚਲ ਆਯੋ । ਜੰਞੂ ਕਰਿ ਨਿਜ ਅਧਿਕ ਲਿਆਇਯੋ ।
ਯਾਕੋ ਕਹਿ ਨਿਜ ਨੇਹੁ ਛਕਾਈ[19] । ਜਾਤੇ ਹੋਇ ਤੇਜੁ ਅਧਿਕਾਈ । 182 ।
ਸ੍ਰੀ ਮੁਖ ਵਾਕ ਬਿਹਸ[20] ਇਮ ਗਾਈ । ਕੈਸਾ ਇਹ ਤਾਗਾ ਦਿਜ ਰਾਈ ।
ਦਿਜ ਇਮ ਕਹੀ ਪ੍ਰਭੂ ਮਤਿ ਸਾਰਾ । ਜੱਗਪਵੀਤ[21] ਪ੍ਰਗਟ ਸੰਸਾਰਾ । 183 ।
ਯਾਕੋ ਕੰਠ ਮਾਹਿ ਨਿਜ ਧਾਰੇ । ਕਾਜ ਪੂਰ ਰਹ ਧਰਮ ਸੰਸਾਰੇ ।
ਹਮਨੈ ਜੰਞੂ ਸ੍ਰੀ ਅਸ[22] ਪਾਯੋ । ਰੈਨ ਦਿਨਾਂ ਤਾਂ ਸੋ ਚਿਤ ਲਾਯੋ । 184 ।

---

1) ਕ੍ਰਿਪਾਨ ਸੁਸ਼ੋਭਿਤ ਹੈ 2) ਲੁਪਤ ਹੋ ਜਾਂਦਾ ਹੈ 3) ਭੱਥਾ 4) ਚਮਕਦਾਰ 5) ਅਸਤ੍ਰ 6) ਮੁਖ 7) ਸਿਰ ਦਾ ਭੂਸ਼ਣ 8) ਜੜ੍ਹਾਊਦਾਰ 9) ਮਾਨੋ ਲੋਭ ਵੀ ਲੋਭਾਇਮਾਨ ਹੋ ਗਿਆ ਹੈ 10) ਅਡਿਗ, ਦ੍ਰਿੜ੍ਹ 11) ਦੇਵ ਰਾਜ 12) ਬਿਰਾਬਰ 13) ਹਥਿਆਰ 14) ਜੜ੍ਹਾਊ 15) ਹੱਥਾਂ ਨਾਲ 16) ਸਜਾਏ 17) ਧਾਰਨ ਕਰ ਲਏ 18) ਦਰਬ, ਧੰਨ ਦੌਲਤ 19) ਧਾਰਨ ਕਰ ਲਵੋ 20) ਹੱਸ ਕੇ 21) ਜੰਞੂ 22) ਕ੍ਰਿਪਾਨ

ਪੁਨ ਦਿਜ ਕਹੀ ਵਡਨ ਕੀ ਰੀਤਾ । ਇਹ ਤਯਾਗੇ ਜਗ ਹੋਤ ਅਨੀਤਾ[1] ।
ਵਡੇ ਕਰੁਨ ਸ੍ਰੀ ਮੁਖ ਕਹ ਏਵਾ । ਬ੍ਰਹਮਾ ਬਿਸਨ ਰੁਦ੍ਰ ਜੁ ਦੇਵਾ । 185 ।
ਹਮਰੇ ਵਡੇ ਦੇਵ ਨਹਿ ਹੋਈ । ਮਾਨੈ ਮਹਾਕਾਲ ਹਮ ਸੋਈ ।
ਵਹ ਹਮਰੋ ਰਛਕ ਭਗਵਾਨਾ । ਤਾ ਬਿਨ ਅਵਰ ਨ ਮਨ ਮੈਂ ਆਨਾ । 186 ।
ਖੜਗ ਜਨੇਊ ਤਿਹ ਮੁਹਿ ਦੀਨਾ । ਸੋ ਮੈਂ ਡਾਰਿ ਕੰਠ ਨਿਜ ਲੀਨਾ ।
ਪ੍ਰੋਹਤ ਕਹੀ ਮਾਨ ਬਚ[2] ਲੀਜੈ । ਦੇਵ ਗਿਰਾ[3] ਬਚ ਦੂਰ ਨ ਕੀਜੈ । 187 ।
ਦੇਵਨ ਹਮ ਮਾਨੈ ਨਹੀ ਗਿਰਾ । ਏਕੈ ਸਰਨ ਲੀਨ ਕਰ ਸਰਾ[4] ।
ਦੇਵਨ ਕੇ ਬੰਧਨ ਯਹ ਜਾਰੀ । ਗੁਰੂ ਬਚ ਮਾਨ ਭਏ ਨਿਰੰਕਾਰੀ । 188 ।
ਪੁਨ ਦਿਜ[5] ਕਹੀ ਮਾਨ ਬਚ ਲੀਜੈ । ਜੋ ਕਛੁ ਗੁਰ ਭਾਖੀ ਸੋਊ ਕੀਜੈ ।
ਜੋ ਗੁਰ ਕਹਾ ਸੁ ਸੀਸ ਹਮਾਰੇ । ਯਾ ਮੈਂ ਰਤੀ ਨ ਬਿਲਮ[6] ਪਿਆਰੇ । 189 ।
ਦਇਆ ਕਪਾਹ ਸਭਨ ਪਰ ਕਰੀਐ । ਸੂਤ ਸੰਤੋਖ ਚੀਤ ਨਿਜ ਧਰੀਐ ।
ਜਤੁ ਗੰਢੀ ਸਤ ਐਂਠ ਚੜਾਵੈ । ਐਸ ਜਨੇਊ ਗੁਰੂ ਬਤਾਵੈ[7] । 190 ।
ਮਾਤਾ ਓਰ ਨਿਰਖ ਦਿਜ ਰਾਈ । ਭਾਖਤ ਭਲੀ ਅਨੀਤ[8] ਚਲਾਈ ।
ਮਾਤਾ ਤਾ ਕਹੁ ਦੁਖਤ ਨਿਹਾਰੀ । ਹਾਥ ਜੋਰ ਇਹ ਬਾਤ ਉਚਾਰੀ । 191
ਜਬ ਤੁਮ ਪੰਥ ਖਾਲਸਾ ਕ੍ਰੀਜੈ । ਸਭ ਕੇ ਤੋਰ ਜਨੇਊ ਦੀਜੈ ।
ਅੰਮ੍ਰਿਤ ਜਬ ਲਗ ਛਕੈ ਨ ਦਯਾਲਾ । ਤਬ ਲਗ ਮਾਨ ਲੇਹੁ ਦਰਹਾਲਾ[9] । 192 ।
ਹਾਥ ਜੋਰ ਜਬ ਸਬਨ ਸੁਨਾਯੋ । ਪਾਹੁਲ ਲਗ ਤਬ ਕੰਠ ਪਵਾਯੋ ।
ਤੌ ਦਿਜ ਮਨ ਮੈਂ ਭਯੋ ਪ੍ਰਸੰਨ੍ਯ । ਭਾਖਤ ਭਯੋ ਬਚਨ ਧੰਨ ਧੰਨ[10] । 193 ।

**ਦੋਹਰਾ** : ਐ ਜਾਚਿਕ ਜੋਊ ਬੰਸ ਕੇ ਮਿਲੇ ਸੁ ਅਧਿਕ ਪ੍ਰਕਾਰ ।
ਗਾਵਤ ਉਪਮਾ ਸੁ ਨਾਥ ਕੀ ਨਿਜ ਨਿਜ ਮਤਿ ਅਨੁਸਾਰ । 194 ।

**ਚੌਪਈ** : ਅੱਚੁਤ ਅਲਖ ਜੁ ਏਕ ਬਖਾਨੇ । ਕਲਪ[11] ਰੂਪ ਚਿੰਤਾ ਮਣਿ ਮਾਨੇ ।
ਕਾਮਧੇਨ ਪਾਰਸ ਇਕ ਗਾਵੈ । ਮਨਸਾ ਪੂਰ ਅਧਿਕ ਬਿਗਸਾਵੈ । 195 ।

**ਸਵੈਯਾ** : ਮਾਗਧ ਚਾਰਨ ਸੂਤ ਭਲੇ ਵਿਪ੍ਰ[12] ਆਵਤ ਹੈ ਨਿਜ ਛੰਦ ਪੜ੍ਹੈਯਾ ।
ਡੋਮ ਸੁ ਢਾਢਕ ਔਰ ਘਨੇ ਤਹ ਧਾਵਤ ਆਵਤ ਹੈ ਸੁ ਗਵੈਯਾ ।
ਭਾਟ ਕਲਾਵੰਤ ਔਰ ਗੁਨੀ ਸੁ ਰਿਝਾਵਤ ਹੈ ਕਰਿਕੈ ਮਨ ਚੈਯਾ ।
ਕੌਨ ਕਮੀ ਤਿਨ ਕੋ ਮ੍ਰਿਗ ਨਾਇਕ ਜੋ ਕਰਨਾਨਿਧ ਧਾਮ ਅਵੈਯਾ । 196 ।

**ਚੌਪਈ** : ਦੀਨ ਬੰਧੁ ਸਾਹਿਬ ਅਵਤਾਰੀ । ਗਾਫਲ ਗੰਜ ਸੰਤ ਹਿਤਾਕਰੀ ।
ਖੜਗ ਪਾਨ ਖਲ ਦਲ ਬਲ ਗੰਜਨ । ਭਗਤ ਪਾਲ ਦੀਨਨ ਦੁਖ ਭੰਜਨ । 197 ।

---

1) ਅਨਰਥ ਹੋਵੇਗਾ, ਅੰਨਿਆਇ ਹੋਵੇਗਾ 2) ਬਚਨ 3) ਬੋਲ, ਬਾਣੀ 4) ਸ਼ਰ, ਤੀਰ 5) ਬ੍ਰਾਹਮਣ 6) ਦੇਰੀ 7) 'ਆਸਾ ਦੀ ਵਾਰ' ਵਿਚ ਗੁਰੂ ਨਾਨਕ ਦੇਵ ਜੀ ਦਾ ਸਲੋਕ ਹੈ—'ਦਇਆ ਕਪਾਹ ਸੰਤੋਖ ਸੂਤ...' 8) ਉਲਟੀ ਨੀਤੀ 9) ਜਲਦੀ, ਤੁਰਤ 10) ਇਸ ਘਟਨਾ ਦੀ ਪੁਸ਼ਟੀ ਪ੍ਰਸਿੱਧ ਇਤਿਹਾਸ ਗ੍ਰੰਥਾਂ ਤੋਂ ਨਹੀਂ ਹੁੰਦੀ 11) ਕਲਪ ਬ੍ਰਿਛ ਵਾਂਗ ਇੱਛਾ ਪੂਰੀ ਕਰਨ ਵਾਲਾ 12) ਬ੍ਰਾਹਮਣ

ਨਿਰ ਬਿਕਾਰ ਨਿਰਵੈ ਸੁਆਮੀ । ਸਕਲ ਘਟਾ ਕੇ ਅੰਤਰਜਾਮੀ ।
ਖੜਗ ਕੇਤ ਆਤਮ ਕੇ ਜਾਯਾ । ਪੁਹਮੀ ਬਯੋਮ[1] ਸਕਲ ਜਗ ਛਾਯਾ । 198 ।

ਪੂਰਨ ਪੁਰਖ ਏਕ ਰਸ ਰਤਾ । ਸਾਹਿਬ ਰਾਮਦਾਸ ਘਰ ਨਤਾ[2] ।
ਸੋਢ ਬੰਸ ਕੀ ਅਧਿਕ ਸਿਰੋਮਣਿ । ਸੇਵਕ ਸਿਖ ਸਾਧ ਜਿਹ ਅਨਗਣ । 199 ।

**ਸਵੈਯਾ :** ਪੂਰਨ ਜੋਤਿ ਉਦੋਤ ਪ੍ਰਕਾਸਤ ਭੂਮ ਅਕਾਸ ਮਹਾ ਛਬਿ ਛਾਈ ।
ਦਵਾਦਸ[3] ਭਾਨ ਚਢਿਓ ਕਰਤਾਨ ਸੁ ਕੰਜਨ[4] ਯੋ ਜਨ ਭੇ ਸੁਖਦਾਈ ।
ਕੋਕ ਉਲੂਕ ਕਵੀਗਨ ਬੇਮੁਖ ਜਾਇ ਦੁਰੇ[5] ਨਹਿ ਨੈਨ ਲਖਾਈ ।
ਯੋਂ ਸੁ ਚਲੇ ਭਜਕੈ ਜੜ ਬੇਮੁਖ ਰਾਮ ਕਹੇ ਜਿਮ ਪਾਪ ਪਲਾਈ । 200 ।

**ਚੌਪਈ :** ਝੂਠੇ ਗੁਰੂ ਰਾਇ ਜਗ ਆਹੀ । ਦੂਰ ਜਾਇ ਦਿਖੀਯਤ ਕਹੂੰ ਨਾਹੀ ।
ਤੋ ਉਪਮਾ ਦਸਹੂੰ ਦਿਸ ਛਾਈ । ਸਿੰਧ ਬਿੰਧ[6] ਕਹਿ ਪਾਰ ਸਿਧਾਈ । 201 ।

**ਸਵੈਯਾ :** ਧੀਰਜ ਧਾਮ ਅਗਮ ਕ੍ਰਿਪਾਨਿਧਿ ਏਕ ਅਕਾਲ ਜੂ ਕੇ ਰਸ ਰਤਾ ।
ਮੀਰ ਸੁ ਪੀਰ ਸਿੰਘਾਸਨ ਊਪਰ ਰਾਜਤ ਯੋ ਜਨ ਬਾਸਰ ਪਤਾ[7] ।
ਸਾਹਿਬ ਦੀਨ ਦਯਾਲ ਸਿਰੋਮਣਿ ਆਪ ਧਰ੍ਯੋ ਤੁਮਰੇ ਸਿਰ ਛਤਾ ।
ਬੇਮੁਖ ਮੂੜ੍ਹ ਗਵਾਰ ਕਹਾ ਇਹ ਰਾਰ[8] ਕਰੈ ਤੁਮ ਸੋ ਚਵਗਤਾ[9] । 202 ।

**ਬਿਜੈ ਛੰਦ :** ਆਦਿ ਅਕਾਲ ਦਿਆਲ ਅਸਧਰ[10] ਪੂਰਿ ਰਹੀ ਜਗ ਮੈਂ ਜਿਹ ਮਤਾ ।
ਕਸਪ ਬ੍ਰਹਮ ਸੁਰਿੰਦ ਫਰੇ[11] ਬਿਸ ਨਾਇਕ ਜੂ ਜਿਹ ਕੇ ਰਸ ਰਤਾ ।
ਸੇਸ ਜਲੇਸ ਮਹੇਸ ਪ੍ਰਿਥੀਪਤ ਸੇਵਤ ਹੈ ਜਿਹ ਕੀ ਬਰ ਲਤਾ[12] ।
ਤਾ ਗੁਰ ਕੋ ਤੁਮ ਪੂਤ ਸਿਰੋਮਣ ਰਾਰਿ ਕਰੈ ਤੁਸ ਸੋ ਚਵਗਤਾ । 203 ।
ਸੰਤ ਅਨੰਤ ਕਵੀ ਜਨ ਪੰਡਿਤ ਗਾਵਤ ਹੈ ਜਿਹ ਕੋ ਕਰ ਮਤਾ ।
ਕਿੰਨਰ ਜਛ ਭੁਜੰਗ ਸੁਰੇਗਣ ਬਾਂਛਤ ਹੈ ਜਿਹ ਕੀ ਮਿਤ ਗਤਾ ।
ਤਾ ਪ੍ਰਭ ਪੂਰਨ ਰਾਜ ਰੁ[13] ਜੋਗ ਕੋ ਰੀਝ ਧਰ੍ਰੋ ਤੁਮਰੇ ਸਿਰ ਛਤਾ[14] ।
ਨੀਚ ਮਲੇਛ ਗਵਾਰ ਕਹਾਂ ਇਹ ਰਾਰ ਕਰੈ ਤੁਮ ਸੋ ਚਵਗਤਾ । 204 ।

**ਸ੍ਰੀ ਮਨੋਹਰ ਛੰਦ :**

ਸ੍ਰੀ ਅਸਪਾਨ[15] ਕੋ ਆਦਿ ਸਿੰਘਾਸਨ ਰੋਸਨ ਹੈ ਮਧਿ ਦੀਪੁ ਸੁ ਸਤਾ ।
ਬੀਰ ਸੁ ਧੀਰ ਅਮੀਰ ਪ੍ਰਿਥਾਦਿਕ[16] ਪਾਵਤ ਭੇ ਕਰਕੈ ਤਪੁ ਅਤਾ ।
ਰਾਮ ਭਿਰਾਮ[17] ਸੁ ਕਾਨ[18] ਬਲੀ ਜਿਹ ਬੈਸਤ ਭਯੋ ਧਰ ਕੇ ਜੁਗ ਛਤਾ ।
ਤੈਨ ਸਿੰਘਾਸਨ ਕੇ ਤੁਮ ਮਾਲਕ ਰਾਰਿ ਕਰੈ ਤੁਮ ਸੋ ਚਵਗਤਾ । 205 ।

---

1) ਧਰਤੀ ਅਤੇ ਆਕਾਸ਼ 2) ਪੜੋਤੇ ਦਾ ਪੁੱਤਰ 3) ਬਾਰ੍ਹਾਂ 4) ਕਾਮ ਦੇਵ, ਜਾਂ ਇਕ ਪੰਛੀ 5) ਲੁਕ ਗਏ 6) ਵਿੰਧਿਆਚਲ 7) ਦਿਨ ਨੂੰ ਸੂਰਜ ਚੋਭਦਾ ਹੈ 8) ਝਗੜਾ 9) ਔਰੰਗਜ਼ੇਬ 10) ਕ੍ਰਿਪਾਨ-ਧਾਰੀ 11) ਫਲਦਾ ਹੈ, ਵਿਕਸਿਤ ਹੁੰਦਾ ਹੈ 12) ਟੰਗਾਂ ਨੂੰ 13) ਅਰੁ, ਅਤੇ 14) ਛਤ੍ਰ 15) ਪਰਮਾਤਮਾ 16) ਪ੍ਰਿਥੂ ਆਦਿਕ ਰਾਜਾ 17) ਬਲਰਾਮ 18) ਕ੍ਰਿਸ਼ਨ

**ਬਿਜੈ ਛੰਦ** : ਜੀਵਨ ਮੈ ਜਲ ਮੈ ਥਲ ਮੈ ਪੁਨਿ ਰਾਜਤ ਹੈ ਜਿਹ ਕੀ ਬਰ ਸਤਾ ।
ਰੂਖਨ ਮੈ ਸਸਿ ਪੂਖਨ[1] ਮੈ ਨਰ ਜੀਵ ਚਰਾਚਰ ਕੀਨ ਸੁ ਕਤਾ ।
ਨਾਨਕ ਅੰਗਦ ਫੇਰੂ ਤਨੈ ਹਰਿਦਾਸ ਜਾਕੋ ਤੁਮ ਪੂਰਨ ਨਤਾ[2] ।
ਨੀਚ ਸੁ ਜੰਤ ਅਨਾਥ ਕਹਾ ਇਹ ਰਾਰਿ ਕਰੈ ਤੁਮ ਸੋ ਚਵਗਤਾ । 206 ।

**ਸਵੈਯਾ** : ਚੌਦਹ[3] ਚਾਰ[4] ਖਟਾਨ[5] ਬਿਖੈ ਪ੍ਰਭ ਏਕ ਬਿਨਾ ਤੁਵ ਔਰ ਨਾ ਜਾਨਿਯੋ ।
ਸਾਤ ਅਕਾਸ ਪਤਾਰ ਸੁ ਸਾਤਨ ਏਕ ਬਿਨਾ ਤਵ ਔਰ ਨ ਮਾਨਿਯੋ ।
ਜੀਵਨ ਮੈ ਜਲ ਮੈ ਥਲ ਮੈ ਬਸੁਧਾ[6] ਨਗ ਮੈ ਤੁਧ ਏਕ ਪਛਾਨਿਯੋ ।
ਪੂਰਨ ਮਤ ਦਯਾਨਿਧਿ ਸਾਹਿਬੁ ਏਕ ਹੀ ਕੋ ਮਧਿ ਏਕ ਬਖਾਨਿਯੋ । 207 ।
ਆਯੁਧ[7] ਪਾਂਚ ਅਨੂਪ ਧਰੇ ਕਰ ਚਾਰ[8] ਸਿੰਘਾਸਨ ਕੀ ਛਬ ਛਾਜੈ ।
ਕੰਚਨ ਔ ਮੁਕਤਾ ਖਚ ਕੀ ਚਬਿ ਤਾਰਨ ਮੈ ਜਨ ਚੰਦ ਬਿਰਾਜੈ ।
ਤਾ ਪਰ ਬੈਠ ਸਿਰੋਮਣ ਸਾਹਿਬ ਕਾਂਪਤ ਹੈ ਲਖ ਕੈ ਜਗ ਰਾਜੈ ।
ਸੰਤਨ ਕੋ ਤੁਮ ਰਛਕ ਲਾਲਨ[9] ਸਤ੍ਰਨ ਕਾਲ ਪ੍ਰਜਛ ਬਿਰਾਜੈ । 208 ।
ਰੂਪ ਅਨੂਪ ਮਹਾਦਿਪ ਸੁੰਦਰ ਚੰਦ ਲਈ ਤੁਮ ਤੇ ਛਬਿਤਾਈ[10] ।
ਕੋਕਲ ਕੀਰ ਕੀ ਕਾ ਗਨਤੀ ਜਗ ਨੀਚ ਕਵੀ ਜੇਊ ਦੇਤ ਬਡਾਈ ।
ਸੂਰਜ ਕਾਸ ਨਿਵਾਸ ਲਯੋ ਕਿਧੌ ਯੌ ਉਪਮਾ ਹਮਰੇ ਮਨ ਆਈ ।
ਢੂਢ ਫਿਰਯੋ ਸਮਧਾ[11] ਸਗਰੀ ਪ੍ਰਭ ਤੋ ਉਪਮਾ ਸਮ ਨਾ ਜਗ ਪਾਈ । 209 ।

ਚਾਰ ਪਦਾਰਥ ਮੈ ਸਭ ਸੰਪਦ[12] ਤੋ ਪਦ ਕੰਜਨ[13] ਕੀ ਸਭ ਦਾਸੀ ।
ਰਿਧ ਨਵੈ ਨਿਧ ਧਾਰਿ ਕਲੇਵਰ[14] ਸੇਵਤ ਹੈ ਲਖ ਕੈ ਅਬਿਨਾਸੀ ।
ਰੂਖ ਕਲਪ[15] ਸੁ ਪਛਿ ਹੁਮਾ[16] ਤੁਮਰੇ ਕਰ ਅਗ੍ਰ ਸਭੈ ਯਹਿ ਭਾਸੀ ।
ਤੈ ਰਨਧੀਰ ਅਭੀਰ ਸਿਰੋਮਨਿ ਗੋਬਿੰਦ ਸਿੰਘ ਪ੍ਰਭੂ ਸੁਖਵਾਸੀ । 210 ।

**ਦੋਹਰਾ** : ਇਸ ਬਿਧਿ ਸੋਂ ਉਪਮਾ ਕਰੀ ਕਹਿ ਕਬਿ ਅਨਿਕ ਪ੍ਰਕਾਰ ।
ਖੁਸੀ ਭਏ ਮਹਾਰਾਜ ਕਹ ਮਾਂਗਹੁ ਸਕਲ ਸੁ ਧਾਰ । 211 ।

**ਚੌਪਈ** : ਯੌ ਸੁਨਿ ਕੈ ਸਤਿਗੁਰ ਕੀ ਬਾਣੀ । ਨਿਜ ਨਿਜ ਮਨ ਕੀ ਸਭਨ ਬਖਾਣੀ ।
ਕਿਨਹੀ ਕਹ੍ਯੋ ਇਹ ਹਮ ਪਾਵੈ । ਨਿਸ ਦਿਨ ਤੁਮਰੇ ਚਰਨ ਧਿਆਵੈ । 212 ।

ਕਿਨਹੀ ਕਹਾ ਦਰਬ ਗਜ ਬਾਜਾ[17] । ਭੁਖਨ ਬਸਨ ਕਿ ਔਰ ਸਮਾਜਾ ।
ਕਿਨਹੀ ਕਹਾ ਬਿਦਾ ਪ੍ਰਭ ਭਾਵੈ । ਨਿਜ ਗ੍ਰਹ ਜਾਇ ਬਹੁਰ ਫਿਰ ਆਵੈ । 213 ।

ਕਿਨਹੀ ਪੁਤ੍ਰ ਤ੍ਰਿਯਾ ਨਿਜ ਬਯਾਹਾ । ਦੇਹ ਅਰੋਗ ਭੋਗ ਜਗ ਚਾਹਾ ।
ਕਿਨਹੀ ਕਹਾ ਪ੍ਰਭੂ ਕਰਤਾਰਾ । ਸਾਧ ਸੰਗਤਿ ਮੁਝਿ ਦੇਹੁ ਭੰਡਾਰਾ । 214 ।

---

1) ਚੰਦਰਮਾ ਅਤੇ ਸੂਰਜ 2) ਪੋਤਰੇ ਦਾ ਪੁੱਤਰ 3) ਚੌਦਾਂ ਲੋਕ 4) ਚਾਰ ਵੇਦ 5) ਛੇ ਸ਼ਾਸਤ੍ਰ 6) ਧਰਤੀ 7) ਸ਼ਸਤ੍ਰ 8) ਸੁੰਦਰ 9) ਪਾਲਨ ਪੋਸਨ ਕਰਨ ਵਾਲੇ 10) ਚਮਕ, ਸ਼ੋਭਾ 11) ਸਾਮਗ੍ਰੀ 12) ਸੰਪੱਤੀ, ਦੌਲਤ 13) ਚਰਨ ਕਮਲ 14) ਸ਼ਰੀਰ 15) ਕਲਪ ਬ੍ਰਿਛ 16) ਹੁਮਾ ਨਾਂ ਦਾ ਪੰਛੀ 17) ਹਾਥੀ ਘੋੜੇ

ਜਨਮ ਮਰਨ ਦੀਰਘ ਦੁਖੁ ਕਾਟੋ । ਨਿਜ ਸੁਖੁ ਮਾਹਿ ਆਪ ਲੈ ਸਾਟੋ ।
ਘਰ ਘਰ ਮਹਿ ਘਰ ਵਹਿ ਅਨੰਦ ਦਿਖਾਵੈ । ਬ੍ਰਹਮਾਦਿਕ ਸੁਰ ਪਤੇ ਬਤਾਵੈ । 215 ।
ਜਾ ਸੁਖ ਮਾਹਿ ਆਪ ਪ੍ਰਭ ਲੀਨਾ । ਬਾਰਾ ਭਗਤ ਸੁ ਅਧਿਕ ਪ੍ਰਬੀਨਾ ।
ਸੋ ਸੁਖ ਪ੍ਰਭ ਜੂ ਹਮੈ ਬਤਾਵਹ । ਸਾਧ ਸੰਗਤਿ ਕੀ ਚਰਨੀ ਲਾਵਹੁ । 216 ।
ਜੋ ਜੋ ਨਿਜ ਕੈ ਰਿਦੈ ਸਮਾਯੋ । ਸਹੀ ਸਤ ਤਤਛਿਨ ਤਿਹ ਪਾਯੋ ।
ਲਲਤ ਆਸਵ[1] ਭਾਟਨ ਕਹ ਦੀਨੇ । ਆਜ ਲਗੇ ਜਸੁ ਕਰਤ ਪ੍ਰਬੀਨੇ । 217 ।
ਢਾਢਨ ਕੋ ਧਨ ਦੀਸ ਭੰਡਾਰਾ । ਅਨ ਗ੍ਰਹ ਜਾਇ ਨ ਹਾਥ ਪਸਾਰਾ ।
ਜੋ ਜਾਚਿਕ ਤਿਹ ਠਾਂ[2] ਪਹਿਚਾਨੇ । ਖੁਸੀ ਭਏ ਤੇ ਅਧਿਕ ਪ੍ਰਮਾਨੇ । 218 ।

**ਸਵੈਯਾ :** ਜੋ ਮਨ ਧਾਰ ਗਯੋ ਦਰਬਾਰ ਸੁ ਪਾਇ ਸਬੈ ਨਿਜ ਧਾਮ ਸਿਧਾਯੋ ।
ਸੰਗਤ ਸਿਖ ਅਪਾਰ ਸਭੈ ਮਿਲ ਕੈ ਤਿਨ ਗੀਤ ਸੁ ਮੰਗਲ ਗਾਯੋ ।
ਹੋਤ ਕੁਲਾਹਲ[3] ਬੀਚ ਪੁਰੀ ਜਨ ਦੇਖ ਸਬੈ ਮਨ ਮੋਦ[4] ਬਢਾਯੋ ।
ਦੁੰਦਭ ਭੇਰ ਮ੍ਰਿਦੰਗ ਬਜੈ ਜਗ ਛੀਰ ਸਮਾਨ ਪ੍ਰਭੂ ਜਸੁ ਛਾਯੋ । 219 ।

**ਦੋਹਰਾ :** ਸਤ੍ਰਹ ਸੈ ਤ੍ਰਿਯਤੀਸ[5] ਮੈ ਭਾਖਤ ਸੁਮਤ ਸੁਜਾਨ ।
ਰਾਜ ਸਾਜ ਪ੍ਰਭ ਧਾਰਿਯੋ ਇਹ ਪੁਰ ਅਧਿਕ ਪ੍ਰਮਾਨ । 220 ।
ਆਦਿ ਸਿੰਘਾਸਨ ਦਮਦਮਾ[6] ਜਾਨਤ ਸਕਲ ਜਹਾਨ ।
ਜੋ ਇਹ ਕਾਰ ਸੁ ਪੂਜ ਹੈ ਪੈਹੈ ਪਰਮ ਨਿਧਾਨ । 221 ।

**ਰਸਾਵਲ ਛੰਦ :**

ਨਿਜੈ ਨੌ ਸੁ ਊਚਾ[7] । ਸੋ ਗਗਨੰ ਪਹੂਚਾ ।
ਬਿਰਾ ਗਿਰ ਸੁਮੇਰੰ । ਜਰ੍ਯੋ ਬਜ੍ਰ ਕੇਰੰ । 222 ।
ਮਨੀ ਨੀਲ ਲਾਂਗੀ[8] । ਇਸੀ ਸੋਭ ਜਾਗੀ ।
ਦਿਖੈ ਜੋਨ ਮੋਹੈ । ਮਹਾਂ ਦਿਬ ਸੋਹੈ । 223 ।
ਤਿਸੈ ਪੈ ਦਿਲਾਯਾ । ਬਿਠਿਯੋ ਹੈ ਨਿਹਾਲਾ ।
ਉਦਾਚਲ ਪਬੈ[9] । ਦਿਨੰ ਰਾਜ ਫਬੈ । 224 ।

**ਚਪਈ :** ਤਵਨ ਦਿਵਸ ਬੀਤਯੋ ਸੁਖ ਸੰਗਾ । ਬਾਜਤ ਸੁ ਤੁਰੀ ਨਾਦ ਮ੍ਰਿਦੰਗਾ ।
ਦਿਨ ਪਤਿ ਹਤਿ[10] ਨਿਸ ਆਗਮ ਜਾਨੀ । ਚਕਵੀ ਕਮਲ ਸਕਲ ਭਏ ਹਾਨੀ । 225 ।
ਪ੍ਰਾਚੀ ਦਿਸਾ ਚਢਿਯੋ ਨ੍ਰਿਪ[11] ਭਾਰੋ । ਅਰੁਨ[12] ਛਤ੍ਰ ਸਿਰ ਪਰ ਤਿਨ ਧਾਰੋ ।
ਕੁਮਦੀ[13] ਕੋਕ[14] ਸਗਲ ਬਿਗਸਾਨੇ । ਨਿਜ ਨਾਇਕ ਕੀ ਜੀਤ ਪਛਾਨੇ । 226 ।
ਪਰੀ ਰੈਨ ਜਬ ਤਹ ਨਰ ਸੋਏ । ਨਿਜ ਮਨ ਕੇ ਸਬ ਹੀ ਦੁਖ ਖੋਏ ।
ਭਈ ਪ੍ਰਾਤ[15] ਇਹ ਬਿਧ ਸੁਨ ਭੇਯਾ । ਓਹੁ ਦਿਸ ਚਢਿਯੋ ਸੁ ਰਾਵਲ ਰੈਯਾ[16] । 227 ।

---

1) ਸੁੰਦਰ ਘੋੜੇ 2) ਥਾਂ 3) ਸ਼ੋਰ 4) ਆਨੰਦ, ਖੁਸ਼ੀ 5) ਸੰਮਤ 1733 6) ਆਨੰਦਪੁਰ ਵਿਚ ਇਕ ਗੁਰੂ-ਧਾਮ 7) ਨੌਂ ਸੌ ਨੇਜ਼ੇ ਉੱਚਾ 8) ਲਗੀ ਹੈ 9) ਉਦਯਾਚਲ ਪਹਾੜ ਜਿਸ ਪਿਛੋਂ ਸੂਰਜ ਨਿਕਲਦਾ ਮੰਨਿਆ ਜਾਂਦਾ ਹੈ 10) ਸੂਰਜ ਡੁਬ ਗਿਆ 11) ਰਾਜਾ 12) ਲਾਲ 13) ਰਾਤ ਨੂੰ ਖਿੜਨ ਵਾਲਾ ਕਮਲ 14) ਚਕਵਾ 15) ਪ੍ਰਭਾਤ 16) ਜੋਗੀਆਂ ਦਾ ਰਾਇ, ਭਗਵੇ ਰੰਗ ਕਰਕੇ

ਨਿਜ ਪਰਵਾਰ ਲਏ ਵਹੁ ਆਯੋ । ਛੀਨ ਛਾਨ ਛਿਤ ਛਤ੍ਰ ਫਿਰਾਯੋ ।
ਦੁਸਮਨ ਕਾਢ ਧਰਨ[1] ਤੇ ਦੀਨੇ । ਬਿਜੈ ਪਾਇ ਦੁੰਦਭ ਜਸੁ ਕੀਨੇ । 228 ।
ਅਰੁਨ ਭਯੋ ਅੰਬਰ ਤਬ ਸਾਰਾ । ਸੂਰ[2] ਕਿਰਨ ਪਸਰੀ ਸੰਸਾਰਾ ।
ਜਾਗ੍ਰਤ ਭਏ ਲੋਗ ਨਰ ਨਾਰੀ । ਅਪੁਨੇ ਅਪੁਨੇ ਲਗੇ ਬਿਹਾਰੀ[3] । 229 ।
ਕਰਣਾ ਸਿੰਧ ਨਾਥ ਅਵਤਾਰੀ । ਬੈਠ੍ਯੋ ਲਾਇ ਦੀਵਾਨ ਸੁਧਾਰੀ ।
ਨੌਬਤੇਸ[4] ਕਹ ਨਿਕਟ ਬੁਲਾਵੈ । ਸ੍ਰੀ ਮੁਖ ਬਾਕ ਸੁ ਯੌ ਫੁਰਮਾਵੈ । 230 ।
ਨੌਬਤ ਜੁਤ ਬਰ ਕਰੌ ਨਗਾਰਾ । ਚਢਹੈ ਖੇਲਨ ਆਜ ਸਿਕਾਰਾ ।
ਯੌ ਮੁਖ ਅੰਬੁਜ[5] ਆਇਸ[6] ਪੈਕੈ । ਚਲਿਯੋ ਨੌਬਤੀ ਅਤਿ ਬਿਗਸੈਕੈ । 231 ।
ਇਹੈ ਸਭ ਭੇਦ ਮਸੰਦਨ ਸੁਨਾ । ਮਾਤਾ ਤੀਰ ਬੇਗ ਜਾ ਭਨਾ[7] ।
ਮਾਤਾ ਜੀ ਇਹ ਕਉ ਸਮਝਾਵਹੁ । ਨਿਜ ਰਾਜਨ ਸੰ ਰਾਰ[8] ਬਢਾਵਹੁ । 232 ।
ਹਮ ਹੈਂ ਜਗਤ ਪੂਜ ਨਿਰਬਾਦੀ[9] । ਹਮ ਕਹ ਬਨਤ ਨ ਐਸੀ ਤਾਦੀ ।
ਏਹੈ ਨਿਜ ਰਾਜਨ ਕੇ ਕਾਮਾ । ਘੋਰੇ ਨੌਬਤ ਬੀਰ ਹਗਾਮਾ । 233 ।
ਆਗੈ ਦਿਖੋ ਖੇਲ ਕਾ ਭਯੋ । ਅਬ ਇਨ ਐਸ ਚਾਵਨੰ ਚਯੋ ।
ਰਾਜਾ ਰਾਤ ਕਲੂਰ ਸੁ ਆਯੋ । ਇਹ ਸਭ ਭੇਦ ਹਮੈ ਸੁਨ ਪਾਯੋ । 234 ।
ਵਹ ਜਬ ਸੁਨਹੈ ਬਜ੍ਯੋ ਨਗਾਰਾ । ਕਰੇ ਬਿਨਾਂ ਰਹੈ ਨਹੀ ਰਾਰਾ ।
ਤਾਂਤੇ ਤੁਮ ਇਨ ਕਹ ਸਮਝਾਵਹੁ । ਯੌ ਹੀ ਜਾਇ ਸਿਕਾਰ ਖਿਲਾਵਹੁ । 235 ।
ਮਾਤਾ ਤਾਕਹ ਲਯੋ ਬੁਲਾਈ । ਸਰਬ ਕਥਾ ਲੈ ਤਾਹਿ ਸੁਨਾਈ ।
ਸੁਨਿ ਭਾਈ ਬਤੀਯਾ[10] ਨੁਬਤੇਸਾ । ਯਹ ਤੁਮ ਕਰੋ ਬਾਤ ਸੁਭ ਵੇਸਾ । 236 ।
ਨਉਬਤ ਨਾ ਇਹ ਠਉਰ ਬਜਾਵਹੁ । ਯੌ ਹੀ ਜਾਇ ਅਖੇੜ[11] ਖਿਲਾਵਹੁ ।
ਯੌ ਸੁਨ ਕੈ ਮਾਤਾ ਕੀ ਬਾਤਾ । ਢਲ ਆਯੋ ਤਟ[12] ਪੁਰਖੁ ਬਿਧਾਤਾ । 237 ।

ਦੋਹਰਾ : ਤਾਕਹ ਆਵਤ ਨਿਰਖ ਕੈ ਕ੍ਰਿਪਾ ਸਿੰਧ ਅਵਤਾਰ ।
ਸ੍ਰੀ ਮੁਖ ਤਾਕੋ ਯੌ ਕਹ੍ਯੋ ਕਯੋਂ ਨਹੀਂ ਕਰ੍ਯੋ ਨਗਾਰ । 238 ।
ਹਾਥ ਜੋਰ ਸਿਰ ਨਿਆਇ ਕੈ ਸੋ ਤਿਨ ਕਹਾ ਪ੍ਰਸੰਗ ।
ਜੋ ਮਾਤਾ ਜੂ ਬਰਨ੍ਯੋ ਤਬੈ ਤਵਨ ਕੇ ਸੰਗ । 239 ।

ਚੌਪਈ : ਯੌ ਸੁਨ ਕੈ ਸਾਹਿਬੁ ਅਵਤਾਰੀ । ਗਰਜਤ ਭਯੋ ਅਧਿਕ ਧਨ ਧਾਰੀ ।
ਕੈ ਹਮ ਰਾਜਾ ਤੇ ਡਰ ਪਹੈ । ਤਾਕੇ ਤ੍ਰਾਸ ਨ ਨਾਦ ਬਜੈ ਹੈ । 240 ।
ਕਹਾ ਭਯੋ ਰਾਜਾ ਜੋ ਆਯੋ । ਹਮ ਕਛੁ ਤਾਕੋ ਮੁਲਖ ਛਿਨਾਯੋ ।
ਜੋ ਪੈ ਯੌ ਹੀ ਕਰਹੈ ਰਾਰਾ । ਆਗੈ ਕਹਾਂ ਨਾਰ ਤਨ ਧਾਰਾ । 241 ।
ਤਿਨ ਯੋ ਕਹੀ ਪ੍ਰਭੂ ਅਸਪਾਨਾ । ਮਾਤਾ ਕੋਪ ਕਰਤ ਬਿਧ ਨਾਨਾ ।
ਤ ਕੈ ਡਰਤੇ ਮੈ ਨ ਬਜਾਯੋ । ਆਗੈ ਜਯੋ ਸਾਹਿਬ ਮਨ ਭਾਯੋ । 242 ।

ਦੋਹਰਾ : ਸੁਨਤ ਬਚਨ ਮਹਾਰਾਜ ਜੂ ਕ੍ਰਿਪਾਸਿੰਧ ਰਨ ਧੀਰ ।
ਬੋਲਤ ਭੈ ਬਚ ਤਵਨ ਸੋ ਸੁਨਤ ਸਕਲ ਬਰਬੀਰ । 243 ।

---

1) ਧਰਤੀ 2) ਸੂਰਜ 3) ਵਿਵਹਾਰ, ਕੰਮ-ਕਾਰ 4) ਮੁੱਖ ਨਗਾਰਚੀ 5) ਮੁਖ ਕਮਲ ਤੋਂ 6) ਆਗਿਆ
7) ਕਿਹਾ, ਦਸਿਆ 8) ਝਗੜਾ 9) ਨਿਰਵਿਵਾਦੀ 10) ਗੱਲਾਂ 11) ਸ਼ਿਕਾਰ 12) ਨੇੜੇ, ਕੋਲ

**ਚੌਪਈ :** ਕਹਾਂ ਭੇਵ ਜਾਨੈ ਯਹ ਮਾਤਾ । ਯਹ ਤੌ ਬਰ ਬੀਰਨ ਕੀ ਬਾਤਾ ।
ਤੈਂ ਸੰਸਾ ਮਨ ਮੈਂ ਨਿਜ ਧਰੁ ਰੇ । ਨਿਰਭੈ ਜਾਇ ਨਗਾਰਾ ਕਰ ਰੇ । 244 ।
ਸੂਰਨ ਕੀ ਹੋਵੈ ਜੋ ਬਾਤਾ । ਤਾਕੋ ਭੇਵ ਲਹੇ ਕਹ ਮਾਤਾ ।
ਯਹ ਤੋ ਬਾਤ ਛਪਨ ਕੀ ਨਾਹੀ । ਹ੍ਵੈ ਹੈ ਪ੍ਰਗਟ ਭਵਨ[1] ਸਭ ਮਾਹੀ । 245 ।
ਹਮ ਤੋ ਛਪੇ ਰਹਤ ਸਭ ਕਾਲਾ । ਛਪਨ ਨ ਦੇਤ ਸੁ ਦੀਨ ਦਯਾਲਾ ।
ਕੁਟੀਆ ਬਾਂਧ ਗਿਰਸ[2] ਅਸਥਾਨਾ । ਕਰਤੇ ਭਜਨ ਸ੍ਰੀ ਅਸਪਾਨਾ[3] । 246 ।
ਪੁਨ ਤਾਂਕੈ ਮਨ ਮੈਂ ਯੌ ਆਯੋ । ਨਿਜ ਲੈ ਤਖਤ ਮੁਝੇ ਬੈਠਾਯੋ ।
ਇਹ ਜੋ ਨਾਦ ਤਖਤ ਬਰ ਰਾਜਤ । ਸ੍ਰੀ ਅਸਧੁਜ ਕਾ ਪ੍ਰਗਟ ਬਿਰਾਜਤ । 247 ।
ਸੁਰ ਨਰ ਦਾਨਵ ਦੇਵ ਅਪਾਰਾ । ਕਿਸਨ ਬਿਸਨ ਔ ਸਕਲ ਪਸਾਰਾ ।
ਸੇਵਤ ਸਭ ਯਾ ਕਹ ਚਿਤ ਲਾਈ । ਹਮ ਹੂੰ ਤਾਕੇ ਸਿਖ੍ਯ ਸੁ ਭਾਈ । 248 ।
ਪੁਨ ਅਸਧੁਜ ਕੇ ਯੌ ਮਨ ਆਯੋ । ਨਿਜ ਲੈ ਠੌਰ ਮੁਝੈ ਬੈਠਾਯੋ ।
ਕੋਟ ਪੁਕਾਰ ਬਿਨੈ ਮੁਹ ਕੀਨੀ । ਮੈਂ ਯਹ ਲਾਇਕ ਨ ਕਹ ਦੀਨੀ । 249 ।
ਤਦਪ[4] ਨਾਥ ਮੁਝੇ ਸਮਝਾਯੋ । ਸੇਵਕ ਲਖ ਇਹ ਠੌਰ ਬਿਠਾਯੋ ।
ਅਬ ਮੈਂ ਛਪੋ ਕੈਸ ਕਹੁ ਪਯਾਰੇ । ਇਹ ਸਭ ਖਬਰ ਸੁ ਸੁਰਨ[5] ਮਝਾਰੇ । 250 ।
ਤੈ ਸੰਸਾ ਮਨ ਮੈਂ ਜਿਨ ਧਰਿਯੈ । ਨਿਰਭੈ ਜਾਇ ਨਗਾਰਾ ਕਰਿਯੈ ।
ਯੌ ਸੁਨ ਕੈ ਸਤਿਗੁਰ ਕੇ ਬੈਨਾ । ਆਵਤ ਭਯੋ ਸੁਮਤਿ ਨਿਜ ਐਨਾ[6] । 251 ।
ਸੁਰਾ ਧੂਪ ਦੇ ਸੁਮਨ[7] ਚਢਾਈ । ਸ੍ਰੀ ਰਣਜੀਤਹ ਕਰੀ ਬਡਾਈ ।
ਪਕਰ ਚੋਬ ਤਿਨ ਸੀਸੁ ਨਿਵਾਈ । ਦੀਨੋ ਸ੍ਰੀ ਰਣਜੀਤ ਬਜਾਈ । 252 ।
ਇਹ ਬਿਧ ਗਰਜ੍ਯੋ ਤਬੈ ਨਗਾਰਾ । ਕੰਪਤ ਭਈ ਸਪਤ ਹੀ ਧਾਰਾ ।
ਜੈਸੇ ਸਿੰਘ ਜਲਦ[8] ਧੁਨ ਹੋਈ । ਤਸ ਰਣਜੀਤ ਨਾਦ ਧੁਨ ਸੋਈ । 253 ।
ਰਾਜੇ ਸੁਨ੍ਯੋ ਨਗਾਰਾ ਤਹਾਂ । ਬੈਠੇ ਹੁਤੇ ਆਨੰਦ ਜੁਤ[9] ਜਹਾਂ ।
ਤਬ ਤਿਨ ਤੀਰ ਵਜੀਰ ਬੁਲਾਯੋ । ਸਰਬ ਭੇਵ ਤਿਨ ਗਾਇ ਸੁਨਾਯੋ । 254 ।
ਕਹੀ ਵਜੀਰ ਰਾਵ ਸੁਨਿ ਲੀਜੇ । ਭਾਖੋ ਭਿੰਨ ਭਿੰਨ ਸ੍ਰੁਤ ਕੀਜੈ[10] ।
ਸਾਹਿਬ ਹਰਿ ਗੋਬਿੰਦ ਕਾ ਪੋਤਾ । ਬੀਰ ਸੁਧੀਰ ਅਧਿਕ ਬਲ ਸੂਤਾ । 255 ।

**ਦੋਹਰਾ :** ਤੇਗ ਬਹਾਦਰ ਗੁਰੂ ਕਾ ਕ੍ਰਿਪਾ ਸਿੰਧ ਇਹ ਪੂਤ ।
ਜਾਕੇ ਤੇਜ ਪ੍ਰਤਾਪ ਸੁਖ ਬਾਂਛਤ ਹੈ ਪੁਰਹੂਤ[11] । 256 ।

**ਚੌਪਈ :** ਗੋਬਿੰਦ ਸਿੰਘ ਬਰ ਨਾਮ ਭਣੀਜੇ । ਰਾਮ ਕ੍ਰਿਸਨ ਇਨ ਕੇ ਪਟ[12] ਦੀਜੈ ।
ਰੂਪ ਅਨੂਪ ਅਧਿਕ ਬਰ ਸੋਹੈ । ਇਨ ਸਮ ਚੌਦਹ ਭਵਨ ਨ ਕੋ ਹੈ । 257 ।

---

1) ਸਾਰੇ ਲੋਕਾਂ ਵਿਚ 2) ਪਹਾੜ ਵਿਚ, ਹੇਮਕੁੰਟ ਵਿਚ 3) ਪ੍ਰਭੂ 4) ਤਦੋਂ 5) ਦੇਵਤਿਆਂ ਵਿਚ 6) ਘਰ 7) ਫੂਲ 8) ਬਦਲ 9) ਸਹਿਤ 10) ਕੰਨ ਦੇ ਕੇ ਸੁਣੋ 11) ਇੰਦਰ 12) ਤੁਲਨਾ

ਤਿਨ ਕਾ ਸਮਝੈ ਨ੍ਰਿਪਤ[1] ਨਗਾਰਾ । ਬਾਜਤ ਮਾਖੋਵਾਲ ਮਝਾਰਾ ।
ਪੂਰਬ ਤੇ ਇਹ ਠਾਂ ਵਹ ਆਏ । ਕਰੁਨਾਸਿੰਧ ਅਧਿਕ ਛਬਿ ਛਾਏ । 258 ।
ਜੋ ਜੋ ਔਰ ਬਾਤ ਇਤ ਸਾਰੀ । ਰਾਜੇ ਤੀਰ[2] ਵਜੀਰ ਉਚਾਰੀ ।
ਪੁਨ ਤਿਨ ਇਹ ਬਿਧਿ ਬਚਨ ਉਚਾਰੋ । ਤੁਮ ਹੂੰ ਆਪ ਤਹਾਂ ਪਗ ਧਾਰੋ । 259 ।
ਦਰਸਨ ਕਰੋ ਅਧਿਕ ਚਲ ਤਹਾਂ । ਨਿਰਖੋ ਅਨਿਕ ਚਰਿਤ੍ਰ ਸੁ ਮਹਾਂ ।
ਯੌ ਸੁਨ ਰਾਜਾ ਭਯੋ ਤ੍ਯਾਰ । ਆਗੈ ਪਠਯੋ ਵਜੀਰ ਸੁਧਾਰ । 260 ।
ਸੋ ਵਜੀਰ ਚਲਿ ਕੈ ਤਿਹ ਆਯੋ । ਜਹਾਂ ਹਜੂਰ ਦਿਵਾਨ ਲਗਾਯੋ ।
ਹਾਥ ਜੋਰ ਤਿਨ ਸੀਸ ਨਿਵਾਈ । ਨ੍ਰਿਪ ਕੀ ਬਤੀਆਂ[3] ਸਰਬ ਅਲਾਈ[4] । 261 ।
ਦਰਸਨ ਕਹ ਰਾਜਾ ਨਿਜ ਆਯੋ । ਚਾਹਤ ਹੈ ਦਰਸਨ ਬਰ ਪਾਯੋ ।
ਸਿਖ ਆ ਕਹੀ ਹਜੂਰ ਸੁ ਆਵੈ । ਮਨਸਾ ਪੂਰ ਅਧਿਕ ਬਿਗਸਾਵੈ । 262 ।
ਇਤਨੇ ਮੈ ਰਾਜਾ ਤਹ ਆਯੋ । ਸਿਖਨ ਤੀਰ ਹਜੂਰ ਸੁਨਾਯੋ ।
ਇਹ ਪ੍ਰਭ ਜੁ ਰੰਘੜ ਹੈ ਕਾਚੇ । ਕਛੂ ਨ ਸਮਝੈ ਝੂਠ ਰੁ[5] ਸਾਚੇ । 263 ।
ਇਹ ਬਿਧਿ ਇਨ ਕੋ ਆਇਸ[6] ਦੀਜੈ । ਸਰਬ ਲੋਗ ਸੰਗ ਖਰੇ ਸੁ ਕੀਜੈ ।
ਸਉਅਨ[7] ਸਹਤ ਰਾਵ ਚਲਿ ਆਵੈ । ਦਰਸਨ ਕਰੈ ਅਧਿਕ ਬਿਗਸਾਵੈ । 264 ।
ਕਰੁਣਾਸਿੰਧ ਸੋਊ ਬਚ[8] ਕਯੋ । ਰਾਜਾ ਬੋਲ ਨਿਕਟ ਤਬ ਲਯੋ ।
ਦਰਸਨ ਕਥ੍ਯੋ ਆਨ ਨਿਜ ਤਹਾ । ਖਾਸ ਹਜੂਰ ਬਰਾਜੈ ਜਹਾਂ । 265 ।
ਭਲੀ ਭਾਂਤ ਵਹ ਲਏ ਬਿਠਾਈ । ਸੀਤਲ ਭਏ ਦਰਸ ਕਹ ਪਾਈ ।
ਜਸ ਕੋਈ ਗ੍ਯਾਨ ਸਮੁੰਦ੍ਰ ਮੈ ਨਾਵੈ । ਅੰਗ ਅੰਗ ਸੀਤਲ ਹ੍ਵੈ ਜਾਵੈ । 266 ।
ਤਿਮ ਸੀਤਲ ਰਾਜਾ ਵਹ ਭਯੋ । ਕਰੁਣਾਸਿੰਧ ਓਰ[9] ਮਨ ਦਯੋ ।
ਤਬ ਤਾਕੇ ਮਨ ਮੈ ਯੋ ਆਈ । ਹਮ ਹੂੰ ਇਨ ਸਿਖ ਹੂਜੈ ਧਾਈ । 267 ।
ਤਨੁ ਮਨੁ ਧਨੁ ਇਨ ਕੇ ਪਰ ਵਾਰੂ । ਨਿਸ ਦਿਨ[10] ਅੰਬੁਜ[11] ਚਰਨ ਪਖਾਰੂ ।
ਯੌ ਨਿਰਪਤ ਨਿਜ ਕਰਤ ਬਿਚਾਰਾ । ਉਤ ਘਟ[12] ਕੀ ਪ੍ਰਭ ਜਾਨਨਹਾਰਾ । 268 ।
ਯੌ ਲਖ ਕੇ ਰਾਜਾ ਕੋ ਪਿਆਰਾ । ਜਿਨ ਮਨ ਮੈ ਪ੍ਰਭ ਕੀਸੁ ਬਿਚਾਰਾ ।
ਜੋ ਜੋ ਤੀਰ ਹਮਾਰੇ ਆਵਤ । ਹੋਤ ਸਿਖ ਨਹੀ ਬਿਲਮ[13] ਲਗਾਵਤ । 269 ।
ਇਹ ਤੋ ਭੀਮ ਚੰਦ ਗਿਰ[14] ਰਾਜਾ । ਸਰਬ ਚੰਦੇਰਨ ਕੇ ਸਿਰ ਤਾਜਾ ।
ਜੋ ਇਹ ਭਯੋ ਸਿਖ ਨਿਜ ਆਈ । ਤੋਰ ਕਰਹੈ ਕਾ ਸੰਗ ਲਰਾਈ । 270 ।
ਤਾਂਤੇ ਕਛੂ ਜਤਨ ਅਬ ਕੀਜੈ । ਨਿਸਚਾ ਯਾਹਿ ਫੇਰ ਕਰ ਦੀਜੈ ।
ਮਹਾਂ ਪੁਰਖ ਹਮ ਕੋ ਨਹੀ ਜਾਨੈ । ਮਾਨਸ ਕੈ ਮਨ ਮੈ ਅਨਮਾਨੇ । 271 ।

**ਦੋਹਰਾ :** ਕੋਟ ਸੈਨ ਤੁਰਕਾਨ ਕੀ ਤਾਕੇ ਕਰਨ ਬੁਲਾਇ ।
ਹਮ ਨੇ ਕਰਨੇ ਜੁਧ ਬਹੁ ਜੈ ਕੀ ਬੰਬ ਬਜਾਇ । 272 ।

---

1) ਰਾਜਾ ਜੀ 2) ਪਾਸ, ਕੋਲ 3) ਗੱਲਾਂ 4) ਕਹੀਆਂ 5) ਅਰੁ, ਅਤੇ 6) ਆਗਿਆ 7) ਆਪਣੇ ਸਾਊ ਦਰਬਾਰੀਆਂ ਸਹਿਤ 8) ਬਚਨ 9) ਵਲ 10) ਰਾਤ ਦਿਨ 11) ਕਮਲ 12) ਸ਼ਰੀਰ 13) ਦੇਰ 14) ਪਹਾੜੀ

**ਚੌਪਈ ;** ਭਾਰ ਹਰਨ ਪ੍ਰਿਥਵੀ ਕੇ ਰਾਜਾ । ਫੇਰ੍ਯੋ ਰਾਵ ਗਰੀਬ ਨਿਵਾਜਾ ।
ਬਹੁਰੋ ਤਾਂਕੀ ਓਰ ਨਿਹਾਰੀ । ਬਾਤਨ ਲਗੇ ਕਰਨ ਸੁਧਾਰੀ । 273 ।
ਗਿਰ[1] ਰਾਜਨ ਕੀ ਬਾਤ ਅਪਾਰਾ । ਪ੍ਰਭ ਪੂਛੀ ਇਨ ਕਹੀ ਸੁਧਾਰਾ ।
ਤਿਨ ਹਜੂਰ ਕੀ ਸਰਬ ਸੁ ਪੂਛੀ । ਸਿਖਨ ਕਹੀ ਸਰਬ ਕੁਛ ਸੂਛੀ । 274 ।
ਇਤਨੇ ਮੈਂ ਤਿਹ ਠਵਰ ਮਝਾਰਾ । ਆਇਓ ਘੁਮਤ ਗਇੰਦ[2] ਸੁ ਭਾਰਾ ।
ਚੰਚਲ ਕਰੀ[3] ਅਮੋਲ ਬਿਰਾਜੈ । ਜਲਦ ਨੰਦ[4] ਜਾਕੇ ਲਖ ਲਾਜੈ । 275 ।

**ਸਵੈਯਾ :** ਚੰਚਲ ਮੋਲ ਅਮੋਲ ਕਰੀ ਬਰ ਭਾਲ ਸੰਧੂਰ ਕੀ ਖੋਰ[5] ਬਿਰਾਜੈ ।
ਝਾਲਰ ਘਟੰ ਅੰਬਾਰ ਅਨੂਪਮ ਚਾਰ[6] ਜਰਾਇਨ ਕੋ ਸਭ ਸਾਜੈ ।
ਸੀਚਤ ਬਾਰ ਪਹਾਰ ਕਿਧੋਂ ਬਰ ਯੋ ਉਪਮਾ ਕਹ ਊਰਧ ਛਾਜੈ ।
ਬਾਰਧ ਨੀਲ ਕਿ ਫੀਲ[7] ਕਿਧੋਂ ਗਜਰਾਜ ਕਰੀ ਇਹ ਭਾਂਤਿ ਬਿਰਾਜੈ । 276 ।

**ਦੋਹਰਾ :** ਜਵਨ ਕਰੀ ਪਰ ਆਪ ਗੁਰ ਕ੍ਰਿਪਾਸਿੰਧ ਅਸਵਾਰ ।
ਤਾਕੀ ਉਪਮਾ ਕੋਟ ਕਵਿ ਸਕੈ ਨ ਬਚਨ ਉਚਾਰ । 277 ।

**ਸਵੈਯਾ :** ਆਨ ਕਰੀ ਅਭ ਬੰਦਨ ਬਾਰਨ ਸ੍ਰੀ ਗੁਰ ਕੇ ਪਗ ਸੋਂ ਚਿਤ ਲਾਈ ।
ਚੋਰ ਲਯੋ ਕਰ ਬੀਚ ਸੰਭਾਰ ਕੈ ਫੇਰਤ ਹੈ ਗੁਰ ਕੇ ਚਹੂੰ ਘਾਈ ।
ਦੇਖ ਕੇ ਲੋਗ ਸਭੈ ਬਿਗਸੇ ਬਰ ਚੰਚਲ ਕੁੰਭ[8] ਕਿ ਕੌਤਕ ਭਾਈ ।
ਰਾਇ ਪ੍ਰਸੰਨ ਭਯੋ ਮਨ ਮੈਂ ਅਸਬਾਰਨ ਤੌਨ ਲਖ੍ਯੋ ਅਬ ਤਾਈ । 278 ।

**ਚੌਪਈ :** ਪੁਨ ਸਾਹਿਬ ਕੌਤਕ ਅਸ ਕੀਨਾ । ਸਾਂਇਕ ਚਾਪ[9] ਹਾਥ ਨਿਜ ਲੀਨਾ ।
ਕਰਖ[10] ਧਨਖ ਜਬ ਦਯੋ ਚਲਾਈ । ਏਕ ਕੋਸ ਵਹ ਪਰ੍ਯੋ ਸੁ ਜਾਈ । 279 ।
ਇਸੀ ਤਰਾਂ ਸਾਹਿਬ ਸੁਖਦਾਇਕ । ਪਾਂਚ ਕਰਖ ਮਾਰੇ ਸੁਖ ਸਾਇਕ ।
ਪੁਨ ਬਾਰਨ ਸੋ ਐਸ ਉਚਾਰੀ । ਚੁਨ ਲੈ ਆਉ ਕਰ੍ਯੋ ਧਰ ਪਾਰੀ । 280 ।

**ਭੁਜੰਗ ਪ੍ਰਯਾਤ ਛੰਦ :**

ਸੁਨ੍ਯੋ ਬਾਕ ਨੀਕੇ ਚਲ੍ਯੋ ਨਾਗ[11] ਧਾਈ । ਮਨੋ ਪਬ[12] ਆਛੇ ਘਟਾ ਸਿਆਮ ਛਾਈ ।
ਚੁਨ੍ਯੋ ਤੀਰ ਆਛੈ ਫਿਰਯੋ ਫੇਰ ਆਯੋ । ਦਏ ਆਨ ਨਾਥੇ ਨ ਦੇਰੰ ਲਗਾਯੋ । 281 ।
ਪ੍ਰਭੂ ਪੋਛ ਚੀਰੰ ਤੁਨੀਰੰ[13] ਸੁ ਡਾਰੇ । ਭਏ ਬਿਸਮਾਦੰ ਜਿ ਨੈਨੰ ਨਿਹਾਰੇ ।
ਗੰਗਾ ਸਿੰਧ ਲੋਟਾ ਸੋਂਡੀ[14] ਅਗ ਧਾਰੀ । ਪ੍ਰਭੂ ਪਾਦ ਕੰਜ[15] ਜਲੰ ਲੈ ਸੁ ਡਾਰੀ । 282 ।
ਪਨੀ ਹਾਥ ਲੈ ਕੇ ਧਰੇ ਆਗ ਆਨੀ ।
ਲਖੈ ਲੋਗ ਧੀਰੰ ਸੁ ਬੀਰੰ ਬਖਾਨੀ ।

---

1) ਪਹਾੜੀ 2) ਹਾਥੀ 3) ਹਾਥੀ 4) ਏਰਾਵਤ ਹਾਥੀ 5) ਲਕੀਰ; ਲੇਪ 6) ਸੁੰਦਰ 7) ਹਾਥੀ 8) ਹਾਥੀ 9) ਤੀਰ ਕਮਾਨ 10) ਖਿਚ ਕੇ 11) ਹਾਥੀ 12) ਪਹਾੜ 13) ਭੱਥੇ ਵਿਚ 14) ਸੁੰਡ 15) ਚਰਨ ਕਮਲ

ਕਹੈ ਐਸ ਹਾਥੀ ਨਹੀਂ ਔਰ ਕਾਨੈ ।
ਸਭੈ ਭੂਮ ਹੇਰੀ ਜਿਤੀ ਹੈ ਜਹਾਨੈ । 283 ।

**ਚੌਪਈ** : ਨਿਰਖ ਚਰਿਤ੍ਰ ਰਾਵ ਯਹ ਸਾਰਾ । ਸ੍ਰੀ ਸਤਿਗੁਰ ਕੋ ਐਸ ਉਚਾਰਾ ।
ਕਵਨ ਦੇਸ ਤੇ ਇਹ ਗਜ[1] ਆਯੋ । ਆਨ ਆਪ ਕੋ ਤਰੇ ਸੁਹਾਯੋ । 284 ।
ਸ੍ਰੀ ਮੁਕ ਨ੍ਰਿਪ ਸੋ ਐਸ ਬਖਾਨਾ । ਦੇਸ ਅਸਾਮ ਬਸਤ ਜਿਹ ਠਾਨਾ ।
ਤਵਨ ਦੇਸ ਸਾਹਿਬ ਜਗ ਗਏ । ਨਾਨਾ ਦੇਸ ਬਿਲੋਕਤ[2] ਭਏ । 285 ।

**ਭੁਜੰਗ ਪ੍ਰਯਾਤ ਛੰਦ** :
ਤਬੈ ਤੌਨ[3] ਦੇਸੰ ਹੁਤੋ ਏਕ ਰਾਈ । ਤਿਸੈ ਨੰਦ ਜਾਨੋ ਦਯੋ ਆ ਚਢਾਈ ।
ਤਿਨੈ ਤੀਰ[4] ਦੇਸੰ ਹੁਤੋ ਏਕ ਪਾਦੂ[5] । ਉਨੈ ਤਾਸ ਦੀਨਾ ਜਨੈ ਕੇ ਅਨਾਦੂ[6] । 286 ।
ਵਹੈ ਧਾਰ ਭਾਵੈਂ ਇਤੈ ਜਾਨ ਲਿਆਏ । ਭਈ ਪੂਰ ਇਛੰ ਮਨੰ ਚਿੰਦ ਪਾਏ ।
ਸਬੈ ਔਰ ਭੇਦੰਦ ਨ੍ਰਿਪੰ ਯੋਂ ਸੁਨਾਯੋ । ਮਹਾਰਾਜ ਪਬੰ ਚਿਤੀ ਬਿਸਮਾਯੋ[7] । 287 ।
ਇਕੈ ਬਾਰਣੇਸੰ[8] ਉਰੰ ਚੀਜ ਨੇਕੀ । ਤਬੈ ਸੋਮ ਭੀਮੰ[9] ਹਜੂਰੰ ਸੁ ਦੇਖੀ ।
ਮਨੰ ਯੋ ਬਿਚਾਰੀ ਪਹਾਰੀ ਨਰੇਸੰ । ਕਰੈ ਕੌਨ ਬਾਤੰ ਲਵੈ ਯਾ ਗਨੇਸੰ[10] । 288 ।

**ਚੌਪਈ** : ਔਰ ਦਿਸਾਵਰ ਅਨਿਕ ਪ੍ਰਕਾਰਾ । ਨਿਰਖੀ ਰਾਇ ਹਜੂਰ ਸੁ ਧਾਰਾ ।
ਹੈ ਗੈ ਆਵਧ[11] ਬਸਨ ਸੁਰੰਗਾ । ਨਿਰਖੇ ਰਾਵ ਹਜੂਰ ਨਿਸੰਗਾ । 289 ।
ਪੁਨ ਪ੍ਰਭ ਭਏ ਅਖੇਰ[12] ਤਿਆਰਾ । ਰਾਜੇ ਆਇਸ[13] ਲੀਨ ਸੁਧਾਰਾ ।
ਨਿਜ ਗ੍ਰਹ ਕੋ ਰਾਜਾ ਤਬ ਗਯੋ । ਇਤੇ ਅਖੇਰ ਪ੍ਰਭੁ ਚਿਤ ਦਯੋ । 290 ।
ਸੁੰਦਰ ਬੀਰ ਅਧਿਕ ਅਸਵਾਰਾ । ਮੀਰ ਸ਼ਿਕਾਰ ਕਿਤਕ ਲੈ ਨਾਰਾ[14] ।
ਬਾਜ ਸਿਚਾਨੇ[15] ਅਧਿਕ ਸੁ ਸੋਹੈ । ਧੂਤੀ[16] ਚੀਚੇ ਅਨਿਕ ਬਿਮੋਹੈ । 291 ।
ਲਗਰ ਝਗਰ[17] ਕਹ ਸੁਆਨ[18] ਸੁਰੰਗਾ । ਬਾਸੇ ਗੋਸ ਬਸੀਨਨ[19] ਸੰਗਾ ।
ਬਹਰੀ ਕੁਹੀ ਜੁਰਰੇ[20] ਬਹੁ ਲਏ । ਚਤਰ ਦਿਸਾ ਲੈ ਅਸਥਿਰ ਭਏ । 292 ।
ਕਰੁਣਾ ਸਿੰਧ ਠਾਂਢ ਤਬ ਭਯੋ । ਬਾਰਣੇਦ੍ਰ[21] ਚਢ੍ਯੋ ਬਿਗਸਯੋਂ ।
ਇਹ ਬਿਧ ਗਜ ਪਰ ਚਢੇ ਬਿਰਾਜਿਤ । ਜਨਕ ਉਦਾਚਲ[22] ਪੈ ਰਵਿ ਛਾਜਤ । 293 ।
ਜਿਹ ਦਿਸ ਅਧਿਕ ਸੁਨ ਸੁਧਿਕਾਰਾ[23] । ਤਵਨੇ ਓਰ ਸੁ ਕਰ੍ਯੋ ਸਵਾਰਾ ।
ਧਸੇ ਜਾਇ ਕਾਨਨ ਤਿਹ ਮਾਹੀ । ਸਿੰਘ ਸਸੇ ਬਿਚਰਤ ਜਿਹ ਜਾਹੀ । 294 ।
ਰੋਝ ਰੀਛ ਬਹੁ ਕਰੀ[24] ਬਿਰਾਜਿਤ । ਅਰੁਨਾ ਗੈਂਡਾ ਬਿਰਾ[25] ਸੁ ਛਾਜਤ ।
ਉਤਰੇ ਜਾਇ ਤਹਾਂ ਪ੍ਰਭ ਕਰੀ । ਬੋਲ ਸੁ ਲੀਨ ਨਿਕਟ ਖਰ ਬਰੀ[26] । 295 ।

---

1) ਹਾਥੀ 2) ਵੇਖਦੇ ਰਹੇ 3) ਉਸ 4) ਨੇੜੇ, ਕੋਲ 5) ਸਿੰਘਾਸਨ 6) ਆਨੰਦ 7) ਚਿਤ ਵਿਚ ਪ੍ਰਸੰਨ ਹੋਏ 8) ਹਾਥੀ 9) ਭੀਮ ਚੰਦ 10) ਹਾਥੀ 11) ਘੋੜੇ, ਹਾਥੀ ਅਤੇ ਹਥਿਆਰ 12) ਸ਼ਿਕਾਰ 13) ਆਗਿਆ 14) ਨਾਲ 15) ਸ਼ਿਕਾਰੀ, ਪੰਛੀ 16) ਇਕ ਪੰਛੀ 17) ਸ਼ਿਕਾਰੀ ਪੰਛੀ 18) ਕੁੱਤੇ 19) ਸ਼ਿਕਾਰੀ ਪੰਛੀਆਂ ਦੇ ਨਾਂ 20) ਸ਼ਿਕਾਰੀ ਪੰਛੀ 21) ਹਾਥੀ 22) ਉਹ ਪਹਾੜ ਜਿਸ ਪਿਛੋਂ ਸੂਰਜ ਨਿਕਲਦਾ ਹੈ 23) ਅਵਾਜ਼ਾਂ, ਰੌਲਾ 24) ਹਾਥੀ 25) ਸੰਘਣਾਂ ਜੰਗਲ 26) ਘੋੜਾ

**ਰਸਾਵਲ ਛੰਦ :** ਦਿਪੈ ਯੌ ਕਿਕਾਨੂ[1] । ਮਨੋ ਕਾਮ ਜਾਨੂ ।
ਬਧੇ ਗਜ ਗਾਹ । ਬਨਿਯੋ ਬਾਜ[2] ਅਾਹ । 296 ।

**ਸਵੇਯਾ :** ਰੂਪ ਅਨੂਪ ਸਿੰਗਾਰ ਧਰੇ ਬਰ ਜੀਨ ਜਿਗਾ ਕਲਗੀ ਸਿਰ ਸੋਹੈ ।
ਕਾਠ ਸਟਾ ਮੁਖ ਸੋਭ ਅਲੰਕਕ ਅੰਗ ਉਤੰਗ ਅਨੂਪ ਬਿਮੋਹੈ ।
ਕੰਚਨ[3] ਔ ਮੁਕਤਾ ਖਚ ਸੁੰਦਰ ਯੌ ਲਖ ਕੈ ਕਬਿ ਸੋਭ ਸੁ ਜੋ ਹੈ ।
ਗਛਤ[4] ਹੈ ਮਨ ਮਾਰਤ[5] ਕੀ ਜਿਮ ਸੂਰਜ ਬਾਜ ਕਹੋ ਸਮ ਕੋ ਹੈ । 297 ।

**ਰਸਾਵਲ ਛੰਦ :**

ਚੜੇ ਐਸ ਬਾਜਾ । ਗਰੀਬੰ ਨਿਵਾਜਾ ।
ਲਯੋ ਹਾਥ ਬਾਜਾ । ਕਰ੍ਯੋ ਖੇਲ ਕਾਜਾ । 298 ।
ਧਏ ਲੈ ਸਵਾਰਾ । ਸੁ ਮਾਰੈ ਸਿਕਾਰਾ ।
ਇਣੰ ਸੂਕ੍ਰ ਕ੍ਰੇਤੇ । ਹਣੇ ਤਾਂਹਿ ਏਤੇ । 299 ।
ਸਸੰ ਔ[6] ਝਖਾਰਾ । ਸੁ ਰੰਝੰ ਬਿਡਾਰਾ ।
ਕਿਤੇ ਮਿਰਗ ਰਾਈ । ਹਣੇ ਤੌਨ ਜਾਈ । 300 ।
ਸੁ ਤੀਤਰ ਬਟੇਰੇ । ਘਨੈ ਮਾਰ ਘੇਰੇ ।
ਫਿਰੇ ਫੇਰ ਫੇਰੇ । ਨਦੀ ਤੀਰ ਕੇਰੇ । 301 ।
ਮਿਲੇ ਬੀਰ ਆਈ । ਕ੍ਰਿਪਾ ਸਿੰਧ ਰਾਈ ।
ਤਹਾਂ ਕੀ ਚਰਿਤ੍ਰ । ਕਥੈ ਕੋ ਬਚਿਤ੍ਰੰ । 302 ।

**ਚੌਪਈ :** ਅਨਿਕ ਚਰਿਤ੍ਰ ਕੀਨ ਬਰ ਤਹਾਂ । ਸਹਸ ਨਾਰਿ ਸਰਤਾ[7] ਤਟ ਮਹਾਂ ।
ਦਿਨਪਤਿ ਹਤਿ[8] ਨਿਸ ਆਗਮ ਜਾਨੀ । ਬਸੇ ਆਨ ਤਬ ਗਿਜ ਗ੍ਰਹ ਬਾਣੀ । 303 ।

**ਰਸਾਵਲ ਛੰਦ :**

ਚਢਿਯੋ ਰੈਨ ਰਾਈ[9] । ਅਰੰ[10] ਦੈ ਭਜਾਈ ।
ਕਰੇ ਆਪ ਠਾਣੇ । ਕਿਲਾ ਕੋਟ ਜਾਣੇ । 304 ।
ਚਕੀ ਦੀਪ ਤਾਰੇ । ਕਵੀ ਸੋ ਗੁਬਾਰੇ ।
ਭਏ ਮੋਦ[11] ਭਾਰੀ । ਸਭੈ ਰੈਨ ਚਾਰੀ[12] । 305 ।
ਨ੍ਰਿਪੰ ਕੀ ਕਹਾਨੀ । ਸੁਨੋ ਦੇ ਸੁ ਕਾਨੀ ।
ਗਯੋ ਰਾਵ ਧਾਮਾ[13] । ਕਰ੍ਯੋ ਐਸ ਕਾਮਾ । 306 ।
ਸੁ ਮੰਤ੍ਰੀ ਵਜੀਰੰ । ਬੁਲੇ ਆਪ ਤੀਰੰ[14] ।
ਕਹੋ ਕਾਹ ਕੀਜੈ । ਗਜੰ[15] ਰਾਜ ਲੀਜੈ । 307 ।
ਝੂਠੰ ਪਾਪ ਗਾਵੋ[16] । ਗਇੰਦੰ[17] ਲਿਆਵੋ ।
ਕਹੀ ਬਾਤ ਮੰਤ੍ਰੀ । ਕਰੋ ਯਾਹਿ ਜੰਤ੍ਰੀ[18] । 308 ।
ਗੁਰੂ ਪਾਸ ਜਾਈ । ਕਰੌ ਯੌ ਬਨਾਈ ।

---

1) ਘੋੜਾ 2) ਘੋੜੇ 3) ਸੋਨਾ 4) ਚਾਲ 5) ਹਵਾ 6) ਔਰ, ਅਤੇ 7) ਸਤਲੁਜ ਨਦੀ 8) ਸੂਰਜ ਡੁਬ ਗਿਆ 9) ਚੰਦਰਮਾ 10) ਵੈਰੀ (ਹਨੇਰੇ) ਨੂੰ 11) ਪ੍ਰਸੰਨਤਾ 12) ਰਾਤ ਨੂੰ ਚਲਣ ਫਿਰਨ ਵਾਲੇ 13) ਘਰ 14) ਕੋਲ, ਨੇੜੇ 15) ਹਾਥੀ 16) ਝੂਠਾ ਬਹਾਨਾ ਨਾ ਪਾ ਕੇ 17) ਹਾਥੀ 18) ਯੰਤਰ, ਜੁਗਤ

ਸਗੇ ਹੈ ਹਮਾਰੋ । ਸ੍ਰੀ ਨਗਰ ਵਾਰੋ । 309 ।

**ਭੁਜੰਗ ਛੰਦ :**

ਤਿਨੋ ਕੇ ਦਿਖੈਬੇ ਸੁਨੋ ਕਾਜ ਦਿਆਲਾ । ਗੰਜ ਰਾਜ ਆਛੋ ਪਠੋ ਮੋਰ ਆਲਾ[1] ।
ਜਬੈ ਲੱਗ ਲਾਗੀ ਦਿਵੈਗੇ ਤੁਰਾਈ । ਤਬੈ ਸੋ ਹਜੂਰੰ ਪਠੈਗੇ ਬੁਲਾਈ । 310 ।
ਇਮੈ ਪੇਚ[2] ਕੇ ਕੈ ਗਜੰ ਰਾਜ ਲਿਆਵੋ । ਪਠੈ ਜੰ ਸੁ ਈਹਾਨ ਤਾਹੀ ਦਿਵਾਵੋ ।
ਕਹ੍ਯੋ ਰਾਜ ਐਸੇ ਸਬੇ ਆਛ ਮਾਨੀ[3] । ਜਿਤ ਬੁਧ ਸਿਧੰ[4] ਤਿਨੈ ਮੋਨ ਠਾਨੀ । 311 ।
ਸਬੈ ਰਾਤ੍ਰ ਸਾਰੀ ਸੁਮੰਤ੍ਰੰ ਬਿਚਾਰਾ । ਹੁਯੋ ਭੋਰ ਕਾਲੰ ਪਠ੍ਯੋ ਦੂਤ ਭਾਰਾ ।
ਤਿੰਨ ਆ ਹਜੂਰੰ ਬਚੰ[4] ਯੋ ਉਚਾਰਾ । ਮੁਝੇ ਰਾਵ ਭੇਜਾ ਕਹ੍ਯੋ ਦੀਨ ਦਯਾਰਾ । 312 ।
ਪਗੰ ਕੰਜ[5] ਮਾਹੀ ਬਿਨੈ ਮੋਰ ਕੀਜੈ । ਹਮੈ ਦਾਸ ਦਾਸੰ ਸਦਾ ਸਰਨ ਦੀਜੈ ।
ਧੰਨੰ ਤਾਰ੍ਯੋ ਕ੍ਰਿਪਾ ਆਪ ਹੋਈ । ਸਬੇ ਪਾਪ ਟਾਰੇ ਰਹਾ ਨਾਹਿ ਕੋਈ । 313 ।
ਬਡੇ ਭਾਗ ਭੂ ਕੇ ਸਹੀ ਮੈਂ ਨਿਹਾਰਾ । ਜਹਾ ਪਾਦ ਕੰਜੰ[6] ਪਰੈ ਜੂ ਤਿਹਾਰਾ ।
ਕਛੂ ਔਰ ਆਗਿਆ ਹਮੇ ਜੂ ਸੁ ਕੀਜੈ । ਕਹੀ ਰਾਵ ਹਮਾਰੇ ਨਿਸੰਕੰ ਧਰੀਜੈ । 314 ।
ਸਬੈ ਰਾਜ ਭੂਮੰ ਤਿਹਾਰੀ ਦਯਾਲਾ । ਜੁਦਾ ਰਾਵ ਨਾਹੀ ਕਦੀ ਆਪ ਨਾਲਾ ।
ਇਤੈ ਕਾਮ ਕੋਈ ਅਹੈ ਜੋ ਤਿਹਾਰੋ । ਜੁਈ ਬਾਤ ਭਾਖੰ ਪਠੈ ਦੇ ਸੁਧਾਰੋ । 315 ।
ਜੁਈ ਬਾਤ ਰਾਜੈ ਕਨੇ ਲੋਰ[7] ਹੋਈ । ਪ੍ਰਭੂ ਤੇ ਮੰਗਾਵੈ ਨਹੀ ਭੇਦ ਕੋਈ ।
ਇਮੰ ਬੈਨ ਗਾਵੈ ਮਹਾ ਭੂਤ ਦੋਖੀ । ਰਿਦੰ ਪਾਪ ਪੂਰੰ ਮੁਖੰ ਖੀਰ ਚੋਖੀ[8] । 316 ।

ਪੁਨੰ ਬੈਨ ਦੂਤੰ ਇਸੀ ਭਾਂਤ ਗਾਯੋ । ਪ੍ਰਭੂ ਪਾਸ ਰਾਜੈ ਮੁਝੈ ਕੋ ਪਠਾਯੋ ।
ਕਰੀ[9] ਜੋ ਪ੍ਰਸਾਦੀ ਕਛੂ ਕਾਲ ਦੀਜੈ । ਪੁਨੰ ਫੇਰ ਤਾਕੋ ਦਯਾ ਸਿੰਧ ਲੀਜੈ । 317 ।
ਫਤੇ ਸਾਹ ਰਾਜਾ ਪਤੀ ਨਗਰ ਜੋਈ । ਤਨੂ ਜਾਈ[10] ਤਾਕੀ ਹਮੈ ਰਾਜ ਹੋਈ ।
ਹਮੰ ਰਾਇ ਧਾਮੰ ਅਹੈ ਜੋਇ ਟੀਕਾ । ਤਿਸੈ ਕੋ ਮੰਗਾਈ ਭਯੋ ਕਾਜ ਨੀਕਾ[11] । 318 ।

ਤਿਸੈ ਲੱਗ ਲਾਗੀ ਸੁਧਾਮੰ ਨ੍ਰਿਪਾਲਾ । ਲਏ ਅਛ ਟੀਕਾ ਅਵੈਗੋ ਦਿਆਲਾ ।
ਦਿਖਾਵਾ ਉਨੈ ਕਾਜ ਰਾਜੇ ਮੰਗਾਯੋ । ਸਹੀ ਸਤਿ ਜਾਨੋ ਨਹੀਂ ਝੂਠ ਗਾਯੋ । 319 ।
ਸੁਨੇ ਬਾਕ ਤਾਕੇ ਦਯਾਸਿੰਧ ਆਖੀ । ਨਹੀ ਪੇਚ[12] ਕੀਨਾ ਰਖੀ ਨਾਹਿ ਛਾਪੀ[13] ।
ਅਸੰ ਰਾਵ ਜਾਨੋ ਇਤੋ ਧਾਮ ਆਹੀ । ਜੋਊ ਤਾਸ ਭਾਖੀ ਕਛੂ ਝੂਠ ਨਾਹੀ । 320 ।
ਇਕੰ ਔਰ ਹਾਥੀ ਅਹੈ ਧਾਮ ਮਾਰੇ[14] । ਬਿਨਾ ਸੁ ਪ੍ਰਸਾਦੀ ਲਿਜਾਵੇ ਪਿਆਰੇ ।
ਹੁਰੰ[15] ਚੀਜ ਨ੍ਰਿਪੰ ਸੋ ਬੁਲਾਵੈ । ਧਰੈ ਪ੍ਰੀਤ ਭਾਵੰ ਇਤੈ ਸੋ ਮੰਗਾਵੈ । 321 ।
ਕਹੈ ਐਸ ਜਾਏ ਤਟੰ ਪਬ ਪਾਲਾ[16] । ਨਹੀ ਦੇਤ ਹਾਥੀ ਸੁਨੋ ਦੀਨ ਦਯਾਲਾ ।
ਸੁਨੈ ਬੈਨ ਨਾਥੰ ਚਲਿਓ ਦੂਤ ਧਾਈ । ਤਬੈ ਤੀਤ[17] ਰਾਵੰ ਪਹੂਚਯੋ ਸੁ ਆਈ । 322 ।

---

1) ਘਰ; ਮਹਲ 2) ਇਸ ਤਰ੍ਹਾਂ ਵਲ ਛਲ ਕਰਕੇ 3) ਸਭ ਨੇ ਇਹ ਗੱਲ ਠੀਕ ਮੰਨੀ 4) ਸਿਆਣੇ ਅਤੇ ਬੁੱਧੀਮਾਨਾਂ ਨੇ 4) ਬਚਨ 5) ਚਰਨ ਕਮਲਾਂ ਵਿਚ 6) ਚਰਨ ਕਮਲ 7) ਲੋੜ 8) ਅਤਿ ਅਧਿਕ 9) ਹਾਥੀ 10) ਪੁੱਤਰੀ 11) ਸੁੰਦਰ, ਸੁਭ 12) ਛਲ, ਫਰੇਬ 13) ਛੁਪਾ ਕੇ ਨਹੀਂ ਰਖਿਆ 14) ਹਮਾਰੇ, ਅਸਾਡੇ, 15) ਹੋਰ 16) ਪਹਾੜੀ ਰਾਜੇ ਕੋਲ 17) ਪਾਸ, ਕੋਲ

ਸਭੈ ਭੇਦ ਸਾਰਾ ਕਹ੍ਯੋ ਦੂਤ ਸੋਈ। ਕ੍ਰਿਪਾ ਸਿੰਧ ਦੇਵੰ ਕਹਿਓ ਤ੍ਰਾਸ ਜੋਈ[1]।
ਨਹੀ ਦੇਤ ਦੰਤੀ[2] ਜਬੈ ਦੂਤ ਗਾਏ। ਕੁਪ੍ਯੋ ਰਾਵ ਮੂੜ੍ਹੰ ਸੁਮੰਤ੍ਰੀ ਬੁਲਾਏ।323।

**ਦੋਹਰਾ :** ਮੰਤ੍ਰੀ ਔ ਕੁਟਵਾਰ ਕੋ ਨ੍ਰਿਪ ਤਟ ਕਹੀ ਹੰਕਾਰ[3]।
ਬਾਰਣੇਂਦ੍ਰ[4] ਇਹ ਲੀਜੀਏ ਕਰੀਏ ਪੇਚ ਹਜਾਰ।324।
ਸੁਨਤ ਬਚਨ ਤਬ ਰਾਵ ਕੇ ਮੰਤ੍ਰੀ ਕਹਿ ਨ੍ਰਿਪ ਸੰਗ।
ਨ੍ਰਿਪ ਤੁਮ ਕੌ ਲਾਜਮ[5] ਨਹੀ ਜਿਨ ਇਹ ਕਰੋ ਕੁਢੰਗ।325।

**ਚੌਪਈ।** ਭਲੀ ਬਾਤ ਤੁਮ ਕੌ ਨਹੀਂ ਰਾਜਾ। ਜਿਨ ਇਹ ਕੀਜੈ ਝੂਠ ਅਕਾਜਾ।
ਅਚੁਤ[6] ਨਾਥ ਗੁਰੂ ਹੈ ਅਵਤਾਰੀ। ਤਾ ਸੰਗ ਰਾਖੋ ਬਾਤ ਸਵਾਰੀ।326।
ਜੋ ਤਾ ਸੰਗ ਨਿਸ[7] ਦਿਨ ਹਿਤ ਕੈ ਹੋ। ਜਨੀਐ ਕਵਨ ਮਰਾਤਬ[8] ਪੈਹੋ।
ਕਹਾ ਕਰੀ[9] ਯਹ ਜੰਤ ਬਿਚਾਰਾ। ਤਾਕੇ ਹਿਤ ਜਿਨ ਕੀਜਿਯੈ ਰਾਰਾ[10]।327।
ਵਹ ਨਿਜ ਛੀਰ ਸਿੰਧ ਗੁਰ ਦਯਾਲਾ। ਲਾਲ ਰਤਨ ਗ੍ਰਿਹ ਭਰੇ ਬਿਸਾਲਾ।
ਸਾਧ ਸੰਤ ਪੂਰਨ ਕਰਾਮਾਤੀ। ਤਿਨ ਸੰਗ ਬਾਤ ਨ ਕੀਜੈ ਤਾਤੀ[11]।328।
ਸੇਵਾ ਬਿਨਾ ਔਰ ਨਹੀ ਧਾਰੋ। ਗੁਰ ਨਾਨਕ ਕਾ ਗ੍ਰਿਹ ਸੁ ਬਿਚਾਰੋ।
ਜਬ ਲਗ ਯਹ ਰਾਜਤ ਇਹ ਥਾਨਾ। ਤੋ ਪਰ ਅਵਰ ਜਬਰ ਨਹੀ ਰਾਨਾ[12]।329।
ਅਧਿਕ ਭਾਗ ਇਹ ਭੂ ਕੇ ਜਾਗੇ। ਜਾ ਮਹਿ ਨਿਸ ਦਿਨ ਅਸ ਅਨੁਰਾਗੇ[13]।
ਦੇਸ ਦੇਸ ਸੰਗਤਿ ਇਤ ਆਵਤ। ਮਨਸਾ ਪੂਰ ਅਧਿਕ ਬਿਗਸਾਵਤ।330।
ਤੁਮ ਹੂੰ ਨਿਸ ਦਿਨ ਕਰੇ ਦਿਦਾਰਾ। ਕਹਾ ਬਾਤ ਇਹ ਕਰੀ ਬਿਚਾਰਾ।
ਇਹ ਬਿਧ ਅਧਿਕ ਰਾਵ ਸਮਝਾਯੋ। ਤਦਪ[14] ਮੂੜ੍ਹ ਚੀਤ ਨਹੀ ਲਿਯਾਯੋ।331।
ਬੋਲਤ ਭਯੋ ਬਚਨ ਤਿਹ ਸੰਗਾ। ਸੋ ਤੁਮ ਆਗੇ ਸੁਨਹੁ ਪ੍ਰਸੰਗਾ।
ਕਵਨ ਕਾਜ ਸੇਵੋ ਮੈ ਜਾਈ। ਮੈ ਨਹੀ ਸਿਖ ਨ ਪਾਹੁਲ[15] ਖਾਈ।332।
ਮੈ ਨਿਜ ਭੀਮ ਚੰਦ ਗਿਰ ਰਾਜਾ[16]। ਰਾਜਪੂਤ ਸਭ ਕੋ ਸਿਰਤਾਜਾ।
ਏਕੈ ਸਹੀ ਦੇਵ ਹਮ ਮਾਨੈ। ਮਾਨਸ ਕੈ ਮਾਨਸ ਪਹਿਚਾਨੈ।333।
ਨੀਚ ਲੋਗ ਕਹਿਨਾ ਹਲਵਾਸੀ[17]; ਤਾ ਕਹ ਕਹਤ ਆਦਿ ਅਬਿਨਾਸੀ।
ਸੋ ਕਹ ਭਲੀ ਬਾਤ ਇਹ ਨਾਹੀ। ਤਾਕੋ ਪਰੋ ਚਰਨ ਜੁਗ ਮਾਹੀ।334।
ਤਦਪ ਜਾਉ ਬਿਲਮ[18] ਨਹੀ ਲਾਉ। ਜੌ ਦਸ ਬੀਸ ਰਾਵ ਤਹਿ ਪਾਉ।
ਭਾਈ ਰਾਜ ਪੁਤ੍ਰ ਬਰ ਬੀਰਾ। ਨਿਸ ਦਿਨ ਮੁਝ ਕੋ ਹਸੈ ਵਜੀਰਾ।335।
ਗਜ ਪਤਿ ਲੈਨ ਕੁੰਭ[19] ਕੇ ਕਾਜਾ। ਭਯੋ ਸਿਖ ਸਾਹਿਬ ਕੋ ਰਾਜਾ।

---

1) ਡਰਦਿਆਂ ਹੋਇਆਂ 2) ਹਾਥੀ 3) ਬੁਲਾਇਆ 4) ਹਾਥੀ 5) ਉਚਿਤ ਨਹੀਂ, ਸ਼ੋਭਦਾ ਨਹੀਂ
6) ਅਡਿਗ, ਦ੍ਰਿੜ੍ਹ 7) ਰਾਤ 8) ਮਰਤਬਾ, ਪਦਵੀ, ਸ੍ਰੇਸ਼ਠ ਪ੍ਰਤਿਸ਼ਠਾ 9) ਹਾਥੀ 10) ਝਗੜਾ
11) ਗਰਮ, ਝਗੜੇ ਵਾਲੀ 12) ਹੋਰ ਕੋਈ ਸ਼ਕਤੀਵਰ ਰਾਣਾ ਨਹੀਂ ਹੋਵੇਗਾ 13) ਪ੍ਰੇਮ ਪੈ ਗਿਆ ਹੈ
14) ਤਦ ਵੀ, ਫਿਰ ਵੀ 15) ਗੁਰੂ ਜੀ ਦੁਆਰਾ ਪ੍ਰਦੱਤ ਅੰਮ੍ਰਿਤ 16) ਪਹਾੜੀ ਰਾਜਾ 17) ਕਿਸਾਨ ਲੋਗ
18) ਦੇਰੀ 19) ਹਾਥੀ

ਯਹ ਕਲੰਕ ਨਿਜ ਕੁਲਹ ਲਗਾਊ । ਤੈਂ ਇਹ ਤੁਮਰੇ ਬਚਨ ਕਮਾਊ । 336 ।
ਅਪਨੇ ਜੋਰ ਰਾਜ ਗਹਿ ਲੈਹੂੰ । ਨਾਤਰ ਖੇਦ ਧਰਨ ਤੇ ਦੇਹੂੰ[1] ।
ਆਗੇ ਹਜਰਤ[2] ਸੋ ਇਮ ਭਈ । ਪੁਨ ਹਮ ਸੋ ਜੋ ਇਹ ਬਿਧ ਦਈ । 337 ।
ਦੇਖਾ ਕਹਾ ਭਾਗ ਕਰ ਜੈਹੈ । ਕੋਟ ਉਪਾਵ ਕਰੀ[3] ਮੁਹ ਦੈਹੈ ।
ਤੈ ਅਬ ਬਾਤ ਸਹੀ ਇਹ ਕਰੂਰੇ । ਮੇਰੀ ਕਹੀ ਗੁਰੂ ਕਨ ਰਰੂਰੇ । 338 ।
ਇਹ ਬਤੀਆ ਤਾਕੋ ਕਹੋ ਜਾਈ । ਰਾਜੈ ਬਿਨੈ ਚਰਨ ਪਰ ਪਾਈ ।
ਸਿਰੀ ਨਗਰ ਰਾਜਾ ਕੇ ਲੋਗਾ । ਹਮਰੇ ਆਵਨ ਲਗਨ ਸੰਜੋਗਾ ।
ਉਨ ਕੇ ਦਿਖਰਾਵਨ ਕੇ ਕਾਜਾ । ਹਾਥੀ ਦੇਹੁ ਗਰੀਬ ਨਿਵਾਜਾ । 339 ।

**ਰਸਾਵਲ**

**ਛੰਦ :** ਸਬੈ ਭੇਦ ਸਾਰਾ । ਤਿਸੈ ਕੋ ਸਿਖਾਰਾ ।
ਪੁੰਨ ਰਾਵ ਜਾਈ । ਚਿੰਤਾ ਕੈ ਨ ਕਾਈ[4] । 340 ।
ਜਥਾ ਮੋਹ ਗਾਈ । ਤਿਵੈ ਭਾਖ ਜਾਈ ।
ਕਰਾਮਾਤ ਜਾਨੀ । ਡਰੈ ਨਾ ਨਿਦਾਨੀ[5] । 341 ।
ਕਰਮਾਤ ਹੋਤੀ । ਉਰੰਗੇ ਸੁ ਖੋਤੀ[6] ।
ਜਿਨੈ ਤਾਰ ਮਾਰਾ । ਭਯੋ ਨਾਹਿ ਛਾਰਾ[7] । 342 ।
ਧਨੰ ਕੇ ਉਪਾਈ । ਕਰੈ ਲੈ ਬਨਾਈ ।
ਜਟਾਂ ਸੋ ਗਵਾਰਾ । ਗੁਰੂ ਲੈ ਉਚਾਰਾ । 343 ।
ਬਨੀਏ ਲਬਾਨੇ । ਭਏ ਸਿਖ ਆਨੇ ।
ਹਮੈ ਰਾਜਪੂਤਾ । ਮਨੈ ਆਵਧੂਤਾ[8] । 344 ।
ਜੋਗੀ ਸੰਨਿਆਸੀ । ਬਿਰਾਗੀ ਬਿਪਾਸੀ ।
ਤਿਨੈ ਰਾਜ ਮਾਨੇ । ਹੁਰੰ[9] ਨਾਹ ਜਾਨੈ । 345 ।
ਇਮੰ ਕੇ ਹਕਾਰਾ[10] । ਪਠਿਓ ਕੋਟਵਾਰਾ ।
ਪ੍ਰਭੂ ਪਾਸ ਆਯੋ । ਸੰਦੇਸਾ ਸੁਨਾਯੋ । 346 ।
ਪਗੰ ਸੀਸ ਲਾਈ । ਸਭੈ ਲੈ ਸੁਨਾਈ ।
ਪ੍ਰਭੂ ਕੁੰਭ ਦੀਜੈ । ਬਡੇ ਜਸੁ ਲੀਜੈ । 347 ।
ਨਹੀ ਆਪ ਮਾਨੀ । ਅਸੰ ਲੈ ਦਿਖਾਨੀ ।
ਜਿਤਾ ਜੋਰ ਸਾਰਾ । ਲਗਾਵੈ ਨ੍ਰਿਪਾਰਾ । 348 ।
ਨਹੀ ਨਾਗ[11] ਦੇਨਾ । ਕਰੈ ਬਾਤ ਕੇਨਾ[12] ।
ਕਹੋ ਤਾਸ ਜਾਈ । ਕਰੈ ਬਾਤ ਕਾਈ । 349 ।

---

1) ਆਪਣੀ ਧਰਤੀ ਤੋਂ ਖਧੇੜ ਦਿਆਂਗਾ 2) ਔਰੰਗਜ਼ੇਬ ਬਾਦਸ਼ਾਹ 3) ਹਾਥੀ 4) ਜ਼ਰਾ ਜਿੰਨੀ ਚਿੰਤਾ ਨਾ ਕਰ 5) ਨਾ-ਸਮਝ 6) ਔਰੰਗਜ਼ੇਬ ਨੇ ਖੋ ਲਈ 7) ਉਹ ਮਿੱਟੀ ਵਿਚ ਨਹੀਂ ਮਿਲਿਆ 8) ਅਵਧੂਤ ਨੂੰ 9) ਹੋਰਾਂ ਨੂੰ 10) ਲਲਕਾਰ ਕੇ 11) ਹਾਥੀ 12) ਕਿਤਨੀ ਹੀ

ਜਿਤੀ ਬਾਤ ਸਾਰੀ । ਪ੍ਰਭੂ ਲੈ ਉਚਾਰੀ ।
ਕਹੀ ਕੋਟ ਵਾਰਾ । ਸੁਨੋ ਭੇਦ ਸਾਰਾ । 350 ।
ਤੁਰੈ ਨਾਥ ਗਾਈ । ਕਹਾ ਜਾਗ ਭਾਈ ।
ਚੁਗਤੇ[1] ਸੁ ਸੰਗਾ । ਭਯੋ ਐਸ ਢੰਗਾ । 351 ।
ਪਿਤਾ ਮੋਰ ਧਾਈ । ਦਯੋ ਸੀਸ ਜਾਈ ।
ਕਰ੍ਯੋ ਤਾਸ ਨਾਸਾ । ਨਿਜੰ ਇਛ ਬਾਸਾ । 352 ।
ਕਹਾ ਹੈ ਤੁਮੂਰੰ[2] ਹੁਮਾਊ ਦੁਸੂਰੰ[3] ।
ਜਹਾਂਗੀਰ ਮੂਆ । ਸੁਤੰ ਤਾਸੁ ਖੂਆ[4] । 353 ।

**ਚੌਪਈ :** ਸਾਹਜਹਾ ਕਿਹ ਠਾਂ[5] ਹੈ ਜੀਆ । ਸਰਬੈ ਕਾਲ ਜਾਲ ਬਸ ਥੀਆ ।
ਗੁਰੂ ਸਦਾ ਜੀਵਤ ਸਭ ਕਾਲਾ । ਉਨ ਕੋ ਨਾਸ ਭਯੋ ਦਰ ਹਾਲਾ[6] । 354 ।
ਕਰਾਮਾਤ ਜੋ ਰਾਇ ਬਖਾਨੀ । ਕਹਰ ਨਾਮ ਹੈ ਸੁਨ ਬਚ ਕਾਨੀ[7] ।
ਜੋ ਜੈਸੀ ਮਨਸਾ ਕਰ ਸੇਵੈ । ਪ੍ਰਾਪਤ ਹੋਤ ਤਨਕ ਨਹੀ ਭੇਵੈ[8] । 355 ।
ਰਿਧ ਸਿਧ ਮਾਨਕ ਮਨ ਮੋਤੀ । ਦੂਧ ਪੂਤ ਗਜ[9] ਕੰਚਨ ਜੋਤੀ ।
ਹੈ ਰਥ ਚਾਰ ਪਦਾਰਥ ਜਾਨ । ਇੰਦ੍ਰਾਦਕ ਜੋ ਨਹੀ ਅਸਾਨ । 356 ।
ਸਰਬ ਗੁਰੂ ਕੇ ਗ੍ਰਿਹ ਮਹਿ ਅਹੀ । ਸੇਵਕ ਕੋ ਪ੍ਰਾਪਤ ਹੈ ਸਹੀ ।
ਜੋਰਾ ਕਰ[10] ਮਾਂਗੈ ਜੋ ਕੋਈ । ਖੜਗ ਧਾਰ ਪਾਵਤ ਹੈ ਸੋਈ । 357 ।

**ਦੋਹਰਾ :** ਸਰਬ ਬਾਤ ਜੋ ਨ੍ਰਿਪ ਕਹੀ ਇਤ ਪ੍ਰਭ ਦਈ ਸੁਨਾਇ ।
ਬਿਸਮ[11] ਰੂਪ ਕੁਟਵਾਰ ਹ੍ਵੈ ਪਾਇਨ ਲਾਗੇ ਧਾਇ । 358 ।

**ਰਸਾਵਲ ਛੰਦ :** ਧੰਨ ਧੰਨ੍ਯ ਗਾਈ । ਤੁਝੈ ਤੇ ਲੁਕਾਈ ।
ਰਖੈ ਕੌਨ ਕੋਈ । ਮਹਾਂ ਮੂੜ੍ਹ ਸੋਈ । 359 ।
ਤਿਨੈ ਕਾਲ ਆਹੀ । ਮੁਖੰ ਤੋਰ ਮਾਹੀ ।
ਕਹਾ ਕੋ ਲੁਕਾਵੈ । ਧਰਾ ਮੈ ਕਮਾਵੈ । 360 ।
ਨਹੋ ਤੋਹਿ ਛਾਨੀ । ਕਰੈ ਅਗਿਆਨੀ ।
ਮਹਾ ਮੂੜ੍ਹ ਰਾਈ[12] । ਨਹੀ ਸਾਰ ਕਾਈ । 361 ।
ਹਮੈ ਦਾਸ ਤਾਕੇ । ਲਿਜੈ ਨਾਥ ਲਾਖੈ ।
ਕਰੀ ਦਾਸ ਆਖੀ । ਜਿਤੀ ਰਾਵ ਭਾਖੀ । 362 ।
ਧੰਨ ਧੰਨ੍ਯ ਸਾਹਿਬੁ ਅਵਤਾਰੀ । ਗਾਫਲ ਗੰਜ[13] ਸੰਤ ਹਿਤਕਾਰੀ ।
ਪੂਰਨ ਪੁਰਖ ਏਕ ਰਸ ਰਤਾ । ਸਾਹਿਬ ਰਾਮਦਾਸ ਘਰ ਨਤਾ[14] । 363 ।

---

1) ਔਰੰਗਜ਼ੇਬ 2) ਤੈਮੂਰ 3) ਅਕਬਰ 4) ਉਸ ਨੇ ਆਪਣਾ ਪੁੱਤਰ ਸ਼ਾਹ ਜਹਾਨ ਨਸ਼ਟ ਕਰ ਲਿਆ 5) ਸਥਾਨ 6) ਜਲਦੀ, ਤੁਰਤ 7) ਬਚਨ ਕੰਨਾਂ ਨਾਲ ਸੁਣ ਲਵੋ 8) ਇਸ ਵਿਚ ਮਾੜਾ ਜਿੰਨਾ ਭੇਦ ਵੀ ਨਹੀਂ ਹੈ 9) ਹਾਥੀ 10) ਬਲਪੂਰਵਕ 11) ਵਿਸਮਾਦ ਵਿਚ ਆ ਗਿਆ; ਜਾਂ ਉਸ ਨੇ ਆਪਣਾ ਮਨ ਬਦਲ ਲਿਆ 12) ਰਾਜਾ 13) ਗਾਫਲਾਂ ਨੂੰ ਸੋਧਣ ਵਾਲਾ 14) ਪੋਤਰੇ ਦਾ ਪੁੱਤਰ

ਭੂਤ ਭਵਿਖ ਲਖਨ ਸਭ ਜੋਗਾ । ਜਾਨਤ ਰਾਵ ਨ ਮੂੜ੍ਹ ਪ੍ਰਯੋਗਾ ।
ਤੈ ਸਭ ਘਟ ਕੀ ਜਾਨਤ ਬਾਤਾ । ਤੌਤੇ ਲੂਕ ਕਰੌ ਮਨਮਾਤਾ[1] । 364 ।
ਹਮ ਤਾਕੇ ਸੇਵਕ ਮਹਾਰਾਜਾ । ਤਾਕੀ ਕਹੀ ਕਰਤ ਡਰ ਕਾਜਾ ।
ਤੁਮ ਹਮ ਕਹ ਸੇਵਕ ਨਿਜ ਜਾਨੋ । ਯਾ ਮੈ ਰਤੀ ਨ ਮਿਥਿਆ ਮਾਨੋ । 365 ।

ਦੋਹਰਾ : ਸੁਨਤ ਬਚਨ ਪ੍ਰਭ ਤਾਸ ਕੇ ਬਿਹਸ[2] ਬਾਕ ਕਹ ਦੀਨ ।
ਤੁਮ ਹਮਰੇ ਹੀ ਦਾਸ ਨਿਜ ਬਤੀਆ[3] ਸੁਨੋ ਪ੍ਰਬੀਨ । 366 ।

ਰਸਾਵਲ ਵਿਚੋਲੀ ਮਝਾਰਾ । ਇਕੋ ਧਾਮ ਥਾਰਾ ।
ਛੰਦ : ਮੁਝੇ ਦਾਸ ਆਹੀ । ਕਛੂ ਭੇਦ ਨਾਹੀ । 367 ।
ਕਹੋ ਰਾਵ ਪਾਹੀ । ਇਹੈ ਬਾਤ ਆਹੀ ।
ਨਹੀ ਦੇਤ ਹਾਥੋ । ਜਥਾ ਜੋਗ ਗਾਈ[4] । 368 ।

ਚੌਪਈ : ਜੋ ਇਹ ਸਿਖ ਕਰੀ[5] ਬਰ ਲਿਆਯੋ । ਬੀਚ ਅੰਬਾਰੀ ਲਿਖ ਸੁ ਦਿਖਾਯੋ ।
ਅਨਤ ਧਾਮ ਇਹ ਗਜ[6] ਨਹੀ ਜਾਵੈ । ਕਰੁਣਾ ਸਿੰਧ ਚਢੇ ਸੁਖ ਪਾਵੈ । 369 ।
ਤੌਨ ਦਾਸ ਕੇ ਬਚ[7] ਕਰ ਦੂਰੀ । ਹਮ ਨਹੀ ਕੁੰਚਰ ਦੇਤ ਹਜੂਰੀ ।
ਯੌ ਸੁਨ ਕਰ ਸਾਹਿਬ ਕੇ ਬੈਨਾ । ਚਲ੍ਯੋ ਦੂਤ ਮਨ ਰੰਚਕ ਭੈ ਨਾ । 370 ।
ਆਵਤ ਨਿਰਖ ਤਾਇ ਤਬ ਭਾਖੀ । ਕਹੁ ਕੁਟਵਾਰ ਗੁਰੂ ਕੀ ਸਾਖੀ ।
ਕਾ ਬਿਧ ਤੈ ਤਿਨ ਕੇ ਸੰਗ ਗਾਈ । ਗੁਰੂ ਕਹਾ ਤੁਮ ਸੌ ਫੁਰਮਾਈ । 371 ।
ਮੈਂ ਤੁਮ ਕਹੀ ਪ੍ਰਿਥਮ ਸੁਨ ਨਾਥਾ । ਇਨ ਸੰਗ ਰਾਖੋ ਸਾਬਤ ਮਾਥਾ ।
ਜਬ ਲਗ ਇਹ ਰਾਜਤ ਇਹ ਠੌਰਾ । ਤੌ ਬਲ ਹੈ ਸਭ ਕੇ ਸਿਰਮੌਰਾ । 372 ।
ਰਜਵਾਰੇ ਜੇਤਕ ਇਹ ਜਾਨਹੁ । ਤੌ ਬਲ ਸਭ ਪਰ ਅਧਿਕ ਪ੍ਰਮਾਨਹੁ ।
ਤੁਮ ਗ੍ਰਿਹ ਐ ਹੈ ਕਵਨ ਖਜ਼ਾਨਾ । ਜਬ ਕੁੰਚਰ ਆਵੈ ਇਹ ਥਾਨਾ । 373 ।
ਜਬ ਮੈ ਹਿਯਾਂ ਤੇ ਓਹ ਠਾ ਗਯੋ । ਅਭਿਬੰਦਨ[8] ਕਰ ਉਚਰਤ ਭਯੋ ।
ਮੋ ਕਹ ਨ੍ਰਿਪਤ ਪਠ੍ਯੋ ਮਹਾਰਾਜਾ । ਗੈਪਤਿ ਕੁੰਭ[9] ਲੈਨ ਕੇ ਕਾਜਾ । 374 ।
ਸ੍ਰੀ ਨਗਰ ਕੋ ਜੋ ਬਰ ਰਾਈ । ਤੌਨ ਜੁ ਇਨਕੇ ਸੁਤ ਕਹ ਆਈ ।
ਤਿਨ ਕੋ ਲਾਗੀ ਲੋਗ ਦਿਆਲਾ । ਐ ਹੈਂ ਹਮਰੇ ਨ੍ਰਿਪ ਕੇ ਆਲਾ[10] । 375 ।
ਤਿਨ ਕੇ ਦਿਖਰਾਵਨ ਕੇ ਕਾਜਾ । ਹਾਥੀ ਦੇਹੁ ਗਰੀਬ ਨਿਵਾਜਾ ।
ਕਿਤਕ ਦਿਵਸ ਰਖ ਹੈ ਓਹ ਜਾਗਾ[11] । ਫਿਰਿ ਪਠ ਹੈ ਸਤਿਗੁਰ ਕੀ ਪਾਗਾ[12] । 376 ।

ਭੁਜੰਗ ਹਮੈ ਰਾਵ ਮਾਹੀ ਕਛੂ ਭੇਦ ਨਾਹੀ । ਕਛੂ ਬਾਤ ਭਾਖੈ ਦਿਵੈ ਖਾਸ ਤਾਹੀ ।
ਪ੍ਰਯਾਤ ਬਿਨਾ ਐਸ ਬਿਆਲਾ[13] ਜੋਰੂ ਬਾਤ ਭਾਖੇ । ਲਏ ਤਾਸ ਜਾਵੈ ਕਿਤੇ ਕਾਲ ਰਾਖੇ । 377 ।
ਛੰਦ : ਜਿਨੈ ਯਾਹਿ ਹਾਥੀ ਸਿਖੰ ਲੈ ਚਢਾਯੋ । ਤਿਨੈ ਐਸ ਬਾਤੰ ਹਜੂਰੰ ਸੁਨਾਯੋ ।
ਅਨੰ ਧਾਮ ਕੌਨੇ ਕਰੀ[14] ਨਾਹਿ ਜਾਈ । ਕ੍ਰਿਪਾਸਿੰਧ ਤਾਪੈ ਚਢੋ ਮੋਦ ਪਾਈ । 378 ।

---

1) ਮਨ ਮਰਜ਼ੀ 2) ਹੱਸ ਕੇ 3) ਗੱਲਾਂ 4) ਗਾਥਾ, ਕਥਾ 5) ਹਾਥੀ 6) ਹਾਥੀ 7) ਬਚਨ 8) ਪ੍ਰਨਾਮ ਕਰਕੇ 9) ਸ਼ਿਰੋਮਣੀ ਹਾਥੀ 10) ਘਰ, ਮਹਲ 11) ਜਗਾ, ਸਥਾਨ 12) ਸ਼ਰਨ ਵਿਚ, ਚਰਨਾਂ ਵਿਚ 13) ਹਾਥੀ 14) ਹਾਥੀ

ਭਲੀ ਭਾਂਤ ਕੋਟ[1] ਤਿਨੈ ਕੋ ਸੁਨਾਈ। ਨਹੀ ਆਪ ਮਾਨੀ ਸੁਨੋ ਰਾਵ ਰਾਈ।
ਅਗੇ ਜੋ ਮਤਾ[2] ਚੀਤ ਆਪੇ ਸੁ ਆਵੈ। ਮਹਾਰਾਜ ਰਾਈ ਸੋਊ ਲੈ ਕਰਾਵੇ। 379।
ਸੁਨੈ ਦੂਤ ਵਾਕੰ ਜਰਿਯੋ ਚੀਤ ਰਾਈ। ਬਡੋ ਕੋਪ ਕੀਨੋ ਸੁ ਧੂਮੰ ਉਡਾਈ[3]।
ਇਹੈ ਨਾਗ[4] ਲੇਵੌਂ ਤਬੈ ਜਾਨ ਰਾਜਾ। ਨਹੀ ਖੇਦ ਕਾਢੋਂ[5] ਬਜਾਵੌ ਸੁ ਬਾਜਾ। 380।
ਦਿਖਾ ਕੌਨ ਥਾਨੈ ਲੁਕੈ ਗਾ ਸੁ ਜਾਈ। ਉਤੈ ਹੈ ਚੁਗਤੇ[6] ਇਤੈ ਪਬ ਰਾਈ[7]।
ਭਲੀ ਭਾਂਤਿ ਦੂਣੰ[8] ਸਿਕਾਰੰ ਖਿਲਾਊ। ਇਨੈ ਨਾਗ ਰਾਜੰ ਨਗਾਰੇ ਛਿਨਾਊ। 381।
ਅਸੰ ਬੈਨ ਬੋਲੀ ਕਰ੍ਯੋ ਮੂੜ੍ਹ ਕਾਜਾ। ਲਿਖ੍ਯੋ ਆਪ ਹਾਥਾ ਸਭੈ ਠੌਰ ਰਾਜਾ।
ਹਰੀਚੰਦ ਪਾਸੰ ਹਠੂਰੰ ਪਠਾਏ। ਮੰਡੀ ਔ ਸੁਕੇਤੰ ਸਭੈ ਲੈ ਬੁਲਏ। 382।
ਜਸੰਵਾਲ ਜਾਨੋ ਕਟੋਚੀ ਸੁ ਸੈਨਾ। ਦੜੋਲੀਦ ਭੈਟਾਨ ਡੈਨਾਗ ਲੈਨਾ[9]।
ਸਭੈ ਆਪ ਦੇਸੰ ਸੁ ਛੇਰੰ[10] ਬੁਲਾਈ। ਤਬੈ ਲੈ ਹਜੂਰੰ ਤਿਖੈ ਪਠਾਈ। 383।
ਕਿਧੌਂ ਯਾਹਿ ਹਾਥੀ ਭਲੀ ਭਾਂਤੀ ਦੀਜੈ। ਨਹੀ ਦੇਸ ਹਮਾਰੇ ਅਬੈ ਕੂਚ ਕੀਜੈ।
ਨਹੀ ਤੇਗ ਗੋਲੀ ਹਥਯਾਰੰ ਸੰਭਾਰੋ। ਨਹੀ ਦੇਸ ਹੂੰ ਤੇ ਕਰੋ ਲੈ ਕਨਾਰੋ। 384।

**ਨਰਾਜ ਛੰਦ :**

ਪਠ੍ਯੋ ਜੁ ਰਾਵ ਕਾਗਦੰ ਹਜੂਹ ਮਧਿ[11] ਆਇਯੋ।
ਤਬੈ ਕ੍ਰਿਪਾਲ ਮਾਤਲੰ[12] ਹਜੂਰ ਜਾ ਸੁਨਾਇਯੋ।
ਪ੍ਰਭੂ ਸੁ ਏਕ ਅਰਜ ਹੈ ਕਹੋ ਤੁ ਭਾਖ ਦੀਜੀਏ।
ਪਠ੍ਯੋ ਨਰੇਸ ਕਾਗਦੰ ਕਹੋ ਤੁ ਬੋਲ ਲੀਜੀਯ। 385।

**ਰਸਾਵਲ ਛੰਦ :**

ਪ੍ਰਭੂ ਐਸ ਗਾਯੋ। ਅਗੈ ਲੈ ਬੁਲਾਯੋ।
ਪਾਢੀ[13] ਸੋਇ ਪਾਤਿ। ਲਿਖੀ ਰਾਵ ਗਾਤਿ। 386।
ਕਿਧੋ ਨਾਗ ਦੀਜੈ। ਨਹੀ ਜੁਧ ਕੀਜੈ।
ਅਸੰ[14] ਬਾਨ ਗੋਲੀ। ਕਰੋ ਜੁੱਧ ਹੋਲੀ। 387।
ਨਹੀ ਦੇਸ ਮਾਰਾ[15]। ਕਰੋ ਜਾ ਕਨਾਰਾ।
ਪੜ੍ਹੀ ਐਸ ਪਤ੍ਰੀ। ਹਸੇ ਨਾਥ ਅਤ੍ਰੀ[16]। 388।
ਭਲੀ ਆਪ ਮਾਨੀ। ਨਹੀ ਚਿੰਤ ਠਾਨੀ।
ਲਿਖਾ ਫੇਰ ਫੇਰੀ। ਕਹ੍ਯੋ ਤਯਾਗ ਦੇਰੀ। 389।
ਗੁਰੂ ਕਾ ਸੁਧਾਮੰ। ਇਛਾ ਦੈਤ ਕਾਮੰ।
ਤੁਮੈ ਜੈਸ ਗਾਈ। ਹਮੂ ਚੀਤ ਭਾਈ। 390।
ਕਹਾ ਔਰ ਜਾਨਾ। ਲਰੈਗੇ ਟਿਕਾਨਾ।
ਡਰੇ ਫੀਲ[17] ਦੇਨਾ। ਅਸੰ[18] ਹਾਥ ਲੈਨਾ। 391।

---

1) ਕੁਟਵਾਰ, ਕੋਤਵਾਲ 2) ਮਤ, ਵਿਚਾਰ 3) ਧੂੰਆਂ-ਧਾਰ ਕਰੋਧ 4) ਹਾਥੀ 5) ਖਦੇੜ ਦਿਆਂਗਾ 6) ਮੁਗਲ, ਔਰੰਗਜ਼ੇਬ 7) ਪਹਾੜੀ ਰਾਜੇ 8) ਵਾਦੀ 9) ਜਸਵਾਲ, ਕਟੋਚੀ, ਦੜੋਲੀਏ, ਭੇਨੋਏ, ਡਨਗੜੀਏ, ਲੈਨਾ ਪਿੰਡ ਦੇ ਰਜਵਾੜੇ 10) ਜਲਦੀ, ਸ਼ੀਘਰ 11) ਪਾਸ, ਕੋਲ 12) ਮਾਮਾ 13) ਪੜ੍ਹੀ 14) ਕ੍ਰਿਪਾਨ 15) ਸਾਡਾ 16) ਅਸਤ੍ਰ ਸ਼ਸਤ੍ਰ ਧਾਰੀ 17) ਹਾਥੀ 18) ਕ੍ਰਿਪਾਨ

ਇਹੈ ਧਰਮ ਛਤ੍ਰਾ[1] । ਲਿਖ੍ਯੋ ਜੈ ਸੁ ਪਤ੍ਰਾ ।
ਕਰੋਗੇ ਨ ਦੇਰੀ । ਇਹੈ ਚਾਹ ਮੇਰੀ । 392 ।
ਗਯੋ ਦੂਤ ਧਾਈ । ਪ੍ਰਭੂ ਯੌ ਕਰਾਈ ।
ਦਈ ਬਾਨ ਗੋਲੀ । ਕਰੀ ਸੂਰ ਟੋਲੀ[2] । 393 ।
ਸੁ ਬਾਨੰ ਨਿਖੰਗੀ[3] । ਅਸੰ[4] ਧੋਪ[5] ਚੰਗੀ ।
ਤੁਫੰਗੰ[6] ਕਟਾਰੀ । ਦਈ ਬੀਰ ਭਾਰੀ । 394 ।

**ਦੋਹਰਾ** : ਜੁਧ ਸਮਿਗ੍ਰੀ ਬਿਬਿਧ ਕ੍ਰਿਪਾ ਸਿੰਧ ਇਤ ਦੀਨ ।
ਅਪਨੀ ਅਪਨੀ ਮਿਸਲ[7] ਮੈ ਸਭ ਜੋਧਾ ਦ੍ਰਿਢ ਕੀਨ । 395 ।
ਚੰਦ੍ਰ ਕ੍ਰਿਪਾਲ ਕਟੋਚ ਤਬ ਐਸੋ ਬਿਵਤ ਨਿਹਾਰ ।
ਭੀਮ ਚੰਦ੍ਰ ਕ੍ਰਿਪਾਲ ਕਟੋਚ ਤਬ ਐਸੋ ਬਿਵਤ[8] ਨਿਹਾਰ ।
ਭੀਮ ਚੰਦ ਸੋਂ ਯੋ ਕਹ੍ਯੋ ਸੁਨੀਐ ਬਾਤ ਨ੍ਰਿਪਾਰ । 396 ।
ਯਾਕੋ ਕਛੂ ਉਪਾਉ ਤੁਮ ਆਛੋ ਕਰੋ ਬਨਾਇ ।
ਇਹ ਤੋ ਪੈ ਅਤ ਬਲੀ ਹੈ ਸਮਝ ਲੇਹੁ ਚਿਤ ਲਾਇ । 397 ।

**ਚੌਪਈ** : ਸੁਨਹੁ ਰਾਵ ਜੂ ਬਾਤ ਹਮਾਰੀ । ਤੋ ਪਹਿ ਇਹ ਅਤਸੈ[9] ਹੈ ਭਾਰੀ ।
ਜਬ ਇਹ ਅਪਨੋ ਬਲ ਤਨ ਧਰਿਹੈ । ਟੂਕ ਟੂਕ ਤੁਮਰੇ ਸਤ ਕਰਿਹੈ । 398 ।
ਨਾਗ ਮਤੰਗ[10] ਸਿੰਘ ਦ੍ਵੈ ਜਾਨਹੁ । ਦ੍ਵੈ ਨਗਾਰਬੰਧ[11] ਨ੍ਰਿਪਤ ਪਛਾਨਹੁ ।
ਜਵਨ ਦੇਸ ਭੀਤਰ ਦੋ ਹੋਈ । ਕਾ ਬਿਧ ਸੁਖੀ ਬਸੈ ਸੁਨ ਲੋਈ[12] । 399 ।
ਤਾਤੇ ਯਾਕੋ ਕਰੋ ਉਪਾਈ । ਨਿਜ ਢਿਗ ਤੇ ਇਹੁ ਦੇਹੁ ਟਰਾਈ[13] ।
ਏਕ ਬੰਸ[14] ਭਾਈ ਹਮ ਜਾਨੀ । ਸਮਝ ਲੇਹੁ ਨਿਜ ਸਾਚੁ ਬਖਾਨੀ । 400 ।
ਹਮ ਸਭਹੀ ਤੁਮਰੇ ਹੈ ਸੰਗਾ । ਅਨਗਨ[15] ਲਏ ਸੈਨ ਚਤੁਰੰਗਾ[16] ।
ਯਾ ਬਿਧ ਦੇਵਹੁ ਬਾਤ ਬਨਾਵੈ । ਗੁਰੂ ਰਾਵ ਜਿਨ ਇਕ ਹ੍ਵੈ ਜਾਵੈ । 401 ।
ਸੂਰਬੀਰ ਸੁੰਦਰ ਅਵਤਾਰੀ । ਇਤ ਪ੍ਰਭ ਜੂ ਸੋਂ ਕਹੈ ਸੁਧਾਰੀ ।
ਧਰਮ ਜੁਧ ਸਮ ਅਵਰ ਨ ਨਾਥਾ । ਬੇਦ ਪੁਰਾਨ ਲਿਖੀ ਨਿਜ ਗਾਥਾ । 402 ।
ਯੌ ਬਤੀਆਂ ਜਿਉ ਜਿਉ ਸੁਨਿ ਪਾਵੈ । ਸਸਤ੍ਰ ਅਸਤ੍ਰ ਲੈ ਧੂਪ ਪੁਜਾਵੈ ।
ਸੁਨਿਤ ਮਸੰਦ ਐਸ ਬਿਧ ਬਾਨੀ । ਮਾਤਾ ਪਹਿ ਭਾਖੇ ਸਭ ਆਨੀ । 403 ।
ਮਾਤਾ ਜੀ ਇਨ ਕੋ ਸਮਝਾਵਹੁ । ਜਿਨ ਰਾਜਨ ਸੋਂ ਰਾਰ[17] ਬਢਾਵਹੁ ।

---

1) ਛਤ੍ਰੀਆਂ ਦਾ 2) ਯੋਧਿਆਂ ਦਾ ਦਲ ਤਿਆਰ ਕੀਤਾ 3) ਭੱਥੇ 4) ਖਮ ਵਾਲੀ ਕ੍ਰਿਪਾਨ 5) ਸਿਧੀ ਤਲਵਾਰ 6) ਬੰਦੂਕ 7) ਟੁਕੜੀ, ਦਲ 8) ਬਿਪਤਾ, ਮੁਸੀਬਤ 9) ਅਤਿ ਅਧਿਕ 10) ਮਸਤ ਹਾਥੀ 11) ਨਗਾਰਾ-ਧਾਰੀ 12) ਲੋਕੀਂ 13) ਟਾਲ ਦਿਉ 14) ਇਕੋ ਕੁਲ ਦੇ 15) ਅਣਗਿਣਤ 16) ਚਤੁਰੰਗਨੀ ਸੈਨਾ 17) ਝਗੜਾ

ਇਹ ਸਾਹਿਬਜਾਦੇ ਕੀਆ ਬਾਤਾ। ਭਾਵਤ ਨਾਹਿ ਲੋਕ ਮਧਿ ਸਾਤਾ। 404।
ਮਹਾ ਨਿਡਰ ਕੌਤਕ ਇਹ ਜਾਨਹੁ। ਲੂਟ ਮਾਰ ਬਿਨ ਅਵਰ ਨ ਧਿਆਨਹੁ।
ਦਿਲੀ ਕਹੈ ਲੂਟ ਲੈ ਆਵਹੁ। ਨਗਰ ਲਹੌਰ ਸੁ ਠਾਨ ਬੇਠਾਵਹੁ। 405।
ਕਾਬਲ ਪੁਨ ਗਜਨੀ ਸੁ ਪਿਸੌਰ। ਮਾਰ ਬੁਖਾਰਾ ਕਰਸਾ ਰੌਰ[1]।
ਨਿਸ ਦਿਨ ਯੌਹੀ ਦਰਬ[2] ਗਵਾਵੈ। ਬਾਰਕ ਜਯੋ ਨਿਜ ਸਦਨ[3] ਲੁਟਾਵੈ। 406।

**ਦੋਹਰਾ :** ਜੁਧ ਜੰਗ ਰਾਜਾਨ ਕੈ ਇਨ ਨਹੀ ਨਿਰਖੇ ਨੈਨ।
ਤਾਤੇ ਅਨਦਿਨ[4] ਬਕਤ ਹੈ ਮਤਿਵਾਰਨ[5] ਜਯੋ ਬੈਨ। 407।

**ਚਪਈ :** ਤੁਮ ਮਾਤਾ ਇਨ ਕੌ ਸਮਝਾਵਹੁ। ਅਪੁਨੇ ਕੁਲ ਕੀ ਰੀਤ ਸਿਖਾਵਹੁ।
ਜੁਧ ਜੰਗ ਰਾਜਨ ਕੇ ਕਾਜਾ। ਹਮ ਹੈ ਜਗਤ ਪੂਜ ਸਿਰਤਾਜਾ। 408।
ਤੁਰਕਨ ਸੋ ਆਗੇ ਯੋ ਭਈ। ਰਾਜਨ ਸੋ ਐਸੇ ਇਨ ਚਈ[6]।
ਉਤ ਹੈ ਮਹਾ ਚੁਗਤਾ[7] ਦੋਖੀ। ਇਤੈ ਪਹਾਰਨ ਕੀਨੀ ਸੋਖੀ[8]। 409।
ਯੌ ਮਸੰਦ ਮਾਤਾ ਸੌ ਆਖੈ। ਸੁਨਤ ਹਜੂਰ ਸੁ ਹਾਹਾ ਭਾਖੈ।
ਮਾਤਾ ਜੂ ਕੋ ਅਤਿ ਡਰ ਪਾਹੀ। ਦੋਖੀ ਗ੍ਰਿਹ ਮਹਿ ਗੁਪਤ ਰਹਾਹੀ। 410।

**ਦੋਹਰਾ :** ਇਤੈ ਕਥਾ ਇਹ ਬਿਧਿ ਭਈ ਉਤ ਨਾਹਿਨੀ ਯੌ ਰਾਇ।
ਸਰਬ ਭੇਵ ਤਿਨ ਸ੍ਰੌਨ[9] ਸੁਨ ਪਤੀਆ ਦਈ ਪਠਾਇ। 411।

**ਚੌਪਈ :** ਯੌ ਨਰਪਤਿ ਤਿਨ ਪਤੀ ਪਠਾਈ। ਦੀਜੈ ਦਯਾਸਿੰਧ ਕਹ ਜਾਈ।
ਯੌ ਸੁਨ ਦੂਤ ਬੇਗ ਵਹ ਧਾਯੋ। ਆਨੰਦ ਪੁਰੀ ਬੀਚ ਵਹ ਆਯੋ। 412।
ਪਤੀਆ ਦਈ ਹਜੂਰ ਸੁ ਆਗੇ। ਦਰਸਨ ਕੀਨ ਸੁ ਤਵਨ ਸਭਾਗੇ।
ਸਰਬ ਛੋਰ[10] ਕਰ ਜਬੈ ਸੁ ਬਾਚੀ। ਲਿਖੀ ਤਾਸ ਬਤੀਆਂ ਸਭ ਸਾਚੀ। 413।

**ਦੋਹਰਾ :** ਸੁਖ ਅਨੰਦ ਪ੍ਰਸੰਨ ਸੋ ਬਸੈ ਆਪ ਇਹ ਥਾਨ।
ਕਵਨ ਬਦਨ[11] ਹਮ ਬਰਨੀਐ ਪ੍ਰਭੂ ਜੂ ਕਰੋ ਪਯਾਨ[12]। 414।

**ਚੌਪਈ :** ਹੇ ਪ੍ਰਭਜੂ ਇਹ ਬਿਧ ਕੀ ਕਥਾ। ਯਾ ਮੈ ਲਿਖਯੋ ਦਾਸ ਨਿਜ ਜਥਾ।
ਆਗੈ ਅਵਰ ਬਾਤ ਸੁਨ ਲੀਜੈ। ਭਾਖਤ ਦਾਸ ਕਾਨ ਮਹਿ ਕੀਜੈ। 415।
ਜੋ ਨਿਜ ਕੇ ਮਨ ਐਸ ਬਿਚਾਰੀ। ਅਨਤ ਦੇਸ ਚਾਹਤ ਬਰਤਾਰੀ[13]।
ਤੌ ਪ੍ਰਭੂ ਇਸੀ ਦੇਸ ਕਹ ਆਵੈ। ਜਿਹ ਚਾਹੈ ਤਿਹ ਮੋਦ[14] ਬਢਾਵੈ। 416।
ਜਵਨ ਦੇਸ ਤੁਮ ਕਰੋ ਪਯਾਨਾ। ਬਡੋ ਭਾਗ ਤਿਹ ਭੂਮ ਪਛਾਨਾ।
ਸਾਰ ਮੌਰ ਇਹ ਦੇਸ ਬਿਚੱਛਨ[15]। ਸੂਰਜ ਪੁਤ੍ਰਕਾ[16] ਨਦੀ ਸੁਲਛਨ[17]। 417।

---

1) ਰੜਾ ਮੈਦਾਨ ਕਰ ਦਿਆਂਗਾ 2) ਧਨ, ਦੌਲਤ 3) ਘਰ 4) ਰੋਜ਼ 5) ਮਤਵਾਲਿਆਂ ਵਾਂਗ, ਪਾਗਲਾਂ ਵਾਂਗ 6) ਗੱਲ ਚੁਕੀ ਹੈ, ਗੱਲ ਵਧਾਈ ਹੈ 7) ਔਰੰਗਜ਼ੇਬ 8) ਸ਼ੱਖੀ, ਕਰੋਧ 9) ਕੰਨਾਂ ਨਾਲ ਸੁਣ ਕੇ 10) ਆਦਿ ਤੋਂ ਅੰਤ ਤਕ 11) ਮੁਖ 12) ਕੂਚ, ਪ੍ਰਸਥਾਨ 13) ਵਿਚਰਨ ਕਰਨਾ ਚਾਹੋ 14) ਖੁਸ਼ੀ 15) ਵਿਲਖਣ, ਅਨੋਖਾ 16) ਜਮਨਾ 17) ਸ਼ੁਭ ਲੱਛਣਾ ਵਾਲੀ

ਬਾਤਾਂ ਔਰ ਬਕਤ ਹੈ ਗਿਰੀ । ਮਧਿ ਬਿਰਾਜਿਤ ਦੂਣ[1] ਸੁ ਬਰੀ ।
ਨਾਨਾ ਖੇਲ ਸਿਕਾਰ ਬਿਰਾਜੈ । ਯਾਕੋ ਨਿਰਖ ਦੇਖ ਸਭ ਲਾਜੈ । 418 ।
ਇਹ ਜੜ[2] ਤੁਮ ਸੋ ਕਰ ਹੈ ਰਾਰਾ[3] । ਨਿਸ[4] ਦਿਨ ਅਧਿਕ ਹੋਹਿ ਗੇ ਖੁਆਰਾ ।
ਇਹ ਦਿਨ ਕੋ ਬਹੁਰੋ ਪਛੁਤੈ ਹੈ । ਔਸਰ ਗਯੋ ਫੇਰ ਨਹੀ ਪੈਹੈ । 419 ।
ਯੋ ਪਤੀਆ ਤਿਹ ਨ੍ਰਿਪਤਿ ਪਠਾਈ । ਸਰੈ ਦਿਵਾਨ[5] ਸਭਨ ਸੁਨ ਪਾਈ ।
ਸੁਨਤ ਮਸੰਦ ਬੇਗ ਦੈ ਧਾਏ । ਮਾਤਾ ਜੀ ਕੇ ਮੰਦਰ ਆਏ । 420 ।
ਤਵਨ ਰਾਵ ਕੀ ਕਥਾ ਸੁ ਸਾਰੀ । ਮਾਤਾ ਜੂ ਕੇ ਪਾਸ ਉਚਾਰੀ ।
ਮਹੀ ਪ੍ਰਕਾਸ ਨਾਹਿਨੀ ਰਾਜਾ । ਇਨ ਰਾਜਨ ਸੋ ਤਾਹਿ ਅਕਾਜਾ । 421 ।
ਤਿਨ ਯਹ ਭੇਵ ਜਬੈ ਸੁਨ ਪਾਯੋ । ਦਯਾ ਸਿੰਧ ਕਹੁ ਕੁਮਕ[6] ਤਕਾਯੋ ।
ਤਾਤੇ ਪਤੀਆ ਤਵਨ ਪਠਾਈ । ਬੋਲੇ ਅਪਨੇ ਤਟ ਜਗ ਰਾਈ । 422 ।
ਅਬ ਮਾਤਾ ਹਮ ਯਾ ਬਿਧ ਕਾਛੈ । ਕੋਟ ਜਤਨ ਇਨ ਕਹ ਲੈ ਗਾਛੈ[7] ।
ਅਨਿਕ ਜਤਨ ਕਯੋ ਹੂੰ ਹਮ ਕਰੈ । ਲੈ ਇਨ ਕੌ ਤਿਹ ਮਾਰਗ ਪਰੈ । 423 ।
ਮਾਤਾ ਸੋ ਤਿਨ ਐਸ ਜਤਾਈ । ਪ੍ਯਾਨ[8] ਕਰਨ ਕੀ ਬਾਤ ਪਕਾਈ ।
ਜਬ ਨਿਸ ਕਹ ਪ੍ਰਭ ਜੂ ਗ੍ਰਿਹ ਆਯੋ । ਆਨ ਪ੍ਰਵਾਰ ਬੰਸ ਸਭ ਪਾਯੋ । 424 ।
ਤਵਨ ਰਾਵ ਕੀ ਉਸਤੁਤ ਕੀਨੀ । ਸੁੰਦਰ ਦੇਸ ਨਦੀ ਕਹ ਦੀਨੀ ।
ਤਾਸਮ ਸੁੰਦਰ ਦੇਸ ਨਵੀਨਾ । ਭਵਨ ਚਤੁਰਦਸ ਮਾਹਿ ਨ ਚੀਨਾ[9] । 425 ।
ਸੂਰ ਸਿਕਾਰ ਅਧਿਕ ਤਿਹ ਡੋਲੈ । ਅਰੁਨਾ ਗੈਡਾ ਕਰੀ ਕਲੋਲੈ[10] ।
ਭਾਲਕ ਸਿੰਘ ਮ੍ਰਿਗੀ ਅਸ ਪਾਰਾ । ਪਛ ਪਸੂ ਜਿਹ ਵਾਰ ਨ ਪਾਰਾ । 426 ।
ਯਾ ਬਿਧ ਕੈ ਸਭ ਬਾਤ ਬਨਾਵੈ । ਕਹਯੋ ਹਿਯਾ ਤੇ ਕੂਚ ਕਰਾਰੈ ।
ਡੇਰਾ ਜਿਤਕ ਨਾਥ ਕਾ ਜਾਨੋ । ਏਕ ਓਰ ਸਭ ਹੀ ਪਹਿਚਾਨੋ । 427 ।
ਸਹਨਸਾਹ ਸਾਹਿਬ ਅਵਤਾਰੀ । ਜੁਧ ਕਰਨ ਕੀ ਕਰੀ ਤਿਆਰੀ ।
ਕੋਟ ਭਾਂਤ ਸਭ ਹੂੰ ਸਮਝਾਏ । ਜੁਧ ਬਿਨਾ ਪ੍ਰਭ ਅਵਰ ਨ ਗਾਏ । 428 ।
ਤਬ ਮਾਤਾ ਚਲਿ ਕੈ ਜੂ ਆਈ । ਪਕਰੇ ਚਰਨ ਪ੍ਰਭੂ ਕੇ ਜਾਈ ।
ਆਦਰੁ ਕੀਨ ਸੁ ਅਨਿਕ ਪ੍ਰਕਾਰਾ । ਪੁਨ ਪਾਛੈ ਇਹ ਬਚਨ ਉਚਾਰਾ । 429 ।

**ਦੋਹਰਾ :** ਸੂਰ ਬੀਰ ਰਨਧੀਰ ਜਗ ਤੋ ਸਮ ਅਵਰ ਨ ਕੋਇ ।
ਏਕ ਬਾਤ ਮੁਹਿ ਦੀਜੀਐ ਭਾਖਤ ਮਾਤਾ ਸੋਇ । 430 ।

**ਚੌਪਈ :** ਏਕ ਬਾਰ ਨਿਜ ਕਰੋ ਪ੍ਯਾਨਾ । ਪੁਨ ਭਾਰਥ[11] ਕਰਯੋ ਬਿਧ ਨਾਨਾ ।
ਏਕ ਬਾਰ ਮਾਂਗੀ ਮਮ ਦੀਜੈ । ਆਗੈ ਜੋ ਭਾਵੈ ਸੋ ਕੀਜੈ । 431 ।
ਪ੍ਰਿਥਮੈ ਜੌ ਜਗ ਭਏ ਅਵਤਾਰਾ । ਤਾਤ ਮਾਤ ਨਹੀ ਆਇਸ ਟਾਰਾ[12] ।
ਯੌ ਮਾਤਾ ਜਬ ਅਤ ਘਿਘਿਆਈ । ਨਿਰਮ ਨਾਥ ਕਹ ਦਯਾ ਸੁ ਆਈ । 432 ।

---

1) ਵਾਦੀ ਵਿਚ 2) ਮੂਰਖ 3) ਝਗੜਾ 4) ਰਾਤ 5) ਦੀਵਾਨ ਵਿਚ 6) ਮੱਦਦ, ਸਹਾਰਾ 7) ਲੈ ਚਲੀਏ 8) ਪ੍ਰਸਥਾਨ, ਕੂਚ 9) ਚੌਦਾਂ ਲੋਕਾਂ ਵਿਚ ਨਹੀਂ ਸੋਚਿਆ ਜਾਂ ਲਭਿਆ ਜਾ ਸਕਦਾ 10) ਹਾਥੀ ਵਿਚਰਦੇ ਹਨ 11) ਲੜਾ 12) ਆਗਿਆ ਨਹੀਂ ਟਾਲੀ

**ਦੋਹਰਾ :** ਸੁਨਿ ਮਾਤਾ ਕੀ ਬੇਨਤੀ ਕ੍ਰਿਪਾਸਿੰਧ ਰਨਧੀਰ ।
ਸ੍ਰੀ ਮੁਖ ਸੋਂ ਤਬ ਯੋਂ ਕਹ੍ਯੋ ਮਾਤਾ ਜੂ ਕੋ ਤੀਰ[1] । 433 ।
ਅਨਿਕ ਜੰਗ ਇਹ ਜਗਤ ਮੈ ਹਮ ਕੋ ਬਨਿ ਹੈ ਆਇ ।
ਤਾ ਕੋ ਤ੍ਰਾਸ[2] ਬਢਾਇ ਕਰ ਹਮ ਬਸ ਹੈ ਕਿਹ ਜਾਇ । 434 ।

**ਚਉਪਈ :** ਜੁਧ ਕਰਨ ਜਗ ਮੈ ਹਮ ਆਏ । ਖੜਗ ਕੇਤ[3] ਗੁਰਦੇਵ ਪਠਾਏ ।
ਅਬ ਤੋ ਮਾਤਾ ਜੂ ਯਹ ਮਾਨੀ । ਫਿਰ ਜਿਨ ਐਸੀ ਕਹੈ ਕਹਾਨੀ । 435 ।
ਇਹ ਬਿਧਿ ਸੋ ਸਤਿਗੁਰ ਜਬ ਭਾਖੀ । ਸਭਾ[4] ਸੁਨਤ ਧਨ ਧਨ ਸਭ ਆਖੀ ।
ਇਨ ਮਿਲਕੈ ਸਭ ਬਚਨ ਉਚਾਰੇ । ਕਿਯੇ ਪ੍ਰਾਤ ਸੁ ਕੂਚ ਨਗਾਰੇ । 436 ।

**ਸਵੈਯਾ :** ਦੀਨ ਦਯਾਲ ਕੇ ਤੀਰ[5] ਤਬੈ ਨਿਜ ਯੋ ਬਤੀਆਂ ਕਰ ਮਾਤ ਸੁਨਾਈ ।
ਜੋ ਤੁਮ ਧੀਰਜ ਪੌਰਖ ਕੈ ਅਪਨੇ ਦਲ ਕੋ ਕਰ ਕੈ ਅਧਿਕਾਈ ।
ਆਯੁਧ[6] ਤਾਜ ਸੁ ਬਾਜਨ ਲੈ ਗਜ ਬੀਰਨ ਕੋ ਕਰਕੈ ਇਕ ਜਾਈ ।
ਤੌ ਤੁਮ ਜੂ ਇਨ ਰਾਜਨ ਸੋ ਇਹ ਠਾਂ ਕਰੁਯੋ ਦਿਨ ਰੈਨ ਲਰਾਈ । 437 ।

**ਦੋਹਰਾ :** ਅਨਿਕ ਜਤਨ ਇਹ ਭਾਂਤਿ ਕੇ ਦਯਾ ਸਿੰਧ ਸਮਝਾਇ ।
ਸਾਰ ਮੌਰ ਕੇ ਦੇਸ ਕੌ ਦੀਨੋ ਕੂਚ ਕਰਾਇ । 438 ।

**ਚੌਪਈ :** ਇਹ ਬਿਧਿ ਅਦਭੁਤ ਧਯਾਇ ਬਖਾਨ੍ਯੋ । ਗੁਰ ਪ੍ਰਸਾਦਿ ਜੈਸੇ ਅਨੁਮਾਨ੍ਯੋ ।
ਆਗੈ ਕਹੋ ਅਵਰ ਪੁਨ ਸਾਖੀ । ਅੰਮ੍ਰਿਤ ਰੂਪ ਪ੍ਰਗਟ ਮਮ ਲਾਖੀ[7] । 439 ।

**ਰਸਾਵਲ**

**ਛੰਦ :** ਸੁਨੈ ਪ੍ਰੇਮ ਲਾਈ । ਚਿੰਤਾ ਕਾਲ ਜਾਈ ।
ਲਹੈ ਸੂਖ ਐਸਾ । ਕ੍ਰਿਪਾਸਿੰਧ ਜੈਸਾ । 440 ।
ਬਸੈ ਤੌ ਨ ਆਲੈ[8] । ਦਿਪੈ ਜੋਤ ਜੁਆਲੇ ।
ਜਰਾ[9] ਕਾਲ[10] ਨਾਹੀ । ਤਿਸੈ ਧਾਮ ਜਾਹੀ । 441 ।
ਰਿਪੰ[11] ਨਾਸ ਹੋਈ । ਸੁਨੈ ਦਾਸ ਕੋਈ ।
ਜਿਸੋ ਭਾਵ ਲਾਈ । ਪਢੈ ਸੋ ਪਢਾਈ । 442 ।
ਪੁਰੈ ਤਾਸ ਇਛਾ । ਲਹੈ ਲਛ ਲਛਾ[12] ।
ਭਯੋ ਧਯਾਇ ਪੂਰਾ । ਬਜੇ ਆਨ ਤੂਰਾ[13] । 443 ।

**ਇਤ ਸ੍ਰੀ ਗੁਰ ਬਿਲਾਸ ਜੋਤੀ ਜੋਤਿ ਰਾਜ ਅਭਿਖੇਕ ਬਰਨਨੰ ਧਿਆਇ ਪੰਚਮ ਸਮਾਪਤਮ ਸਤ ਸੁਭਮਸਤੁ । 5 । ਅਫਜੂ । 5 ।**

---

1) ਕੋਲ, ਪਾਸ 2) ਡਰ 3) ਪਰਮਾਤਮਾ ਨੇ 4) ਸੰਗਤ ਨੇ 5) ਕੋਲ, ਪਾਸ 6) ਸ਼ਸਤ੍ਰ 7) ਵੇਖੀ, ਜਾਣੀ 8) ਘਰ, ਆਲਯ 9) ਬੁਢਾਪਾ 10) ਮ੍ਰਿਤੂ 11) ਵੈਰੀ 12) ਲੱਛਮੀ 13) ਤੂਰਜੀ, ਵਾਜੀ

**ਸਵੈਯਾ** : ਰੈਨ ਬਿਤੀਤ ਨਿਚੀਤ[1] ਭਈ ਪੁਨ ਪ੍ਰਾਤ ਚਢ੍ਯੋ ਦਿਨ ਕੋ ਬਰ ਰਾਈ[2] ।
ਸਾਹਿਬ ਦੀਨ ਦਯਾਲ ਜਗੇ ਪੁਨ ਸੇਵਕ ਬੋਲ ਕੈ ਯੋਂ ਫੁਰਮਾਈ ।
ਜਾਇਕੇ ਬੇਗ ਨਗਾਰ[2*] ਕਰੋ ਵਹਮਾਨ[3] ਚਲ੍ਯੋ ਮਨ ਮੋਦ ਬਢਾਈ ।
ਨਾਦ ਬਜ੍ਯੋ ਸੁ ਸੁਚੇਤ ਭਏ ਸਬ ਕੂਚ ਕਰਾਨ ਕੀ ਬਾਤ ਜਤਾਈ । 1 ।

**ਚੌਪਈ** : ਸਕਲ ਕੂਕ ਕੀ ਕਰੀ ਤਯਾਰੀ । ਗਜ ਬਾਜਨ[4] ਪਰ ਪਾਖਰ ਡਾਰੀ ।
ਪੁਨ ਸ੍ਰੀ ਮੁਖ ਸੋ ਯੋਂ ਫੁਰਮਯੋ । ਤੋਪਖਾਨਾ ਪ੍ਰਤਿ ਆਇਸ[5] ਦਯੋ । 2 ।

**ਰਸਾਵਲ ਛੰਦ** :
ਕ੍ਰਿਪਾਸਿੰਧ ਕਾਲੀ[6] । ਗਰਜੀ ਕਰਾਲੀ[7] ।
ਤੁਪੰ ਔ ਤੁਫੰਗੀ । ਜਗੇ ਲੈ ਭੁਜੰਗੀ[8] । 3 ।
ਕੁਪੇ ਦੂਤ ਸਾਰੀ । ਸੁਨੇ ਨਾਦ ਭਾਰੀ ।
ਮਨੋ ਮੇਘ ਘੋਰਾ । ਭਯੋ ਐਸ ਸੋਰਾ । 4 ।

**ਚਪਈ** : ਇਹ ਬਿਧ ਦੇਸ ਚਾਹ ਪ੍ਰਭ ਕਰੀ । ਸਹਰ ਪਾਂਵਟਾ ਕੀ ਸੁਧ ਧਰੀ ।
ਧੁਜਾ ਪਤਾਕਾ ਘੁਰਤ ਨਗਾਰੇ । ਗਏ ਕੂਚ ਦਰ ਕੂਚ ਸੁਧਾਰੇ । 5 ।
ਦੂਤਨ ਕਾ ਕਾਰਾ ਮੁਖ ਕਰ੍ਯੋ । ਅਬਲਗ ਧੌਂਵਤ ਉਤਰ ਨ ਪਰ੍ਯੋ ।
ਜੈਸੀ ਕਰੀ ਤੈਸ ਅਗ ਪੈਹੈ । ਐਸ ਸਮੈ ਕੋ ਫਿਰ ਪਛੁਤੈ ਹੈ । 6 ।
ਕਰਤ ਕੂਚ ਦਰ ਕੂਚ ਸਿਧਾਏ । ਨਾਹਿਨ ਕੇ ਦੇਸਨ ਮਹਿ ਆਏ ।
ਭੇਦ ਨਰੇਸ ਜਬੈ ਸੁਨ ਪਾਯੋ । ਲੈਨ ਅਗਮਨੇ ਆਪ ਸਿਧਾਯੋ । 7 ।

**ਭੁਜੰਗ ਪ੍ਰਯਾਤ ਛੰਦ** :
ਮਿਲ੍ਯੋ ਆਨ ਰਾਜਾ ਪ੍ਰਭੂ ਪਾਸ ਜਾਨੋ । ਕਰ੍ਯੋ ਭਾਵ ਭਾਰੋ ਕਥੈ ਕੌਨ ਗ੍ਯਾਨੋ[9] ।
ਤਨੰ ਮਨਿ ਭੇਟੰ ਭਲੀ ਭਾਂਤਿ ਦੀਨੀ । ਭਈ ਪੂਰ ਆਸੰ ਜਿਸੀ ਤਾਹਿ ਕੀਨੀ । 8 ।
ਮਧੰ ਨਾਹਿਨੰ ਲੈ ਪ੍ਰਭੂ ਕੋ ਸਿਧਾਯੋ । ਸਭੈ ਧਾਮ ਆਛੈ[10] ਪਵਿਤ੍ਰੰ ਕਰਾਯੋ ।
ਭਲੇ ਭੋਜ ਦੀਨੇ ਅਨੇਕੰ ਪ੍ਰਕਾਰੰ । ਕਰੇ ਰੰਗ ਰੂਪੰ ਘਨੇ ਯੋਂ ਅਖਾਰੰ । 9 ।
ਕਹ੍ਯੋ ਏਕ ਦਿਯੋਸੰ[11] ਨਰੇਸੰ ਬਚਾਨੰ[12] । ਸਭੈ ਰਾਜ ਆਪੰ ਜਿਤੋ ਮੋਰ ਥਾਨੰ ।
ਜਹੀ ਥਾਨੰ ਆਪੰ ਕ੍ਰਿਪਾ ਸਿੰਧ ਗਾਵੈ[13] । ਤਹੀ ਥਾਨ ਦਾਸੰ ਸਿਵਰ[14] ਲੈ ਕਰਾਵੈ । 10 ।
ਚਢੈ ਜੋ ਸਿਕਾਰੰ ਪ੍ਰਭੂ ਆਪੰ ਜਾਈ । ਤਬੈ ਲੈ ਨਰੇਸੰ ਸੰਗੈ ਸੋ ਸਿਧਾਈ ।
ਸਭੈ ਭੂਮ ਹੇਰੀ ਬਨਾ ਜਾਹਿ ਤਾਹੀ । ਦਿਖੀ ਦੀਨ ਦਯਾਲੰ ਖੁਸੀ ਮਧ ਆਈ । 11 ।

**ਨਰਾਜ ਛੰਦ** :
ਸਭੈ ਸੁ ਭੂਮ ਹੇਰ[15] ਕੈ ਪ੍ਰਭੂ ਸੁ ਬੈਨ ਗਾਇਯੋ ।
ਇਹੈ ਸੁ ਭੂਮ ਆਛ ਹੈ ਹਮੈ ਸੁਚੀਤ[16] ਭਾਇਯੋ ।

---

1) ਨਿਸ਼ਚਿੰਤ 2) ਦਿਨ ਦਾ ਰਾਜਾ, ਸੂਰਜ 2)* ਨਗਾਰਾ ਵਜਾਓ 3) ਬਲਵਾਨ 4) ਹਾਥੀਆਂ ਘੋੜਿਆਂ ਤੇ 5) ਆਗਿਆ 6) ਇਕ ਤੋਪ ਦਾ ਨਾਂ 7) ਭਿਆਨਕ 8) ਸੱਪ ਦੇ ਬੱਚੇ, ਸੂਰਵੀਰ ਯੋਧੇ 9) ਕਿਹੜੇ ਗਿਆਨ ਨਾਲ 10) ਚੰਗੀ ਤਰ੍ਹਾਂ 11) ਦਿਨ 12) ਬਚਨ 13) ਬੋਲੇ 14) ਤੰਬੂ ਖੇਮਾ 15) ਵੇਖ ਕੇ 16) ਚਿੱਤ ਨੂੰ

ਗਿਰੀਸੁ[1] ਔਰ ਬਾਟਕਾ ਨਦੀ ਅਨੂਪ ਜਾਨੀਐ ।
ਸੁਤਾ ਸੁ ਜਾਨ ਭਾਨ ਕੀ[2] ਉਸੈ ਦੂਤੈ[3] ਬਖਾਨੀਯੈ । 12 ।
ਸੁ ਸੁਧ ਮਧ ਭੂਮਕਾ ਕ੍ਰਿਪਾਲ ਦਯਾਲ ਹੇਰਿ ਕੈ ।
ਕਹ੍ਯੋ ਨਰੇਸ ਏਸ ਕੋ ਕਰੋ ਕਿਲਾ ਸੁ ਘੇਰੇ ਕੈ ।
ਬਿਨਾ ਸੁ ਕੋਟ ਆਸਰੈ ਨ ਚਾਹੀਐ ਨਰੇਸ[4] ਕੋ ।
ਸੁ ਜੁਧ ਕ੍ਰੁਧ ਭੂਮ ਮੈ ਅਨੇਕ ਹੈ ਛਿਤੇਸ[5] ਕੋ । 13 ।
ਸੁ ਮਾਨ ਬੈਨ ਰਾਵਜੂ ਤਿਸੂ ਜੋ ਕਾਮ ਧਾਰਿਯੋ ।
ਕ੍ਰਿਪਾਲ ਜੈਸ ਨਾਥ ਜੂ ਮੁਖਾਰਬਿੰਦ[6] ਸਾਰਿਯੋ ।
ਪਠਾਇ[7] ਆਪ ਦਾਸ ਕੋ ਪ੍ਰਜਾ ਸਭੈ ਬੁਲਾਇਕੈ ।
ਕਿਲਾ ਸੁ ਘੇਰ ਕਾਮ ਕੋ ਦਈ ਸਭੈ ਲਗਾਇਕੈ । 14 ।
ਜਿਤੀ ਸੁ ਸਾਧ ਸੰਗਤੀ ਹਜੂਰ ਫੌਜ ਜਾਨੀਯੈ ।
ਉਤੈ ਨਰੇਸ ਧੀਰ ਕੀ ਜਿਤੀ ਪ੍ਰਜਾ ਜਹਾਨੀਐ ।
ਸਭੈ ਲਗੀ ਦਰੁਗੇਸ[8] ਕੇ ਮਹਾ ਸੁ ਮੋਦ ਧਾਰਿਕੈ ।
ਸੁ ਪਾਂਚ ਸਾਤ ਰੋਜ ਮੈ ਲਿਯੋ ਕਿਲਾ ਸੁ ਤਯਾਰਿਕੈ । 15 ।
ਅਨੂਪ ਰੂਪ ਪਥਰੰ ਸੁ ਜੁਥਰੰ[9] ਮਿਲਾਇਕੈ ।
ਧਰਿਯੋ ਦ੍ਰੁਗੇਸੁ ਨਾਮ ਲੈ ਪ੍ਰਭੂ ਸੁ ਮੋਦ ਪਾਇਕੈ ।
ਸੁ ਮਧਿ ਜਾਨ ਤਾਸਕੇ[10] ਲਗ੍ਯੋ ਸੁ ਡੇਰ ਨਾਥ ਕਾ ।
ਭਏ ਪ੍ਰਸੰਨ ਰਾਵਜੂ ਨਿਹਾਰ ਐਸ ਗਾਥ ਕਾ । 16 ।

**ਦੋਹਰਾ :** ਨਗਰ ਬਿਰਾਜਿਤ ਉਤ ਸਿਰੀ[11] ਇਤ ਨਾਹਨ ਕੀ ਹਦ ।
ਮਧਿ ਭਾਗ ਦੋਹਾਨ ਕੇ ਲਗ੍ਯੋ ਨਾਥ ਕੋ ਗਦ[12] । 17 ।
ਐਸ ਕਹੀ ਪ੍ਰਭ ਰਾਵ ਕੋ ਤ੍ਯਾਗ ਚਿੰਤ ਨ੍ਰਿਪ ਗੌਰ ।
ਤੋਰ ਭੂਯ ਮਧ ਅਰੁਨ[13] ਕੋ ਧਰਨ ਨ ਦੇਸਾਂ ਪੈਰ । 18 ।
ਸਾਰ ਮੌਰ[14] ਕੇ ਦੇਸ ਮੈ ਜਮੁਨਾ ਨਦੀ ਕਿਨਾਰ ।
ਨਗਰ ਬਸਾਯੋ ਸਤਿਗੁਰੂ ਪੁਰੀ ਜਨਕ ਅਸੁਰਾਰਿ[15] । 19 ।

**ਭੁਜੰਗ ਪ੍ਰਯਾਤ ਛੰਦ :**
ਇਕੈ ਅਸਵ ਰਾਜੰ ਚਢੇ ਅਵਤਾਰੀ । ਧੁਨ ਪਾਵਟੇ ਕੀ ਸੁਨੀ ਤਾਸ ਭਾਰੀ ।
ਭਰ੍ਯੋ ਜਾਨ ਘੋਰ ਦਏ ਵੈ ਉਤਾਰੀ । ਧਰ੍ਯੋ ਪਾਂਵਟਾ ਜੂ ਇਮੰ ਨਾਮ ਚਾਰੀ[16] । 20

**ਸੋਰਠਾ :** ਪ੍ਰਭ ਜੂ ਧਰੇ ਉਤਾਰ ਪਗ ਪੰਗਜ ਇਤ ਪਾਂਵਟੇ ।
ਤਾਂਤੇ ਧਰ੍ਯੋ ਦਿਯਾਰ ਨਾਮੁ ਸਿਰੋਮਣਿ ਪਾਂਵਟਾ । 21 ।

**ਰਸਾਵਲ ਛੰਦ :** ਅਪੋ ਆਪ ਲਾਗੇ । ਡੇਰਾ ਲੈ ਸਭਾਗੇ ।
ਕਿਧੋ ਕੋਸ ਮਾਹੀ । ਬਨ੍ਯੋ ਕੋਟ ਆਹੀ । 22 ।

---

1) ਪਰਬਤ 2) ਜਮਨਾ 3) ਦੂੱਤੀ, ਚਮਕਦਮਕ 4) ਰਾਜਾ 5) ਰਾਜਾ 6) ਮੁਖ ਕਮਲ 7) ਭੇਜ ਕੇ 8) ਕਿਲਾ 9) ਸਮੂਹ, ਇਕੱਠ 10) ਉਸ ਕਿਲੇ ਦੇ 11) ਸਿਰੀ ਨਗਰ (ਗੜਵਾਲ ਦਾ ਇਕ ਨਗਰ) 12) ਗੱਦੀ, ਡੇਰਾ 13) ਵੈਰੀ 14) ਰਿਆਸਤ ਦਾ ਨਾਂ 15) ਮਾਨੋ ਦੇਵ-ਪੁਰੀ ਹੈ 16) ਸੁੰਦਰ

ਪ੍ਰਭੂ ਦੀਨ ਦਯਾਰਾ। ਕਰੈ ਯੋ ਬਿਹਾਰਾ।
ਲਿਖੈ ਕਲਮ ਜਾਰੀ। ਰਖੈ ਫੌਜ ਸਾਰੀ। 23।
ਸਿਪਾਹੀ ਜੁ ਆਵੈ। ਸੁ ਜਾਨੇ ਨ ਪਾਵੈ।
ਲਿਖੈ ਤਾਸੂ ਚੀਰਾ। ਕਰੈ ਆਪ ਬੀਰਾ। 24।

**ਨਿਰਾਜ ਛੰਦ :**
ਹਿੰਦੂ ਸੁ ਔ ਤਰੁਕੇਸਨੰ ਜਿਕੋ ਸੁ ਬੀਰ ਆਵਈ।
ਸੁ ਹੋਇ ਬੇਗ[1] ਚਾਕਰੰ ਚਿਹਰਾ[2] ਸੁ ਲੈ ਲਿਖਾਵਹੀ।
ਸੁਨੇ ਜੁ ਅਸ ਬਾਤ ਕੋ ਪਠਾਨ ਜੁਆਨ ਆਇਯੋ।
ਬਸੀ ਸੁ ਜਾਨ ਦਾਮਲੇ[3] ਸਹਸ ਪਾਂਚ ਧਾਇਯੋ। 25।
ਭਲੇ ਸੁ ਔਰ ਭੀਖਨੰ ਖਨੰ ਨਜਾਬਤੰ ਵਈ।
ਸ੍ਰਿਦਾਰ ਜਾਨ ਤੌਨ ਕੇ ਬਡੇ ਬਖਾਨਿਯੈ ਸੁਈ।
ਲਿਖੀ ਤ੍ਰਿਨੈ ਸੁ ਚਾਕਰੀ ਰਖੇ ਹਜੂਰ ਮੈ ਸਬੈ।
ਸੁ ਔਰ ਔ ਘਨੇ ਰਖੇ ਜਿਤੇ ਹਜੂਰ ਮੈ ਤਬੈ। 26।
ਪਵਿਤ੍ਰ ਚਾਰ ਚਿਤ੍ਰਤੰ ਜਿਤੇ ਕਿਕਾਨ[4] ਆਵਈ।
ਲਏ ਕ੍ਰਿਪਾਲ ਮੋਲ ਕੈ ਨ ਜਾਨ ਏਕ ਪਾਵਈ।
ਬਸ੍ਯੋ ਪਵਿਤ੍ਰ ਪਾਂਵਟਾ ਅਨੂਪ ਰੂਪ ਜਾਨਿਯੈ।
ਪੁਰੀ ਸੁਗੀਰਵਾਣਕੰ[5] ਧਨੇਸ[6] ਧਾਮੁ ਧਾਨਿਯੈ। 27।
ਪਵਿਤ੍ਰ ਸਯਾਮ ਨਰੀਕੰ ਸੁਤਾ ਦਿਨੇਸ[7] ਸਾਵਈ।
ਸੁ ਨਕ੍ਰ[8] ਬਕ੍ਰ[9] ਬਾਰ ਕੇ ਸੁਚਕ੍ਰ ਸੇਵ ਪਾਵਹੀ।
ਅਨੇਕ ਤਾਹਿ ਰਾਵ ਕਾ ਸੁ ਰਾਜ ਘਾਟ ਜਾਨਿਯੈ।
ਮਿਲਾਸ ਆਨ ਪਬਕੰ[10] ਇਤੰ ਉਤੇ ਸਿਧਾਨਿਯੈ। 28।
ਬਸੀ ਅਨੂਪ ਭੂਮਕਾ ਸਭੈ ਸੁ ਤੌਨ ਥਾਨ ਕੀ।
ਆਭਾ ਸੁ ਐਸ ਪਾਵਹੀ ਬਲੀ ਮਨੋ ਦਿਵਾਨ[11] ਕੀ।
ਚਰਿਤ੍ਰ ਚਾਰ ਨਾਥ ਕੇ ਲਖਨ ਦੇਵ ਆਵਹੀ।
ਨਿਹਾਰ ਚਾਰ ਬਾਨਕਾ[12] ਬਿਸੰਮ ਹੋਇ ਜਾਵਹੀ। 29।
ਸਾਰ[13] ਤਾਰ[14] ਤੂਤ ਆਂਬ ਨੀਮ ਖੇਰ ਜਾਨਿਯੈ।
ਜਟੀ ਕਨੇਰ ਪੀਪਰੰ ਖਜੂਰ ਸੇਵ ਸਾਨਿਐ।
ਕਦੰਬ ਕੇਲ[15] ਬਦਰੀ ਅਸੋਕ ਦ੍ਰਾਕ ਜਾਮਨੰ।
ਘਨੰ ਘਨੰ ਬਿਲੋਕ ਕੈ ਬਿਮੋਹ ਦੇਵ ਕਾਮਨੰ। 30।

1) ਜਲਦੀ 2) ਨਾਂ 3) ਦਾਮਲਾ (ਕਰਨਾਲ ਨੇੜੇ) ਬਸਤੀ ਦੇ 4) ਘੋੜੇ 5) ਇਕ ਦੇਵਤਾ ਦਾ ਨਾਂ 6) ਕੁਬੇਰ 7) ਸੂਰਜ ਦੀ ਪੁੱਤਰੀ, ਜਮਨਾ 8) ਮਗਰ-ਮੱਛ 9) ਜਲ ਦਾ ਘੁੰਮਰ ਘੇਰ 10) ਪਹਾੜੀਏ 11) ਦੇਵਤਿਆਂ ਦੀ 12) ਸੁੰਦਰ ਬਾਗੀਚਾ 13) ਸਾਲ 14) ਤਾੜ 15) ਕੇਲਾ

ਭਰਿਯੋ ਸੁ ਜੀਵ ਜੰਤਨੰ ਬਨੰ ਅਪਾਰ ਸੋਹਿਐ ।
ਕਰੀ[1] ਜੰਖਾਰ[2] ਕੀਸਕੰ[3] ਮ੍ਰਿਗੀਸ[4] ਏਣ[5] ਜੋਹੀਐ ।
ਸਸੇ ਸਿਆਲ ਗੋਇਨੰ[6] ਅਜਾਰਿ[7] ਕੋਲ[8] ਰੀਛਨੰ ।
ਅਰੰਨ ਔਰ ਗੈਡਕੰ[9] ਭਰ੍ਯੋ ਅਰੰਨ ਤੀਛਨੰ[10] । 31 ।

**ਸਵੈਯਾ :** ਯੌ ਸੁ ਭਰੇ ਬਨ ਪੂਰਨ ਮੈ ਪ੍ਰਭ ਆਨ ਚਰਿਤ੍ਰ ਰਚ੍ਯੋ ਬਰ ਭਾਰੀ ।
ਰਾਵਲ ਸੁ ਰੰਕ ਸਭੈ ਤਿਹ ਆਵਤ ਆਨ ਅਭੂਤ[11] ਕਰੇ ਸੁ ਦਿਦਾਰੀ ।
ਯੌ ਸੁਨ ਕੇ ਬਤੀਆਂ ਬਰ ਪਾਵਨ ਸਾਹ ਫਤੇ ਕੀ ਕਰੀ ਸੁਰਬਾਰੀ ।
ਆਨ ਮਿਲਯੋ ਪਗ ਪਾਵਨ ਮੈ ਤਬ ਬਾਜ ਉਠੀ ਕਰਨਾਇ ਨਗਾਰੀ[12] । 32 ।

ਅਚੁਤ ਨਾਥ ਪ੍ਰਤਾਪ ਬਿਲਾਸ ਤੇ ਏਕ ਕਰੈ ਵਹ ਲੈ ਜੁਗੁ ਰਾਈ ।
ਏਕ ਪ੍ਰਕਾਸ ਮਹੀ ਜੋ ਛਿਤੇ ਸੁਰ ਨਾਹਿਨ ਕੋ ਬਰ ਨਾਥ ਕਹਾਈ ।
ਸਾਹ ਫਤੇ ਸੁ ਦੁਤੇ ਨਗਰੇਸਵਰ ਸਾਥ ਕਲੂਰ ਜਿਸੈ ਕੁਰਮਾਈ ।
ਆਦਿ ਬਿਰੋਧ ਹੁਤੋ ਇਨ ਕੇ ਅਬ ਏਕ ਕਰੈ ਤਜ ਦੀਨ ਲਰਾਈ । 33 ।

**ਚੌਪਈ :** ਤਬ ਰਾਜਨ ਯੌ ਬਿਨੈ ਉਚਾਰੀ । ਸੁਨ ਕਰੁਨਾਨਿਧ ਬਾਤ ਹਮਾਰੀ ।
ਕੁਨਕਾ[13] ਕਛੂ ਜਗੀਰ ਸੁ ਡਾਰਹੂ[14] । ਮਧਿ ਰਸੋਈ ਦੇਗ ਨਿਹਾਰਹੁ । 34 ।

ਗੁਰ ਪੂਰਨ ਉਨ ਕੀ ਸੁਨ ਬਾਨੀ । ਬਿਹਸ ਬਦਨ ਘਨ ਜਿਉਸੁ[15] ਬਖਾਨੀ ।
ਤੁਮ ਸਰਨੀ ਖਾਲਸ ਕੀ ਆਵਹੁ । ਜੋ ਚਿਤ ਰੁਚੈ ਵਹੈ ਬਰ ਪਾਵਹੁ । 35 ।

ਕੁਨਕਾ ਹਮਰੀ ਦੇਗ ਮਝਾਰਾ । ਕੌਨ ਕਮੀ ਹੈ ਪਕਤ ਅਪਾਰਾ ।
ਅਸਧੁਜ[16] ਪਹ ਮਾਂਗੋ ਸੋ ਭਾਈ । ਚਾਹਤ ਅਧਿਕ ਸੁ ਤੁਮਹ ਦਿਵਾਈ । 36 ।

ਫਤੇ ਸਾਹ ਯੌ ਆਇਸ[17] ਪਾਈ । ਗਯੋ ਨਗਰ ਅਪਨੇ ਕਹ ਧਾਈ ।
ਨਾਹਿਨ ਪਤੀ ਨਗਰ ਨਿਜ ਗਯੋ । ਕਰੁਣਾਸਿੰਧ ਇਤੈ ਸੁਖੁ ਕਯੋ । 37 ।

**ਸਵੈਯਾ :** ਜਾਮ ਸਵਾ ਸੁ ਚਢੇ ਦਿਨ ਬਾਝ ਨ ਹੋਇ ਕਿਸੈ ਸੁ ਹਜੂਰ ਦਿਦਾਰਾ ।
ਪਾਠ ਕਰੈ ਪ੍ਰਭਜੂ ਨਿਜ ਪਾਵਨ ਛੰਦ ਕਥੈ ਕ੍ਰਿਸਨਾ ਅਵਤਾਰਾ ।
ਭੋਜਨ ਕੈ ਸੁ ਅਰਾਮ ਕਰ ਕਛੂ ਫੇਰ ਜਗੈ ਮਨ ਆਨੰਦ ਧਾਰਾ ।
ਫੇਰ ਸਿਕਾਰ ਚਢੇ ਜਗਜੀਵਨ ਲੈ ਸੰਗ ਬੀਰ ਅਨੇਕ ਪ੍ਰਕਾਰਾ । 38 ।

ਸਿੰਘਨ ਸਾਥ ਲਰਾਵਹਿ ਬੀਰਨ ਢਾਲ ਕ੍ਰਿਪਾਨ ਧਰੇ ਹਥਿਆਰਾ ।
ਏਕ ਲਰੇ ਸੁ ਕਟਾਰਨ ਸੋ ਨਿਜ ਜੋ ਬਰ ਬੀਰ ਬਚਿਤ੍ਰ ਅਪਾਰਾ ।
ਏਕ ਬੰਦੂਕਨ ਸੋ ਲਰਹੀ ਵਹ ਤ੍ਰਾਸ ਕਰੇ ਹਰਿਜਛ[18] ਨਿਹਾਰਾ ।
ਦੀਨ ਦਯਾਲ ਕਿਧੋਂ ਬਨ ਭੀਤਰ ਲਾਇ ਰਹਿਓ ਇਹ ਜੁਧ ਅਖਾਰਾ । 39 ।

---

1) ਹਾਥੀ 2) ਬਾਰ੍ਹਾ ਸਿੰਘਾ 3) ਬੰਦਰ 4) ਸ਼ੇਰ 5) ਹਿਰਨ 6) ਰੋਝ 7) ਬਘਿਆੜ 8) ਸੂਰ
9) ਬਾਰ੍ਹਾ ਸਿੰਘੇ 10) ਸਾਰਾ ਘਣਾ ਬਨ 11) ਅਪੂਰਵ, ਅਦੁੱਤੀ 12) ਉਠ ਉਤਲਾ ਨਗਾਰਾ 13) ਪ੍ਰਸ਼ਾਦ
14) ਦੇਣ ਤੋਂ ਭਾਵ 15) ਬਿਜਲੀ ਵਿਚ 16) ਪਰਮਾਤਮਾ 17) ਆਗਿਆ 18) ਸ਼ੇਰ

ਔਰ ਸੁ ਸੇਰ ਘਨੇ ਜੁ ਹਨੇ ਪੁਨ ਏਕ ਮ੍ਰਿਗੀਸ[1] ਬਡੋ ਬਲ ਧਾਨੀ ।
ਮਾਰਓ ਮਰੇ ਨਾ ਕਿਸੂ ਭਟ ਤੇ ਬਲ ਰੂਪ ਭਯਾਨਕ ਹੈ ਵਹ ਜਾਨੀ ।
ਦੇਸਨ ਦੇਸ ਭਟੇਸ ਬੁਲੇ ਪ੍ਰਭ ਕਾਹੂ ਨਾ ਤਾ ਸੰਗ ਵਾਰ ਕਰਾਨੀ ।
ਚੀਰ ਸੁ ਬੀਰ ਪ੍ਰਹਾਰ ਡਰੈ ਵਹ ਕੇਹਰ ਹੈ ਕਿਧੋ ਕਾਲ ਨਿਦਾਨੀ । 40 ।

ਦੀਰਘੁ ਗਾਤ ਸੁ ਤੁੰਡ[2] ਭਯਾਨਕ ਰੋਮ ਬੁਰੇ ਜਨ ਸੇਹਿ ਜੁ ਤੀਰਾ[3] ।
ਆਨਨ ਚਾਰ ਸੁ ਪੁੰਜ ਬਿਰਾਜਿਤ ਪੰਜਮ ਬਕ੍ਰ ਦਿਪੈ ਮੁਖ ਧੀਰਾ ।
ਪੰਜ ਮਹੀ ਮੁਖ ਸੋ ਨਰ ਮਾਰਤ ਘੁਖੁ ਕਰੈ ਜਨ ਬਿਜ ਗਹੀਰਾ ।
ਬੀਰਨ ਕੋ ਸੁ ਚਰਿਤ੍ਰ ਬਨ੍ਯੋ ਯਹ ਕੇਹਰ[4] ਹੈ ਕਿਧੋਂ ਕੌਤਕ ਬੀਰਾ । 41 ।

**ਨਿਰਾਜ**
**ਛੰਦ :** ਸੁਨ੍ਯੋ ਸੁਦੇਸ ਦੇਸਕਾ । ਚਰਿਤ੍ਰ ਪਸੁਏਸ[5] ਕਾ ।
ਸੁ ਬੀਰ ਧੀਰ ਆਵਹੀ । ਤਿਸੈ ਨ ਘਾਇ ਜਾਵਹੀ । 42 ।
ਦਿਨੰ ਜੁ ਏਕ ਨਾਥ ਜੂ । ਰਟੀ ਸੁ ਐਸ ਗਾਥ ਜੂ ।
ਅਸੰ[6] ਜੁ ਹਾਥ ਧਾਰਿਕੇ । ਹਨੇ ਇਸੈ ਪਚਾਰਿਕੈ[7] । 43 ।

**ਸਵੈਯਾ :** ਤੋ ਪ੍ਰਭ ਜੂ ਸਬ ਬੀਰਨ ਮੈ ਇਹ ਭਾਂਤਿ ਸੁਧਾਮੁਖ ਬਾਕ[8] ਉਚਾਰੀ ।
ਹੌਂ ਇਹ ਕੇ ਸੰਗ ਆਪ ਲਰੋਂ ਤੁਮ ਦੇਖਹੁ ਕੌਤਕ ਹੋਇ ਪਿਛਾਰੀ ।
ਹੋਰ ਹਟਾਇ ਰਹੇ ਭਟ ਉਤਮ ਕਾਹੂ ਕੀ ਬਾਤ ਨ ਮਾਨ ਬਿਚਾਰੀ ।
ਆਪ ਗਯੋ ਚਲਿ ਕੈ ਜਗਤੇਸਰ ਬੀਰ ਕਰੈ ਸਬ ਹੋਰ ਕਨਾਰੀ[9] । 44 ।
ਏਕ ਕਰੰ ਮਧਿ ਸਿਪ੍ਰ[10] ਧਰਿਯੋ ਬਰ ਦੂਸਰ ਸਾਥ ਦਿਪੈ ਸੁ ਕ੍ਰਿਪਾਨੀ ।
ਸਾਮੁਹ ਆਨ ਨਿਹਾਰ ਸੁ ਕੇਹਰ ਤੋ ਜਗ ਰਛਕ ਧੀਰ ਧਰਾਨੀ ।
ਹੇਰਤ ਹੈ ਚਤੁਰੋਰ[11] ਭਟੰ ਬਰੁ ਕੇਹਰ ਜੁਧ ਕਿਧੋ ਸੁ ਕਹਾਨੀ ।
ਨਾਥ ਕਹਿਓ ਜੂ ਪਸੇਸਰ[12] ਕੋ ਅਬ ਹੋਹੁ ਸੁਚੇਤ ਹਮੂ ਸੰਗ ਜਾਨੀ । 45 ।
ਬੈਨ ਸੁਨਤ ਕ੍ਰਿਪਾਨਿਧ ਕੇ ਨਹੀ ਕੋਪ ਭਰ੍ਯੋ ਚਿਤ ਠਾਂਢ ਭਯੋ ਹੈ ।
ਤੀਨ ਸੁ ਬੇਰ ਹਕਾਰ[13] ਥਕੇ ਗੁਰ ਨਾ ਉਹ ਕੇ ਚਿਤ ਛੋਭ ਛਯੋ ਹੈ ।
ਸੀਸ ਨਿਵਾਇ ਕਰੈ ਅਭਬੰਦਨ ਸਾਧ ਸਰੂਪ ਸਰੂਪ ਕਰਿਯੋ ਹੈ ।
ਫੇਰ ਕਹ੍ਯ ਨਿਜ ਪੌਰਖ ਧਾਰ ਸੁ ਗੀਦਰ ਸਿਯਾਲ ਭਯੋ ਸੁ ਗਯੋ ਹੈ । 46 ।
ਟੇਰ ਘਨੇ ਜੁ ਸੁਨੋ ਖਸੁ ਨਾਇਕ ਤੁੰਡ[14] ਪਸਾਰ ਸੁ ਪੁੰਛ ਫਿਰਾਈ ।
ਯੌਂ ਸੁ ਫੁਲਾਇ ਸਟਾ ਬਰ ਦੀਰਘ ਪੈ ਗਰਜਿਯੋ ਘਨ ਘੋਖ ਲਗਾਈ ।
ਬੀਰ ਡਰੇ ਨਿਰਖੰਤ ਜੋ ਕੌਤਕ ਐਸ ਚਲੇ ਜਿਮ ਪੌਨ ਚਲਾਈ ।
ਠਾਂਢ ਰਹ੍ਯੋ ਓਹ ਜਾਂ ਗੁਰ ਅਚੁਤ[15] ਜ੍ਯੋਂ ਰਣ ਖੰਭ ਜਨੰਮ ਨ ਭਾਈ । 47 ।

---

1) ਸ਼ੇਰ 2) ਮੁਖ 3) ਸੇਹ ਦੇ ਤਕਲਿਆਂ ਵਾਂਗ 4) ਸ਼ੇਰ 5) ਸ਼ੇਰ 6) ਤਲਵਾਰ 7) ਵੰਗਾਰ ਕੇ 8) ਮੁਖ ਤੋਂ ਅੰਮ੍ਰਿਤ ਵਾਕ 9) ਇਕ ਪਾਸੇ ਕਰ ਦਿੱਤੇ 10) ਢਾਲ 11) ਚੌਹਾਂ ਪਾਸੇ 12) ਪਸ਼ੂ-ਈਸ਼ਰ, ਸ਼ੇਰ 13) ਬੁਲਾਣਾ; ਲਲਕਾਰਨਾ 14) ਮੂੰਹ 15) ਅਡਿਗ, ਦ੍ਰਿੜ੍ਹ

**ਚੌਪਈ :** ਹਾਥ ਉਠਾਇ ਸੁ ਤੁੰਡ[1] ਪਸਾਰੀ । ਗੁਰ ਪਰ ਆਥੋ ਵਹ ਪਸੁਆਰੀ[2] ।
ਤੌ ਕਰੁਨਾਨਿਧ ਗਹਿ ਕਰ ਢਾਰ । ਰੋਕੇ ਵਾਕੇ ਪੰਜ ਹਜਾਰ । 48 ।
ਦੁਤੇ[3] ਹਾਥ ਗਹਿ ਕਲਤ[4] ਕ੍ਰਿਪਾਨੀ । ਹਨਿਯੋ ਘਾਵ ਤਿਹ ਉਰ ਮਧ ਜਾਨੀ ।
ਐਸ ਕ੍ਰਿਪਾਨ ਵਹੀ ਉਰ ਮਧਿ । ਉਰਵੀ[5] ਗਿਰਿਯੋ ਹੋਇ ਕਰ ਬਧਿ । 49 ।

**ਰਸਾਵਲ ਛੰਦ :** ਗਿਰਿਓ ਭੂਮ ਜਾਈ । ਬਡੋ ਪਸੁ ਰਾਈ ।
ਦਿਖੈ ਆਨ ਬੀਰਾ । ਤਿਸੈ ਹੋਇ ਤੀਰਾ[6] । 50 ।
ਬਡੋ ਸਿੰਘ ਭਾਖੈ । ਪ੍ਰਭੂ ਧੰਨ ਆਖੈ ।
ਬਿਨਾ ਤੋਹਿ ਦਯਾਰਾ । ਸਕੈ ਕੋਈ ਮਾਰਾ । 51 ।

**ਨਿਰਾਜ ਛੰਦ :** ਨਰੰ ਪਸੂ ਅਪਾਰ ਹੀ । ਹਨੈ ਇਸੈ ਹਜਾਰ ਹੀ ।
ਅਸੰ ਨ ਮਾਇ ਜਾਇਯੋ[7] । ਸਕੈ ਇਸੈ ਜੁ ਘਾਇਯੋ । 52 ।
ਸੁਨੰ ਗਿਰਾ ਬਿਰਾਨ[8] ਕੀ । ਕਹੀ ਪ੍ਰਭੂ ਨਿਧਾਨ ਕੀ ।
ਸੁ ਪੰਡ ਕੇਰਵੰ ਕੁਲੰ । ਹੁਤੋ ਮ੍ਰਗੀਸ ਏ ਬਲੰ । 53 ।

**ਸਵੈਯਾ :** ਬੀਰ ਹੁਤੋ ਇਹ ਤੌਨ ਸਮੇ ਅਬ ਕੇਹਰ ਜੋਨਿ ਧਰੀ ਜਗ ਆਈ ।
ਅੰਨ ਜੁ ਕਾਮ ਨ ਥੋ ਇਹ ਮਾਰਨ ਬੀਰ ਸੁਨੈ ਸਬ ਮੋਦ[9] ਬਢਾਈ ।
ਕਾਟ ਸੁ ਜੋਨ ਦਈ ਇਹ ਕੀ ਅਬ ਸੁਧ ਭਯੋ ਜਸੁ ਕੰਚਨ ਹਾਈ[10] ।
ਯੋ ਕਹਿਕੇ ਗੁਰ ਧਾਮ ਅਏ ਜਿਸ ਕੋਟ ਸਿਰੋਮਿਣ ਬਿਯੋਤ[11] ਬਨਾਈ । 54 ।

**ਰਸਾਵਲ ਛੰਦ :** ਬਸੇ ਧਾਮ ਆਈ । ਕ੍ਰਿਪਾ ਸਿੰਧ ਰਾਈ ।
ਪਰੀ ਰੈਨ ਸੋਏ । ਸਬੈ ਦੂਖ ਖੋਏ । 55 ।
ਭਏ ਭੋਰ ਜਾਗੇ । ਗੁਣੰ ਨਾਮ ਪਾਗੇ ।
ਕਰੈ ਪਾਠ ਪੂਜਾ । ਤਜੈ ਭਾਵ ਦੂਜਾ । 56 ।

**ਨਿਰਾਜ ਛੰਦ :** ਦਿਨੰ ਸੁ ਏਕ ਕੌਨ ਹੂੰ ਕ੍ਰਿਪਾ ਨਿਧਾਨ ਜਾਨਿਯੈ ।
ਨਦੀ ਸੁ ਤਧਿ ਮਜਨੰ[12] ਕਰੰਤ ਭੇ ਸੁ ਆਨੀਐ ।
ਕਰਮੰ ਕਾਲ ਕੰਗਨੰ ਨਦੀ ਸੁ ਮਧਿ ਡਾਰਿਯੋ ।
ਅਨੇਕ ਸੰਗ ਸ਼ਿਖ ਸੇ ਚਰਿਤ੍ਰ ਐ ਨਿਹਾਰਿਯੋ[13] । 57 ।
ਭਏ ਬਿਸਮੰ ਜਾਨੀਐ ਅਨੇਕ ਬੀਰ ਸਾਥ ਕੇ ।
ਨਹੀ ਸੋਗ ਆਨੰਦ ਨਿਹਾਰਿਯੈ ਜੁ ਨਾਥ ਕੇ ।
ਚਲੀ ਕਥਾ ਸੁ ਆਵਈ ਤਵਨੰ[14] ਥਾਨ ਜਾਨਿਯੈ ।
ਜਹਾਂ ਸੁ ਮਾਤ ਗੁਜਰੀ ਸਦਨੰ ਮੈ ਬਖਾਨੀਐ । 58 ।
ਸੁਨੰਤ ਮਾਤ ਬਾਤ ਕੋ ਸਚਿੰਤ ਚਿਤ ਧਾਰਿਯੋ ।
ਜਹਾਂ ਸੁ ਦੀਨਬੰਧ ਥੇ ਤਹੀ ਸੁ ਆ ਪੁਕਾਰਿਯੋ ।

---

1) ਮੂੰਹ 2) ਸ਼ੇਰ 3) ਦੂਜੇ 4) ਸੁੰਦਰ 5) ਧਰਤੀ ਉਤੇ 6) ਨੇੜੇ 7) ਅਜਿਹਾ ਮਾਂ ਨੇ ਕੋਈ ਨਹੀਂ ਜੰਮਿਆ 8) ਵੀਰਾਂ ਦੇ ਬੋਲ ਸੁਣ ਕੇ 9) ਆਨੰਦ, ਖੁਸ਼ੀ 10) ਸੋਨੇ ਵਾਂਗ ਹੋ ਗਿਆ 11) ਵਿਉਂਤ 12) ਇਸ਼ਨਾਨ 13) ਉਨ੍ਹਾਂ ਨੇ ਵੇਖਿਆ 14) ਉਸ ਥਾਂ

ਕਹੀ ਕਈ ਹਜਾਰ ਕੋ ਅਲਭ ਕੰਗਨੰ ਹੁਤੋ ।
ਤੁਮੈ ਕਹਾ ਸੁ ਡਾਰਿਯੋ ਮੁਝੈ ਬਤਾਈਐ ਸੁਤੋ । 59 ।

**ਰਸਾਵਲ ਛੰਦ** :

ਲਏ ਸਾਥ ਮਾਈ । ਤਿਸੈ ਥਾਨ ਆਈ ।
ਅਹੈ ਯੋਂ ਸੁ ਤਿਯਾਰੰ । ਜਿਮੰ ਕੋਇ ਬਾਰੰ । 60 ।
ਕਹਾ ਜੂ ਸੁ ਡਾਰੋ । ਮੁਝੈ ਜਾ ਦਿਖਾਰੋ ।
ਪ੍ਰਭੂ ਮੋਨ ਠਾਨੀ । ਕਹੀ ਨਾ ਕਹਾਨੀ । 61 ।
ਝਖੀ ਫੇਰ ਮਾਈ । ਪੁਨੰ ਯੋਂ ਕਰਾਈ ।
ਕੜਾ ਦੂਜ ਜੋਈ । ਲਯੋ ਹਾਥ ਸੋਈ । 62 ।
ਮਧੰ ਸਿਆਮ ਨਾਰੀ[1] । ਦਯੋ ਸੋਇ ਡਾਰੀ ।
ਪੁਨੰ ਬੈਨ ਗਾਈ । ਇਨੈ ਢੂੰਢ ਮਾਈ । 63 ।

**ਦੋਹਰਾ** : ਯੋਂ ਮਾਤਾ ਲਖ ਚਰਿਤ੍ਰ ਕੋ ਰਹੀ ਬਿਸੰਮਨ[2] ਹੋਇ ।
ਕਾ ਸੋਚਿਤ ਕੇ ਦੂਖ ਕਹੈ ਦੁਖ ਪਰ ਦੂਖ ਯਹ ਜੋਇ । 64 ।

**ਰਸਾਵਲ ਛੰਦ** :

ਭਈ ਮੋਨ ਮਾਈ । ਕਹੈ ਕਾਹ ਜਾਈ ।
ਕਹੀ ਜੋ ਹਜਾਰੀ । ਕੜੇ ਦੀਸ ਡਾਰੀ । 65 ।
ਕਰੇ ਥੇ ਜੜਾਊ । ਕਲੰਧੌਤ[3] ਭਾਊ ।
ਮਣੀ ਮਧਿ ਹੀਰੇ । ਜੜੇ ਥੇ ਗਹੀਰੇ । 66 ।
ਇਕੈ ਸਿਖ ਸੇਟੰ[4] । ਦਏ ਨਾਥ ਭੇਟੰ ।
ਕਛੂ ਲੈ ਹੰਕਾਰਾ । ਰਿਦੈ ਤਾਂ ਨਿਹਾਰਾ । 67 ।
ਦਏ ਯੋਂ ਸੁ ਡਾਰੀ । ਲਖੇ ਕੋ ਸੰਸਾਰੀ ।
ਗੁਰੂ ਭਾਵ ਭੂਖਾ । ਨਹੀ ਲੋਭ ਚੂਕਾ । 68 ।
ਦੁਖੀ ਦੇਖ ਮਾਤਾ । ਕਹੀ ਆਪ ਗਾਥਾ ।
ਭਯੋ ਕਾਇ ਮਾਈ । ਗਏ ਤੇ ਭੁਲਾਈ । 69 ।
ਇਨੈ ਥਾ ਸੁ ਜਾਨਾ । ਬਹੋ ਜਾ ਟਿਕਾਨਾ ।
ਗੁਰੂ ਕਾ ਸੁਭਾਈ । ਗਯੋ ਨਾਹਿ ਰਾਈ[5] । 70 ।
ਇਹੈ ਮਾਤ ਸਯਾਨੀ । ਇੰਵ ਲੈ ਦਿਖਾਨੀ ।
ਮਲਾਹੰ ਬੁਲਾਈ । ਡਬੋਰੀ ਡਰਾਈ[6] । 71 ।
ਮਹਾ ਜਾਲ ਡਾਰੀ । ਘਨੇ ਮਾਤ ਹਾਰੀ ।
ਬਿਠੀ ਆਨ ਆਲਾ[7] । ਭਏ ਦੀਨ ਦਯਾਲਾ । 72 ।

---

1) ਜਮਨਾ ਨਦੀ 2) ਅਚੰਭਿਤ 3) ਸੋਨਾ 4) ਸ਼ੇਰ, ਧਨਵਾਨ 5) ਜ਼ਰਾ ਜਿੰਨਾ ਵੀ 6) ਪਵਾਈ
7) ਘਰ

ਕਹੈ ਐਸੁ ਹਾਰੀ। ਬਿਠੀ ਮੌਨ ਧਾਰੀ।
ਸੁਣੈ ਔਰ ਗੀਤੰ। ਕਹੈ ਸਾਥ ਪ੍ਰੀਤੰ ।73।
ਪ੍ਰਭੂ ਕੀ ਕਹਾਨੀ। ਧਰੈ ਮਧਿ ਕਾਨੀ।
ਤਜੈ ਐ ਜੰਜਾਰਾ। ਸੁ ਝੂਠਾ ਪਸਾਰਾ।74।
ਇਹੈ ਸਤ ਜਾਨੋ। ਧਰੋ ਮਧਿ ਕਾਨੋ।
ਇੱਕੰ ਰੋਜ ਕੌਨੰ[1]। ਕਰਯੋ ਨਾਥ ਗਉਨੰ[2]।75।

**ਨਿਰਾਜ ਛੰਦ :**

ਦਿਨੰ ਜੁ ਏਕ ਕੌਨ ਹੂ ਚੜੇ ਅਖੇੜ[3] ਕਾਜ ਕੈ।
ਸੁ ਚਿਤ੍ਰ ਬਾਜ ਧੂਤ[4] ਸਵਾਨ[5] ਲਏ ਕਿਧੌ ਸਮਾਜ ਕੈ।
ਕਰੇ ਚਰਿਤ੍ਰ ਚੋਜਨੰ ਸੁ ਮੌਜਨੰ ਸੁ ਧਾਰਿ ਕੈ।
ਲਏ ਪਵਿਤ੍ਰ ਬਾਹਣੰ ਤੁਸੇ ਚਲੰ ਪਹਾਰ ਕੈ।76।
ਨਦੀ ਤੀਰ ਮੈਂ[?] ਸੁਨ੍ਯੋ ਕ੍ਰਿਪਾਲ ਮੋਚਨ। ਮਹਾਂ ਸੁ ਸੁਧ ਤੀਰਥੰ ਕਟੈ ਕਲੇਸ਼ ਪੰਚਨੰ[6]।
ਅਸੌਜ ਅਗ੍ਰ ਕਾਤਕੰ ਮਿਲਾ[7] ਤਹਾਂ ਬਖਾਨਿਯੈ।
ਸੁ ਦੇਸ ਦੇਸ ਮਾਨਵੰ ਕਰੈ ਤਹਾ ਜੁ ਪਯਾਨੀਐ।77।
ਸੁ ਬੁਧ ਬੁਧ ਸਾਧਕੰ ਮਹਾਤਮੰ ਸੁ ਪਾਈਐ। ਨਹੀ ਸੁ ਔਰ ਗੈਰ ਹੈ ਪੁਥੀ ਪੁਰਾਨ ਗਾਈਐ।
ਤਹਾਂ ਦਯਾਲ ਦੇਵ ਜੂ ਕਰੰਤ ਚੋਜ ਆਇਯੋ।
ਨਿਹਾਰ ਤੌਨ ਤੀਰਥੰ ਮਹਾਂ ਪ੍ਰਮੋਦ[8] ਪਾਇਯੋ।78।

**ਸਵੈਯਾ :** ਸਿਖ ਸਖਾ ਇਹ ਠੌਰ ਦਯਾਨਿਧ ਆਨ ਮਿਲੇ ਬਹੁ ਭਾਂਤ ਨਵੀਨੇ।
ਦੇਵਨ ਕੋ ਤਿਨਕੋ ਸਿਰ ਪਾਇਨ[9] ਪਾਜ ਮੰਗਾਇ ਪ੍ਰਭੂ ਬਚ[10] ਕੀਨੇ।
ਭੇਜ ਦਏ ਸੁ ਪੂਰੇ ਪੁਰ ਮਾਨਵ ਆਨ ਤਿਨੈ ਇਮ ਉਤ੍ਰ ਦੀਨੇ।
ਢੂੰਢ ਫਿਰੇ ਸਬ ਜਾ ਨਿਜ ਪਾਗਨ[11] ਨਾਹਿ ਮਿਲੀ ਕਹ ਬੈਨ ਪ੍ਰਬੀਨੇ।79।
ਦਾਮਲ ਬੂਰ ਸੁਢੌਰ[12] ਕਿਧੌ ਨਿਜ ਹੋਇ ਬਿਲਾਸ ਪੁਰੈ ਨਰ ਆਏ।
ਥੇਦਰ ਵਾਦ ਸੁ ਪਾਵਟ ਭੀਤਰ ਨਾਹਿ ਮਿਲੀ ਚਲ ਮੋਲ ਫਿਰਾਏ।
ਆਈਸ[13] ਜਯੋਂ ਕਰੁਨਾਨਿਧ ਕੀ ਵਹ ਬਯੋਂਤ[14] ਕਰੈ ਤਟ ਬੀਰ ਸੁਨਾਏ।
ਯੌਂ ਸੁਨ ਕੇ ਉਨਕੀ ਬਤੀਆਂ ਤਬ ਏਕ ਉਪਾਉ ਪ੍ਰਭੂ ਫੁਰਮਾਏ।80।

**ਦੋਹਰਾ :** ਯਾ ਤੀਰਥ ਕੇ ਤੀਰ ਮੈ ਲਘ ਸੰਕਾ[15] ਕਰ ਜੋਇ।
ਤਾਕੀ ਪਗਰੀ ਛੀਨ ਕਰ ਲਿਆਵੋ ਮਮ ਤਟ ਸੋਇ।81।

**ਭੁਜੰਗ ਪ੍ਰਯਾਤ ਛੰਦ :**

ਇਸੀ ਭਾਂਤਿ ਜਾਨੋ ਤਬੈ ਰਾਤ ਮਾਹੀ। ਭਲੀ ਆਠ ਸੈ ਜੂ ਤਬੈ ਪਾਗ ਲਾਹੀ।

---

1) ਕਿਸੇ ਦਿਨ 2) ਪ੍ਰਸਥਾਨ ਕੀਤਾ, ਚਾਲੇ ਪਾਏ 3) ਸ਼ਿਕਾਰ 4) ਇਕ ਕਿਸਮ ਦਾ ਬਾਜ 5) ਕੁੱਤੇ
6) ਉਥੇ ਪੰਚ ਚੋਟ ਨਾਲ ਹੀ 7) ਅਸੂ ਤੋਂ ਬਾਦ ਕਤਕ ਮਹੀਨੇ ਵਿਚ ਮੇਲਾ ਲਗਦਾ ਹੈ 8) ਸੁਖ, ਆਨੰਦ
9) ਸਿਰੋਪਾ 10) ਬਚਨ ਕੀਤਾ 11) ਪਗੜੀਆਂ 12) ਪਿੰਡਾਂ ਦੇ ਨਾਂ 13) ਆਗਿਆ 14) ਵਿਉਂਤ
15) ਪਿਸ਼ਾਬ ਕਰੇ

ਦਈ ਆਨ ਤੌਨੰ[1] ਹਜੂਰੰ ਬਨਾਈ। ਘਨੈ ਲਾਇ ਧੌਬੀ ਨਿਸੀ[2] ਮੈ ਧੁਵਾਈ। 82।
ਭਏ ਪ੍ਰਾਂਤ ਤੌਨੈ ਸਿਖਾ ਕੌ ਬੰਧਾਈ। ਸਭੈ ਬਾਂਧ ਸੀਸੰ ਗਏ ਮੌਦ[3] ਪਾਈ।
ਪ੍ਰਭੂ ਕਾ ਬਿਲਾਸੰ ਤ੍ਰਿਨੈ ਨਾਹਿ ਪਾਯੋ। ਜਸੰ ਕਾਜ ਦੇਖ੍ਯੋ ਤਸੰ ਲੈ ਬਨਾਯੋ। 83।
ਗਏ ਸੂਮ ਸੌਫੀ ਨਗੀ ਧਾਰ ਮੂੰਡੀ[4]। ਵਗ੍ਯੋ ਪੁੰਨ ਤਾਕੋ ਕਰੀ ਕਾਰ ਭੂੰਡੀ[5]।
ਪ੍ਰਭੂ ਦੀਨ ਬੰਧੰ ਚਢੈ ਯੌ ਸਿਧਾਯੋ। ਗੜੰ ਪਾਵਟੰ ਕੇ ਤਬੈ ਮਧ ਆਯੋ। 84।
ਇਸੀ ਭਾਤਿ ਜਾਨੋ ਗੁਰ ਨਾਥ ਰਾਜੈ। ਜਿਸੈ ਜਸੁ ਕਾਨੀ ਸੁਨੈ ਪਾਪ ਭਾਜੈ।
ਸਭੈ ਦੇਸ ਦੇਸੰ ਚਲੈ ਸੰਤ ਆਵੈ। ਧਰੈ ਭੇਟ ਪੂਜਾ ਮਨੰ ਇਛ ਪਾਵੈ। 85।
ਜਹਾਂ ਸੇਰ ਹਾਥੀ ਸੁਨੈ ਕਾਨ ਪਾਹੀ। ਚਢੇ ਬੇਗ ਤਾਪੈ[6] ਕਰੈ ਜੁਧ ਤਾਹੀ।
ਕਰੰ ਭਾਲ ਸਾਂਗੰ ਬਡੇ ਬੀਰ ਧਾਰੀ। ਕਰੈ ਜੁਧ ਆਛੋ ਗਜੰ ਸੇਰ ਨਾਰੀ[7]। 86।
ਕਰੀ ਅਗ ਜਾਨੋ ਸਿੰਘਾਰੰਤ ਜਾਵੈ[8]। ਪਛੰ ਸੂਰ ਬੀਰੰ ਲਏ ਸਾਂਗ ਧਾਵੈ।
ਕਿਤੇ ਕਾਲ ਜਾਨੋ ਇਸੀ ਭਾਂਤਿ ਬੀਤਾ। ਤਬੈ ਏਕ ਦਿਯੋਸੰ ਭਈ ਐਸ ਰੀਤਾ। 87।
ਜਹਾਂ ਆਪ ਨਾਥੰ ਬਿਠੈ ਅਵਤਾਰੀ। ਲਏ ਸਾਥ ਭਾਜੀ[9] ਇਕੈ ਸੰ ਸਿਪਾਰੀ[10]।
ਧਰੀ ਆ ਹਜੂਰੰ ਪੁਨੰ ਬੈਨ ਗਾਯੋ[11]। ਫਤੇ ਸਾਹ ਰਾਵੰ ਮੁਝੈ ਜੂ ਪਠਾਯੋ। 88।
ਤਿਸੈ ਜਾਨ ਕੰਨ੍ਯ ਅਹੈ ਬਯਾਹੁ ਭਾਰੀ। ਕਲੂਰੀ ਸੁ ਰਾਜੰ ਸਸੰ ਭੀਮ[12] ਕਾਰੀ।
ਤਿਸੈ ਤਾਤ ਬਯਾਹੰ ਇਨੂੰ ਜਾਇ ਹੋਈ। ਫਤੇ ਸਾਹ ਰਾਜੰ ਪਤੀ ਨਗਰ ਸੋਈ। 89।
ਸੁਨੇ ਦੂਤ ਵਾਕੰ ਸੁ ਭਾਜੀ ਸੁ ਲੀਨੀ। ਵਿਦਾਗੀ ਸੁ ਤਾ ਕੋ ਭਲੀ ਭਾਂਤਿ ਦੀਨੀ।
ਸੁਨੋ ਨਾਥ ਸਾਰੀ ਰਟੋ ਗਾਥ ਭਾਈ। ਜਿਮੰ ਜੁਧ ਬ੍ਯਾਹੰ ਭਯੋ ਤੌਨ ਜਾਈ। 90।

**ਰਸਾਵਲ ਛੰਦ :**
ਗਯੋ ਦੂਤ ਧਾਈ। ਜਹਾ ਤੌਨ ਰਾਈ।
ਪ੍ਰਭੂ ਕੀ ਕਹਾਨੀ। ਸੁਨੀ ਰਾਇ ਕਾਨੀ। 91।

**ਦੋਹਰਾ :** ਨੰਦ ਚੰਦ ਦਯਾਰਾਮ ਜੂ ਦੈ ਤੰਬੋਤ ਬਰ ਬੀਰ।
ਕ੍ਰਿਪਾ ਸਿੰਧ ਤਿਤ ਕੋ ਪਠੇ ਚਲੇ ਰਾਇਕੇ ਤੀਰ[13]। 92।

**ਰਸਵਾਲ ਛੰਦ :**
ਕਛੂ ਫੌਜ ਸੰਗਾ। ਚਲੈ ਲੈ ਨਿਸੰਗਾ।
ਨਿਵੰਦਾ[14] ਸੁ ਲੀਨੇ। ਚਲੇ ਮੋਦ ਭੀਨੇ। 93।
ਪੁਜੈ ਤੌਨ ਥਾਨੀ। ਨ੍ਰਿਪੰ ਰਾਜ ਧਾਨੀ।
ਧਰੈ ਭਾਰ ਰਾਈ। ਸੁ ਡੇਰਾ ਕਰਾਈ। 94।
ਪੁਨੰ ਸੁ ਹਜੂਰੀ। ਸੁਨੋ ਗਾਥ ਪੂਰੀ।
ਸਬੈ ਏਸ ਰਾਈ। ਜਨੇਤੰ[15] ਬਨਾਈ। 95।

**ਅੜਿਲ :** ਕਾਹਲੂਰ ਹੰਢੂਰ ਗੁਲੇਰ ਸੁ ਜਾਨਿਯੋ।
ਮੰਡ ਸਪਤੀ ਸੁਕਤੇ ਰ[16] ਚਮੂੰ ਬਖਾਨਿਯੋ।

---

1) ਉਨ੍ਹਾਂ ਨੇ 2) ਰਾਤ ਵਿਚ 3) ਸੁਖ, ਆਨੰਦ 4) ਉਹ ਪਰਹੇਜ਼ਗਾਰ ਸੂਮ ਵਿਅਕਤੀ ਨੰਗੇ ਸਿਰ ਗਏ 5) ਮਾੜੀ ਗੱਲ ਕੀਤੀ 6) ਉਨ੍ਹਾਂ ਤੇ 7) ਸ਼ੇਰਨੀ 8) ਹਾਥੀ ਅਗੇ ਅਗੇ ਚਿੰਘਾੜਦਾ ਜਾਂਦਾ ਹੈ 9) ਵਿਆਹ ਦਾ ਨਿਮੰਤ੍ਰਣ (ਸੱਦਾ) 10) ਪਹਾੜੀਆ 11) ਬੋਲਿਆ 12) ਭੀਮ ਚੰਦ 13) ਕੋਲ, ਨੇੜੇ 14) ਨਿਉਂਦਾ 15) ਜੰਞ 16) ਅਰੁ, ਅਤੇ

ਜਸਵਾਰਨ ਕੋ ਲਏ ਤਹਾਂ ਫਿਰ ਆਇਯੋ ।
ਹੋ ਕ੍ਰਿਪਾ ਸਿੰਧ ਕੋ ਅਨਗਨ[1] ਜਿਹ ਦਲ ਛਾਇਯੋ । 96 ।
ਔਰ ਪਹਾਰੀ ਲੋਗ ਅਨੇਕ ਗਿਰਾਨ ਕੇ ।
ਧਨੁਜ[2] ਬ੍ਯਾਹਨ ਚਲ੍ਯੋ ਲਏ ਅਭਿਮਾਨ ਕੇ ।
ਲਏ ਸਰਬ ਹੀ ਸੈਨ ਤਹਾਂ ਚਲਿ ਆਇਯੋ ।
ਹੋ ਰਾਜ ਘਾਟ ਪਰ ਜਹਾਂ ਪ੍ਰਭੂ ਦਲ ਛਾਇਯੋ । 97 ।
ਦੋਇ ਕੋਸ ਪਰ ਡੇਰਾ ਰਹਾ ਸੁ ਜਾਨੀਯੈ ।
ਤਬ ਰਾਜਾ ਕੋ ਭਈ ਖਬਰ ਅਨੁਮਾਨੀਯੈ ।
ਠਹਰ ਰਹਿਯੋ ਗਿਰਪਾਲ[3] ਨ ਪਗ ਅਗ ਧਾਰਿਯੋ ।
ਹੋ ਜਨੁਕ ਦੁਰਦ[4] ਕੇ ਪਾਇਸੁ ਸੰਕਰ[5] ਡਾਰਿਯੋ । 98 ।

**ਰਸਾਵਲ ਛੰਦ :**

ਭਈ ਚਿੰਤ ਭਾਰੀ । ਕਰੈ ਯੌ ਬਿਚਾਰੀ ।
ਨਹੀ ਤੀਰ ਰਾਹਾ[6] । ਚਲੇ ਜੋ ਨ ਪਾਹਾ । 99 ।
ਬੁਰੀ ਹੈ ਸੋ ਘਾਟੀ । ਨਹੀ ਨੇਰ ਬਾਟੀ ।
ਕਈ ਕੋਸ ਗਾਢੈ । ਪਰੈ ਰਾਹ ਪਾਛੈ । 100 ।
ਕਿਮੰ ਪੇਚ ਕੀਜੈ । ਇਹੈ ਪੰਥ ਲੀਜੈ ।
ਇਮੰ ਬੈਨ ਗਾਈ । ਸੁਮੰਤ੍ਰੀ ਬੁਲਾਈ । 101 ।
ਗੁਰੂ ਪਾਸ ਜਾਵੋ । ਬਿਨੈ ਲੈ ਸੁਨਾਵੋ ।
ਕਹੋ ਆਪ ਰਾਈ । ਬਿਨੈ ਜੁ ਕਰਾਈ । 102 ।
ਉਭੈ[7] ਹਾਥ ਪਾਈ । ਧਰੋ ਮਧਿ ਜਾਈ ।
ਪ੍ਰਭੂ ਭੂਲ ਮੋਰੀ । ਛਿਮਾ ਆਹਿ ਤੋਰੀ । 103 ।

**ਚੌਪਈ :** ਹਮ ਰਾਜਨ ਕੇ ਕਹੇ ਕਹਾਏ । ਤਾਂਤੇ ਤੁਮਰੇ ਪ੍ਯਾਨ[8] ਕਰਾਏ ।
ਅਬ ਇਹ ਭੂਲ ਬਖਸ ਕਰ ਲੀਜੈ । ਆਗੈ ਮਨ ਭਾਵੈ ਸੋ ਕੀਜੈ । 104 ।
ਜਿਹ ਬਿਧ ਤੁਮਰੇ ਵਡੇ ਵਡੇਰੇ । ਰਾਜਤ ਰਹੈ ਜੈਸ ਤਿਹ ਖੇਰੇ[9] ।
ਤੈਸੇ ਆਪ ਚਲੋ ਤਿਹ ਬਸੋ । ਆਨੰਦ ਕਰੋ ਅਨਿਕ ਬਿਧ ਰਸੋ । 105 ।
ਪ੍ਰਿਥਮੈ ਹਮ ਕਾਰਜ ਕਰ ਆਵੈ । ਪੁਨ ਸਤਿਗੁਰ ਕਹ ਲਈ ਸਿਧਾਵੈ ।
ਹਮ ਸੁਖ ਹੋ ਤੁਮ ਹੂੰ ਸੁਖ ਪਾਵੋ । ਨਿਸ ਦਿਨ ਆਨੰਦ ਤਹੀ ਮਚਾਵੋ । 106 ।
ਆਗੈ ਹਮ ਨੇ ਸੁਨੋ ਬਿਚਾਰਾ । ਰਾਜ ਘਾਟ ਪਰ ਡੇਰਾ ਥਾਰਾ ।
ਤਾਤੇ ਠਟਕ[10] ਰਹੈ ਮਹਾਰਾਜਾ । ਜਿਨ ਕਿਛ ਤੁਮਰੋ ਹੋਇ ਅਕਾਜਾ । 107 ।

---

1) ਅਣਗਿਣਤ 2) ਪੁੱਤਰ 3) ਪਹਾੜੀ ਰਾਜਾ 4) ਹਾਥੀ 5) ਸੰਗਲ 6) ਕੰਢੇ ਵਲ ਦਾ ਕੋਈ ਰਾ ਨਹੀਂ 7) ਦੋਵੇਂ 8) ਪ੍ਰਸਥਾਨ 9) ਖੇਤਰ 10) ਰੁਕ ਗਏ

ਰਾਜਨ ਕੀ ਇਹ ਸੈਨ ਅਪਾਰਾ । ਜਿਨ ਤੁਮਰੋ ਕਛੁ ਕਰੈ ਬਿਗਾਰਾ ।
ਅਪਨੋ ਡੇਰਾ ਸਾਂਭ ਸੁ ਲੀਜੈ । ਹਮਕੋ ਇਹ ਮਾਰਗ ਕਰ ਦੀਜੈ । 108 ।

**ਦੋਹਰਾ** : ਸਾਰ ਝੂਠ ਇਮ ਜੋਰ ਕੈ ਰਾਜੇ ਤਵਨ ਕਲੂਰ[1] ।
ਦੀਨ ਵਜੀਰ ਪਠਾਇ ਕਰ ਸ੍ਰੀ ਗੁਰ ਨਿਕਟ ਹਜੂਰ । 109 ।

**ਚੌਪਈ** : ਚਲਿਓ ਵਜੀਰ ਬੇਗ ਵਹ ਧਾਈ । ਤਵਨੈ ਠਵਰ ਪਹੁਚਿਓ ਆਈ ।
ਰਾਜਤ[2] ਆਪ ਜਹਾਂ ਮਹਾਰਾਜਾ । ਰਵਿ ਸਸਿ ਧਰੇ ਸੋਭ ਸਿਰਤਾਜਾ । 110 ।
ਆਵਤ ਜਬ ਮੰਤ੍ਰੀ ਲਖ[3] ਪਾਯੋ । ਬਿਹਸ[4] ਕ੍ਰਿਪਾਨਿਧ ਤਾਂਹਿ ਸੁਨਾਯੋ ।
ਆਵੋ ਰਾਜੇ ਦਿਆ ਸੁ ਵਜੀਰਾ । ਕਯੋ ਆਯੋ ਹਮਰੇ ਅਬ ਤੀਰਾ । 111 ।
ਯੋ ਸੁਨ ਪਰਿਯੋ ਚਰਨ ਵਹ ਆਈ । ਦੀਨ ਬੰਧ ਲਖ ਬਿਨਤੀ ਪਾਈ ।
ਪੁਨ ਬੈਠਯੋ ਵਹ ਆਇਸ[5] ਪਾਈ । ਤਬ ਰਾਜੇ ਕੀ ਬਾਤ ਚਲਾਈ । 112 ।
ਆਪ ਕਨੈ ਰਾਜੈ ਚਿਤ ਲਾਈ । ਅਨਿਕ ਭਾਂਤਿ ਅਭਿਬੰਦਨ ਗਾਈ ।
ਕਹਾ ਬਸਤ ਤੇਰੋ ਅਬ ਰਾਈ । ਕਹੁ ਤਾਂ ਕੀ ਸਭ ਬਾਤ ਬਨਾਈ । 113 ।

**ਵਜੀਰ ਵਾਚ ਪ੍ਰਭ ਸੇ** :

**ਚੌਪਈ** : ਸਭ ਰਾਜੇ ਹ੍ਵੈ ਕਰ ਇਕ ਠਾਮਾ[6] । ਜੋਤ ਜਨੇਤ ਸੁਭਗ ਅਭਿਰਾਮਾ[7] ।
ਸ੍ਰੀ ਨਗਰ ਕਨ ਬ੍ਯਾਹਨ ਆਏ । ਦੋਇ ਕੋਸ ਪਰ ਹੈ ਠਹਰਾਏ । 114 ।
ਬਾਤ ਆਪ ਕੀ ਜਬ ਸੁਨ ਪਾਈ । ਠਟਕ ਰਹੇ ਸਭ ਹੀ ਭਟ ਰਾਈ ।
ਤਬ ਨ੍ਰਿਪ ਬਰ ਮੁਹਿ ਲਿਯੋ ਬੁਲਾਈ । ਯੋ ਤੁਮ ਕਹੋ ਗੁਰੂ ਕਨ ਜਾਈ । 115 ।
ਤੈ ਗੁਰ ਰਾਮ ਕ੍ਰਿਸਨ ਅਵਤਾਰੀ । ਹਮ ਜੜ[8] ਸਕੈ ਨ ਭੇਦ ਬਿਚਾਰੀ ।
ਪੰਡਵਨ ਕੀ ਰਛਾ ਤੁਮ ਕਰੀ । ਕੈਰਵ ਕਰੇ ਮਾਰ ਤੈ ਛਰੀ । 116 ।
ਬਿਪ[9] ਸੁਦਾਮੈ ਦਾਰਿਦ ਟਾਰਿਯੋ[10] । ਕਰੀ ਨਾਕ[11] ਤੇ ਤੋਹ ਉਬਾਰਿਯੋ ।
ਕੰਸ ਕੇਸਿ ਸਿਸਪਾਲ ਬਿਦਾਰਸ[12] । ਸਭ ਸੰਤਨ ਕੇ ਕਾਜ ਸੁਧਾਰਸ । 117 ।
ਹਮਤੇ ਭੂਲ ਭਈ ਮਹਾਰਾਜਾ । ਲੀਜੈ ਬਖਸ ਗਰੀਬ ਨਿਵਾਜਾ ।
ਹਮ ਰਾਜਨ ਕੇ ਕਹੇ ਕਹਾਏ । ਯੌਹੀ ਤੁਮਰੇ ਕੂਚ ਕਰਾਏ । 118 ।
ਅਬ ਚਲੀਐ ਤਵਨੇ ਸੁਭ ਥਾਨਾ । ਆਨੰਦ ਪੁਰੇ ਬਿਮਲ[13] ਅਸਥਾਨਾ ।
ਜਿਹ ਬਿਧ ਤੁਮਰੇ ਵਡੇ ਵਡੇਰੇ । ਰਾਜਤ ਰਹੈ ਤਵਨ ਸੁਭ ਖੇਰੇ । 119 ।
ਤੈਸੇ ਆਪ ਚਲੋ ਮਹਾਰਾਜਾ । ਅਚੁਤ[14] ਅਲਖ ਜਗਤ ਸਿਰ ਤਾਜਾ ।
ਪ੍ਰਿਥਮੇ ਹ੍ਵੈ ਆਗੈ ਹਮ ਆਵੈ । ਪੁਨ ਸਾਹਿਬ ਕਹ ਲਈ ਸਿਧਾਵੈ । 120 ।
ਇਹ ਬਿਧ ਸੋ ਨ੍ਰਿਪ ਬਿਨੈ ਸੁ ਠਾਨੀ । ਜੈਸੇ ਦਾਸ ਹਜੂਰ ਬਖਾਨੀ ।
ਪੁਨ ਪਾਛੈ ਇਹ ਭਾਂਤ ਉਚਾਰੀ । ਕਹੀਅਹੁ ਪ੍ਰਭ ਜਗ ਤੀਰ[15] ਵਿਥਾਰੀ । 121 ।

---

1) ਕਹਲੂਰ ਦੇ ਉਸ ਰਾਜੇ ਨੇ 2) ਸੁਸ਼ੋਭਿਤ 3) ਵੇਖਿਆ 4) ਹਸ ਕੇ 5) ਆਗਿਆ 6) ਸਥਾਨ
7) ਸੁੰਦਰ, ਮਨੋਹਰ 8) ਮੂਰਖ 9) ਬ੍ਰਾਹਮਣ 10) ਦਲਿਦ੍ਰਤਾ ਦੂਰ ਕੀਤੀ 11) ਹਾਥੀ ਨੂੰ ਮਗਰ ਮੱਛ ਤੋਂ
12) ਬਿਦਾਰਿਆ, ਨਸ਼ਟ ਕੀਤਾ 13) ਪਵਿਤਰ 14) ਅਡਿਗ, ਸਥਾਈ 15) ਪਾਸ, ਕੋਲ

ਮਤ ਤੁਮਰੇ ਕਛੁ ਹੋਇ ਬਿਗਾਰਾ[1] । ਤਾਤੇ ਮੋਕਹ ਪਠਿਯੋ ਸੁਧਾਰਾ ।
ਜੋ ਆਇਸ[2] ਤੁਮਰੀ ਹਮ ਪਾਵੈਂ । ਰਾਜ ਘਾਟ ਹ੍ਵੈ ਪਾਰ ਸਿਧਾਵੈਂ । 122 ।

**ਦੋਹਰਾ** : ਅਪਨੋ ਡੇਰ ਸਕੇਲ[3] ਸਭ ਕਰ ਲੀਜੈ ਇਕ ਥਾਨ ।
ਰਾਜਨ ਸੈਨਾ ਪ੍ਰਬਲ ਹੈ ਹੋਇ ਨ ਕਛੁ ਨੁਕਸਾਨ । 123 ।
ਸਭ ਰਾਜਨ ਕੀ ਬੇਨਤੀ ਸੁਨੀ ਗਰੀਬ ਨਿਵਾਜ ।
ਸਰਬ ਭੇਵ ਯਹ ਚੀਨ[4] ਚਿਤ ਬੋਲੇ ਜਗ ਸਿਰਤਾਜ । 124 ।

**ਚੌਪਈ** : ਸ੍ਰੀ ਮੁਖ ਘਨ[5] ਜਯੋਂ ਗਰਜ ਉਚਾਰੋ । ਇਹ ਛਲ ਬਲ ਹਮ ਨ੍ਰਿਪਨ ਨਿਹਾਰੋ[6] ।
ਤੈਂ ਅਰ ਤੇਰੇ ਨ੍ਰਿਪਤ ਬਿਚਾਰਾ । ਏਕ ਚਰਿਤ੍ਰ ਸੁ ਕਰਯੋ ਸੁਧਾਰਾ । 125 ।
ਹਮ ਤੋ ਰੈਨ ਦਿਨਾ ਇਹ ਬਾਨਾ । ਪੜ੍ਹੇ ਚਰਿਤ੍ਰ ਲਿਖੇ ਬਿਧ ਨਾਨਾ ।
ਜੋ ਨਰ ਹੋਇ ਸੁ ਮੁਗਧ ਗਵਾਰਾ । ਤੁਮਰੇ ਛਲ ਨਹੀ ਸਕੈ ਬਿਚਾਰਾ । 126 ।
ਤੁਮਰੇ ਮੁਖ ਕੀ ਜੋ ਨਿਜ ਬਤੀਆ[7] । ਪ੍ਰਾਪਤਿ ਹੋਇ ਅਸਾਂ ਕੋ ਅਤੀਆ ।
ਜੋ ਤੁਮਰੇ ਅੰਤਰ ਕੇ ਪਾਪ । ਸੋ ਨਿਜ ਕਰੈ ਤਿਹਾਰੋ ਖਾਪ[8] । 127 ।
ਤੁਮਰੇ ਪ੍ਰੋਜਨ ਬਨਿਯੋ ਜੁ ਆਇ । ਯੋ ਬਤੀਆ ਕਰਹੋ ਘਿਘਿਆਇ ।
ਪਾਛੈ ਮੀਤ ਕਿਸੂ ਕੇ ਨਾਹੀ । ਮੁਖ ਮੈ ਖੀਰ ਰਿਦੇ ਧਰ ਸਿਆਹੀ[9] । 128 ।
ਇਹ ਤੋ ਅਹੀ ਧਾਮ ਗੁਰ ਸੰਦਾ[10] । ਮਨ ਇਛਤ ਦੇਵਤ ਫਲ ਕੰਦਾ ।
ਹਮ ਨਹੀ ਦ੍ਰੋਹੀ ਦ੍ਰੋਹ ਕਮਾਈ । ਜੋ ਅੰਤਰ ਸੋ ਬਾਹਰ ਗਾਈ[11] । 129 ।
ਇਹ ਬਿਧ ਜਾਇ ਕਹੋ ਤਿਨ ਸੰਗਾ । ਲੂਟ ਕੂਟ ਲੇ ਹੈ ਕਰ ਜੰਗਾ ।
ਸੋ ਹਮਰੇ ਕਰ ਮਹਿ ਅਰੁ[12] ਆਏ । ਅਨਿਕ ਜਤਨ ਲੇਸਾਂ ਤਿਹ ਘਾਏ । 130 ।
ਆਗੇ ਸਤਿ ਗੁਰ ਪੁਰਖ ਬਿਧਾਤਾ । ਸੰਰਨ ਸੋ ਜੁਝਤ ਦਿਨ ਰਾਤਾ ।
ਮਤ ਮਤੰਗਨ[13] ਕੀ ਸੁਨ ਪਾਈ । ਤਾਂ ਤੇ ਅਰ ਦਲ ਦਏ ਪਠਾਈ । 131 ।
ਇਹ ਬਿਧ ਤਾ ਸੋਂ ਜਾਇ ਜਤਾਵਹੁ । ਜੋ ਬਲ ਹੈ ਤਬ ਚਲੇ ਸੁ ਆਵਹੁ ।
ਨਾਂ ਤਰ ਗੀਦੀ[14] ਮੂੜ੍ਹ ਗਵਾਰੋ । ਲੂਟ ਕੂਟ ਲੇ ਹੈ ਦਲ ਸਾਰੋ । 132 ।
ਤਮਰੋ ਬਲ ਅਨੰਦ ਗੜ ਜੇਹੈ । ਜੀਤ ਲੂਟ ਤੁਮ ਕੋ ਜਬ ਲੇਹੈ ।
ਤੋ ਬਸ ਹੈ[15] ਆਨੰਦ ਗੜ ਜਾਇ । ਬਿਜੈ ਨਾਦ ਰਨਜੀਤ ਬਜਾਇ । 133 ।
ਯੋ ਬਚ ਜਬ ਹਜੂਰ ਸੁਨ ਪਾਯੋ । ਮੋਨ ਬਦਨ ਤਬ ਦੂਤ ਸਿਧਾਯੋ ।
ਸ੍ਰੀ ਮੁਖ ਸੋ ਬਤੀਆਂ ਸੁਨ ਗਯੋ । ਨਿਜ ਨਾਇਕ ਤਟ[16] ਉਚਰਤ ਭਯੋ । 134 ।

**ਰਸਾਵਲ ਛੰਦ** :

ਨਹੀ ਬਾਤ ਮਾਨੇ । ਸੁ ਲੂਟੰ ਬਖਾਨੇ ।
ਕਹੈ ਜੋਰ ਪਾਈ । ਚਲੇ ਆਉ ਰਾਈ । 135 ।

---

1) ਵਿਗਾੜ, ਨੁਕਸਾਨ 2) ਆਗਿਆ 3) ਸਮੇਟ ਕੇ, ਇਕੱਠਾ ਕਰ ਕੇ 4) ਸਮਝ ਕੇ, [illegible]
6) ਵੇਖਦੇ ਹਾਂ, ਸਮਝਦੇ ਹਾਂ 7) ਬਾਤਾਂ, ਗੱਲਾਂ 8) ਨਸ਼ਟ ਕਰਨਾ, ਨਾਸ਼ 9) [illegible]
11) ਕਹਿੰਦੇ ਹਾਂ 12) ਅਰਿ, ਵੈਰੀ 13) ਮਸਤ ਹਾਥੀ 14) [illegible]
ਬਸਾਂਗੇ 16) ਪਾਸ, ਕੋਲ

ਕਰੈ ਗੈ ਲਰਾਈ । ਤਬੈ ਜਾਨ ਪਾਈ ।
ਮਹਾ ਕੋਪ ਧਾਰੀ । ਬਿਠਾ ਹੈ ਉਤਾਰੀ । 136 ।
ਬੁਲੈ ਔਰ ਰਾਗਾ । ਲਖ੍ਯੋ ਕਾ ਸਮਾਜਾ ।
ਕਿਤੀ ਫੌਜ ਹੇਰੀ । ਤ੍ਰਤੂ ਪੈ ਚੰਗੇਰੀ । 137 ।
ਕਹੀ ਦੂਤ ਰਾਈ । ਘਨੀ ਹੀ ਦਿਖਾਈ ।
ਕਈ ਲੈ ਹਜਾਰਾ । ਲਖ੍ਯੈ ਖਗ ਧਾਰਾ[1] । 138 ।
ਜਹਾ ਤਾਂਹਿ ਮੇਲਾ । ਭਯੋ ਬੀਰ ਕੇਲਾ[2] ।
ਕਿਤੈ ਸਿਖ ਸੰਤਾ । ਉਦਾਸੀ ਬਿਅੰਤਾ । 139 ।
ਘਨੇ ਲੈ ਪਠਾਣੰ । ਧਰੈ ਆਇਸਾਣੰ[3] ।
ਦਿਸੰ ਦੇਸ ਬੀਰਾ । ਮਿਲੇਂ ਆਨ ਤੀਰਾ[4] । 140 ।

**ਚੌਪਈ :** ਆਨੰਦ ਪੁਰ ਤੇ ਸੋ ਗੁਨ ਜਾਨਹੁ । ਸਰਬ ਦੇਸ ਕਹ ਧੰਨ ਬਖਾਨਹੁ ।
ਸਹਰ ਪਾਂਵਟਾ ਨਗਰ ਬਸਾਯੋ । ਦੁਰਗ ਸਿਰੋਮਣਿ ਕਿਲਾ ਚਨਾਯੋ[5] । 141 ।
ਐਨ ਘਾਟ ਕੇ ਉਪਰ ਆਹਿ । ਪਾਉ ਕੋਸ ਪੁਨ ਦੂਰ ਸੁ ਨਾਹਿ ।
ਇਹ ਬਿਧ ਸੁਨੈ ਬੈਨ ਜਬ ਰਾਈ । ਚਿੰਤਾਤੁਰ ਹ੍ਵੈ ਬਾਤ ਚਲਾਈ । 142 ।

**ਭੁਜੰਗਪ੍ਰਯਾਤ ਛੰਦ :**

ਕਹੀ ਬਾਤ ਰਾਜੰ ਕਹੋ ਕਾਇ ਕੀਜੈ । ਦਿਨੰ ਥੋਰ ਬਾਕੀ ਕਸੰ[6] ਕਾਜ ਕੀਜੈ ।
ਅਹੋ ਪਾਛ ਪੈਂਡਾ ਘਨੇ ਕੋਸ ਰਾਸੀ[7] । ਪੁਜੈ ਜੋ ਨ ਸਾਹੇ ਹੁਵੈ ਲੋਗ ਹਾਂਸੀ । 143 ।
ਲਰੈ ਜੋ ਸੁ ਈਹਾਂ ਨਹੀ ਪੈਰ ਠਾਊ । ਚਲੇ ਯੌ ਬਿਚਾਰੰ ਸੁ ਪਾਛੈ ਪਛਾਊ ।
ਪਠ੍ਯੋ ਬਾਰਕ[8] ਈਹਾਂ ਚਲੇ ਆਪ ਧਾਈ । ਪੁਨੰ ਬੈਨ ਭਾਖੈ ਸਸੰ ਭੀਮ[9] ਰਾਈ । 144 ।
ਜਿਨੰ ਬਾਰਕੇ ਕੋ ਲਏ ਨ ਗਹਾਈ । ਬਡੋ ਦੂਖ ਹੋਵੇ ਹਮੂ ਕੋ ਤਿਥਾਈ ।
ਕਹੀ ਤਾ ਵਜੀਰੰ ਸੁਨੋ ਬਾਤ ਰਾਜਾ । ਕਰੈ ਨ ਗੁਰੂ ਜੀ ਇਸੋ ਝੂਠ ਕਾਜਾ । 145 ।
ਇਤੀ ਭੀ ਸੁਨੋ ਜੂ ਸੁ ਯਾਤੇ ਕਰਾਈ । ਰਾਏ ਚੀਤ ਬਾਰੇ ਵਹੈ ਬੈਨ ਆਈ ।
ਤੁਮੁ ਪੈਡ ਤੋਨੇ[10] ਲਏ ਸੈਨ ਜਾਵੋ । ਮੁਝੇ ਰਾਜ ਪੂਤੰ ਇਤੈ ਜੂ ਪਠਾਵੋ । 146 ।
ਪਠੇ ਵੈ ਸੁ ਈਹਾ ਚਲ੍ਯੋ ਆਪ ਧਾਈ । ਘਨੋ ਦੁਖ ਪੈਕੇ ਪੁਜੈ ਤੌਨ ਜਾਈ ।
ਟਿਕਾ[11] ਸੋ ਵਜੀਰੰ ਚਲੈ ਐਸ ਹ ਹੀ । ਅਗੈ ਫੌਜ ਠਾਂਢੀ ਪ੍ਰਭੂ ਕੇ ਸਿਪਾਹੀ । 147 ।
ਤਿਨੈ ਦੇਖ ਤਾਂ ਕੋ ਟਪਾਏ ਕਿਕਾਣੰ[12] । ਸਭੈ ਸਾਥ ਤਾ ਕੋ ਗਹਿਓ ਬੀਰ ਆਣੰ ।
ਲਏ ਘੇਰ ਮਧੰ ਹਜੂਰੰ ਪੁਜਾਏ । ਪ੍ਰਭੂ ਪਾਇ ਤੀਰੰ ਸੁ ਆਣੰ ਪਠਾਏ । 148 ।
ਪ੍ਰਭੂ ਹੇਰ ਤਾਂ ਕੋ ਮੁਖੰ[13] ਗਾਈ । ਕਹੋ ਵੈ ਪਹਾਰੀ ਬੰਧੈ ਤੋਹ ਪਾਈ ।
ਪਗੰ ਤੋਰ ਬੇਰੀ ਜੰਜੀਰੰ ਸੁ ਡਾਰੈ । ਜਿਤੋ ਮਾਲ ਥਾਰੈ ਤਿਤੈ ਲੈ ਸੁ ਹਾਰੈ[14] । 149 ।

---

1) ਖੜਗਧਾਰੀ 2) ਖੇਡ ਕੁਦ ਜਾਂ ਅਭਿਆਸ ਕਰ ਰਹੇ ਹਨ 3) ਆਦੇਸ਼ ਦਾ ਪਾਲਨ ਕਰਦੇ ਹਨ 4) ਪਾਸ, ਕੋਲ 5) ਉਸਾਰਿਆ ਹੈ 6) ਕਿਹੋ ਜਿਹਾ 7) ਬਹੁਤ ਕੋਹ ਦੂਰ ਹੈ 8) ਪੁੱਤਰ ਨੂੰ 9) ਭੀਮ ਚੰਦ ਨੇ 10) ਦੂਜੇ ਰਸਤੇ ਰਾਹੀਂ 11) ਰਾਜ ਕੁਮਾਰ 12) ਘੋੜੇ 13) ਮੁਖ ਕਮਲ ਤੋਂ 14) ਹਰ ਲਈਏ, ਖੋਹ ਲਈਏ

ਕਹੈ ਲੋਗ ਤੀਰੰ ਅਸੰ ਲੈ ਉਚਾਰੋ । ਸਬੈ ਬਿਤ ਮਾਲੰ ਦਯੋ ਜੂ ਤਿਹਾਰੋ ।
ਪਿਤਾ ਤੋਰ ਕੋ ਜੋ ਹਮੂਟੀ ਤਪਾਵੈ । ਇਕੈ ਤੇਗ ਸੰਗੰ ਹਨੈ ਯਾ ਬੰਧਾਵੈ[1] । 150 ।
ਪੁਨੰ ਦੀਨ ਬੰਧੰ ਦਯਾ ਚਿਤ ਧਾਰੋ । ਪਠ੍ਯੋ ਬਾਰ[2] ਸੋਊ ਤਿਸੈ ਸਸਰਾਰੋ[3] ।
ਤਿਨੈ ਜਾਇ ਤੀਹਾ ਕਰ੍ਯੋ ਬ੍ਯਾਹ ਕਾਜਾ । ਉਤੈ ਦੂਖ ਪੈਕੈ ਪੁਜੇ ਆਣ ਰਾਜਾ । 151 ।
ਮਿਲੇ ਰਾਜ ਸਾਜੰ ਭਯੋ ਬ੍ਯਾਹ ਪੂਰਾ । ਬਜੇ ਢੋਲ ਬੰਬੰ[4] ਤਹਾ ਨੇਕ ਤੂਰਾ ।
ਜਿਤੋ ਦਾਸ ਸਾਜੰ ਫਤੇ ਸਾਹ ਦੀਨੋ । ਤਿਨੋ ਆਪ ਡੇਰੰ ਨਹੀ ਠਾਇ ਲੀਨੋ । 152 ।
ਕਹੀ ਮੰਤ੍ਰ ਬਾਤੰ ਸੁਨੋ ਰਾਵ ਰਾਈ । ਲਵੈਗੇ ਸੁਤਾ ਕੋ ਇਕੈ ਬੈਠ ਜਾਈ ।
ਤਬੈ ਲਾਗ ਬਾਰੈ ਰਹੈ ਧਾਮ ਸੋਈ । ਇਹੈ ਸਤ ਚੀਨੈ ਜਸੰ ਮੋਹ ਗੋਈ[5] । 153 ।

**ਰਸਾਵਲ ਛੰਦ :** ਤੁਮੈ ਆਪ ਰਾਈ । ਇਕੈ ਬੈਠ ਜਾਈ ।
ਕਰੈਂ ਗੇ ਸੁ ਗਲਾਂ । ਤਬੈ ਬੈਣ ਭਲਾਂ । 154 ।
ਗਈ ਬੀਤ ਰਾਤਾ । ਭਯੋ ਕਾਲ ਪ੍ਰਾਤਾ ।
ਭਏ ਰਾਵ ਕੰਤ੍ਰਾ[6] । ਮਥ੍ਯੋ ਝੂਠ ਮੰਤ੍ਰਾ । 155 ।

**ਭੁਜੰਗ ਪ੍ਰਯਾਤ ਛੰਦ :** ਹਰੀਚੰਦ ਏਕੰ ਫਤੇ ਸਾਹ ਦੋਰੰ[7] । ਤ੍ਰਿਤੈ ਭੀਮ ਚੰਦ ਕਹੈ ਰਾਇ ਗੋਰੰ ।
ਗੁਪਾਲੰ ਗੁਲੇਰੀ ਜਸੰਵਾਲ ਮੀਆਂ । ਸਬੈ ਸੰਗ ਮੰਤ੍ਰੀ ਕਯੋ ਮੰਤ੍ਰ ਕੀਆ । 156 ।
ਫਤੇਸਾਹ ਕੋ ਲੈ ਸਭੈ ਯੌ ਸੁਨਾਯੋ । ਗੁਰੂ ਸਾਥ ਜੁਧੰ ਕਬੁਧੰ ਠਹਰਾਯੋ ।
ਨਹੀ ਤੋਰ ਕੰਨ੍ਯਾ ਤੁਝੈ ਧਾਮ ਰਾਈ । ਗੁਰੂ ਕੈ ਕਿਧੌ ਸਾਥ ਕੀਜੈ ਲਰਾਈ । 157 ।
ਘਨੋ ਮੰਤ੍ਰ ਕੈ ਕੈ ਲ੍ਯੋ ਰਾਇ ਫੇਰੀ । ਚਢੋ ਪ੍ਰਾਤ ਜੁਧੰ ਇਹੈ ਬਾਤ ਮੇਰੀ ।
ਕਹਿਯੋ ਮੰਤ੍ਰ ਬੀਰੰ ਸੁਨੋ ਬੈਨ ਰਾਈ । ਇਹੈ ਫੌਜ ਈਹਾਂ ਗੁਰੂ ਕੀ ਜੁ ਆਈ । 158 ।
ਇਤੈ ਲੂਟ ਲੀਜੈ ਇਨੋ ਕੋ ਬਨਾਈ । ਪੁਨੰ ਫੇਰ ਤਾ ਸੌ ਕਰੌ ਜੂ ਲਰਾਈ ।
ਸਭੈ ਅਛ ਮਾਨੀ ਇਨੈ ਜੋ ਸੁ ਗਾਈ । ਮਧੰ ਧਾਮ ਬੋਲੰ ਲਵੋ ਹਾਥ ਪਾਈ । 159 ।
ਸਭੈ ਬ੍ਯੋਂਤ[8] ਲੀਜੈ ਕਹਾ ਜਾਗੁ ਕੋਈ[9] । ਇਨੈ ਝੂਠ ਪਾਪੰ ਗੁਪ੍ਯੋ ਚੀਤ ਸੋਈ ।
ਉਤੈ ਜਾਨ ਤਾਕੋ ਕਛੂ ਸਾਰ ਆਈ । ਚਢੇ ਤਾਤ ਕਾਲੰ ਨਹੀ ਦੇਰ ਲਾਈ । 160 ।

**ਦੋਹਰਾ :** ਇਤ ਏ ਕਰ ਫਾਟਤ ਰਹੇ[10] ਗਏ ਉਤੈ ਵਹ ਧਾਇ ।
ਮਾਰਗ ਕਿਤ ਰੋਕਤ ਰਹੈ ਗਈ ਨ ਪੇਸ ਬਨਾਇ । 161 ।

**ਨਿਰਾਜ ਛੰਦ :** ਤਿਨੈ ਸੁ ਜਾ ਹਜੂਰ ਮੈ ਸਭੈ ਸੁਭੇਦ ਗਾਇਯੋ ।
ਕੁਮੰਤ੍ਰ ਮੰਤ੍ਰ ਬੈਠ ਤਾਂ ਜਿਤੈ ਉਨੈ ਪਕਾਇਯੋ ।
ਸੁ ਆਪ ਕੀ ਰਜਾਇ ਤੇ ਹਮੈ ਸੁ ਨਾਥ ਲਿਆਇਆ ।
ਉਨੈ ਸੁ ਨੀਚ ਦੋਖੀਆ ਕੁਮੰਤ੍ਰ ਥਾ ਪਕਾਇਆ । 162 ।
ਪ੍ਰਭੂ ਸੁ ਜੁਧ ਕ੍ਰੁਧ ਕੀ ਤਿਯਾਰ ਜਾਨ ਲੇਹੁਗੇ ।
ਨਿਖੰਗ[11] ਬਾਨ ਗੋਰੀਆਂ ਭਟਾਨ[12] ਆਪ ਦੇਹੁਗੇ ।

---

1) ਤਲਵਾਰ ਨਾਲ ਮਾਰੇ ਜਾਂ ਮਰੇ 2) ਬਾਲਕ 3) ਸੁਸਰਾਲ, ਸੌਹਰੇ ਘਰ 4) ਨਗਾਰੇ ਦੀ ਗੂੰਜ 5) ਜਿਵੇਂ ਮੈਂ ਕਹਿ ਰਿਹਾ ਹਾਂ 6) ਸੁੰਦਰ, ਮਨੋਹਰ 7) ਦੂਜੇ 8) ਵਸਤਾਂ 9) ਕੋਈ ਕਿਥੇ ਜਾਏਗਾ 10) ਹੱਥ ਮਲਦੇ ਰਹਿ ਗਏ 11) ਭੱਥੇ 12) ਯੋਧਿਆਂ ਨੂੰ

ਰਹੀ ਨ ਏਰ ਜਾਨੀਐ ਨਜੀਕ ਤ੍ਰਾਸ ਹੇਰੀਐ ।
ਕ੍ਰਿਪਾਲ ਬਾਨ ਮਾਰਕੈ ਮੁੜਾ ਅਰਾਨ ਫੇਰੀਐ[1] । 163 ।
ਕਲੂਰ ਔ ਹੰਡੂਰ ਪੈ ਜਮੈ ਸੁ ਢਾਲ ਜਾਨਿਯੈ ।
ਗੁਪਾਲ ਸੈ ਗੁਲੇਰ ਹੈ ਕਟੋਚ ਸੈਗ ਸਾਨੀਐ ।
ਢਤੇ ਸੁ ਸਾਹਿ ਸੈਗ ਮੈ ਅਨੇਕ ਔਰ ਮੇਲ ਹੈ ।
ਚਢੇ ਸੁ ਆਪ ਨਾਥ ਮੈ ਕਰੈ ਅਖੈ ਸੁ ਸੇਲ ਹੈ । 164 ।

**ਸਵੈਯਾ** : ਨਾਥ ਪ੍ਰਭੂ ਸੁ ਦਲਾਨ[2] ਸੁਤਾਨ ਕੇ ਘੇਰਹਿ ਗੇ ਜਬ ਨਾਦ ਬਜਾਈ ।
ਫੇਰ ਉਪਾਵ ਨ ਫੇਰ ਬਨੈ ਇਹ ਕਾਲ ਬਧੰ ਕਛੁ ਲੇਹੁ ਬਨਾਈ ।
ਧਾਰ ਉਠੈ ਇਤ ਦੂਤ ਮਿਲੇ ਨਿਜ ਦੇਸਨ ਦੇਸ ਕੀ ਫੇਰ[3] ਮੰਗਾਈ ।
ਆਪ ਇਤੈ ਸੁਖ ਸੋ ਸੁਵਤੇ ਪ੍ਰਭ ਕਯੋਂ ਨ ਕਰੈ ਬਹੁ ਭਾਂਤਿ ਉਪਾਈ । 165 ।
ਬੀਰਨ ਬੋਲ ਕਰੋ ਇਕ ਟੋਲ[4] ਸੁ ਗੋਲਨ ਬਾਂਧ ਕੈ ਦੇਹੁ ਦਿਖਾਈ ।
ਜੋਰ ਬਰੂਦ ਬਟੈ ਨਿਜ ਬੀਰਨ ਪੂਰ ਤਨੀਰਨ[5] ਲੇਹੁ ਬਨਾਈ ।
ਜੋ ਸੁ ਬਨੇ ਸੰਗ ਰਾਮ ਇਨੈ ਬਲ ਨਾਤਰ ਆਗ ਕਰੋ ਕਿਤ ਜਾਈ[6] ।
ਰੋਕਤ ਹੈ ਇਹ ਕਾਲ ਸਭੈ ਕਿਛੁ ਫੇਰ ਨਹੀ ਪ੍ਰਭ ਜੁ ਚਤੁਰਾਈ । 166 ।
ਯੌ ਬਤੀਆਂ ਸੁਨ ਕੈ ਤਿਨ ਕੀ ਜਗਤੇਸ[7] ਕਹਿਓ ਨ ਕਰੋ ਕਛੁ ਚਿੰਤਾ ।
ਨਾਮ ਜਪੌ ਅਸ ਕੇ ਧੁਜ[8] ਕੋ ਤਮ ਜੋ ਜਗ ਪਾਲ ਅਗਾਧ ਅਨੰਤਾ ।
ਕੈਸੇ ਜਪੋ ਅਸਧਾਰ[9] ਦਿਯਾਰ ਕੋ ਹਾਰ ਸੋ ਜੀਤ ਜਿਸੈ ਮੁਖ ਸੰਤਾ ।
ਨਾਸ ਭਏ ਜਗਮੈ ਨਰ ਸੋ ਜਿਨ ਨਾਹਿ ਜਪਿਓ ਇਨ ਕੋ ਮੁਖ ਮੰਤਾ । 167 ।

**ਤੋਟਕ ਛੰਦ** :

ਇਮ ਬੋਲ ਕ੍ਰਿਪ ਨਿਧ ਬੈਨ ਅਹੀ । ਨਿਜ ਭੇਜ ਪੁਰਖੁ ਨਦੀ ਸੁ ਤਹੀ ।
ਕਹਿ ਜਾਇ ਇਤੈ ਤੁਮ ਠਾਢ ਰਹੋ । ਅਰ ਬੀਰਨ ਕੋ ਸਭ ਭੇਦ ਲਹੋ । 168 ।
ਇਹ ਭਾਂਤਿ ਉਤੇ ਪ੍ਰਭੂ ਬੀਰ ਉਠੇ । ਇਤ ਬੀਰਨ ਲੈ ਨਿਗਵਾਨ ਕਠੇ[10] ।
ਸਰ ਸਾਂਗ ਸੁ ਚਾਪ ਬੰਦੂਕ ਲਈ । ਨਿਜ ਬੀਰਨ ਕੋ ਕਰ ਸੋਧ ਭਈ । 169 ।
ਨਿਜ ਮਧਿ ਭੰਗਾਣ ਕ੍ਰਿਪਾਣ ਣਡੀ । ਰਣ ਖੰਭ ਮਨੋ ਬਹੁ ਭਾਂਤਿ ਗਡੀ ।
ਇਹ ਜੁਧ ਕਿਧੋ ਧੂਮ ਕੋ ਸੁਹਈ । ਨਹਿ ਚਿਤ ਬਿਖੈ ਕਛੁ ਚਿੰਤ ਕਈ । 170 ।

**ਭੁਜੰਗਪ੍ਰਯਾਤ ਛੰਦ** :

ਇਹੈ ਬਾਤ ਜਾਨੋ ਸਭੈ ਕੋ ਸੁਨਾਈ । ਹੁਤੋ ਪ੍ਰਾਤ ਕਾਲੰ[11] ਸਹੀ ਹੈ ਲਰਾਈ ।
ਸੁਨੇ ਸੂਮ ਸੋਫੀ[12] ਡਰੇ ਨੇਕ ਭਾਈ । ਬਿਨਾ ਜਾਨ ਮਾਰੇ ਮਨੋ ਮੌਤ ਆਈ । 171 ।

---

1) ਵੈਰੀਆਂ ਨੂੰ ਮਾਰ ਕੇ ਪਿਛੇ ਮੋੜ ਦਿਓ 2) ਦਲ ਸਮੂਹ 3) ਜਨ-ਸਮੂਹ, ਮੁਲਖਈਆ 4) ਟੋਲੀ, ਦਲ 5) ਤੂਣੀਰ, ਭੱਥੇ 6) ਨਹੀਂ ਤਾਂ ਅਗੇ ਜਾ ਕੇ ਡਟੋ 7) ਦਸਮ ਗੁਰੂ 8) ਪਰਮਾਤਮਾ 9) ਕ੍ਰਿਪਾਨਧਾਰੀ, ਭਾਵ ਪਰਮਾਤਮਾ 10) ਪਹਿਰੇਦਾਰ ਇਕੱਠੇ ਕਰ ਲਏ 11) ਸਵੇਰੇ 12) ਪਰਹੇਜ਼ਗਾਰ ਕੰਜੂਸ

ਹਿਰਦਾ ਹਾਥ ਕਾਂਪੇ ਅਸੀ[1] ਨਾ ਸੁਖਾਵੈ । ਚਲੈ ਭਾਜ ਤਾਂਤੇ ਸਮਾ ਯੌ ਤਕਾਵੇ ।
ਸੁਨੈ ਬਾਤ ਏਕੰ ਦੁਤੈ ਪਾਸ ਜਾਵੈ । ਮਹਾ ਤ੍ਰਾਸ ਬਾਤੰ ਸਬੂ ਲੈ ਸੁਨਾਵੈ । 172 ।

**ਚੌਪਈ** : ਇਹ ਬਿਧ ਸਬੀ ਬਾਤ ਸੁਨ ਪਾਈ । ਦਿਖੀਐ ਕਿਸੈ ਬਿਜੈ ਦੈ ਮਾਈ[2] ।
ਸੁਨਤ ਸਬਦ ਅਤਿ ਬਲ ਭਟ ਗਾਜੇ । ਕਾਇਰ ਸੌਫੀ ਪ੍ਰਾਨ ਹਿਤ ਭਾਜੇ । 173 ।

ਸਹਸ ਪਾਂਚ ਬਰ ਬੀਰ ਪਠਾਨ । ਚਾਕਰ ਸ੍ਰੀ ਸਤਿਗੁਰ ਕੇ ਜਾਨ ।
ਪ੍ਰਥਮੈ ਤੇ ਜੜ ਡਰੈ ਆਪਰਾ । ਭਾਜ ਚਲਨ ਕੋ ਬਿਵਤ[3] ਬਿਚਾਰਾ । 174 ।
ਰਾਜਨ ਕੀ ਉਮਡੀ ਉਤ ਸੈਨਾ । ਪਾਵਸ ਜਲਦ[4] ਘੁਰਤ ਉਤ ਗੈਨਾ[5] ।
ਕਵਨ ਬਲੀ ਲਰਿ ਹੈ ਤਿਨ ਸੰਗਾ । ਤੂਨ ਕਹ ਦੈ ਹੈ ਢੱਟਿ ਨਿਸੰਗਾ । 175 ।

ਹ੍ਵੈ ਹੈ ਹਮ ਕੌ ਸਗਲ ਸੰਹਾਰਾ । ਆਈ ਬਿਨਾ ਭਾਂਗ ਕੇ ਭਾਰਾ ।
ਤਾਂਤੇ ਹਮ ਕਿਛੁ ਕਰੈਂ ਉਪਾਈ । ਚਲੈ ਹਿਜਾਂ ਤੇ ਕਾਨ ਕਡਾਈ । 176 ।

**ਦੋਹਰਾ** : ਬਾਈ ਧਾਰ ਪਹਾਰ ਪਤਿ ਉਮਡੇ ਕੋਪ[6] ਬਢਾਇ ।
ਕੌਨ ਲਰੈਗਾ ਤਵਨ ਸੋ ਤੁਮਰੋ ਕਾਲ[7] ਲਖਾਇ । 177 ।

**ਚੌਪਈ** : ਯੌ ਬਿਚਾਰ ਸਤਿਗੁਰ ਤਟ ਗਏ । ਝੂਠੇ ਲਿਖਤ ਸੁ ਲਿਖੇ ਦਿਖਏ ।
ਹਮ ਕੋ ਖੁਸੀ ਹਿਸਾਬ ਕਰੀਜੈ । ਧਾਮ ਜਾਨ ਕੋ ਆਇਸ[8] ਦੀਜੈ । 178 ।
ਪੂਤ ਪਠਾਨੀ ਬ੍ਯਾਹ ਰਚਾਯੋ । ਤਾਂਤੇ ਹਮ ਕਹ ਜਲਦ ਬੁਲਾਯੋ ।
ਤਾਂਤੇ ਕਰ ਕਾਰਜ ਫਿਰ ਆਵੈ ਬਹੁਰ ਚਾਕਰੀ ਆਣ ਲਿਖਾਵੈ । 179 ।
ਯੌ ਬਤੀਆਂ ਤਿਨ ਕੀ ਪ੍ਰਭ ਸੁਨੀ । ਬੀਚ ਸਵਾ ਘਨ ਧੁਨ ਕੈ ਭਨੀ[9] ।
ਅਬ ਜਾਨੇ ਕਾ ਸਮਾ ਬਿਚਾਰਹੁ । ਖਲ ਦਲ[10] ਆਏ ਜੁਧ ਸੰਭਾਰਹੁ । 180 ।
ਪ੍ਰਥਮੈ ਜਹ ਨ ਕਾਹੂ ਪੜ ਲਈਐ । ਬਹੁਰੋ ਵਹੈ ਜਾਨ ਪੁਨ ਕਈਐ ।
ਧਨੁ ਦੇਹੈ ਤੁਮ ਕੋ ਦਰਬਾਰਾ । ਬ੍ਯਾਹ ਕਰੋ ਜਾ ਅਨਿਕ ਪ੍ਰਕਾਰਾ । 181 ।
ਹਮਰੇ ਤੁਮਰੇ ਘਰ ਇਕ ਲਹੀਐ । ਹਮਰੀ ਫਤੇ ਤੁਮੈ ਜਗ ਕਹੀਐ ।
ਇਹ ਬਿਧ ਸਤਿਗੁਰ ਵਹ ਸਮਝਾਯੋ । ਪੁਨ ਜੜ ਐਸੀ ਭਾਂਤਿ ਸੁਨਾਯੋ । 182 ।

ਸਗਿਆਨ[11] ਪੇ ਹੋਵਤ ਮੁਖ ਕਾਰੇ । ਇਤ ਉਤ ਹਮ ਕਹ ਜਗਤ ਧਿਕਾਰੇ ।
ਕੋਟ ਜਤਨ ਹਮ ਰਹੈ ਨ ਕਬੈ । ਜ ਵੈ ਨਿਜ ਕਾਰਜ ਕਹ ਸਬੈ । 183 ।
ਸ੍ਰੀ ਮੁਖ ਸਾਹਿਬ ਬਚਨ ਬਖਾਨਾ । ਸੁਨ ਹੋ ਹਮਰੀ ਬਾਤ ਪਠਾਨਾ ।
ਇਸੀ ਜੰਗ ਕੇ ਕਾਰਨ ਘਨਾ । ਨਿਸ ਦਿਨ ਹਮ ਦੇਵਤ ਤੁਮ ਧਨਾ । 184 ।
ਤਾਂਤੇ ਤੁਮ ਇਹ ਭਾਂਤਿ ਬਿਚਾਰਹੁ । ਸੂਰਨ ਜਯੋਂ ਪੁਰਖਤ[12] ਸੰਭਾਰੋ ।
ਜੋ ਤੁਮਰੇ ਮਨ ਮੈ ਯੌ ਆਈ । ਰਾਜਨ ਕੇ ਦਲ ਹੈ ਅਧਿਕਾਈ । 185 ।

---

1) ਕ੍ਰਿਪਾਨ 2) ਪਰਮਾਤਮਾ 3) ਵਿਉਂਤ 4) ਬਰਸਾਤ ਦਾ ਬਦਲ 5) ਆਕਾਸ਼ 6) ਗੁੱਸਾ 7) ਮੌਤ
8) ਆਗਿਆ 9) ਬਦਲ ਦੀ ਗਰਜ ਵਾਂਗ 10) ਦੁਸ਼ਟਾਂ ਦਾ ਦਲ 11) ਸਕਿਆਂ ਵਿਚ, ਸਰੀਕਾਂ ਵਿਚ
12) ਮਰਦਊਪੁਣਾ

ਤੌ ਚਿੰਤਾ ਚਿਤ ਮੇ ਜਿਨ ਕਰੋ । ਹਮਰੀ ਬਾਤ ਚੀਤ[1] ਨਿਜ ਧਰੋ ।
ਔ ਜਗ ਕੇ ਦਲ ਦਹ ਲਖ[2] ਆਵੈ । ਹਮਰੋ ਇਤ ਤੇ ਸਹੰਸ ਸਿਧਾਵੈ । 186 ।
ਮਾਰ ਕੂਟ ਤਿਨ ਕੋ ਛੈ ਕਰੇ । ਬਿਜੈ ਨਿਸਾਨ ਸੀਸ ਨਿਜ ਧਰੇ ।
ਮਰਨ ਜੀਵਨ ਕੀ ਚਿੰਤ ਨ ਕਰੋ । ਸਸਤ੍ਰ ਅਸਤ੍ਰ ਹਾਥਨ ਮੈ ਧਰੋ । 187 ।

ਨਮਕ ਹਲਾਲ ਨਾਥ ਕਾ ਕਰੀਐ । ਮਰਨ ਜੀਵਨ ਅਸਧੁਜ[3] ਪਰ ਧਰੀਐ ।
ਸਵਾਮੀ ਕਹ ਜੋ ਰਨ ਮਧ ਤਯਾਗੈ । ਈਹਾਂ ਨਿੰਦ ਤਰਕ ਤਿਹ ਆਗੈ । 188 ।

ਤਾਂਕੋ ਮਾਸ ਗੀਧ ਨਹੀ ਲੇਹੀ । ਨਮਕ ਹਰਾਮ ਜਾਨ ਤਜ ਦੇਹੀ ।
ਆਗੈ ਸੁਰਗੁ ਨ ਈਹਾਂ ਜਸੁ । ਸਾਤ ਮੁਠੀ ਤਾਂ ਕੇ ਸਿਰ ਭਸ । 189 ।

ਜੋ ਸਨਮੁਖ ਹ੍ਵੈ ਤਯਾਗਤ ਪ੍ਰਾਨ । ਸਫਲ ਜਨਮ ਤਾਂਕੋ ਤੂੰ ਜਾਨ ।
ਜਿਤਕ ਰਕਤ ਧਰ ਗਿਰਤ ਸੁਬੂੰਦ । ਤਿਤਕ ਬਰਖ ਭਰ ਭੁਗਤ ਮੁਕੰਦ[4] । 190 ।

ਅਸਨ ਬਸਨ ਸਵਾਮੀ ਕੀ ਬਿਤ । ਸੇਵਕ ਹ੍ਵੈ ਭੋਗੈ ਜੋ ਮਿਤ ।
ਸਮਾਂ ਬਨੈ ਤਾਂਕੋ ਰਨ ਆਈ । ਤਿਯਾਗਤ ਸਬੈ ਤਵਨ ਕਹ ਜਾਈ । 191 ।
ਧ੍ਰਿਗ ਤਾਂਕੇ ਨਿਸਚੈ ਸੁਨ ਖਾਨ । ਸੂਰ ਨਹੀ ਵਹ ਸਯਾਰ[5] ਪਛਾਨ ।
ਤਾਂਤੇ ਤੁਮ ਸਮਝੋ ਇਹ ਬਾਤ । ਹਮਰੋ ਤੁਮਰੋ ਗ੍ਰਹ ਇਕ ਜਾਤ । 192 ।
ਔਰ ਜੋ ਤੁਮਰੇ ਮਨ ਯੋ ਆਈ । ਚਾਹਤ ਕਛੂ ਰੋਜ ਅਧਿਕਾਈ[6] ।

ਸੋ ਭੀ ਹਮ ਤੇ ਤਤਛਿਨ ਲੀਜੈ । ਯਾ ਮੈ ਰਤੀ ਨ ਦੇਰ ਲਹੀਜੈ । 193 ।
ਦਮੜਾ ਆਗ ਲੇਤ ਤੁਮ ਸਰਾ । ਦੋਇ ਤੀਨ ਲੇਵਹੁ ਅਬ ਖਰਾ ।
ਪਾਂਚਨ ਲੋ ਪ੍ਰਭ ਜੂ ਕਹ ਲੀਜੈ । ਕਬਜ[7] ਲਿਖਾਇ ਹਾਥ ਨਿਜ ਕੀਜੈ । 194 ।
ਯੌ ਸ੍ਰੀ ਮੁਖ ਜਬ ਪੁਨ ਸਮਝਾਯੋ । ਫਿਰ ਭੀਖਨ ਜੜ[8] ਐਸ ਅਲਾਯੋ ।
ਕਹਾਂ ਭਯੋ ਦੌਲਤ ਲਖ ਆਈ । ਸਗਿਆਨ[9] ਸੋ ਨਹਿ ਟੂਟਾ ਜਾਈ । 195 ।

ਤਿਨ ਸੋ ਬਨੀ ਜੁ ਨਿਸ ਦਿਨ ਰਹੀ । ਦੌਲਤ ਆਇ ਘਨੀ ਪੁਨ ਗਈ ।
ਸਿਖ੍ਯਨ ਕਹੀ ਹਜੂਰ ਸੁ ਬਾਤਾ । ਏ ਹੈ ਕਾਇਰ ਅਤਿ ਡਰ ਪਾਤਾ । 196 ।

ਤੁਮ ਪ੍ਰਭ ਇਨ ਪ੍ਰੀਛਾ ਜਿਨ ਕਰੋ । ਜਾਹੁ ਮਲੇਛਉ ਪ੍ਰਗਟ ਉਚਰੋ
ਤੁਮਰੇ ਜੁਧ ਜੰਗ ਬਿਧਿ ਨਾਨਾ । ਬਿਜੈ ਕਰੈ ਗੋ ਸ੍ਰੀ ਅਸਪਾਨਾ । 197 ।

ਫਿਰੀ ਇਨਕੀ ਦ੍ਰਿਸਟ ਨਿਹਾਰੋ । ਜਾਹੁ ਮਲੇਛਉ ਪ੍ਰਗਟ ਉਚਾਰੋ ।
ਤਬ ਪ੍ਰਭ ਉਨਕੀ ਦ੍ਰਿਸਟਿ ਨਿਹਾਰੀ । ਘਨ ਸੁਰ[10] ਕੇ ਇਹ ਭਾਂਤਿ ਉਚਾਰੀ । 198 ।

ਜਾਵਹੁ ਗੀਦੀ[11] ਮੂੜ ਗਵਾਰੋ । ਕਹਾਂ ਕਾਲ ਤੇ ਜੈ ਹੋ ਕਾਰੋ ।
ਤੁਮ ਯਹ ਠੌਰ ਨ ਕਰੋ ਨਗਾਰਾ । ਨਾ ਤਰ ਲੈ ਹੈ ਲੂਟ ਸੁਧਾਰਾ । 199 ।

---

1) ਚਿੱਤ ਵਿਚ 2) ਦਸ ਲੱਖ 3) ਰੱਬ ਤੇ 4) ਮੁਕਤੀ ਦਾਤਾ ਪ੍ਰਭੂ 5) ਗਿਦੜ 6) ਰੋਜ਼ੀ (ਤਨਖਾਹ) ਵਿਚ ਵਾਧਾ 7) ਇਕਰਾਰ 8) ਮੂਰਖ 9) ਸਕੇ ਸੰਬੰਧੀਆਂ ਤੋਂ 10) ਗੱਜ ਕੇ 11) ਡਰਪੋਕ

ਉਲਟੇ ਕਰਕੇ ਸਗਰ ਨਗਾਰੇ[1] । ਚਲੇ ਮਲੇਛ ਅਧਿਕ ਰਿਸ[2] ਧਾਰੇ ।
ਦਲੇ ਜਾਤ ਨਿਜ ਕਰੈ ਬਿਚਾਰਾ । ਪਾਂਚ ਪਾਂਚ ਦੈ ਰਹਿਓ ਸੁਵਾਰਾ । 200 ।
ਭੀਖਨ ਖਾਨ ਕਹੀ ਖਨ ਜਾਦੋ । ਰੁਪਯਾ ਸਰਫੀ[3] ਕਿਤਕ ਸੰਬਾਦੋ ।
ਸਕਲ ਖਜਾਨੇ ਕਯੋਂ ਨਹੀ ਲੇ ਧੇ । ਪੂਤ ਪੋਤਰੇ ਲੇ ਘਰ ਖੇਜੇ । 201 ।
ਲਾਲ ਜਵਾਹਰ ਮਾਣਕ ਮੋਤੀ । ਬਾਜ ਰਾਜ[4] ਕੰਚਨ ਬਰ ਜੋਟੀ ।
ਜਯੋਂ ਜਯੋਂ ਨਿਰਖੇ ਹੈ ਤੁਮ ਥਾਨਾ । ਤ੍ਯੋਂ ਤ੍ਯੋਂ ਲੀਜਹੂ ਅਗ੍ਰ ਸੁ ਆਨਾ । 202 ।
ਜਬ ਮੈ ਸਬ ਰਾਜਨ ਪੈ ਜੈ ਹੂੰ । ਲੂਟ ਮਾਫ ਤੁਮ ਕੋ ਲਿਖਵੈ ਹੂੰ ।
ਧੋ ਕਹ ਤਵਨ ਠਵਰ ਮਹਿ ਆਏ । ਅਨ ਗਨ ਜਹਾਂ ਦੂਤ ਦਲ ਛਾਏ । 203 ।
ਰਾਜੇ ਸਕਲ ਇਨੈ ਲਖ ਪਾਈ । ਖੁਸੀ ਭਏ ਮਨ ਮੈ ਅਧਿਕਾਈ ।
ਆਦਰ ਸਕਲ ਮਲੇਛਨ ਕੀਨਾ । ਸਰਬ ਭੇਦ ਸਤਿਗੁਰ ਕਾ ਲੀਨਾ । 204 ।
ਅਰਬ ਖਰਬ ਸੰਪਤ ਤਿੰਹ ਥਾਨਾ । ਏਕ ਬਦਨ[5] ਕੋ ਕਰੈ ਬਖਾਨਾ ।
ਜੋ ਜੋ ਚੀਜ ਦਿਸਾਵਰ ਆਈ । ਔਰੰਗਸਾਹ ਕੇ ਘਰ ਮੋ ਨਾਹੀ । 205 ।
ਸੋ ਅਬ ਚਲ ਕੇ ਲੂਟੋ ਰਾਜੋ । ਲਾਲ ਜਵਾਹਰ ਮੁਕਤਾ[6] ਸਾਜੋ ।
ਸਸਤ੍ਰ ਅਸਤ੍ਰ ਧਰ ਕਿਤਕ ਜੁਆਨਾ । ਪੂਛੀ ਰਾਜਨ ਭੀਖਨ ਖਾਨਾ । 206 ।
ਸੈਨਾ ਫਵਜ ਖੁਦਾ ਕਾ ਨਾਉ । ਰੈਯਤ ਲੋਗ ਮਿਲੇ ਇਕ ਠਾਉਂ ।
ਤਿਨ ਕੇ ਤੁਮ ਕਹ ਨਾਮ ਸੁਨਾਊਂ । ਸੁਨੋ ਗਿਰਪਤੋ[7] ਜਬ ਇਕ ਠਾਊ । 207 ।
ਜਾਟ ਗਵਾਰ ਸੁ ਤੇਲੀ ਘਨੇ । ਨਾਈ ਬਾਮਨ ਜਾਤ ਨ ਗਨੇ ।
ਰਜਕ ਸੂਦ[8] ਲਬਾਨੇ ਜਾਨਹੁ । ਬਨੀਏ ਰੰਗੇ ਭਾਟ ਪਛਾਨਹੁ । 208 ।
ਬਾਢੀ ਅਉਰ ਲੁਹਾਰ ਸੁਨਾਰ । ਝੀਵਰ ਲੋਗ ਘੁਮਾਰ ਕੁਲਾਰ[9] ।
ਕਿਤਕ ਬਾਹਿਤੀ[10] ਔਰ ਚਮਾਰ । ਕਰ ਰੰਘਰੇਟੇ ਖੋਰ ਹਲਾਲ । 209 ।
ਬਾਰਾ ਜਾਤ ਸਨਾਤ[11] ਮਿਲਾਵੈ । ਤਿਨ ਕਹ ਤੀਰਕੇ ਨਾਮ ਸਿਖਾਵੈ ।
ਬਰਛਾ ਪਕਰ ਕਿਸੁ ਨਹੀ ਆਵੈ । ਤੀਰ ਤੁਫੰਗ ਸੁ ਕੌਨ ਚਲਾਵੈ । 210 ।
ਆਪ ਬਲੀ ਨਿਸਚੈ ਤੁਮ ਜਾਨਹੁ । ਸੋ ਲਖ ਜੇਹਾ ਏਕ ਪਛਾਨਹੁ ।
ਮਾਮੂ ਏਕ ਤਵਨ ਕੋ ਬਲੀ । ਸੋ ਭੀ ਸੂਰਾ ਨਿਸਚੈ ਦਲੀ । 211 ।
ਔ ਦਸ ਬੀਸ ਤਹਾਂ ਜੋ ਲਹੀਐ । ਤੈ ਕਹੁ ਕਾਕੀ ਗਨਤੀ ਕਹੀਐ ।
ਇਹ ਤਾਕੀ ਸਭ ਸੈਨ ਸੁਮਾਰਾ । ਸੋ ਮੈ ਤੁਮਰੈ ਤੀਰ ਉਚਾਰਾ । 212 ।
ਯੌ ਭੀਖਨ ਤਿਨ ਸਾਥ ਅਲਾਈ । ਲੂਟ ਮਾਫ ਨਿਜ ਕੌ ਲਿਖਵਾਈ ।
ਇਹ ਬਿਧ ਮਿਲੇ ਤੁਰਕ ਜਬ ਆਈ । ਤਬ ਰਾਜਨ ਮਿਲ ਬਾਤ ਚਲਾਈ । 213 ।

**ਦੋਹਰਾ** : ਇਹੀ ਫਵਜ ਤਿਹ ਪਾਸ ਹੀ ਜਾਨਤ ਸਕਲ ਜਹਾਨ ।
ਅਬ ਲੂਟੈ ਗੇ ਤਵਨ ਕਹ ਜਹ ਤਹ ਦੇਤ ਨਿਸਾਨ[12] । 214 ।

---

1) ਸਾਰੇ 2) ਗੁੱਸਾ 3) ਅਸ਼ਰਫੀ 4) ਘੋੜ, ਹਾਥੀ 5) ਇਕ ਮੂੰਹ ਹੋਕੇ, ਇਕ ਆਵਾਜ਼ ਹੋ ਕੇ 6) ਮੋਤੀ
7) ਪਹਾੜੀ ਰਾਜਿਓ 8) ਧੋਬੀ ਅਤੇ ਸ਼ੂਦਰ 9) ਘੁੰਮਿਆਰ 10) ਮਾੜਕੀ 11) ਨੀਵੀਆਂ ਜਾਤਾਂ
12) ਨਗਾਰਾ ਵਜਾ ਕੇ

**ਚੌਪਈ :** ਬੀਤੀ ਨਿਸਾ[1] ਭੋਰ ਹੋਇ ਆਯੋ । ਕ੍ਰਿਸਨ ਮਸੁਰ[2] ਚਲ ਤਖਤ ਸੁਹਾਯੋ ।
ਲੋਗਨ ਨਿਕਟ ਹਜੂਰ ਸੁ ਆਈ । ਸਰਬ ਕਥਾ ਕਹਿ ਪ੍ਰਗਟ ਸੁਨਾਈ । 215 ।
ਪਾਂਚੋ ਸਹਸ[3] ਉਦਾਸੀ ਸਾਰੇ । ਗਏ ਭਾਜ ਰਾਤੀ ਨਿਸ ਭਾਰੇ ।
ਯੌ ਬਤੀਆਂ ਜਬ ਹੀ ਸੁਨ ਪਾਈ । ਕਹ ਸ੍ਰੀ ਮੁਖ ਗੇ ਸਰਬ ਪਲਾਈ[4] । 216 ।
ਤਿਨ ਯੌ ਕਹੀ ਪ੍ਰਭੂ ਅਵਤਾਰਾ । ਏਕੈ ਰਹਿਓ ਉਤੈ ਸਿਰਦਾਰਾ ।
ਸ੍ਰੀ ਕਿਰਪਾਲ ਮਹੰਤ ਜੁ ਲਹੀਐ । ਤਵਨ ਠਵਰ[5] ਰਾਜਤ ਪ੍ਰਭ ਅਹੀਐ । 217 ।
ਦਯਾ ਸਿੰਧ[6] ਤਿਨ ਕੀ ਸੁਨ ਬਾਨੀ । ਬਿਹਸ[7] ਬਦਨ ਸ੍ਰੀ ਪ੍ਰਗਟ ਬਖਾਨੀ ।
ਜੋ ਸਿਰੁ ਕਾਇਮ ਰਾਜਤ[8] ਥਾਨੇ । ਤਬ ਤਿਨ ਕਹੁ ਭਾਖਹੁ ਜਿਨ ਭਾਨੇ । 218 ।
ਜੋ ਮਹੰਤ ਰਾਜਤ ਨਿਜ ਠੌਰੇ । ਚਿਲਕਾ[9] ਹ੍ਵੈ ਹੈ ਅਧਿਕ ਸੁ ਔਰੈ ।
ਸ੍ਰੀ ਕ੍ਰਿਪਾਲੈ ਲੈਹੁ ਹਕਾਰੀ[10]। ਯਾਦਿ ਕਰਤ ਸਤਿਗੁਰ ਅਵਤਾਰੀ । 219 ।
ਯੌ ਸੁਨ ਅਧਿਕ ਬੀਰ ਤਹ ਧਾਏ । ਜਟਾ ਜੂਟ ਜਿਹ ਧਿਆਨ ਲਗਾਏ ।
ਲਾਂਬੀ ਜਟਾ ਬਿਭੂਤ ਕੁਪੈਨਾ[11] । ਛੀਰ ਸਿੰਧ ਬਾਰਕੁ ਜਨੁ ਐਨਾ[12] । 220 ।
ਪਾਰਬਤੀ ਪਤ[13] ਕੇ ਇਹ ਦਤਾ । ਏਕੈ ਧਿਆਨ ਪ੍ਰਭੂ ਰਸ ਰਤਾ ।
ਜਤ ਕੀ ਜਟਾਂ ਨੇਮ ਕੇ ਨਖਾ । ਧਿਆਨ ਬਿਭੂਤਿ ਨਾਮ ਕੀ ਭਿਖਾ । 221 ।

**ਤੋਰਕ ਛੰਦ :** ਨਿਜ ਧਿਆਨ ਅਖੰਡ ਸੁ ਮਧ ਲਗਾਯੋ । ਮਨ ਜੀਤ ਸੁ ਆਵਨ ਜਾਨ ਭਗਾਯੋ[14] ।
ਨਵ[15] ਜੀਤ ਦਸੰ ਗ੍ਰਿਹ ਮਧਿ ਗਯੋ । ਜਿਤ ਜੋਤ ਅਨਾਹਦ ਰੂਪ ਠਯੋ[16] । 222 ।

**ਚੌਪਈ :** ਸੁਰਤ ਸੰਕੋਚ ਬਜ੍ਰ ਖੁਲ ਤਾਲਾ । ਧਸਿਯੋ ਮਧਿ ਜਿਹ ਸੁਖਦ ਗੁਰਾਲਾ[17] ।
ਛੁਟੀ ਸਮਾਧ ਚੇਤ ਜਨ ਭਯੋ । ਕੇਹਰ ਕਿਧੌ ਸੋਵਤਾਂ ਜਯੋ[18] । 223 ।
ਸੁਨੈ ਸਤਿਗੁਰ ਬਰ ਨਾਮੁ । ਉਠ੍ਯੋ ਸੰਤ ਅਤਿ ਬਲ ਅਭਿਰਾਮ ।
ਕਰ ਮੈਂ ਲਯੋ ਸੁ ਕੁਤਕ[19] ਉਠਾਈ । ਖਾਨ ਹਯਾਤ ਜਾਸ ਤਨ ਲਾਈ । 224 ।
ਦਰਸੈ ਚਰਨ ਪ੍ਰਭੂ ਕੇ ਆਈ । ਬਾਰਜ[20] ਔ ਪਲਵ ਬਰ ਦਾਈ ।
ਪਰਿਓ ਆਨ ਤਿਨ ਕੇ ਜਬ ਮਾਹੀ । ਖੁਸੀ ਭਯੇ ਸਤਿਗੁਰ ਲਖ ਤਾਹੀ । 225 ।
ਬਿਹਸ ਪ੍ਰਭੂ ਮੁਖ ਬਚਨ ਉਚਾਰੇ । ਸਕਲ ਚੇਲਕਾ[21] ਕਹਾ ਸਿਧਾਰੇ ।
ਸੁਖਦ ਖੇਤ ਚਰਬੈ ਕਹੂੰ ਗਏ । ਕੈ ਸੰਗਤ ਕੀ ਭੁਗਤਾਨ[22] ਪਏ । 226 ।
ਮੁਨ ਬੋਲ੍ਯੋ ਸੁਭ ਮਤਿ ਅਵਧੂਤਾ । ਸੰਤ ਸਿਰੋਮਣਿ ਸ੍ਰੀ ਪੁਰਹੂਤਾ[23] ।
ਗੁਰ ਚੇਲੇ ਸਭ ਸਰਣਿ ਤਿਹਾਰੀ । ਤੇ ਹਮਰੇ ਸਤਿਗੁਰ ਅਵਤਾਰੀ । 227 ।
ਬਡੇ ਭਾਗ ਤੇ ਕਹ ਹਮ ਪਾਯੋ । ਲੋਕ ਸੁਖੀ ਪਰਲੋਕ ਬਨਾਯੋ ।
ਬ੍ਰਹਮਾਦਿਕ ਰਿਖ ਕਵਿ ਮੁਨ ਜੋਨੀ । ਕਿੰਨਰ ਜਛ ਭੁਜੰਗ ਅਮੋਨੀ । 228 ।

---

1) ਰਾਤ 2) ਸੂਰਜ ਉਦੈ ਹੋਇਆ 3) ਪੰਜ ਹਜ਼ਾਰ 4) ਸਾਰੇ ਭਜ ਗਏ 5) ਥਾਂ 6) ਗੁਰੂ ਜੀ ਨੇ 7) ਹਸ ਕੇ 8) ਸਥਿਤ ਹੈ, ਸ਼ੋਭਿਤ ਹੈ 9) ਚੇਲ਼ਾ, ਸ਼ਿਸ਼ 10) ਆਵਾਜ ਮਾਰ ਕੇ ਬੁਲਾਇਆ 11) ਕੁਪੀਨ, ਲੰਗੋਟ 12) ਘਰ, ਧਾਮ 13) ਸ਼ਿਵ ਜੀ 14) ਆਵਾਗਵਨ ਟਾਲ ਦਿੱਤਾ 15) ਨੌ ਗ੍ਰਿਹ 16) ਸਥਿਤ 17) ਗੁਰੂ ਘਰ, ਗੁਰੂ-ਧਾਮ 18) ਜਿਉ ਸੁਤਾ ਸੇਰ ਜਾਗਿਆ ਹੋਵੇ 19) ਕੁਤਕਾ, ਮੋਟਾ ਡੰਡਾ 20) ਕਮਲ 21) ਚੇਲੇ 22) ਭੁਗਤੀ, ਭੋਜਨ 23) ਦੇਵ ਰਾਜ

ਆਜ ਲਗੇ ਗਾਵਤ ਗੁਨ ਆਯੋ । ਤੁਵ ਪ੍ਰਸਾਦਿ ਸੋ ਇਹ ਮਮ ਪਾਯੋ ।
ਅਬ ਮਨ ਮੇ ਨਿਸਚੈ ਇਮ ਆਈ । ਤੁਵ ਸਮਾਨ ਪ੍ਰਭ ਸੁਰ ਨਰ ਨਾਹੀ । 229 ।
ਕੋਟ ਬਿਸਨ ਬ੍ਰਹਮੇ ਤ੍ਰਿਪਰਾਰੀ[1] । ਇਨ ਪਾਵੋਂ[2] ਪਰ ਦਿਜਿਯੈ ਵਾਰੀ ।
ਅਸ ਪ੍ਰਭ ਗੁਨ ਪੂਰਨ ਕਹ ਤਿਆਗੀ । ਅਨ ਜਾ[3] ਫਿਰਤ ਮੂੜ ਅਨਰਾਗੀ । 230 ।
ਯਹ ਨਿਸਚਾ ਪੂਰਨ ਤਬ ਆਵੈ । ਜਬ ਪ੍ਰਭ ਘਟ ਮੈ ਪਰਚਾ[4] ਪਾਵੈ ।
ਜਾ ਕਹ ਪ੍ਰਭ ਤੈ ਆਖ ਲਖਾਵਤ । ਅਲਖ ਪੁਰਖ ਸਾਧੂ ਬਰ ਪਾਵਤ । 231 ।
ਯੌ ਤਿਨ ਉਪਮਾ ਕਰੀ ਆਪਰੋ । ਜ਼ਾ ਕੋ ਪੈਯਤ ਵਾਰ ਨ ਪਾਰੋ[5] ।
ਯੌ ਸੁਨ ਕਰ ਤਾਕੇ ਬਰ ਬਚਾ[6] । ਬੋਲਯੋ ਪਾਤਿਸਾਹ ਜੂ ਸਚਾ । 232 ।

**ਦੋਹਰਾ** : ਸੁਨਤ ਤਵਨ ਕੀ ਬੇਨਤੀ ਅਚਲ ਪੁਰਖ ਅਵਤਾਰ ।
ਬਿਹਸ ਬਚਨ ਸ੍ਰੀ ਕਹੀ ਅਧਿਕ ਕਥਾ ਬਿਸਥਾਰ । 233 ।

**ਚੌਪਈ** : ਦੂਤਨ[7] ਕੇ ਅਨ ਗਨ ਦਲ ਭਾਰੇ । ਤੁਮ ਪਰ ਚੜ੍ਹੇ ਅਧਿਕ ਲਲਕਾਰੇ ।
ਯਹ ਤੁਮ ਹਮ ਕਹ ਬਚਨ ਜਤਾਵਹੁ । ਸ੍ਰੀ ਅਸਧੁਜ ਕੇ ਚਰਿਤ੍ਰ ਸੁਨਾਵਹ । 234 ।
ਸ੍ਰੀ ਅਸ ਦੇਵ ਕਾਲਕਾ ਮਾਈ । ਕਾਪਰ[8] ਹੈ ਇਹ ਠਵਰ ਸਹ ਈ ।
ਕਾਕੋ ਕਰੈ ਜੀਤ ਕੋ ਟੀਕਾ । ਭਾਜੈ ਕਵਨ ਹੋਇ ਰਨ ਫੀਕਾ । 235 ।
ਯੌ ਸੁਨ ਕੈ ਸ੍ਰੀ ਮੁਖ ਕੋ ਬਾਕਾ । ਬੋਲਯੋ ਸੰਤ ਸੁਮਤ ਧਰ ਪਾਕਾ ।
ਅਸ ਜੋਧਾ ਤੋ ਸਮ ਬਰ ਬਾਹੀ । ਚੌਦਰ ਭਵਨ ਪ੍ਰਗਟ ਕੋਊ ਨਾਹੀ । 236 ।
ਕਾਮ ਕ੍ਰੋਧ ਦੁਸਟਨ ਅਵਤਾਰੀ । ਜਿਨ ਕੀਤੀ ਸਭ ਖਲਕ[9] ਖੁਆਰੀ ।
ਮਹਾਂ ਧਨਖ ਧਰ ਅਤਿ ਬਰ ਬਲਾ[10] । ਜਿਨੁ ਜੀਤੇ ਖਲ ਦਲ ਧਰ ਕਲਾ[11] । 237 ।
ਰਾਵਣਾਦਿ ਜਿਹ ਪ੍ਰਗਟਿ ਸੰਘਾਰੇ ਕੁੰਭ ਕਰਣ ਮਧ ਕੈਟ ਪ੍ਰਹਾਰੇ ।
ਸੁੰਭ ਨਸੁੰਭ ਕੀਨ ਖਲ ਹੰਸਾ[12] । ਜਰਾਸਿੰਧ ਦੁਰਯੋਧਨ ਕੰਸਾ । 238 ।
ਬਡੇ ਬਡੇ ਮੋਨੀ ਅਵਤਾਰੀ । ਬਰਨ ਬਿਰੰਚ[13] ਸੂਰ ਸਸਿ ਭਾਰੀ ।
ਸੁਰ ਨਰ ਨਾਗ ਜਾਨ ਅਸੁਰੀਸਾ[14] । ਜਿਨ ਕਾ ਦੰਡ ਸਰਬ ਕੇ ਸੀਸਾ । 239 ।
ਅਸ ਜੋਧਾ ਤਵ ਕੌਨ ਸੁ ਪਾਜੀ । ਜਿਨ ਤੇ ਡਰਤ ਖਲਕ ਸਭ ਭਾਜੀ ।
ਇਹ ਕਾਕੀ ਗਨਤੀ ਮੈ ਗਵਾਰਾ । ਮਾਰੋ ਇਨੇ ਨਾਥ ਅਸਵਾਰਾ । 240 ।
ਕੋਟ ਸਿਆਰ[15] ਤੇ ਅਧਿਕ ਜੁ ਆਵੇ । ਤਦਪ ਕੇਹਰ[16] ਜੀਤ ਨ ਜਾਵੇ ।
ਯੌ ਸੁਨ ਕਰ ਤਾਕੇ ਬਰ ਬਚਾ[17] । ਗਦ ਗਦ ਭਯੋ ਸਾਹਿਬੰ ਸਚਾ । 241 ।
ਇਹ ਬਿਧ ਸਤਿਗੁਰ ਬਰ ਅਵਤਾਰੀ । ਬਚਨ ਬਿਲਾਸ ਸੰਤ ਨਰ ਨਾਰੀ ।
ਤਦ ਲਗ ਸੁਭਟ ਬੀਰ ਅਸਧਾਰੀ[18] । ਆਨ ਹਜੂਰ ਸੁ ਪ੍ਰਗਟ ਉਚਾਰੀ । 242 ।
ਤਿਨ ਕਾ ਹਮ ਪ੍ਰਭ ਕੂਚ ਕਰਾਈ । ਆਏ ਬੇਗ ਚਰਨ ਸਰਣਾਈ ।
ਜਯੋ ਸਾਹਿਬ ਜੂ ਕੋ ਚਿਤ ਭਾਵੈ । ਕ੍ਰਿਪਾ ਸਿੰਧ ਅਬੁ ਤੁਰਤ ਕਰਾਵੈ । 243 ।

**ਦੋਹਰਾ** : ਸੁਨਤ ਬਚਨ ਮਹਾਰਾਜ ਜੂ ਭੇ ਸੁਚੇਤ ਸਰਬੰਗ ।

1) ਸ਼ਿਵ ਜੀ 2) ਪੈਰਾਂ ਤੋਂ 3) ਜਗ੍ਹਾ, ਸਥਾਨ 4) ਪਰਿਚਯ 5) ਆਰ-ਪਾਰ, ਅੰਤ ਨਹੀਂ ਪਾਇਆ ਜਾ ਸਕਦਾ 6) ਬਚਨ 7) ਵੈਰੀਆਂ ਦੇ 8) ਕਿਵੇਂ 9) ਖਲਕਤ, ਜਨਤਾ, ਸੰਸਾਰ 10) ਬਲ ਵਾਲਾ 11) ਸ਼ਕਤੀ 12) ਹੰਤਾ, ਮਾਰਿਆ 13) ਵਰੁਣ ਅਤੇ ਬ੍ਰਹਮਾ 14) ਹਿਰਣਾਕਸ਼ਪ 15) ਗਿਦੜ 16) ਸ਼ੇਰ 17) ਬਚਨ 18) ਤਲਵਾਰਧਾਰੀ

ਬੀਰਨ ਪ੍ਰਭਿ ਆਗਿਆ ਦਈ ਸਾਜਹੁ ਕਰਹ ਤਿਯੰਗ। 244।

**ਚੌਪਈ :** ਜੌ ਪੁਨ ਕਰ ਰਣਜੀਤ[1] ਬਜਾਜੈ। ਤਾ ਕੋ ਸਬਦ ਨਭ ਧਰ[2] ਛਾਜੈ।
ਧਰਕੇ ਛਤੀ ਅਰਨ[3] ਕੇ ਧਾਮਾ। ਕੰਪਤ ਭਯੋ ਰੂਮ ਅਰ ਸਾਮਾ[4]। 245।
ਪੰਚ ਬੀਰ ਜੋਧੇ ਬਲਧਾਨੀ। ਕ੍ਰਿਪਾਸਿੰਧ ਕੀਓ ਬੰਸ ਨਿਦਾਨੀ।
ਤਿਨ ਪੰਚਨ ਕੇ ਨਾਮ ਜਨਾਊ। ਜਾਤੇ ਗੁਰਮੁਖ ਮੰਤ ਦ੍ਰਿੜਾਊ। 246।
ਸੰਗੋ ਸਿੰਘ ਪ੍ਰਿਥਮ ਧਰ ਨਾਮੁ। ਬਲ ਕਰ ਭਯੋ ਸਾਹ ਸੰਗ੍ਰਾਮ।
ਅਸ ਪੌਰਖ[5] ਪੂਰਨ ਸਬ ਕਰਾ। ਤਬ ਪ੍ਰਭ ਨੂ ਇਹ ਨਾਮ ਸੁ ਧਰਾ। 247।
ਜੀਤ ਮਲ ਸਿੰਘ ਔਰ ਗੁਲਾਬ। ਲਾਲ ਰੂਪ ਰਨ ਭਯੋ ਸਹਾਬ।
ਗੰਗਾ ਨਾਮ ਮਾਹਰੀ ਚੰਦ। ਏ ਪਾਂਚੋਂ ਸੂਨ ਲੀਨ ਮੁਕੰਦ[6]। 248।
ਸੇਨ ਸੁ ਦਈ ਭਵਨ ਕੇ ਸੰਗਾ। ਕਰਯੋ ਭੰਗਾਣੀ ਭੂਮ ਸੁ ਜੰਗਾ।
ਧਰਮ ਜੁਧ ਕਾ ਰਚਿਓ ਸੁਥਾਨ। ਮਿਟਯੋ ਜੂਝ ਭਟ ਆਵਨ ਜਾਨ। 249।
ਜੋਜਨ ਏਕ ਪਾਵਟ ਦੇ ਅਗ। ਅਹੈ ਭੰਗਾਣੀ ਭੂਮ ਅਭਗ[7]।
ਗਿਰੀ ਨਦੀ ਕਾ ਨਿਕਟ ਸੁਜਾਨ। ਦੂਜੀ ਦਿਸਾ ਕ੍ਰਿਸਨ ਪਟਰਾਨ[8]। 250।
ਊਪਰ ਰਾਜ ਪੁਰਾ ਬਡ ਨਗਰ। ਤਹੇ ਬਿਰਾਜਿਤ ਧਰਨੀ ਸਗਰ[9]।
ਛਾਈ ਧਾਰ ਉਮਡ ਗਿਰ ਆਏ[10]। ਇਤ ਤੇ ਪ੍ਰਭੁ ਕੇ ਪਾਂਚ ਸਿਧਾਏ। 251।
ਪਰਿਯੋ ਆਨ ਆਹਵੇ[11] ਤਹ ਭਾਰੀ। ਗਰਜੇ ਸੂਰ ਬੀਰ ਬਲਕਾਰੀ।
ਭਿੰਨ ਭਿੰਨ ਬਰਨੈ ਕਬਿ ਜੁਧਾ। ਐਸੀ ਕਹਾ ਜੀਵ ਕੀ ਬੁਧਾ। 252।

**ਰਸਾਵਲ ਛੰਦ :** ਪਰੀ ਆ ਲਰਾਈ। ਤੁਫੰਗੰ[12] ਚਲਾਈ।
ਗਜੀ ਆਨ ਕਾਲੀ।। ਲਏ ਮੁੰਡ ਮਾਲੀ। 253।
ਮੁਨੰ ਨਾਰਦਾਯੋ। ਕਣੰ ਸਾਥ ਲਿਆਯੋ।
ਸਿਵੰ ਜੋਗਨੀਯੰ। ਫਿਰੈ ਆਨ ਤੀਯੰ। 254।
ਸਭੇ ਯੋ ਅਲਾਵੈ। ਗੁਰੂ ਜੀ ਰਜਾਵੈ[13]।
ਕਿਤਾ ਜੁਗ ਬੀਤਾ। ਭਯੋ ਪੇਟ ਰੀਤਾ[14]। 255।
ਕਰੇਂਗੀ ਮਸਾਰੀ[15]। ਨਚੈ ਗੇ ਭੂਤਾਰੀ।
ਲਏ ਖਪਰ ਜਾਵੈ। ਮਹਾ ਮੋਦ[16] ਪਾਵੈ। 256।

**ਦੋਹਰਾ :** ਦੁਰਗ ਸਿਰੋਮਣਿ ਕੇ ਬਿਖੇ ਕਰ ਕਾਇਮ ਬਰ ਬੀਰ।
ਬਹੁਰ ਪ੍ਰਭ ਰਨ ਕੋ ਚਢੇ ਘੁਰਤ ਨਾਦ ਰਣਧੀਰ। 257।
ਬਿਸਖ[17] ਬਾਣ ਬਰਛਾ ਤਬਰ ਸੈਫ ਸੂਲ ਜਮਧਾਰ।
ਬਰਖਤ ਭੈ ਦੂਹੂੰ ਓਰ ਤੇ ਸਾਵਨ ਘਨ ਅਨੁਸਾਰ। 258।

---

1) ਰਣਜੀਤ ਨਾਂ ਦਾ ਨਗਾਰਾ 2) ਧਰਤੀ, ਸਭ ਪਾਸੇ 3) ਵੈਰੀਆਂ ਦੇ 4) ਰੂਮ ਅਤੇ ਸਿਆਮ ਦੇਸ ਤਕ 5) ਸੂਰਵੀਰਤਾ 6) ਗੁਰੂ ਜੀ 7) ਅਖੰਡ 8) ਜਮਨਾ, ਕ੍ਰਿਸ਼ਨ ਜੀ ਦੀ ਪਟਰਾਣੀ 9) ਸਾਰੀ 10) ਪਹਾੜੀਏ ਆ ਗਏ 11) ਜੰਗ, ਯੁੱਧ 12) ਬੰਦੂਕ 13) ਤ੍ਰਿਪਤ ਕਰਦੇ ਹਨ 14) ਖਾਲੀ 15) ਮਾਸ ਦਾ ਭੋਜਨ ਕਰੇਗੀ 16) ਸੁਖ, ਆਨੰਦ 17 ਤੀਰ

**ਤੋਟਕ ਛੰਦ :**
ਜਿਹ ਆਪ ਹੁਤੇ ਪ੍ਰਭ ਜੂ ਸੁ ਖਰੇ[1] । ਭਟ ਔਰ ਚਲੇ ਗੁਰ ਆਸ ਧਰੇ ।
ਕਬਿ ਨਾਮ ਗਨੈ ਤਿਨ ਕੇ ਅਬ ਹੀ । ਜਧੁ ਧਾਇ ਪਰੇ ਅਰੁ ਪੈ ਸਬਹੀ । 259 ।
ਪ੍ਰਿਥਮੈ ਸੁਨ ਲਾਲ ਸੁ ਚੰਦ ਲਰਿਯੋ । ਅਰੁ ਬੀਰਨ ਕੋ ਜਿਨ ਦੇਹਿ ਦਲਿਯੋ ।
ਨਿਜ ਮਹਿਖੀ ਪਾਲ ਹਜੂਰ ਹੁਤੇ । ਵਹ ਖੂਬ ਲਰਿਯੋ ਅਰਿ ਸੰਗ ਜੁਤੇ । 260 ।
ਦਲ ਦੂਤਨ[2] ਕੋ ਇਹ ਭਾਂਤਿ ਹਤਾ । ਜਿਮ ਮਾਰਿਤ[3] ਮੇਘ ਕਰੈ ਸੁ ਕਤਾ ।
ਬਹੁ ਭਾਂਤਿ ਮਲੇਛ ਅਨੇਕ ਹਨੇ । ਕਬਿ ਜੰਤਹ ਪਾਸ ਨ ਜਾਤ ਗਨੇ । 261 ।

ਪੁਨ ਸਾਧ ਕ੍ਰਿਪਾਲ ਤਬੈ ਨਿਜ ਧਾ । ਕੁਤਕਾ[4] ਕਰ ਲੀਨ ਕਿਧੋਂ ਅਯੁਧਾ[5] ।
ਨਿਜ ਖਾਨ ਹਯਾਤ ਕੇ ਸੀਸ ਦਯੋ । ਪ੍ਰਭ ਪੇਖ ਮਹਾ ਸੁ ਪ੍ਰਸੰਨ ਭਯੋ । 262 ।

ਇਕ ਸਾਹਿਬ ਚੰਦ ਜੁ ਔਰ ਚਲਾ । ਜਿਣ ਮਾਰਿ ਡਾਰਿਯੋ ਸੁ ਪਠਾਣ ਭਲਾ ।
ਪੁਨ ਨੰਦ ਸੁ ਚੰਦ ਮਸੰਦ ਚਢਾ । ਜਿਤ ਦੂਤਨ ਕੇ ਅੰਗ ਅੰਗ ਕਢਾ[6] । 263 ।

ਬਹੁ ਵਾਰ ਕਰੇ ਜਿਨ ਮਧਿ ਰੰਣੰ । ਜਿਹ ਰਾਖ ਲਈ ਲਜ ਸੋਢਮਣੰ[7] ।
ਭਟਮ ਮਾਤੁਲ[8] ਕ੍ਰਿਪਾਲ ਬਲੀ । ਵਹ ਧਾਇ ਪਰਿਓ ਮਧਿ ਸੈਨ ਖਲੰ[9] । 264 ।

ਛਤਰਾਪਨ ਯੋ ਜਗ ਪੂਰ ਰਹਿਯੋ । ਦਲ ਪਬਨ[10] ਕੋ ਸੁ ਅਨੇਕ ਹਯੋ ।
ਭਟ ਰੀਝ ਰਹੇ ਲਖ[11] ਤੇਗ ਸਟਾ । ਮਿਲ ਧੰਨ ਉਚਾਚ ਕਰੈ ਸੁ ਭਟਾ । 265 ।

**ਰਸਾਵਲ ਛੰਦ :**
ਹਲੰ ਏਕ ਵਾਈ । ਹਜੂਰੰ ਰਹਾਈ ।
ਚੰਦੰ ਲਾਲ ਨਾਮਾ । ਅਰੋੜਾ ਭਿਰਾਮਾ[12] । 266 ।
ਪ੍ਰਭੂ ਪਾਸ ਆਯੋ । ਤਿਨੇ ਬੈਨ ਗਾਯੋ ।
ਪ੍ਰਭੂ ਢਾਲ ਘੋਰਾ । ਦਿਵੈ ਮੋਹ ਜੋਰਾ । 267 ।
ਹਸੇ ਦੀਨ ਦਯਾਲਾ । ਦਈ ਖੰਗ[13] ਢਾਲਾ ।
ਇਕੈ ਖਗ ਬਾਜੀ । ਲਏ ਦਾਸ ਤਾਜੀ । 268 ।
ਪਰੇ ਜੀਨ ਠਾਢੋ । ਮਨੋ ਪੌਨ ਗਾਢੋ ।
ਚਲ੍ਯੋ ਤਾਸ ਸੋਊ । ਤਬੈ ਬੈਨ ਗੋਊ । 269 ।
ਕ੍ਰਿਪਾ ਸਿੰਦ ਬਿਦਯਾ । ਕਹੋ ਤੇਗ ਭਿਦਿਯਾ[14] ।
ਕਹੀ ਹਾਥ ਬਾਏ । ਧਰ ਢਾਲ ਦਾਏ । 270 ।

ਕਹੋ ਦੂਜ ਹਾਥਾ । ਧਰੋ ਤੇਗ ਸਾਥਾ ।
ਅਰੰ[15] ਜੋ ਚਲਾਈ । ਰੁਕੇ ਢਾਲ ਤਾਂਈ । 271 ।

ਤਿਸੈ ਆਪ ਮਾਰੋ । ਇਹੈ ਜੁਧ ਭਾਰੋ ।
ਚਲਿਓ ਬੇਗ ਧਾਈ । ਪਠਾਣੰ ਹਸਾਈ । 272 ।

---

1) ਖੜੋਤੇ ਸਨ 2) ਵੈਰੀਆਂ ਦੇ 3) ਹਵਾ 4) ਸੋਟਾ, ਡੰਡਾ 5) ਹਥਿਆਰ, ਸ਼ਸਤ੍ਰ 6) ਕਟ ਦਿੱਤਾ 7) ਸੋਢੀ ਸ਼ਿਰੋਮਣੀ 8) ਮਾਮਾ 9) ਦੁਸ਼ਟਾਂ ਦੀ 10) ਪਹਾੜੀਆਂ ਦੇ ਦਲ 11) ਵੇਖ ਕੇ 12) ਉਤਮ, ਸ੍ਰੇਸ਼ਠ 13) ਖੜਗ 14) ਤਲਵਾਰ ਚਲਾਣ ਦੇ ਭੇਦ, ਢੰਗ 15) ਵੈਰੀ

ਇਕੈ ਮੀਰ ਖਾਨਾ । ਇਸੈ ਪੈ ਸਿਧਾਨਾ[1] ।
ਕਟੰ[2] ਬੈਨ ਗਾਯੰ । ਇਸੈ ਅਗ੍ਰ ਆਯੰ । 273 ।
ਕਰੰ ਤੰਗ ਚਾਈ । ਇਸੈ ਕੂ ਚਲਾਈ ।
ਇਨੈ ਢਾਲ ਡਾਹੀ । ਭਲੇ ਲੈ ਬਚਾਈ । 274 ।
ਇਨੇ ਲੈ ਚਲਾਯੰ । ਤਿਸੈ ਕੰਠ ਘਾਯੰ ।
ਪਰ੍ਯੰ ਸੀਸ ਜਾਈ । ਮਲੇਛੰ ਤਿਬਾਈ । 275 ।
ਹਸੈਂ ਸੈਨ ਸਾਰੀ । ਇਸੈ ਕੋ ਨਿਹਾਰੀ ।
ਡੁਬੇ ਲਾਜ ਸਿੰਧਾ[3] । ਪਠਾਣੰ ਜੁ ਅੰਧਾ । 276 ।
ਪ੍ਰਭੂ ਮੰਦ ਪਾਯੰ । ਤਿਸੇ ਜਸੁ ਛਾਯੰ ।
ਤਬੈ ਸੋਂ ਪਠਾਨਾ । ਸੁ ਹਲਾ ਕਰਾਨਾ । 277 ।
ਫਿਰੈ ਕੌਨ ਜਾਈ । ਪਰੇ ਸਾਰੁ ਆਈ[4] ।
ਸੰਗੰ ਸਿੰਘ ਜੁਆਨਾ । ਅਰਿਯੰ ਤੌਨ ਬਾਨਾ । 278 ।
ਘਨੀ ਸੈਨ ਮਾਰੀ । ਕਰੈ ਕੇ ਸੁਮਾਰੀ ।
ਨਿਜਾਬਾਤ ਖਾਨਾ । ਅਰਿਯੋ ਤੌਨ ਬਾਨਾ । 279 ।
ਸੰਗੋ ਖਾਨ ਤਾਕਾ । ਭਯੋ ਜੁਧ ਬਾਂਕਾ ।
ਉਨੇ ਯਾ ਚਲਾਈ । ਇਨੇ ਤਾਸੁ ਲਾਈ । 280 ।
ਉਤੈ ਖਾਨ ਮਾਰਾ । ਇਤੇ ਸਿੰਘ ਸਵਾਰਾ[5] ।
ਗਿਰੈ ਬਾਣ ਆਲੈ[6] । ਗਯੋ ਜਸੁ ਨਾਲੇ । 281 ।
ਇਤੈ ਹਾਹਾਕਾਰਾ । ਉਤੈ ਜੈ ਜੈ ਕਾਰਾ ।
ਲਖੇ ਯੋ ਲਰਾਈ । ਕ੍ਰਿਪਾ ਸਿੰਧਰਾਈ[7] । 282 ।
ਅਬੈ ਐਸ ਥਾਨੈ । ਹੁਤੀ ਤੋਪ ਜਾਨੇ ।
ਕਿਤੇ ਸਤ੍ਰ ਰਾਈ[8] । ਸੁ ਜਾਤੇ ਚਲਾਈ । 283 ।

**ਚੌਪਈ :** ਗੜ ਚਿਨਾਲ ਰਾਜਤ ਜਿਹ ਥਾਨੈ । ਕਾਸੀ ਦੇਸ ਦੁਰਗੇਸ[9] ਬਖਾਨੇ ।
ਤਿਹ ਪੁਰ ਕੋ ਬਾਸੀ ਬਰ ਬੀਰਾ । ਰਾਮ ਸਿੰਘ ਪੰਕਜ ਪਗ ਤੀਰਾ[10] । 284 ।
ਯੌ ਪ੍ਰਭੁ ਜੂ ਜਬ ਬਚਨ ਉਚਾਰੇ । ਤੌਨੇ ਸਿਖ੍ਯ ਕਾਨ ਨਿਜ ਧਾਰੇ ।
ਤਤਛਿਨ ਗਯੋ ਤੌਨ ਹੀ ਜਾਂਈ । ਧਰੀ ਬਨਾਇ ਤੋਪ ਜਿਤ ਆਈ । 285 ।
ਅਮਲੀ ਤਰੁ ਕੀ[11] ਲੈ ਤਿਨ ਗੈਲੀ । ਆਗੇ ਧਰੀ ਸੁਧ ਬਰਿ ਥੈਲੀ ।
ਪਿਆਲੋਂ ਮੁਹ ਤਿਨ ਐਨ ਬਨਾਈ । ਆਗੇ ਧਰੀ ਨਾਥ ਕੇ ਆਈ । 286 ।

**ਭੁਜੰਗ ਪ੍ਰਯਾਤ ਛੰਦ :**
ਜਬੈ ਮਾਨ ਆਗਿਆ ਪ੍ਰਭੂ ਕੀ ਚਲਾਈ । ਚਲੇ ਸਤ੍ਰ ਐਸੇ ਮਨੋ ਮੀਚ[12] ਆਈ ।
ਜਹਾਂ ਜੰਗ ਤਾਕੋ ਬਨੈ ਠੌਰ ਭਾਰੀ । ਪਰੈ ਮਧ ਗੋਰਾ ਮਨੋ ਬਿਜ ਕਾਰੀ[13] । 287 ।

---

1) ਹਮਲਾ ਕੀਤਾ, ਵਾਰ ਕੀਤਾ 2) ਕੌੜੇ ਬੋਲ 3) ਲਜਿਆਂ ਦੇ ਸਮੁੰਦਰ ਵਿਚ 4) ਜਦੋਂ ਫੂਲਾਦੀ ਸ਼ਸਤ੍ਰਾਂ ਦਾ ਹਲਾ ਹੁੰਦਾ ਹੈ 5) ਚੜ੍ਹਾਈ ਕਰ ਗਿਆ 6) ਭੱਥੇ 7) ਗੁਰੂ ਜੀ 8) ਵੈਰੀ ਰਾਜੇ 9) ਕਿਲੇ ਦਾ ਸੁਆਮੀ ਰਾਜਾ 10) ਚਰਨ ਕਮਲਾਂ ਕੋਲ ਆਇਆ 11) ਇਮਲੀ ਦੇ ਬ੍ਰਿਛ ਦੀ 12) ਮੌਤ 13) ਕਾਲੀ

ਇਮੰ ਦੇਖ ਜੁਧੰ ਪਤੇਹਸਾਹ ਰਾਈ। ਗਯੋ ਭਾਜ ਤਾਂਤੇ ਨਹੀ ਫੇਰ ਆਈ।
ਘਨੇ ਔਰ ਰਾਵੈ ਮੰਡੇ ਤੋਨ ਜਾਈ[1]। ਪਰੈ ਤੀਰ ਗੋਲੀ ਮਨੋ ਮੱਘ ਆਈ। 288।

**ਰਸਾਵਲ ਛੰਦ :** ਤਬੈ ਤੋਨ ਜਾਈ। ਹਰੀ ਚੰਦ ਰਾਈ।
ਤਿਨੈ ਹੇਰ ਜੁਧਾ। ਕ੍ਰਪ੍ਯੋ ਧਾਰ ਕ੍ਰੁਧਾ। 289।

**ਭੁਜੰਗ ਪ੍ਰਯਾਤ ਛੰਦ :**

ਉਤੇ ਰਾ ਹੰਦੂਰੰ ਇਤੇ ਜੀਤ ਮਲੰ। ਕਰੈ ਤੇਗ ਤੀਰ ਭਲੇ ਸਾਰ ਝਲੈ।
ਹਰੀ ਫੇਰ ਚੰਦੰ ਸਰੰ ਟੇਕ ਮਾਰਿਯੋ। ਜਬੈ ਜੀਤ ਮਲੰ ਹ੍ਰਿਦੇ ਲੈ ਨਿਕਾਰਿਯੋ। 290।
ਲਗੇ ਬਾਣ ਬੀਰੰ ਜਗਯੋ ਕੋਪ ਭਾਰੀ। ਅਤੰ ਆਨ ਬਾਜੀ ਤਿਸੈ ਕੋ ਪ੍ਰਹਾਰੀ।
ਗਯੋ ਝੂਝ ਬੀਰੰ ਲਗੇ ਬਾਣ ਕਾਰੀ। ਤਬੈ ਦੇਵ ਲੋਗੰ ਬਸੇ ਆਵਤਾਰੀ[2]। 291।
ਸਹੀ ਜੀਤ ਮਲੰ ਉਤੇ ਸਾਹ ਸੰਗੀ। ਗਏ ਜੂਝ ਜੋਧਾ ਪ੍ਰਭੂ ਕੇ ਪ੍ਰਸੰਗ[3]।
ਤਬੈ ਕੋਪ ਕੀਨੋ ਮਹਾਰਾਜ ਭਾਰੀ। ਸਰੰ ਔ ਕਮਾਣੰ ਕਰੰ ਮੈਂ ਸਮਾਰੀ। 292।

**ਨਿਰਾਜ ਛੰਦ :** ਰਿਦੇ ਇਕੈ ਪਠਾਨ ਕੇ। ਹਨ੍ਯੋ ਸੁ ਬਾਨ ਤਾਨ ਕੈ।
ਗਿਰਿਯੋ ਤਬੈ ਬਿਹਾਲ ਕੈ। ਭਜੇ ਸਭ ਨਿਹਾਲ ਕੈ। 293।
ਇਕੈ ਪਠਾਨ ਭੀਖਨੰ। ਧਰੋ ਸੁ ਕੋਪ ਤੀਛਨੰ[4]।
ਕਟੰ[5] ਸੁ ਵਾਕ ਗਾਵਤੋ। ਲਖ੍ਯੋ ਪ੍ਰਭੂ ਸੁ ਆਵਤੋ। 294।
ਲਯੋ ਸੁ ਬਾਨ ਤਾਨ ਕੈ। ਹਨ੍ਹੋ ਮੁਖੰ ਪਠਾਨ ਕੇ।
ਗਿਰਯੋ ਭਜਯੋ[6] ਪਠਾਨ ਹੀ। ਰਹਿਓ ਕਿਕਾਨ[7] ਥਾਨ ਹੀ। 295।
ਤ੍ਰਿਤੈ ਜੁ ਬਾਨ ਲਾਗ੍ਯੋ। ਕਿਕਾਨ ਪ੍ਰਾਨ ਤਯਾਗ੍ਯੋ।
ਹਰਿ ਸੁ ਚੰਦ ਮੂਰਛਨਾ। ਤਜੀ ਉਠ੍ਯੋ ਸੁ ਤਾ ਛਨਾ[8]। 296।
ਜਿ ਸੈਨ ਰਾਵ ਮਾਰਹੀ। ਸੁ ਬੇਧ ਅੰਗ[9] ਝਾਰਹੀ।
ਦੁਯੰ[10] ਸਰੰ ਨਿਕਾਰ ਹੈ। ਹਨੇ ਭਟੰ ਨਿਹਾਰ ਹੈ। 297।
ਇਤੰ ਭਟੰ ਹਜੂਰ ਕੇ। ਚਲੇ ਸੁ ਪ੍ਰਾਨ ਪੂਰ ਕੈ।
ਸੁ ਆਜ ਬੀਰ ਜੋਗਨੀ। ਰਸੀ ਸੁ ਮਾਸ ਭੋਗਨੀ[11]। 298।
ਸੁ ਭੂਤ ਔ ਪਰੇਤਨੰ। ਡਕਾਰ ਧਾਰ ਚੇਤਨੰ।
ਭਯੋ ਸੁ ਜੁਧ ਭਾਰਥੰ। ਹਰੀ ਸੁ ਚੰਦ ਯਾ ਰਥੰ। 299।
ਤਿਨੈ ਕਮਾਨ ਤਾਨ ਕੈ। ਹਨ੍ਯੋ ਅਸੰ ਨਿਧਾਨ ਕੈ।
ਦੁਤੈ ਤਿਨੈ ਹਜੂਰ ਨੋ। ਹਨ੍ਯੋ ਸਰੰ ਜਰੂਰ ਨੋ। 300।
ਪ੍ਰਭੂ ਸੁ ਕਾਨ ਪਾਸ ਹੀ। ਗਯੋ ਸਰੰ ਨਿਰਾਸ ਹੀ।
ਤ੍ਰਿਤੈ ਜੁ ਬਾਨ ਮਾਰਿਯਾ। ਪਿਟੀ[12] ਚਲਿਤਿ ਪਾਰਿਯਾ। 301।
ਨਿਖੰਗ[13] ਦਵਾਲ ਪਾਰਿਕੈ। ਚੁਭੀ ਸੁ ਚੁੰਚ ਦਯਾਰ ਕੇ।

---

1) ਉਸ ਥਾਂ ਉਤੇ ਡਟੇ ਹੋਏ ਸਨ 2) ਰਹਿਣ ਲਈ ਜਾ ਉਤਰੇ 3) ਕਾਰਜ ਲਈ 4) ਤੀਖਣ 5) ਕੌੜੇ ਬੋਲ ਬੋਲਦਾ 6) ਘੋੜੇ ਤੋਂ ਡਿਗ ਕੇ ਭਜ ਗਿਆ 7) ਘੋੜਾ 8) ਉਸੇ ਛਿਣ 9) ਤੀਰਾਂ ਨਾਲ ਵਿਨ੍ਹੇ ਹੋਏ ਅੰਗਾਂ ਨੂੰ 10) ਦੂਜੇ 11) ਮਾਸ ਦਾ ਭੋਜਨ ਕਰਨ ਵਾਲੀਆਂ 12) ਪੇਟੀ 13) ਭਥਾ, ਤਰਕਸ਼

ਨਹੀ ਸਘਾਉ ਆਇਯੋ । ਅਸੁੰਧੁਜੰ[1] ਬਚਾਇਯੋ । 302 ।
ਨਿਜੰ ਸਿਸੰ[2] ਸੁ ਜਾਨ ਕੈ । ਭਏ ਸਹਾਇ ਆਨ ਕੈ ।
ਤਬੈ ਸੁ ਕੱਪ ਜਾਗਿਯੋ । ਰਸੰ ਜੁ ਰੁਦ੍ਰ ਪਾਗਿਯੋ । 303 ।
ਕਰੰ ਕਮਾਨ ਤਾਨ ਕੈ । ਸਰੰ ਪੁਰੰ ਜੁਆਨ ਕੈ ।
ਹਨ੍ਯੋ ਨਰੇਸ ਭਾਲ ਮੈਂ । ਗਯੋ ਦਿਵਾਨ ਆਲ ਮੈਂ[3] । 304 ।
**ਰਸਾਵਲ** ਕਰੋੜੰ ਜੁ ਰਾਈ । ਲਯੋ ਕਾਲ ਘਾਈ ।
**ਛੰਦ** : ਭਜੇ ਔਰ ਬੀਰਾ । ਤਜੇ ਤੇਗ ਤੀਰਾ । 305 ।
ਫਤੇ ਸਾਹ ਭਾਜਿਯੋ । ਘਰੰ ਜਾ ਬਿਰਾਜਿਯੋ ।
ਨਹੀ ਬੈਨ ਬੋਲੈ । ਸਮਾ ਘੋਇ ਟੋਲੈ । 306 ।
ਸਭੈ ਤ੍ਰਾਸ ਪਾਗੇ[4] । ਮਨੋ ਪ੍ਰਾਣ ਤ੍ਯਾਗੇ ।
ਜਿਤੇ ਤਾਹਿ ਮਾਰੇ । ਕਰੈ ਕੋ ਸੰਮਾਰੇ[5] । 307 ।
ਪਰੋ ਹਾੜ ਬੋਲੈ । ਭੰਗਾਣੀ ਧਰੋਲੈ ।
ਜਿਤੇ ਥੇ ਪਠਾਨੰ । ਮਰੇ ਤੌਨ ਬਾਨੰ । 308 ।
ਕਿਤੇ ਧਾਰ ਹੁਬੇ[6] । ਨਦੀ ਮਾਂਹਿ ਡੁਬੇ ।
ਉਭੈ ਦੀਨ ਸਤਾ । ਭਲੇ ਕੀਨ ਕਤਾ । 309 ।
ਜਿਸਾ ਕੀਨ ਪਾਯੋ । ਸੁ ਕਾਲੈ ਤਰਾਯੋ ।
ਘਨੇ ਹੋਰ ਰਾਈ । ਤਜੇ ਲੋਭ ਜਾਈ । 310 ।
ਸੁ ਲੂਣੰ ਹਰਾਮੀ । ਭਏ ਬਸ ਜਾਮੀ[7] ।
ਜਿਸਾ ਕੀਨ ਪਾਯਾ । ਆਗੈ ਮੂੜ੍ਹ ਆਯਾ । 311 ।
ਬਿਜੈ ਨਾਥ ਪਾਈ । ਕਲਾ[9] ਲੈ ਦਿਖਾਈ ।
ਧੰਨ ਧੰਨ ਗਾਯੋ । ਜਸੰ ਭੂਮ ਛਾਯੋ । 312 ।
ਧਨੰ ਘੋ ਬਸਾਯੋ । ਮਨੋ ਮੇਘ ਆਯੋ ।
ਗਯੋ ਤਾਹਿ ਜੋਈ । ਭਯੋ ਰਾਜ ਸੋਈ । 313 ।
ਜਿਸੀ ਜਾਇ ਮਧਾ[10] । ਤਿਸੈ ਦਾਨ ਲਧਾ[11] ।
ਪਦਾਰਥ ਚਾਰੇ[12] । ਸਬੈ ਲੈ ਸਿਧਾਰੇ । 314 ।
ਕਮੀ ਕੌਨ ਭਾਈ । ਜਹਾਂ ਲਛ ਰਾਈ ।
ਖੁਸੀ ਧਾਮ ਬੈਠਾ । ਦਿਵਾਨੰ ਇਕੈਠਾ[13] । 315 ।
ਦਿਵੈ ਲੋਗ ਦੂਬਾ[14] । ਲਖੈ ਜੀਤ ਹੁਬਾ ।
ਅਰੰ[15] ਜੀਤ ਰਾਈ । ਬਡੋ ਮੋਦ ਪਾਈ । 316 ।

---

1) ਪਰਮਾਤਮਾ ਨੇ 2) ਪੁੱਤਰ 3) ਘਰ ਨੂੰ ਭਜ ਗਿਆ 4) ਭੈ-ਭੀਤ ਹੋ ਗਏ 5) ਸੰਭਾਲ, ਜਾਂ ਗਿਣਤੀ
6) ਜਲ-ਧਾਰਾ ਵਿਚ ਉਲਝ ਕੇ 7) ਜਮ ਦੇ 8) ਮੂਰਖ 9) ਸ਼ਕਤੀ-ਪ੍ਰਦਰਸ਼ਨ 10) ਵਿਚ, ਵਿਚਾਲੇ
11) ਲਭਿਆ, ਮਿਲਿਆ 12) ਚਾਰ ਪਦਾਰਥ-ਧਰਮ, ਅਰਥ, ਕਾਮ, ਮੋਖ 13) ਇਕਤਰਿਤ ਕਰ ਕੇ
14) ਦਰਬ, ਧਨ-ਦੌਲਤ 15) ਵੈਰੀ

**ਨਿਰਾਜ ਛੰਦ :** ਭਟੰ ਜੁ ਢਾਢ[1] ਆਵਹੀ। ਕਬਿਤ ਵਾਰ ਗਾਵਹੀ।
ਜਿਸੀ ਜੁ ਬਿਛ ਧਾਰਹੀ। ਲਏ ਸਬੈ ਪਧਾਰਹੀ। 317।
ਹਜੂਰ ਬੀਰ ਆਵਹੀ। ਬਿਸੰਕ ਬੈਨ ਗਾਵਹੀ।
ਪ੍ਰਭੂ ਹੁਕਮੰ ਕੀਜਯੇ। ਦਿਸੰ ਜੁ ਜੀਤ ਲੀਜਿਯੇ। 318।
ਦਿਲੀ ਲਹੌਰ ਕਾਬਲੀ। ਸਢੌਰ ਬੂਰ ਦਾਮਲੀ[2]।
ਪੁਰੰ ਆਨੰਦ ਪਾਂਵਟਾ। ਬਿਚੈ ਅਰੈ ਜੁ ਰਾਵਟਾ[3]। 319।
ਤਿਸੈ ਜੁ ਕਾਠ[4] ਦੇਹਗੇ। ਮਲੇਛ ਲੂਟ ਲੇਹਗੇ।
ਜਿਤੈ ਗਿਰੇਸ[5] ਈਸਨੰ। ਕਟੈ ਖਗੇਸ[6] ਤੀਛਨੰ। 320।

**ਚੌਪਈ :** ਮਿਲ ਮਿਲ ਬੀਰ ਅਧਿਕ ਅਵਤਾਰੀ। ਆਨ ਹਜੂਰ ਕਹੈ ਬਿਸਥਾਰੀ।
ਅਬ ਹਮਕੋ ਆਇਸ[7] ਕਰ ਦੀਜੈ। ਜੀਤ ਧਰਨ ਸਗਰੀ[8] ਕਰ ਲੀਜੈ। 321।
ਸਿਰੀ ਨਗਰ ਪਰ ਕੋ ਚੜ ਜਾਵੈ। ਦਿਲੀ ਕਹੋ ਲੂਟ ਲੈ ਆਵੈ।
ਜੋ ਹਮ ਸੋ ਆਵਧ[9] ਰਨ ਧਰੈ। ਤਾਕੋ ਕਤਲ ਖਾਲਸਾ ਕਰੈ। 322।
ਆਨੰਦ ਪੁਰ ਇਹ ਠੌਰ ਮਝਾਰਾ। ਏਕ ਰਾਜ ਕਰਿਯੈ ਬਿਸਥਾਰਾ।
ਇਹ ਬਿਧ ਬਤੀਆਂ ਆਨ ਬਖਾਨੈ। ਚਰਬ[10] ਚਲਾਕ ਬੀਰ ਤਿਹ ਥਾਨੈ। 323।

**ਦੋਹਰਾ :** ਸੁਨਤ ਤਵਨ ਕੀ ਬੇਨਤੀ ਕ੍ਰਿਪਾ ਸਿੰਧ ਕਰਤਾਰ।
ਧੀਰਜ ਦੇ ਸ੍ਰੀ ਮੁਖ ਕਹੈ ਦਿਖੋ ਖੇਲ ਕਰਤਾਰ। 324।

**ਚੌਪਈ :** ਪੁਨ ਤਿਨ ਸੋਂ ਪ੍ਰਭ ਐਸ ਉਚਾਰੋ। ਜਲਦੀ ਕਾਮ ਨ ਕਰੋ ਪਿਆਰੋ।
ਜ੍ਯੋਂ ਜ੍ਯੋਂ ਆਇਸ[11] ਸ੍ਰੀ ਅਸਪਾਨਾ[12]। ਤ੍ਯੋਂ ਤ੍ਯੋਂ ਨਿਰਖੋ ਚਤੁਰ ਸੁਜਾਨਾ। 325।
ਏਕ ਦੇਸ ਕੀ ਕਿਤਕ ਕਹਾਨੀ। ਸਰਬ ਦੇਸ ਲੀਜੈ ਸੁਖਦਾਨੀ।
ਕਿਲੇ ਕੋਟ ਕਾਇਮ ਤਬ ਕਰੀਐ। ਰਾਜਾ ਨਾਮ ਚੌਧਰੀ ਧਰੀਐ। 326।
ਤੁਮਤੋ ਸਚੇ ਸਾਹ ਬਡਭਾਗੀ। ਚਰਨ ਕਮਲ ਸਤਿਗੁਰ ਅਨੁਰਾਗੀ[13]।
ਸਾਚੀ ਲੇਹੁ ਬਿਮਲਿ[14] ਪਤਿਸਾਹੀ। ਈਤ ਊਤ ਜੋ ਸਾਥ ਸਹਾਈ। 327।
ਅਰਬ ਖਰਬ ਸਤਿਗੁਰ ਤੇ ਲੀਜੈ। ਰੈਨ ਦਿਨਾ ਤਾਕੋ ਜਸ ਕੀਜੈ।
ਦੇਸ ਦੇਸ ਕੇ ਅਤਿ ਚਿਤ ਧਾਰਾ। ਤੁਮਨੇ ਕਰਨੇ ਹੈ ਦੀਦਾਰਾ। 328।
ਏਕ ਬੀਰ ਤਬ ਬਾਤ ਬਖਾਨੇ। ਪ੍ਰਭੂ ਜੀ ਤੀਰ[15] ਨ ਸੰਕਾ ਮਾਨੇ।
ਰਾਜੈ ਅਰ ਤੁਰਕਨ ਕਹ ਮਰੀਐ। ਇਹ ਭੀ ਅਪਨੋ ਰਾਜ ਸੰਭਰੀਐ। 329।
ਦੁਰਗ ਸਿਰੋਮਣਿ ਕਰੀਐ ਆਕੀ। ਬਿਜੈ ਕਰੋ ਜਿਹ ਤਹ ਜਗੁ ਬਾਕੀ।
ਸ੍ਰੀ ਮੁਖ ਆਪ ਕਹਤ ਕਰਤਾਰਾ। ਇਹ ਭੀ ਸਗਰੇ ਰਾਜ ਤੁਮਾਰਾ। 330।

---

1) ਢਾਡੀ 2) ਨਗਰਾਂ-ਕਸਬੀਆਂ ਦੇ ਨਾਂ 3) ਰਾਜੇ ਅੜਦੇ ਹਨ 4) ਲਕੜੀ ਦੇਣਾ, ਅਰਥਾਤ ਦਾਹ ਸੰਸਕਾਰ ਕਰਨਾ 5) ਪਹਾੜੀ ਰਾਜੇ 6) ਕ੍ਰਿਪਾਨ, ਖੜਗ 7) ਆਗਿਆ 8) ਸਾਰੀ ਧਰਤੀ 9) ਸ਼ਸਤ੍ਰ, ਹਥਿਆਰ 10) ਤੇਜ, ਤਿਖੇ, ਪ੍ਰਬਲ 11) ਆਗਿਆ 12) ਪਰਮਾਤਮਾ 13) ਪ੍ਰੇਮੀ 14) ਪਵਿਤਰ 15) ਪਾਸ, ਕੋਲ

ਜੋ ਸੇਵਕ ਤੁਮਰੇ ਸਿਖ ਹ੍ਵੈ ਹੈ । ਖਾਲਸ ਰਹਤ ਧਾਰ ਭੁਗਵੈ ਹੈ ।
ਅਬ ਹਮ ਤੁਮ ਅਸ ਕਰੈ ਉਪਾਈ । ਦਰਸੈ[1] ਸ੍ਰੀ ਆਨੰਦ ਪੁਰ ਜਾਈ । 331 ।
ਹਮਰੋ ਤਵਨ ਦਿਵਸ ਕੋ ਚੀਤਾ[2] । ਹੈ ਦਰਬਾਰ ਅਨੰਦ ਪੁਰ ਨੀਤਾ ।
ਇਹ ਬਿਧ ਤਿਨ ਕੋ ਅਤਿ ਸਮਝਾਯੋ । ਦਯਾ ਸਿੰਘ ਤਬ ਪ੍ਯਾਨ[3] ਕਰਾਯੋ । 332 ।
ਸਤ੍ਰਹ ਸਹਸ ਛਿਤਾਲਸ ਮਧਿ[4] । ਭਯੋ ਪਾਂਵਟੇ ਪ੍ਰਿਥਮ ਸੁ ਜੁਧਿ ।
ਬਾਈ ਧਾਰ ਨਰੇਸਨ[5] ਸੰਗਾ । ਇਹ ਬਿਧ ਕਰ੍ਯੋ ਨਾਥ ਜੂ ਜੰਗਾ । 333 ।
ਇਹ ਬਿਧ ਕੀਨ ਚਰਿਤ੍ਰ ਸੁ ਤਹਾਂ । ਨਗਰ ਪਾਂਵਟੈ ਅਦਭੁਤ ਮਹਾਂ ।
ਕਿਤਕ ਮਹੀਨੇ ਸਾਲ ਬਿਤਾਈ । ਸ੍ਰੀ ਪੁਰ ਅਨੰਦ ਬਿਰਾਜੇ ਆਈ । 334 ।

**ਦੋਹਰਾ :** ਆਗ ਪਾਛ ਸੁ ਭਟੰਨ ਜੁਧ ਕਹੁ ਹ੍ਵੈ ਗਯੋ ਮੁਹ ਪਾਸ ।
ਭੂਲ ਭੇਦ ਲਖ ਸੁਮਤ[6] ਚਿਤ ਖਿਮਾ ਕਰੋ ਇਹ ਦਾਸ । 335 ।
ਪੁਰ ਅਨੰਦ ਮੁਕੰਦ ਜੂ ਨਿਜ ਪਿਤ ਇਸਮ ਨਿਹਾਰ[7] ।
ਫਿਰ ਆਏ ਇਹ ਨਗਰ ਕੋ ਸਾਹਿਬ ਦੀਨ ਦਯਾਰ । 336 ।

**ਰਸਾਵਲ** ਜਖਮੀ ਸੁ ਜੇਤੇ । ਉਠਾ ਲੀਨ ਤੇਤੇ ।
**ਛੰਦ :** ਨਹੀ ਕੀ ਸੁ ਦੇਰੀ । ਚਢੇ ਆਪ ਫੇਰੀ । 337 ।

**ਸਵੈਯਾ :** ਏ ਬਤੁ ਧਿਆਇ ਅਨੂਪ ਬਿਚਛਨ[8] ਜੋ ਸੁਨ ਹੈ ਮਨ ਪ੍ਰੇਮ ਲਗਾਈ ।
ਬੁਧ ਬਿਸਾਲ ਨਿਹਾਰ ਨਰੋਤਮ ਸਤ੍ਰਨ ਜੀਤ ਸਕੈ ਤਿਹ ਜਾਈ ।
ਰਿਧ ਸੁ ਸਿਧ ਸਭੈ ਗ੍ਰਿਹ ਪੂਰਨ ਸ੍ਰੀ ਗੁਰਦੇਵ ਬਸੈ ਉਰ[9] ਆਈ ।
ਦੀਨ ਦਯਾਲ ਕੀ ਏ ਸੁ ਕਥਾ ਬਤ ਜੋ ਪੜ੍ਹ ਹੈ ਗੁਰ ਕੇ ਸਿਖ ਭਾਈ । 338 ।

**ਇਤ ਸ੍ਰੀ ਗੁਰ ਬਿਲਾਸ ਕਲਾ ਪ੍ਰਕਾਸ ਭੰਗਾਣੀ ਬਿਜੈ ਜੁਧ ਭਵੇਤ ਨਾਮ ਖਸਟਮੋ ਧਿਆਇ ਸਮਾਪਤਮ ਸਤੁ ਸੁਭ ਮਸਤੁ । 6 । ਅਫਜੂ ।**

1) ਦਰਸ਼ਨ ਕਰੀਏ 2) ਚਿੱਤ 3) ਕੂਚ, ਪ੍ਰਸਥਾਨ 4) 1746 ਬਿ. ਵਿਚ 5) ਰਾਜਿਆਂ 6) ਬੁੱਧੀਮਾਨ 7) ਨਾਮ ਯਾਦ ਕਰਕੇ 8) ਵਿਲੱਖਣ, ਅਦਭੁਤ 9) ਹਿਰਦਾ

**ਰਸਾਵਲ ਛੰਦ :**

ਕਿਤੇ ਦਿਵਸ ਲਾਈ । ਕਰੀ ਬੇਗ ਧਾਈ ।
ਪੁਰੰ ਕੀਰਤਾਏ[1] । ਜਯੰ ਗੀਤ ਗਾਏ । 1 ।
ਕਰੰ ਲੈ ਕਰਾਹਾ । ਬਢ੍ਯੰ ਉਤਸਾਹਾ ।
ਮਹਾ ਮੋਦ ਪਾਏ । ਪੁਰੰ ਆਨਦਾਏ[2] । 2 ।

**ਸਵੈਯਾ :** ਆਨਿ ਤਬੈ ਦਰਬਾਰ ਦਯਾਨਿਧ ਦੇਗ ਅਨੂਪ ਕੜਾਹੁ ਕਰਾਏ ।
ਦਾਨ ਦਏ ਸਨਮਾਨ ਸੁ ਲੰਗਨ ਆਨਕ[3] ਦੁੰਦਭ ਤੂਰ ਬਜਾਏ ।
ਹੋਤ ਜੈਕਾਰ ਭਏ ਭੂਵ ਮੰਡਲ ਜਾਤ ਸਕੋ ਕਛੂ ਪਾਰ ਨ ਪਾਏ ।
ਬਾਸਵ[4] ਲੈ ਜਨੁ ਦੇਵ ਗਣੰ ਸੰਗ ਯਾ ਸੁਖ ਕੋ ਅਵਿਲੋਕਨ[5] ਆਏ । 3 ।

ਦੇਸ ਕਲੂਰ ਹਜੂਰ ਕ੍ਰਿਪਾਨਿਧ ਹੈ ਨਗਰੇਸ[6] ਰਚਿਓ ਪੁਰ ਭਾਰੀ ।
ਰਿਧ ਸੁ ਸਿਧ ਭਰਿਓ ਬਰ ਪੂਰਨ ਚੂਰ ਕਰੈ ਅਰੁ[7] ਮਾਰ ਬਿਦਾਰੀ ।
ਜੋ ਚੜ ਆਵ ਲਬੀ ਗ੍ਰਿਹ ਜਾਇਗੋ ਸ੍ਰੀ ਮੁਖ ਬਾਕ ਕਹਿਓ ਅਵਤਾਰੀ ।
ਸਤ੍ਰਨ ਕੀ ਛਤੀਆਨ[8] ਕੇ ਉਪਰ ਨੀਵ ਪ੍ਰਭੂ ਅਬਿਚਲ ਸੁ ਡਾਰੀ । 4 ।

ਔਧਪੁਰੀ ਜਿਮ ਰਾਮ ਬਿਰਾਜਿਤ ਦਵਾਰਵਤੀ ਜਦੂ ਨਾਥ[9] ਸਵਾਰੀ ।
ਸੰਕਰ ਮਧਿ ਬਨਾਰਸ ਗਾਵਤ ਸੰਭਰ ਮੈ ਕਲਕੀ ਕ੍ਰਿਤ[10] ਸਾਰੀ । ।
ਲੋ ਸੁ ਲਾਹੌਰ ਕੁਸੂ ਜੋ ਕਸੂਰ ਹੈ ਬਾਪ ਬਸਿਯੋ ਰਟ ਹੈ ਨਰ ਨਾਰੀ ।
ਤਿਉ ਕਰੁਨਾਨਿਧ ਕੋ ਪੁਰ ਆਨੰਦ ਚਾਰ ਪਦਾਰਥ[11] ਦਾਇਕ ਭਾਰੀ । 5 ।

ਊਪਰ ਨੈਨ ਜੁ ਦੇਵ[12] ਬਿਰਾਜਿਤ ਤੀਰ ਮਹਾਂ ਸਤਦ੍ਰਵ[13] ਸੁ ਖ੍ਯਾਰੀ ।
ਸਾਤ ਧੁਜਾ ਪ੍ਰਭ ਜੀ ਬਰ ਪੂਰਨ ਚਾਰ ਪਦਾਰਥ ਦਾਇਕ ਸਾਰੀ ।
ਹਾਟ ਬਜ਼ਾਰ ਸੁ ਧਾਮ ਅਨੂਪਮ ਦੇਵ ਸਮਾਨ ਸਭੇ ਨਰ ਨਾਰੀ ।
ਭੂਤ ਭਵਿਖ ਭਵਾਨ[14] ਸਦਾ ਜਿਹ ਬੀਚ ਬਸੇ ਦਸਵਾਂ ਅਵਤਾਰੀ । 6 ।

**ਚੌਪਈ :** ਇਹ ਬਿਧ ਸੋ ਸਾਹਿਬ ਅਵਤਾਰੀ । ਫਿਰ ਆਏ ਪੁਰ ਆਨੰਦ ਮਝਾਰੀ ।
ਦੁਸਤ ਅਰਿਸਟ[15] ਸਕਲ ਕਰ ਛਾਰਾ । ਬਾਂਧਿਓ ਪੁਰ ਆਨੰਦ ਬਿਸਥਾਰਾ । 7 ।

ਜਹਾਂ ਤਹਾਂ ਗੁਰ ਕੇ ਦਲ ਧਾਵੈ । ਲੂਟ ਮਾਰ ਸਤ੍ਰਨ ਕਹ ਲਿਆਵੈ ।
ਜਤ੍ਰ ਤਤ੍ਰ ਦੂਤਨਾ[16] ਤਿਹ ਮਾਹੀ । ਬਿਚਰਤ ਫਿਰਿ ਪ੍ਰਭੂ ਦਲ ਆਹੀ । 8 ।

ਦੇਸ ਦੇਸ ਸੰਗਤਿ ਚਲ ਆਵੈ । ਦਰਸਨ ਕ੍ਰਿਪਾਸਿੰਧ ਕੋ ਪਾਵੈ ।
ਮੇਲਾ ਰਹੈ ਅਧਿਕ ਗੁਰਤੀਰਾ[17] । ਕਈ ਹਜਾਰ ਆਵਤ ਚਲਿ ਬੀਰਾ । 9 ।

---

1) ਕੀਰਤਪੁਰ ਆਏ 2) ਆਨੰਦਪੁਰ ਆਏ 3) ਢੋਲ 4) ਇੰਦਰ 5) ਵੇਖਣ ਲਈ ਆਏ 6) ਨਗਰ ਦੇ ਸੁਆਮੀ 7) ਵੈਰੀ 8) ਛਾਤੀਆਂ ਉਤੇ 9) ਦਵਾਰਿਕਾ ਵਿਚ ਸ੍ਰੀ ਕ੍ਰਿਸ਼ਨ 10) ਕਲਕੀ ਅਵਤਾਰ ਦੇ ਕ੍ਰਿਤ-ਕਰਮ 11) ਚਾਰ ਪਦਾਰਥ—ਧਰਮ, ਅਰਥ, ਕਾਮ, ਮੋਖ 12) ਨੈਨਾ ਦੇਵੀ 13) ਸਤਲੁਜ 14) ਵਰਤਮਾਨ 15) ਵੈਰੀ 16) ਵੈਰੀ 17) ਪਾਸ, ਕੋਲ

**ਭੁਜੰਗ ਪ੍ਰਯਾਤ ਛੰਦ :**

ਮਹਾਂ ਅੰਨ ਦਾਨੋ ਲਹੈ ਬੀਰ ਭਾਰੀ । ਲਵੈ ਲੂਟ ਤਾਕੋ ਪ੍ਰਜਾ ਕੋ ਪ੍ਰਹਾਰੀ ।
ਜਹਾਂ ਘਾਸ ਛੀਰੰ ਅਜਾਨੰਦ[1] ਪਾਵੈ । ਤਿਸੈ ਮਾਰ ਕੂਟੇ ਲਏ ਡੇਰ ਆਵੈ । 10 ।
ਇਸੀ ਹਾਲ ਹੇਰੰ ਪ੍ਰਜਾ ਦੁਖ ਪਾਯੋ । ਤਬੈ ਤੀਰ[2] ਰਾਵੰ ਸੁ ਭੇਦੰ ਜਿਤਾਯੋ ।
ਉਨੰ ਪੇਸ ਜਾਤੋ ਕਛੂ ਨਾ ਨਿਹਾਰੀ । ਪਠੀ ਕਾਲ ਤੌਨੈ ਹਜੂਰੰ ਰਵਾਰੀ[3] । 11 ।
ਹੁਵੈ ਆਪ ਆਗਿਆ ਸਭੇ ਦੇਸ ਸਾਰਾ । ਨ੍ਰਿਪੰ ਬੈਨ ਭਾਖੈ ਕਰੋ ਮੈ ਦਿਦਾਰਾ ।
ਖਤਾਂ ਭੂਲ ਮੇਰੀ ਸਭੈ ਜਾਨ ਦੀਜੈ । ਕ੍ਰਿਪਾਸਿੰਧ ਮੋਪੈ ਕ੍ਰਿਪਾ ਚਛ[4] ਕੀਜੈ । 12 ।
ਸੁਨੈ ਬੈਨ ਦੂਤੰ ਕ੍ਰਿਪਾਸਿੰਧ ਦੇਵਾ[5] । ਤਬੈ ਸੰਗ ਤਾਕੇ ਕਰ੍ਯੋ ਐਸ ਭੇਵਾ[6] ।
ਕਿਲਾ ਕੋਟ ਤਾਕੋ ਨਹੀ ਦੇਸ ਛੀਨਾ । ਮਨੋ ਨਾਲਬੰਦੀ ਨਿਹਾਲਾ[7] ਸੁ ਦੀਨਾ । 13 ।
ਕਿਧੌ ਪੈਡਬੰਦੀ ਕਿਕਾਣੰ ਕਣੋਈ[8] । ਅਬੈ ਲਾਗ ਤਾਤੇ ਲਯੋ ਨਾਹਿ ਕੋਈ ।
ਕਿਸੈ ਸਿਖ ਸੰਤੰ ਪਠਾ ਘਾਸ ਆਨੰ । ਕਹੋ ਕੌਨ ਤਦੀ[9] ਭਈ ਹੈ ਬਖਾਨੰ । 14 ।

**ਰਸਾਵਲ ਛੰਦ :**

ਸੁਨੇ ਦੂਤ ਪਾਂਈ । ਚਲਿਓ ਬੇਗ ਧਾਈ ।
ਦਿਖੀ ਜੋ ਸੁਜਾਨੀ । ਸਭੈ ਜਾ ਬਖਾਨੀ । 15 ।
ਤਬੈ ਚਾੜ ਆਨੇ । ਹਜੂਰੰ ਸਿਧਾਨੰ ।
ਮਿਲ੍ਯੋ ਰਾਵ ਆਈ । ਖਤਾ ਲੈ ਮਿਟਾਈ । 16 ।
ਪ੍ਰਭੂ ਭੂਲ ਮਾਰੀ[10] । ਛਿਮਾ ਹੈ ਤਿਹਾਰੀ ।
ਕਿਲਾ ਦੇਸ ਸਾਰਾ । ਸਭੈ ਹੈ ਤਿਹਾਰਾ । 17 ।

**ਚਪਈ :**

ਤੁਮ ਹੋ ਰਾਮ ਕ੍ਰਿਸਨ ਅਵਤਾਰੀ । ਹਮ ਜੜ ਸਕੈ ਨ ਭੇਦ ਬਿਚਾਰੀ ।
ਤੈ ਦਸਸੀਸ[11] ਅਸੁਰ ਰਨ ਮਾਰਿਯੋ । ਅਤ੍ਰ ਪਤ੍ਰ[12] ਸੇਵਕ ਸਿਰ ਢਾਰਿਯੋ । 18 ।
ਬਿਪ ਸੁਦਾਮਾ ਦਾਰਿਦ ਟਾਰਿਸ । ਕਰੀ ਨਾਕ ਤੇ ਗਰਤ ਉਪਾਰਸ[13] ।
ਪੰਡ ਸੁਤਨ ਕੀ ਅਪਦਾ ਟਾਰੀ । ਕੈਰਵ ਕਰੇ ਮਾਰਿ ਤੈ ਛਾਰੀ । 19 ।
ਕੰਸ ਕੇਸ ਸਿਸਪਾਲ ਬਿਦਾਰਿਯੋ । ਧਰਮ ਤਾਤ ਸਤ ਨਾਰ ਉਬਾਰਿਯੋ ।
ਇਹ ਬਿਧ ਰਾਜੇ ਤਵਨ ਸੁਧਾਰਾ । ਉਸਤਤਿ ਪ੍ਰਭ ਕੀ ਕਰੀ ਅਪਾਰਾ । 20 ।
ਤਿਨ ਕੋ ਦੀਨ ਨਿਰਖ ਗੁਰ ਦੇਵਾ । ਕਰੁਣਾ ਕੀਨਸੁ ਅਲਖ ਅਭੇਵਾ ।
ਸ੍ਰੀ ਮੁਖ ਸੋ ਪੁਨ ਐਸ ਸੁਨਾਈ । ਪ੍ਰਿਥਮੈ ਤੁਮਹੀ ਰਾਰ[14] ਮਚਾਈ । 21 ।
ਜੋਰ ਸਾਥ ਹਮ ਤੇ ਗਜ[15] ਚਾਹਾ । ਹਮ ਤੁਮ ਕੋ ਨਹੀ ਦਯੋ ਸੁ ਆਹਾ ।
ਅਨਿਤ ਦੇਸ ਕੋ ਕਰ੍ਯੋ ਪਯਾਨਾ । ਤਤ੍ਰਾਂ ਜਾਇ ਤੁਮ ਦੁੰਦ[16] ਉਠਾਨਾ । 22 ।
ਤੁਮ ਲਿਆਏ ਸੈਨਾ ਸੰਗ ਲਛਕ । ਹਮਰੋ ਏਕ ਖੜਗ ਧੁਜ[17] ਰਛਕ ।
ਜੀਤ ਕਰੀ ਹਮਰੀ ਤਿਹ ਥਾਨਾ । ਖਲ ਦਲ ਕਰੇ ਖੰਡਾ ਬਿਧ ਨਾਨਾ । 23 ।
ਪੁਨ ਹਮ ਬਿਜੈ ਸੁ ਬੰਬ[18] ਬਜਾਇਓ । ਸ੍ਰੀ ਪੁਰ ਅਨੰਦ ਬਿਰਾਜੈ ਆਈ ।

---

1) ਬਕਰੇ 2) ਕੋਲ, ਪਾਸ 3) ਦੂਤ, ਏਲਚੀ 4) ਦ੍ਰਿਸ਼ਟੀ 5) ਗੁਰੂ ਜੀ 6) ਗੱਲ ਕੀਤੀ 7) ਮਾਨੋਂ ਘੋੜਿਆਂ ਦੇ ਸੁੰਮ ਲਗਵਾਈ ਲਈ ਜਿਨ੍ਹਾਂ ਝਿਖਾਵਾ ਕੀਤਾ ਹੈ 8) ਘੋੜਿਆਂ ਦੀ ਸੁੰਮ-ਬੰਦੀ ਕਰਨ ਲਈ 9) ਜ਼ੁਲਮ 10) ਹਮਾਰੀ 11) ਰਾਵਨ 12) ਅਸਤ੍ਰ ਅਤੇ ਛਤ੍ਰ 13) ਮਗਰਮੱਛ ਦੇ ਮੂੰਹ ਵਿਚੋਂ ਹਾਥੀ ਛੁੜਵਾਇਆ 14) ਝਗੜਾ 15) ਹਾਥੀ 16) ਕਲੇਸ਼ 17) ਪਰਮਾਤਮਾ 18) ਨਗਾਰਾ

ਅਬ ਜੋ ਤੁਮ ਨੇ ਇਹ ਬਿਧਿ ਆਨੀ । ਹਮਹੂੰ ਛਿਮਾ ਕਰਤ ਇਹ ਬਾਨੀ । 24 ।
ਤੁਮ ਅਪਨੋ ਸਭ ਰਾਜ ਸੰਭਰਿਯੈ । ਜਿਨ ਹਮ ਸੋ ਫਿਰ ਰਾਰ ਸੁ ਕਰਿਯੈ ।
ਔਰ ਬਾਤ ਪੁਨ ਇਕ ਸੁਨ ਲੀਜੈ । ਤੋ ਸੰਗ ਕਹੋ ਕਾਨ ਸੁਨ ਕੀਜੈ । 25 ।
ਚਤੁਰ ਦਿਸਾ ਸੰਗਤ ਮੁਰ ਆਵੈ । ਜਿਨ ਤਿਨ ਕਹ ਕੋਊ ਹਾਥ ਲਗਾਵੈ ।
ਜਬ ਸੁਨ ਹੈ ਛੇਰਤ ਕੋਊ ਕਾਸੋ । ਹਮ ਸਮਝੈ ਗੇ[1] ਬਹੁ ਬਿਧ ਤਾਸੋ । 26 ।

**ਦੋਹਰਾ** : ਤਬ ਰਾਜਨ ਐਸੇ ਕਹਿਯੋ ਹਾਥ ਜੋਰ ਤਿਹ ਠਾਮ[2] ।
ਆਦਿ ਅੰਤ ਮਹਾਰਾਜ ਕੋ ਕਾਹਲੂਰ ਯਹ ਧਾਮ । 27 ।
ਯੋ ਰਾਜਾ ਬਖਸਾਇਕੈ ਗਯੋ ਅਪਨੇ ਐਨ[3] ।
ਅਗ੍ਰ ਕਥਾ ਗੁਰਦੇਵ ਕੀ ਚਲੀ ਸਰਲ ਸੁਖਦੈਨ । 28 ।

**ਤੋਟਕ ਛੰਦ :** ਇਹ ਭਾਂਤਿ ਜੁ ਕਾਲ ਕਿਤੋ ਸੁ ਬਿਤ੍ਯੋ । ਨਿਜ ਆਨੰਦ ਸੋ ਗੁਰਦੇਵ ਤਿਤ੍ਯੋ ।
ਅਰੁ ਮਾਰ ਸਕਾਰ ਅਨੇਕ ਕਰੈ । ਦੁਖ ਦੀਨਨ ਕੇ ਬਹੁ ਭਾਂਤਿ ਹਰੈ । 29 ।
ਇਕ ਖਾਨ ਪਠਾਨ ਮੀਆਂ ਜੁ ਹੁਤੋ । ਬਾਦਸਾਹਨ ਕੋ ਉਮਰਾਵ ਸੁਤੋ[4] ।
ਦਿਸ ਜੰਮੂ ਕੀ ਵਹ ਓਰ ਚਲਾ । ਨਿਜ ਦਾਨ ਟਕੇ ਚਲ ਲੇਹੂ ਭਲਾ । 30 ।

**ਭੁਜੰਗ ਪ੍ਰਯਾਤ ਛੰਦ** : ਗਯੋ ਆਪ ਜੰਮੂ ਇਤੈ ਕਾਮ ਕੀਨੋ । ਅਲਫ ਖਾਨ ਹੂੰ ਕੇ ਇਤੈ ਭੇਜ ਦੀਨੋ ।
ਕਟੋਚੰ ਗੁਲੇਰੰ ਜਸੰ ਵਾਰ ਕੇਰੇ । ਇਨੈ ਪਾਸ ਜਾਈ ਲਵੋ ਦਾਮ ਘੇਰੇ । 31 ।

**ਰਸਾਵਲ ਛੰਦ :** ਗਯੋ ਸੋਇ ਧਾਈ । ਮਧੰ ਦੂਣ[5] ਆਈ ।
ਕਟੋਚੰ ਬਿਚਾਰਾ । ਮਿਲਿਯੋ ਜਾ ਅਗਾਰਾ । 32 ।
ਉਨੈ ਦਾਮ ਗਾਏ । ਤਿਨੈ ਯੋ ਸੁਨਾਏ ।
ਸੁ ਲੀਜੈ ਕਲੂਰੀ । ਨਹੀ ਮੈ ਸੂ ਦੂਰੀ । 33 ।
ਇਹੈ ਦੇਸ ਸਾਰਾ । ਕਲੂਰੰ ਪਿਛਾਰਾ ।
ਤਿਸੈ ਆਦਿ ਜੀਤਾ । ਸਭੈ ਜੇਰ[6] ਕੀਤਾ । 34 ।
ਅਸੰ ਬੈਨ ਗਾਈ । ਆਨੇ ਸੋ ਚੜਾਈ ।
ਕਿਧੋ ਆਨ ਦੂਨੰ । ਕਰ੍ਯੋ ਡੇਰ ਤੋਨੰ । 35 ।
ਟਿਬੀ ਨੀਵ ਰਸੰ । ਕਰੇ ਬਾਰ ਕਸੰ[7] ।
ਉਨੈ ਬਾਰ ਬੰਧੋ । ਕਰੇ ਔਰ ਧੰਧੋ[8] । 36 ।
ਸੁਨੀ ਭੀਮ ਚੰਦਾ । ਜੁਰੀ ਫੌਜ ਬੰਦਾ ।
ਕਟੋਚੰ ਕਰਾਈ । ਕਰੋਗਾ ਲਰਾਈ । 37 ।
ਨਹੀ ਦਾਮ ਦੇਨਾ । ਸਿਰੰ ਜੁਧ ਲੇਨਾ[9] ।
ਕਰੋ ਹੋਗ ਦੇਵੀ । ਅਗਾਧੰ ਅਭੇਵੀ । 38 ।
ਅਸੰ ਬੈਨ ਗਾਈ । ਲਿਖਾ ਸੋ ਬਨਾਈ ।
ਗੁਰੂ ਦੀਨ ਦਿਆਲਾ । ਕਰੇਗੋ ਪਰਾਲਾ[10] । 39 ।

---

1) ਨਿਪਟਾਂਗੇ 2) ਸਥਾਨ 3) ਘਰ 4) ਉਮਰਾਵ ਜਾਂ ਅਮੀਰ ਦਾ ਪੁੱਤਰ 5) ਵਾਦੀ ਵਿਚ 6) ਅਧੀਨ 7) ਜਲ ਨੂੰ ਬੰਨ੍ਹ ਦਿੱਤਾ 8) ਢੰਗ ਲਭ ਲਿਆ 9) ਯੁੱਧ ਨੂੰ ਸਿਰ ਮੱਥੇ ਲੈਣ ਲਈ ਤਿਆਰ ਹਾਂ 10) ਉਪਰਾਲਾ

**ਭੁਜੰਗ ਪ੍ਰਯਾਤ ਛੰਦ :**
ਕ੍ਰਿਪਾ ਆਪ ਕੀਜੈ ਦਯਾ ਸਿੰਧ ਭਾਰੀ । ਦਿਸੈ ਮੋਰ[1] ਹ੍ਵੈ ਕੈ ਲਰੋਗੇ ਅਗਾਰੀ ।
ਕਟੋਚੰ ਪਠਾਣੰ ਦਿਵੋਂ ਗੇ ਭਜਾਈ । ਮੁਝੇ ਹੈ ਭਰੋਸਾ ਨਹੀ ਝੂਠ ਗਾਈ[3] । 40 ।
ਹਜੂਰੰ ਬੁਲਾਈ ਚੜਿਓ ਆਪ ਰਾਜਾ । ਜਸੰ ਔ ਗੁਲੇਰੰ ਜੁਰ੍ਯੋ ਲੈ ਸਮਾਜਾ ।
ਛੁਟੇ[4] ਰਾਵ ਰਾਨੇ ਘਨੇ ਸਾਥ ਲੀਨੇ । ਮਧੰ ਜਾਨ ਦੂਣੰ[5] ਨ੍ਰਿਪੰ ਨਾਦ ਕੀਨੇ । 41 ।
ਕ੍ਰਿਪਾ ਸਿੰਧ ਆਪੰ ਚੜੇ ਨਾਦ ਵਾਈ । ਮਹਾਂ ਸੁਧ ਆਛੀ ਅਨੀ[6] ਸਾਥ ਆਈ ।
ਜਿਤੇ ਰਾਵ ਰਾਜੇ ਤਿਤੇ ਜੁਧ ਆਏ । ਸਭੇ ਨਾਮ ਤਾਕੇ ਕਥੇ ਮੋਦ ਪਾਏ । 42 ।

**ਸਵੈਯਾ :**
ਭੀਮ ਚੜਿਓ ਉਡਗੇਸ[7] ਕਹਲੂਰ ਸੁ ਹੋਇ ਸਭੈ ਦਲ ਕੀਸੁ ਅਗਾਰੀ ।
ਰਾਮ ਉਤੈ ਜਸਵਾਰ ਕਹੇ ਸਿੰਘ ਪੈ ਜਸੁਰੋਟੀਆ ਰਾਵ ਹਕਾਰੀ ।
ਔ ਡਢਵਾਲੀਆ ਰਾਵ ਪ੍ਰਿਥੀ ਚੰਦ ਬੀਰਨ ਕੀਸੁ ਸਿਰੋਮਣਿ ਭਾਰੀ ।
ਰਾਜ ਕੇ ਕਾਜ ਚੜੇ ਮਹਾਰਾਜ ਸੋ ਜੋਧਨ ਕੇ ਬਰ ਜੁਧ ਸਿੰਘਾਰੀ । 43 ।
ਜਾਇ ਸੁ ਬਾਣ ਬੰਦੂਕ ਚਲੀ ਤਹ ਹੋਤ ਭਯੋ ਅਤਿ ਹੀ ਰਣ ਭਾਰੋ ।
ਜਾਨ ਕ੍ਰਿਪਾਲ ਸੁ ਚੰਦ ਕਟੋਚਨ ਨੇਕ ਕਰੋ ਓਹ ਥਾਨ ਸਵਾਰੋ ।
ਮਾਰ ਹਟਾਇ ਦਏ ਸੁ ਸਭੈ ਪੁਨ ਫੇਰ ਢੁਕੇ ਕਰ ਲੈ ਕਰਵਾਰੋ[8] ।
ਮੋਰ ਦਏ ਤਿਨ ਮਾਰਿ ਤਬੈ ਭਟ ਹੋਤ ਭਯੋ ਤਹ ਜਾਨ ਅਖਾਰੋ । 44 ।
ਵੈ ਗਿਰ ਊਪਰ ਬੰਬ[9] ਬਜਾਵਤ ਏ ਤਨ ਦਾਂਤਨ ਪੀਸ ਕਰਾਹੀ ।
ਕੋਪ ਕਰੈ ਬਿਬਧਾਯੁਧ[10] ਲੈ ਕਰ ਪੇਸ ਚਲੈ ਉਨ ਪੈ ਕਛੁ ਨਾਹੀ ।
ਏਕ ਸੁ ਬਾਰ ਦੁਤੇ ਗਿਰਧਾਰ ਕਹੈ ਮੁਖ ਮਾਰ ਸੁ ਧੂਮ ਉਠਾਈ ।
ਐਸੀ ਨਹਾਰਕੈ[11] ਰਾਵ ਦਸਾ ਇਕ ਸਵਾਰ ਪਠ੍ਯੋ ਗੁਰ ਪੂਰਨ ਪਾਈ । 45 ।
ਆਨ ਕਹੀ ਸਭਹੀ ਬਤੀਆਂ ਤਿਨ ਜੋ ਗਿਰ ਨਾਇਕ ਥੀ ਜੁ ਉਚਾਰੀ ।
ਆਪ ਪ੍ਰਭੂ ਪਦ ਪੰਕਜ[12] ਧਾਰ ਗਹੇ ਹਥਯਾਰ ਸੁ ਹੋਹੁ ਅਗਾਰੀ ।
ਮਾਰਿ ਸੁ ਦੇਹੁ ਹਟਾਇ ਇਨੇ ਅਬ ਬਾਰ ਛਿਨਾਇ ਦਿਜੈ ਚਨਗਾਰੀ[13] ।
ਆਪ ਚੜੇ ਕਰੁਨਾਨਿਧ ਭੀ ਜਬ ਅੰਧਧੁੰਧ ਸੁ ਮਾਰ ਪੁਕਾਰੀ । 46 ।
ਮਾਰ ਹਟਾਇ ਭਜਾਇ ਦਏ ਅਰ ਏਕ ਟਿਕ੍ਯੋ ਭਟ ਬਿਝੜ[14] ਆਰੀ ।
ਨਾਮ ਦਿਯਾਲ ਰਖ੍ਯੋ ਦਲ ਹਾਲ ਬਡੋ ਭਟ ਭਾਲ ਮਹਾ ਸੁਭ ਕਾਰੀ ।
ਜਾਨ ਦੁਤੈ ਸੁ ਕਟੋਚ ਉਤੈ ਰਨ ਆਨ ਅਰਿਯੋ ਕਰ ਮੈ ਅਸਿ ਧਾਰੀ ।
ਹੋਤ ਭਯੋ ਰਨ ਭਾਂਤਿਨ ਯੌ ਤਹ ਭੂਤ ਨਚੈ ਨਿਜ ਦੇ ਕਿਲਕਾਰੀ । 47 ।

**ਭੁੰਜਗ ਪ੍ਰਯਾਤ ਛੰਦ :**
ਕ੍ਰੁਪ੍ਯੋ ਲੈ ਕਟੋਚੰ । ਤਜੀ ਆਨ ਸੋਚੰ ।
ਅਸੰ ਲੈ ਕਟਾਰੀ । ਚਲੈ ਸਾਰ[15] ਭਾਰੀ । 48 ।
ਸਰੰ ਸਾਂਗ ਪੇਲੈ[16] । ਚਲੇ ਨਾਲ ਸੇਲੈ ।
ਭਯੋ ਜੰਗ ਭਾਰੀ । ਕਰ ਕੋ ਸੁਮਾਰੀ । 49 ।
ਚੜੇ ਪਬ[17] ਧਾਈ । ਸਬੈ ਜਾਨ ਰਾਈ ।

---

1) ਮੇਰੇ ਵਲੋਂ ਹੋਕੇ 2) ਅਗੇ ਹੋ ਕੇ 3) ਕਹਿੰਦਾ ਹਾਂ 4) ਛੋਟੇ 5) ਵਾਦੀ ਵਿਚ 6) ਫੌਜ, ਸੈਨਾ
7) ਚੰਦ (ਭੀਮ ਚੰਦ) 8) ਤਲਵਾਰ, ਕ੍ਰਿਪਾਨ 9) ਧੌਂਸਾ 10) ਅਨੇਕ ਪ੍ਰਕਾਰ ਦੇ ਸ਼ਸਤ੍ਰ 11) ਵੇਖ ਕੇ
12) ਚਰਨ ਕਮਲ 13) ਗੋਲੀਆਂ ਦੀਆਂ ਚਿੰਗਾਰੀਆਂ ਛਡ ਕੇ ਖੇਰੂੰ ਖੇਰੂੰ ਕਰ ਦਿਓ 14) ਬਿਜੂ ਵਰਗਾ
15) ਲੋਹੇ ਦੇ ਸ਼ਸਤ੍ਰ 16) ਚਲਾਏ 17) ਪਹਾੜੀਏ

ਵਹੈ ਨਾਮ ਦਯਾਲੰ । ਅੜਿਯੋ ਤੌਨ ਕਾਲੰ । 50 ।
ਕਰ੍ਯੋ ਜੁਧ ਐਸਾ । ਮਨੋ ਫਾਗ ਜੈਸਾ ।
ਭਟੰ ਬਿਜੁ ਝਾਰੀ । ਚਲਿਯੋ ਸਾਰ ਭਾਰੀ । 51 ।
ਪ੍ਰਭੂ ਲੈ ਤੁਫੰਗੰ[1] । ਹਨੀ ਤਾਹਿ ਅੰਗੰ ।
ਰਿਦੇ ਤਾਸ ਲਾਗੀ । ਗਯੋ ਜੂਝ ਆਗੀ । 52 ।
ਲਰਿਯੋ ਸਾਵਧਾਨਾ । ਬੈਕੁੰਠੈ ਪਯਾਨਾ[2] ।
ਗਹੀ ਚਾਂਪ ਕਾਨੀ[3] । ਹਨੇ ਜਾਨ ਜਵਾਨੀ । 53 ।
ਲਏ ਬਾਨ ਚਾਰੀ । ਸਜੈ ਪਾਨ[4] ਮਾਰੀ ।
ਖਬੈ ਤੀਨ ਛੋਰੇ । ਨਭੰ ਜਾਨ ਗੋਰੇ । 54 ।
ਚਲੇ ਤੀਰ ਸਾਤੰ । ਭਈ ਜਾਨ ਰਾਤੰ[5] ।
ਦਏ ਸੋ ਭਜਾਈ । ਧਸੇ ਵਾੜ ਜਾਈ । 55 ।
ਲਏ ਵਾੜ ਘੇਰੀ । ਬਿਠੇ ਚਾਰ ਫੇਰੀ ।
ਛੁਟੈ ਲੈ ਤੁਫੰਗੀ । ਸਬੈ ਬੈਠ ਬੁੰਗੀ[6] । 56 ।
ਲਯੋ ਜੀਤ ਬੈਰੀ । ਕਰ੍ਯੋ ਤਾਹਿ ਡੇਰੀ[7] ।
ਘਨੀ ਰਾਤ ਸਾਰੀ । ਰਖ੍ਯੋ ਘੇਰ ਭਾਰੀ । 57 ।
ਅਧੀ ਰਾਤ ਸੂਝੀ । ਗਏ ਭਾਜ ਮੂਜੀ[8] ।
ਇਕੈ ਦੇ ਨਗਾਰਾ । ਬਜਾਵੌ ਸਿਖਾਰਾ । 58 ।
ਤਿਨੈ ਯੌ ਬਜਾਯੋ । ਸਭੈ ਜਾਨ ਪਾਯੋ ।
ਅਹੈ ਬੀਰ ਆਕੀ । ਭਜੇ ਨਾਹਿ ਬਾਕੀ । 59 ।
ਬਿਤੀ ਰਾਤ ਸਾਰੀ । ਚਢਿਯੋ ਸੂਰ[9] ਭਾਰੀ ।
ਚਲੀ ਗੋਇ[10] ਤਾਕੀ । ਹਨ੍ਯੋ ਅੰਧ ਬਾਕੀ । 60 ।
ਚਢੇ ਬੀਰ ਭਾਰੀ । ਖਗੰ ਜੋ ਖਿਲਾਰੀ ।
ਕਹਾ ਜਾਇ ਹੇਰਾ । ਪਰਿਯੋ ਸੂੰਨ[11] ਡੇਰਾ । 61 ।
ਭਜ੍ਯੋ ਜਾਨ ਖਾਨੰ । ਕਟੰਚੰ ਨਿਧਾਨੰ ।
ਸਭੈ ਔਰ ਬੀਰਾ । ਤਜੇ ਤੇਗ ਤੀਰਾ । 62 ।
ਹਭੈ ਰਾਜ ਕੇਰੇ । ਨਿਹਾਰੇ ਸੁ ਡੇਰੇ ।
ਪਰੇ ਜੌਨ ਥਾਨਾ । ਲਖੇ ਹੈ ਨਿਧਾਨਾ । 63 ।
ਦਿਨੰ ਆਠ ਜਾਨੋ । ਮੁਕਾਮ ਰਖਾਨੋ ।
ਨਦੀ ਬਿਆਸ ਤੀਰੰ । ਬਸੇ ਨਾਥ[12] ਧੀਰੰ । 64 ।

1) ਬੰਦੂਕ 2) ਚਲਾਣਾ ਕਰ ਗਿਆ 3) ਤੀਰ ਤੇ ਕਮਾਨ 4) ਹੱਥ 5) ਤੀਰਾਂ ਦੀ ਅਧਿਕਤਾ ਕਰਕੇ ਹਨੇਰਾ ਛਾ ਗਿਆ 6) ਬੁਂਗਿਆਂ ਵਿਚ 7) ਉਚੇ ਡੇਰੇ ਲਗਾ ਦਿੱਤੇ 8) ਕਾਇਰ ਵੈਰੀ 9) ਸੂਰਜ 10) ਕਿਰਨਾਂ 11) ਸੁੰਨਾ, ਖਾਲੀ 12) ਗੁਰੂ ਜੀ

ਅਨੇਕੰ ਚਰਿਤ੍ੰ । ਪਰੰਮੰ ਪਵਿਤ੍ੰ ।
ਕ੍ਰਿਪਾ ਸਿੰਧ ਕੀਨੇ । ਕਥੇ ਕੌਨ ਦੀਨੇ[1] । 65 ।
ਤਬੈ ਭੀਮ ਚੰਦੰ । ਮਹਾ ਮਤਿ ਮੰਦੰ ।
ਕਰ੍ਯੋ ਮੇਲ ਚਾਰੰ । ਪ੍ਰਭੂ ਕੋ ਨ ਸਾਰੰ[2] । 66 ।
ਇਨੈ ਸੰਧ[3] ਕੀਨੀ । ਪ੍ਰਭੂ ਕੋਪ ਚੀਨੀ[4] ।
ਗਏ ਵੈ ਸੁ ਮੇਲੀ । ਪ੍ਰਭੂ ਕੂਚ ਪੇਲੀ । 67 ।

**ਤੋਟਕ ਛੰਦ :** ਬਿਨ ਪੂਛ ਇਨੈ ਪ੍ਰਭ ਕੇ ਸੁ ਕਈ । ਨਿਜ ਹੇਤ ਕਥਾ ਇਹ ਪੂਰੀ ਭਈ ।
ਤਿਨ ਜਾਇ ਸੰਧਾਨ ਬੰਧਾਨ ਕਰ੍ਯੋ । ਇਤ ਜਾਨ ਨਿਧਾਨ[5] ਗੁਸਾ ਜੁ ਧਰਿਯੋ । 68 ।
ਗੁਰਦੇਵ ਅਭੇਵ ਅਲੇਖ ਬਰੰ । ਤਬ ਪਿਯਾਨ[6] ਨਿਧਾਨ ਤੁਰੇ ਸੁ ਕਰੰ ।
ਚਲਿ ਕੂਚ ਦਰੰ ਕਰ ਕੂਚ ਧਏ । ਤਬ ਤੀਰ ਕਿਧੌ ਅਲਸੂਨ ਗਏ[7] । 69 ।
ਨਿਜ ਕੋਪ ਕ੍ਰਿਪਾਨਿਧ ਐਸ ਕਰਾਂ । ਤਹਿ ਭੇਦ ਨ ਜਾਤ ਕਛੂ ਬਿਚਰਾ ।
ਇਹ ਬੀਰਨ ਕੋ ਕਹ ਦੀ ਸੁ ਤਬੈ । ਲੁਟ ਲੇਹੁ ਸਭੈ ਇਹ ਗਾਉ ਅਬੈ । 70 ।

**ਰਸਾਵਲ ਛੰਦ :**

ਕਰੀ ਐਸ ਛੂਟੀ । ਲਯੋ ਗਾਵ ਲੂਟੀ ।
ਅਰਿਯੋ ਸੋਇ ਮਾਰੀ । ਹੁਰੰ ਲੈ ਉਬਾਰੀ[8] । 71 ।
ਕਰ੍ਯੋ ਗਾਉ ਨਾਸਾ । ਪ੍ਰਭੂ ਕੋ ਬਿਲਾਸਾ ।
ਬਸੰ ਜਾਇ ਧਾਮੈ । ਅਨੰਦੋ ਪੁਰਾ ਮੈ । 72 ।

**ਤੋਟਕ ਛੰਦ :** ਪੁਰ ਸੁਖ ਅਨੰਦ ਅਪਾਰ ਕਰੈ । ਨਹੀ ਸੇਸ ਹੂ ਤੇ ਵਹ ਜਾਇ ਰਰੈ[9] ।
ਜਿਹ ਆਨਿਕ[10] ਤੂਰ ਮ੍ਰਿਦੰਗ ਬਜੈ । ਸੁਨ ਕਾਮਰ[11] ਕ੍ਰੋਧ ਮਲੇਛ ਭਜੈ । 73 ।
ਇਹ ਭਾਂਤਿ ਨਿਹਾਰ ਸੁ ਲੋਕ ਕਟੀ । ਵਹ ਭਾਜ ਗਏ ਤਜ ਪਾਸ ਸੁਈ ।
ਬਹੁ ਤ੍ਰਾਸ ਧਰਿਓ ਮਨ ਮਧਿ ਉਨੈ । ਗਿਰ ਰਾਜਨ ਕੇਰ ਮਲੇਛ ਸੁਨੈ । 74 ।
ਫਿਰ ਭੂਖ ਮਰੰਤ ਸੁ ਆਇ ਗਏ । ਕਰੁਨਾਨਿਧ ਤੈ ਮੁਖ ਨਾਹਿ ਲਏ ।
ਤਬ ਲੌ ਸੁ ਦਿਲਾਵਰ ਖਾਨ ਅਯੋ । ਇਹ ਭਾਂਤ ਤਿਨੈ ਸੁ ਮਲੇਛ ਕਯੋ[12] । 75 ।

**ਰਸਾਵਲ ਛੰਦ :**

ਸੁ ਪੂਤੰ ਬੁਲਾਈ । ਨਿਸਾ ਮੈ ਪਕਾਈ[13] ।
ਘਨੀ ਜੋਰ ਸੈਨਾ । ਚੜੇ ਮਧਿ ਰੈਨਾ[14] । 76 ।
ਲੁਟੋ ਜਾਇ ਡੇਰਾ । ਕਰੋ ਨਾ ਸਵੇਰਾ ।
ਹੁਤੀ ਸੀਤ[15] ਰਾਤੀ । ਸੁਏ ਜਾਨ ਘਾਤੀ । 77 ।

---

1) ਕੌਣ ਕਥਨ ਕਰ ਸਕਦਾ ਹੈ 2) ਇਸ ਦੀ ਗੁਰੂ ਜੀ ਨੂੰ ਕੋਈ ਸਾਰ ਨਹੀਂ ਦਿੱਤੀ 3) ਸੰਧੀ, ਸੁਲਹ 4) ਗੁਰੂ ਜੀ ਇਸ ਲਈ ਨਾਰਾਜ਼ ਹੋਏ 5) ਗੁਰੂ ਜੀ 6) ਕੂਚ, ਪ੍ਰਸਥਾਨ 7) ਸੁਸਤਾਣ ਲਈ 8) ਹੂਰਾਂ (ਇਸਤਰੀਆਂ) ਨੂੰ ਸੁਰਖਿਅਤ ਰਖਿਆ 9) ਵਰਣਿਤ ਨਹੀਂ ਹੋ ਸਕਦੇ 10) ਢੋਲ 11) ਕਾਇਰ 12) ਕਿਹਾ 13) ਰਾਤ ਨੂੰ ਵਿਉਂਤ ਬਣਾਈ 14) ਰਾਤ ਨੂੰ 15) ਸਰਦੀ ਦੀ

**ਨਿਰਾਜ** ਚੜ੍ਹੇ ਮਲੇਛ ਧਾਇਕੈ ਕਿਤੋ ਦਲੰ ਮਿਲਾਇਕੈ ।
**ਛੰਦ :** ਜਬੈ ਸੁ ਪਾਰ ਵੈ ਅਏ ਇਤੈ ਸੰਦੇਸ ਯੋ ਗਏ । 78 ।
ਹਜੂਰ ਦੂਤ ਆਨਕੈ ਜਗਾਇ ਨਾਥ ਗਾਇਯੋ[1] ।
ਪ੍ਰਭੂ ਦਲੰ ਮਲੇਛ ਕੋ ਲਏ ਪਠਾਣ ਆਇਯੋ ।
ਨ ਦੇਰ ਫੇਰ ਜਾਨਿਐ ਤਿਨੈ ਅਏ ਸੁ ਹੇਰਿਯੈ[2] ।
ਸੁ ਸਸਤ੍ਰ ਅਸਤ੍ਰ ਬਾਂਧ ਕੈ ਸੁ ਅਗ੍ਰ ਤਾ ਸੁ ਘੇਰੀਐ । 79 ।
ਨ ਚਿਤ ਕ੍ਰਿਤ ਆਲਸੰ ਨਗਾਰ[3] ਭੇਰ ਵਾਈਐ ।
ਤੁਫੰਗ ਬਾਨ ਗੋਰੀਆ ਤਮਾਚ[4] ਤੋ ਪਚਾਇਯੈ ।
ਕਹਿਯੋ ਜੁ ਐਸ ਆਲੰਮੰ ਹਜੂਰ ਭੇਦ ਜਾਨਿਯੈ ।
ਸੁਨੰਤ ਬੀਰ ਭੀਰ ਔ ਗਜੈ ਅਨੇਕ ਧਾਨਿਐ[5] । 80 ।

**ਰਸਾਵਲ** ਗਜੀ ਯੌ ਭਵਾਨੀ[6] । ਕ੍ਰਿਪਾਸਿੰਧ ਜਾਨੀ ।
**ਛੰਦ :** ਤੁਫੰਗੰ ਨਗਾਰੇ । ਪਏ ਨਾਦ ਭਾਰੇ । 81 ।
ਭਯੋ ਸੋਰ ਐਸਾ । ਪ੍ਰਲੈ ਮੇਘ ਜੈਸਾ ।
ਨਦੀ ਮਧਿ ਦੂਤੰ[7] । ਸੁਨ੍ਯੋ ਐਸ ਸੂਤੰ[8] । 82 ।
ਡਰੈ ਯੌ ਕੰਪਾਨੈ । ਫਿਰੈ ਲੈ ਪਛਾਨੈ ।
ਪਰ੍ਯੋ ਸੀਤ ਕਾਰੰ । ਭਏ ਸੁੰਨ ਸਾਰੰ । 83 ।
ਬਿਨਾ ਤੇਜ ਝਾਰੀ[9] । ਭਜੇ ਲੈ ਗਵਾਰੀ ।
ਸੁਨਯੋ ਨਾਥ ਵਾਜਾ । ਬੰਦੂਕੰ ਅਵਾਜਾ । 84 ।

**ਭੁਜੰਗ** ਚਲੇ ਭਾਜ ਮੂਜੀ[10] ਬਿਣਾ ਅਸਤ੍ਰ ਝਾਰੇ । ਮਹਾਂ ਸੂਮ ਸੋਫੀ ਡਰੇ ਹੈ ਅਪਾਰੇ ।
**ਪ੍ਰਯਾਤ** ਨਿਸੰ ਸਆਰ[11] ਹੋਈ ਚਹੈ ਸਿੰਘ ਜੰਗਾ । ਕਿਧੋਂ ਸੀਸ ਬਾਹੰ ਕਟੈਗੀ ਸੁ ਟੰਗਾ । 85 ।
**ਛੰਦ :** ਭਜਿਯੋ ਐਸ ਭਾਂਤੰ ਅਜਾ[12] ਸੇਰ ਜਾਨੋ । ਨਦੀ ਪਾਰ ਦੂਣੰ ਸੁ ਗਾਵੰ ਲੁਟਾਨੋ ।
ਹਨੋ ਜਾਨ ਬਰੂਆ[13] ਚਲੇ ਧਾਇ ਸੋਈ । ਮਧੰ ਜਾ ਭਲਾਣੰ ਮੁਕਾਮੰ ਸੁ ਹੋਈ । 86 ।
ਗਯੋ ਭਾਜ ਸੋਈ ਪਿਤਾ ਪਾਸ ਜਾਨੋ । ਨਹੀ ਜਾਇ ਤਾਸੋ ਜਬਾਬੰ ਕਰਾਨੋ ।
ਡੁਬ੍ਯੋ ਲਜ ਬੰਕੰ ਰਹਿਓ ਨਿਯਾਇ ਨਾਰੀ[14] । ਮਨੋ ਲਾਤ ਤਾਕੇ ਸੈਤਾਨੰ ਸੁ ਮਾਰੀ । 87 ।
ਗੁਲਾਮੰ ਤਿਨ੍ਹੂ ਕਾ ਹੁਤੋ ਖਾਂ ਹੁਸੈਨੀ । ਉਠ੍ਯੋ ਸੋਇ ਤਾਂਤੇ ਗਹੀ ਤੇਗ ਪੈਨੀ[15] ।
ਘਨੋ ਕੋਪ ਕੈ ਵੈ ਪ੍ਰਭੂ ਪੈ ਸੁ ਆਯੋ । ਅਜੈ ਜਾਣ ਰਾਹੰ ਸੁਕੇਤੰ[16] ਖਪਾਯੋ । 88 ।
ਸਭੈ ਦੂਣ ਲੂਟੰ ਕਰੇ ਜੇਰ[17] ਆਯੋ । ਕਿਨੈ ਖਗ ਤਾਸੋ ਨ ਆਛੈ ਉਠਾਯੋ ।
ਮਿਲੇ ਆ ਕਟੋਚੰ ਕਲੂਰੀ ਸੁ ਜਾਨੋ । ਇਨੈ ਔਰ ਆਂਖੰ ਤਹੇ ਨਾਹਿ ਆਨੋ । 89 ।
ਗੁਲੇਰੀ ਕਿਧੋ ਜਸਵਾਰੰ ਮਿਲਾਈ । ਤਬੈ ਸੰਗ ਤਾ ਕੈ ਕਲਾ ਲੈ ਉਠਾਈ ।

---

1) ਕਿਹਾ 2) ਉਨ੍ਹਾਂ ਨੂੰ ਆਇਆ ਹੀ ਸਮਝੋ 3) ਨਗਾਰਾ, ਧੌਂਸਾ 4) ਛੋਟੀ ਬੰਦੂਕ, ਪਿਸਤੌਲ 5) ਹਥਿਆਰ ਧਾਰੀ 6) ਤੋਪ ਦਾ ਨਾਂ 7) ਵੈਰੀਆਂ ਨੇ 8) ਇਹ ਢੰਗ, ਠਾਠ 9) ਚਲਾਏ ਬਿਨਾ 10) ਕਾਇਰ ਵੈਰੀ 11) ਗਿਦੜ 12) ਬਕਰੀ 13) ਦੁਸ਼ਟ, ਸ਼ਰਾਰਤੀ 14) ਔਰਤ ਵਾਂਗ 15) ਤੇਜ਼, ਤੀਖਣ 16) ਅਸਿਕੇਤੂ, ਪਰਮਾਤਮਾ 17) ਅਧੀਨ

ਇਤੈ ਏਸੁ ਦੋਊ ਉਤ ਵੈਸੁ ਤੀਨੋ । ਕਲੂਰੰ ਕਟੋਚੰ ਉਸੈਨੀ ਪ੍ਰਬੀਨਨੋ । 90 ।
ਦਮੰ[1] ਲੇਤ ਦੇਤੇ ਪਰੇ ਬੋਲ ਸਾਈ । ਮਚਿਯੋ ਜੁਧ ਭਾਰੋ ਪਰੀ ਯੌ ਲਰਾਈ ।
ਹੁਸੈਨੀ ਕ੍ਰਿਪਾਲੰ ਦੋਊ ਤਾਂਹਿ ਮਾਰੈ । ਹੁਰੰ ਹਿੰਮਤਾ ਦੋ ਘਨੈ ਲੈ ਸਿਘਾਰੇ । 91 ।
ਗਨੇ ਕੌਨ ਤਾਕੋ ਜਿਤੇ ਹੋਇ ਬੀਤੇ । ਨਿਜੰ ਆਪ ਦਾਸੰ ਕਰੇ ਯੌ ਨ ਚੀਤੇ ।
ਨਹੀ ਰੋਮ ਤਾਂਕੋ ਕਬੈ ਦੂਰ ਸੋਈ । ਜਿਸੈ ਹਾਥ ਦੇ ਕੇ ਰਖੈ ਨਾਥ ਸੋਈ । 92 ।
ਕਰੈ ਬਾਤ ਕੋਟੰ ਦੁਖੀ ਬੈਰ ਕੋਈ । ਅਹੈ ਸੰਤ ਰਾਖਾ ਕ੍ਰਿਪਾਸਿੰਧ ਸੋਈ ।
ਜੋਈ ਦਾਸ ਭਾਸੈ ਸਭੈ ਆਪ ਮਾਨੇ । ਬਿਨਾ ਸੰਤ ਆਪੰ ਨਹੀ ਕਾਜ ਠਾਨੈ । 93 ।
ਉਨੈ ਜੋ ਸੁ ਊਹਾ ਪਰੇ ਯੌ ਨਿਰਾਰਾ । ਇਤੈ ਮੂੜ ਆਵੈ ਚਲੈ ਦੈ ਨਗਾਰਾ ।
ਭਲੀ ਭਾਂਤਿ ਤਾਂਕੀ ਜਰੰ ਲੈ ਉਖਾਰੀ । ਪ੍ਰਭੂ ਕਾ ਸੁ ਰਾਖਾ ਅਹੈ ਜੂ ਮੁਰਾਰੀ[2] । 94 ।
ਸੁ ਆਦੰ ਨਦੌਣੰ ਬਿਜੈ ਜੁਧ ਜਾਨੋ । ਦੁਤੈ ਯੌ ਪਠਾਣੰ ਤਨੂਆ[3] ਭਜਾਨੋ ।
ਤ੍ਰਿਤੇ ਖਾਂ ਹੁਸੈਨੀ ਕ੍ਰਿਪਾਲੰ ਸੰਘਾਰਿਯੋ । ਇਤਿ ਗਾਥ ਸਾਤੋ ਮਧੰ ਧਿਆਇ ਉਚਾਰਿਯੋ । 95 ।
ਪ੍ਰਭੂ ਆਪ ਬੈਠੇ ਲਖਿਯੋ ਯੌ ਤਮਾਸਾ । ਦਿਖੋ ਅਸ ਕੇਤੰ[4] ਕਰ੍ਯੋ ਹੈ ਬਿਲਾਸਾ ।
ਜਿਤੇ ਮੂੜ ਦੋਖੀ ਭਲੈ ਲੈ ਖਪਾਏ । ਨਹੀ ਆਪ ਦਾਸੰ ਕਛੂ ਭੇਦ ਪਾਏ । 96 ।
ਭਯੋ ਧਿਆਇ ਪੂਰਾ ਸੁਣੋ ਔਰ ਆਗੇ । ਪ੍ਰਭੂ ਕੇ ਬਿਲਾਸੰ ਸੁਧਾ ਜਾਣ ਪਾਗੇ[5] ।
ਜਿਮੈ ਦੇਬਿ ਪੂਜਾ ਕਰੈਗੇ ਅਗਾਰੀ । ਵਹੈ ਗਾਥ ਭਾਖੋਂ ਸੁਨੋ ਸੰਤ ਸਾਰੀ । 97 ।
ਜਿਮੰ ਕਾਲ ਦਿਯਾਲੀ ਭਈ ਜੂ ਪ੍ਰਤਛਾ । ਦਯੋ ਲੈ ਬਰੰ ਬਹੁ ਜੋ ਚੀਤ ਇਛਾ[6] ।
ਵਹੈ ਪ੍ਰੇਮ ਗਾਥਾ ਤੁਮੈ ਜੋ ਸੁਨਾਊ । ਦਿਨੰ ਰਾਜ ਨੰਦੰ ਕਮੰਦੰ ਕਟਾਊ । 98 ।

**ਰਸਾਵਲ ਛੰਦ :**

ਸੁਨੈ ਐਸ ਧਿਆਈ । ਲਹੈ ਸੂਖ ਸਾਈ ।
ਪੁਰੀ ਤੌਨ ਡੇਰਾ । ਨਹੀ ਫੇਰ ਫੇਰਾ[7] । 99 ।

**ਦੋਹਰਾ :** ਇਹ ਬਿਧਿ ਸੌ ਨਿਜ ਬਰਨਿਓ ਸਪਤਮ ਧਿਆਇ ਰਸਾਲ[8] ।
ਆਗੇ ਕਥਾ ਸੁ ਅਸਟਮੀ ਸੋ ਤੁਮ ਸੁਨੋ ਬਿਸਾਲ । 100 ।

**ਇਤਿ ਸ੍ਰੀ ਗੁਰ ਬਿਲਾਸ ਨਾਦੌਨ ਜੁਧ ਖਾਨਜ਼ਾਦੇ ਦੋ ਆਗਮਨ ਹੁਸੈਨੀ ਕ੍ਰਿਪਾਲ ਬਧਹ ਧਿਆਇ ਸਮਾਪਤਮ ਸਤ ਸੁਭਮ ਸਤ । 7 । ਅਫਜੂ ।**

---

1) ਦਮੜੇ, ਪੈਸੇ 2) ਪਰਮਾਤਮਾ 3) ਪੁੱਤਰ 4) ਪਰਮਾਤਮਾ 5) ਅੰਮ੍ਰਿਤ ਨਾਲ ਭਰਪੂਰ 6) ਦੇਵੀ ਪ੍ਰਗਟਾਉਣ ਦੀ ਇਹ ਕਥਾ ਕੇਵਲ ਲੋਕਾਂ ਦੇ ਮਨ ਵਿਚ ਪਏ ਹੋਏ ਦੇਵੀ ਸੰਬੰਧੀ ਭਰਮਾਂ ਨੂੰ ਦੂਰ ਕਰਨ ਲਈ ਕੀਤੇ ਬਿਲਾਸ ਦਾ ਵਿਵਰਣ ਹੈ, ਜੋ ਕਵੀ ਨੇ ਆਪਣੇ ਢੰਗ ਨਾਲ ਕੀਤਾ ਹੈ । ਉਂਜ ਗੁਰੂ ਜੀ ਸਿਵਾਏ ਪਰਮਾਤਮਾ ਦੇ ਹੋਰ ਕਿਸੇ ਵਿਚ ਵਿਸ਼ਵਾਸ ਨਹੀ ਰਖਦੇ ਸਨ 7) ਆਵਾਗਮਨ 8) ਰਸ ਯੁਕਤ

**ਰਸਾਵਲ ਛੰਦ :**

ਸੁਨੋ ਗਾਥ ਆਗੇ । ਪ੍ਰਭੂ ਪ੍ਰੇਮ ਪਾਗੇ ।
ਪੁਰਾਨੰਦ ਡੇਰਾ । ਕ੍ਰਿਪਾਸਿੰਧ ਕੇਰਾ । 1 ।

ਕਰੇ ਚੋਜ ਨੇਕਾ[1] । ਕਵੈ ਜੀਹ[2] ਏਕਾ ।
ਕਥੇ ਸੇਸ[3] ਬਾਨੀ । ਨਹੀ ਅੰਤ ਆਨੀ । 2 ।

ਕਛੂ ਸੁਛ[4] ਬਾਤੰ । ਕਹੋ ਸਾਥ ਗਯਾਤੰ ।
ਜਿਸੀ ਨਾਥ ਦੀਨੀ । ਤਿਸੀ ਲੈ ਲਿਖੀਨੀ । 3 ।

**ਸਵੈਯਾ :** ਦਿਨ ਏਕ ਕ੍ਰਿਪਾ ਨਿਧ ਆਛ ਭਲੇ ਏਹ ਭਾਤਿ ਕਿਧੋ ਸੁ ਸਿਕਾਰ ਬਿਹਾਰਾ ।
ਖਾਲਸਾ ਪੰਥ ਪ੍ਰਗਾਸ ਕਰੋ ਜਿਹ ਕਾਜ ਪਠ੍ਯੋ ਮੁਹ ਦੀਨ ਦਯਾਰਾ ।
ਆਦਿ ਸੁ ਦੇਵਿ ਪ੍ਰਤਛ ਕਰੋ ਬਰ ਪੂਰ ਲਹੋ ਤਿਹਤੇ ਨਿਜ ਭਾਰਾ[5] ।
ਹੋਇ ਬਿਜੈ ਅਰੁ ਪੁੰਜ ਸਬੈ ਜਗ ਜੀਤ ਬਜੈ ਰਣਜੀਤ ਨਗਾਰਾ । 4 ।

**ਤੋਟਕ ਛੰਦ :**

ਇਹ ਭਾਂਤਿ ਬਿਚਾਰ ਦਿਯਾਰ ਤਬੈ । ਕਹ ਜਗ ਅਰੰਭਨ ਲੀਨ ਅਬੈ ।
ਪਿਥਮੈ ਦਿਜ ਦੇਸਨ ਦੇਸ ਬੁਲੇ । ਸਬ ਆਵਤ ਭੇ ਚਲਿ ਤੌਨ ਥਲੇ[6] । 5 ।
ਇਕ ਕੌਤਕ ਦੇਖਨ ਕਾਜ ਕਿਧੋ । ਕਰੁਨਾਨਿਧ ਕਾਰਜ ਕੀਨ ਸਿਧੋ ।
ਮਥੁਰਾ ਪੁਨ ਕਾਂਸ ਪਰਾਗ ਭਨੋ । ਦਿਜ ਔਧ ਪੁਰੀ ਸੁ ਬੁਲਾਇ ਲਿਨੋ । 6 ।

ਕਸ਼ਮੀਰ ਕਿਧੋ ਜੁ ਲਹੌਰ ਸੁਨੀ । ਸਭ ਆਵਤ ਭੇਸੁ ਹਜੂਰ ਗੁਨੀ ।
ਇਹ ਭਾਂਤਿ ਮਿਲਿਯੋ ਤਿਹ ਆਨ ਮਿਲਾ । ਕਹ ਕੌਨ ਲਖੈ ਪ੍ਰਭ ਕੀ ਸੁ ਕਲਾ । 7 ।
ਤਿਹ ਆਨ ਸੁ ਲਛ ਹਜੂਰ ਜੁਰੇ । ਕਛੁ ਬੋਲ ਲਏ ਕਛੁ ਆਪ ਤੁਰੇ ।
ਇਤ ਆਨ ਘਮੰਡ[7] ਜੁਰਿਯੋ ਸੁ ਘਨਾ । ਇਕ ਆਨਨ[8] ਤੇ ਨਹੀ ਜਾਤ ਭਨਾ । 8 ।
ਪ੍ਰਭ ਭੋਜਨ ਨੇਕ[9] ਪ੍ਰਕਾਰ ਕਰੇ । ਇਕ ਕਾਚ ਕਿਧੋ ਫੁਨ ਪਾਕ ਖਰੇ ।
ਬਰੀਯਾ ਦੁਧ ਖੀਰ ਪੁਲਾਵ ਘਨੇ । ਲਡੂਆ ਪੁਨ ਮਾਸ ਸਰਾਬ ਸਨੇ । 9 ।

ਭਲ ਪਾਪਰ ਪੂਰ ਕਚੌਰ ਮਹਾਂ । ਬਹੁ ਆਦਿ ਕੜਾਹੁ ਸੁ ਲੂਨ ਅਹਾਂ ।
ਘਨ ਘੋਰ ਅਨੇਕ ਪ੍ਰਕਾਰ ਕਰੇ । ਮੁਖ ਏਕ ਕਵੀ ਕਹੁ ਕੌਨ ਰਰੇ । 10 ।

ਦਿਜ ਹੋਰ ਤਹਾਂ ਲਖ ਆਵ ਘਨੇ । ਕਰ ਪਾਤਹ ਪਾਂਤ ਬੈਠਾਇ ਦਿਨੇ ।
ਮੁਖ ਭਾਂਖ ਕਹਿਯੋ ਇਤ ਭਾਂਤਨ ਸੋ । ਸੁਨ ਲੈਹੁ ਸਭੈ ਦਿਜ ਬਾਤਨ ਸੋ । 11 ।

---

1) ਅਨੇਕ 2) ਜੀਭ 3) ਸ਼ੇਸ਼ ਨਾਗ 4) ਸਵੱਛ, ਨਿਰਮਲ 5) ਗੁਰੂ ਸਾਹਿਬ ਨੇ ਪੰਥ ਪ੍ਰਚਾਰਿਤ ਕਰਨ ਲਈ ਦੇਵੀ ਪ੍ਰਗਟ ਕਰਨ ਦੀ ਗਲ ਨਹੀਂ ਕੀਤੀ ਸੀ, ਉਨ੍ਹਾਂ ਨੇ ਤਾਂ ਦੇਵੀ ਸੰਬੰਧੀ ਪ੍ਰਚਲਿਤ ਭਰਮ ਨੂੰ ਦੂਰ ਕਰਕੇ ਆਪਣੇ ਕੌਤਕ ਰਾਹੀਂ ਸਮੂਹਿਕ ਸ਼ਕਤੀ ਨੂੰ ਹੀ ਦੇਵੀ ਦਸਿਆ ਹੈ ਜੋ ਹਵਨ ਕੁੰਡ ਵਿਚ ਸਮੁੱਚੀ ਸਾਮਗ੍ਰੀ ਪਾ ਕੇ ਮਹਾਂ ਭਾਂਬੜ ਰਾਹੀਂ ਦਰਸਾਈ ਹੈ । ਇਸ ਸੰਬੰਧੀ ਸਾਰੀ ਸਥਿਤੀ ਭਾਈ ਵੀਰ ਸਿੰਘ ਨੇ 'ਦੇਵੀ ਪੂਜਨ ਪੜਤਾਲ' ਵਿਚ ਸਪਸ਼ਟ ਕਰ ਦਿਤੀ ਹੈ 6) ਸਥਲ, ਸਥਾਨ 7) ਇਕੱਠ; ਸਮੂਹ 8) ਮੁਖ 9) ਅਨੇਕ

**ਭੁਜੰਗ ਪ੍ਰਯਾਤ ਛੰਦ :**

ਦਹੀ ਖੀਰ ਪੂਰੀ ਜਿਤੈ ਬਿਪ[1] ਖੈ ਹੈ। ਕੜਾਹੰ ਪੁਲਾਵੰ ਜਿਤੈ ਯੌ ਜਿਵੈ ਹੈਂ।
ਤਿਨੈ ਜਾਨ ਦੈ ਹੈ ਟਕਾ ਏਕ ਦਛਾ[2]। ਕਹ੍ਯੋ ਜਾਇ ਸਾਰੇ ਲਵੈ ਜੈਸੇ ਇਛਾ। 12।

**ਤੋਟਕ ਛੰਦ :**

ਨਿਜ ਮਾਸ ਸਰਾਬ ਜੁ ਖਾਵਹਿੰਗੇ। ਸਰਫੀ[3] ਵਹੁ ਪਾਂਚ ਸੁ ਪਾਵਹਿੰਗੇ।
ਇਹ ਭਾਂਤਿ ਢੰਢੋਰ ਫਿਰਾਇ ਦਯੋ। ਸੁਨ ਬਿਪਨ ਮਧਿ ਸੁ ਕਾਨ ਕਰਿਯੋ। 13।
ਬਿਬ ਬਾਰ[4] ਹੁਤੇ ਬਡ ਘੇਰ ਬਨੇ। ਦਿਜ ਦੌਰ ਚਲੇ ਯਹਿ ਬਾਤ ਸੁਨੇ।
ਜਿਹ ਮਾਸ ਸਰਾਬ ਕੇ ਬਾਰ ਬਨੇ। ਤਿਹ ਆਵਤ ਦੌਰਤ ਬਿਪ ਘਨੇ। 14।
ਕਈ ਆਨ ਤਹਾਂ ਜੁ ਹਜਾਰ ਜੁਰੇ। ਨਹੀ ਵਾਰਹਿ ਪਾਰ ਸੁ ਜਾਤ ਰਰੇ।
ਕਛੁ ਥੋਰ ਰਹੇ ਜਬ ਬਾਕ ਪਿਛੇ। ਪ੍ਰਭ ਮਾਨਸ[5] ਭੇਜ ਕੈ ਫੇਰ ਪੁਛੈ। 15।

**ਪਾਧਰੀ ਛੰਦ :**

ਪੁਨ ਕਹੀ ਐਸ ਕਰੁਨਾ ਨਿਧਾਨ। ਫਿਰ ਪੁਛੋ ਜਾਇ ਇਨ ਕੋ ਸੁਜਾਨ।
ਪਰਸਾਦ ਮਹਾਂ ਜੋ ਛਕੈ ਕੋਇ। ਸੋ ਮੁਹਰ ਪਾਂਚ ਲੇਵੈ ਸੁ ਸੋਇ। 16।
ਅਵਰ ਅੰਨ ਜੋ ਕਰ ਸਰੀਰ। ਦੋ ਟਕੇ ਦਛਨਾ ਲੇਗੁ ਬੀਰ।
ਯੌ ਹੁਕਮ ਮਾਨ ਪੂਛੈ ਸੁ ਜਾਇ। ਰਹਿ ਸਹਸ ਪਾਂਚ ਬਾਕੀ ਬਨਾਇ। 17।
ਫਿਰ ਕਹੀ ਐਸ ਤਿਨ ਆ ਹਜੂਰ। ਸੌ ਪੰਚ ਬਾਕ ਰਹਿੰਗੇ ਜਰੂਰ।
ਬਹੁ ਬੇਰ ਬਾਰ ਪੂਛੈ ਸੁ ਧਾਇ। ਸਭ ਡੁਬੇ ਲੋਭ ਕੇ ਮਧਿ ਜਾਇ। 18।
ਜਬ ਰਹੇ ਪੰਦਰਾਂ ਘਾਟ ਏਕ। ਦੀਨੇ ਬਿਠਾਯ ਆਛੇ ਸੁ ਨੇਕ।
ਯੌ ਭਏ ਗਰਕ ਲੋਭਾਦਿ ਮਧ। ਇਕ ਨਾਮ ਮਾਤ੍ਰ ਰਹਿੰਗੇ ਜੁ ਸੁਧ। 19।
ਜੋ ਔਰ ਹੁਤੇ ਕੇਤਕ ਹਜਾਰ। ਤਿਨ ਟਕਾ ਦਛਨਾ ਭੋਜਨਾਰ[6]।
ਤੌ ਖਵਾਇ ਭੋਜਨ ਦੀਨੇ ਉਠਾਇ। ਨਹ ਆਦਰ ਕੀਨ ਆਛੋ ਬਨਾਇ। 20।
ਮੁਖਾਰਬਿੰਦ ਸ੍ਰੀ ਯੌ ਉਚਾਰ। ਯਹ ਹੈ ਨ ਬਿਪ ਲੂਚੇ ਗਵਾਰ[7]।
ਇਨ ਕਰਨ ਹੁਤੀ ਆਛੀ ਸਜਾਇ। ਪਰ ਦੂਰ ਦੇਹ ਉਨ ਕੋ ਉਠਾਇ। 21।
ਜਿਨ ਅਚਿਓ ਖੀਰ ਭੋਜਨ ਕੜਾਹੁ। ਤਿਨ ਮੁਹਰ ਮੁਹਰ ਪਾਂਚੋ ਦਿਯਾਹੁ।
ਬਹੁ ਭਾਂਤਿ ਮਾਨ ਤਿਨ ਕੋ ਸੁ ਕੀਨ। ਇਹ ਸਹੀ ਬਿਪ ਚਹ ਹੈਂ ਸੁ ਦੀਨ। 22।
ਵਹ ਨਹੀ ਬਿਪ ਹੈਂ ਲੂਚ ਮੂੜ੍ਹ। ਇਹ ਮਹਾਂ ਸੁਧ ਹੈ ਮਤਿ ਗੂੜ੍ਹ[8]।
ਇਹ ਕਲੀ ਕਾਲ ਕੇ ਮਧਿ ਘੋਰ। ਬਹੁ ਚਲਾ ਡਿੰਭ[9] ਛਲ ਬਲ ਨ ਜੋਰ। 23।
ਸਾਧੂ ਸੁ ਸੁਧ ਜਗ ਰਹਿਆ ਲੋਪ। ਬਹੁ ਧਾਰ ਦੰਭ ਅਨਸਾਧ ਧੋਪ[10]।
ਨਿਜ ਕਹਨ ਆਪ ਹਮ ਸੌ ਨ ਕੋਇ। ਹਮ ਕਰੇ ਆਪ ਸੋ ਸਹੀ ਹੋਇ। 24।
ਸ੍ਰੀ ਕ੍ਰਿਸਨ ਰਾਮ ਜੋਧਾ ਅਨੇਕ। ਸਭ ਕਰੇ ਜਾਨ ਹਮਰੇ ਸੁ ਏਕ।
ਇਮ ਮਨੈ ਆਪ ਕੋ ਅਧਿਕ ਜਾਨ। ਨਹੀ ਸਬਦ ਨਾਮ ਕੋ ਕਛੂ ਗ੍ਯਾਨ। 25।

---

1) ਬ੍ਰਾਹਮਣ 2) ਦੱਛਣਾ 3) ਅਸ਼ਰਫੀ 4) ਦੋ ਰੋਹੀਆਂ ਵਿਚ 5) ਬੰਦੇ 6) ਭੋਜਨ ਆਦਿ 7) ਲੁਚੇ ਅਤੇ ਮੂਰਖ 8) ਉਤਮ, ਸ੍ਰੇਸ਼ਠ 9) ਵਿਖਾਵਾ, ਪਾਖੰਡ 10) ਜ਼ਾਹਿਰ, ਪ੍ਰਗਟ

ਇਹ ਭਾਂਤਿ ਪ੍ਰਭੂ ਤਿਨ ਕੋ ਧਿਕਾਰ । ਲਖ ਦੂਜੇ ਦਿਜਨ[1] ਕੋ ਕਿਯੋ ਪਿਆਰ ।
ਇਕ ਦਯੋਸ ਲੀਨ ਤਿਨ ਕੋ ਬੁਲਾਇ । ਤਬ ਕ੍ਰਿਪਾਸਿੰਧ ਬਚ[2] ਯੋ ਸੁਨਾਇ । 26 ।
ਦੇਵੀਸ[3] ਪੂਜ ਕੀ ਕਥਾ ਠੀਕ[4] । ਸਭ ਕਹੋ ਕਥਾ ਹਮ ਕੋ ਸੁ ਠੀਕ ।
ਜਿਮ ਹੋਇ ਜਾਨ ਕਾਲੀ ਪ੍ਰਤਛ । ਸਭ ਕਹੋ ਕਥਾ ਤਾਂਕੀ ਸਵਛ । 27 ।
ਪੂਜਾ ਪ੍ਰਯੋਗ ਬਲ ਦਾਨ ਮੰਤ੍ਰ । ਲਿਖਨੇ ਪੜ੍ਹਾਨ ਬੇਦਾਨ[5] ਮੰਤ੍ਰ ।
ਇਹ ਕਹੋ ਖੋਲ ਹਮ ਕੋ ਜੁ ਭੇਦ । ਜਿਮ ਸਰਬ ਸਾਸਤ੍ਰ ਉਚਰੰਤ ਬੇਦ । 28 ।
ਇਮ ਸੁਣਤ ਬੈਨ ਬੋਲਿਯੋ ਸੁ ਬਿਪ । ਮੈ ਕਹੋ ਬੈਨ ਕਰੁਣਾ ਅਧਿਪ[6] ।
ਇਹ ਜਿਤਕ ਬਿਪ ਇਹ ਦੇਸ ਆਂਹਿ । ਨਹੀ ਹੋਤ ਕਾਜ ਇਨ ਤੇ ਨ੍ਰਿਬਾਹ । 29 ।
ਜਿਮ ਆਪ ਨਾਥ ਦੇਵਾਨ ਦੇਵ । ਤਿਮ ਵਹੈ ਬਿਪ ਆਛੇ ਅਭੇਵ ।
ਹੈ ਦਤਾ ਨੰਦ ਤਾਂਕੋ ਸੁ ਨਾਮ । ਉਜੈਨ ਮਧਿ ਤਾਂਕੋ ਸੁ ਧਾਮ । 30 ।
ਇਹ ਜਿਤਕ ਬਿਪ ਤਾਰੇ ਸੁ ਜਾਨ । ਵਹ ਉਡਗ ਨਾਥ[7] ਲੀਜੈ ਪਛਾਨ ।
ਚਕਵੀ ਸੁ ਕੰਜ[8] ਇਨ ਕੋ ਨਿਹਾਰ । ਵਹ ਦਿਨਸ[9] ਆਬ ਆਛੇ ਦਿਯਾਰ । 31 ।
ਕਾਲੀ ਸੁ ਦੇਵ ਤਾਂਕੋ ਪ੍ਰਤਛ । ਜਾਨੰਤ ਔਰ ਦੇਵਾਨ ਸਿਛ[10] ।
ਜੋ ਇਤੈ ਦੇਸ ਵਹੁ ਆਇ ਜਾਇ । ਤੋ ਕਾਜ ਪੂਰ ਹੋਵੈ ਬਨਾਇ । 32 ।
ਔ ਕਾਸਿ ਬਿਪ ਜੋ ਕਸਮੀਰ । ਸਭ ਹੈ ਹਜੂਰ ਪਗ ਜਲਜ ਤੀਰ[11] ।
ਜੌ ਮੋਰ ਕਹੀ ਮਾਨੋ ਨ ਨਾਥ । ਤਬ ਲੇਹੁ ਪੂਛ ਇਨ ਸੋ ਸੁ ਗਾਥ । 33 ।
ਇਹ ਮੰਤ੍ਰ ਬੇਦ ਪਦ ਹੈ ਬਨਾਇ । ਨਹੀ ਕਛੂ ਸੰਕ ਯਾ ਮੈ ਲਖਾਇ ।
ਬਰ ਹੋਇ ਪੁਰ ਪਰਗਟ੍ਰ ਨ ਹੋਇ । ਯਹਿ ਜਾਨ ਲੇਹੁ ਸੰਸਾ ਨ ਕੋਇ । 34 ।
ਜੌ ਵਹੈ ਆਇ ਪ੍ਰਭੂ ਸੁ ਈਤ[12] । ਜੋ ਚਹੋ ਨਾਥ ਸੋ ਹੋਇ ਰੀਤ ।
ਆਗੈ ਜੋ ਕਿਛ ਹੁਇ ਦਯਾ ਸਿੰਧ । ਪ੍ਰਭ ਕਰੈ ਬਾਤ ਕੋ ਲੈ ਪ੍ਰਬੰਧ । 35 ।
ਸੁਨਿ ਐਸ ਬਾਕ ਤਾਂਕੇ ਨਿਧਾਨ । ਮਨ ਕਰੀ ਚਿੰਤ ਵਾਕੀ ਚਿਤਾਨ ।
ਇਹ ਦੇਸ ਲੇਹੁ ਤਾਂਕੇ ਬੁਲਾਇ । ਜਿਮ ਬਨੈ ਕਾਜ ਇਹ ਪੂਰ ਆਹਿ । 36 ।
ਸਵਾਰੀ ਮਨੁਛ ਪਠੀਐ ਸੁ ਵੇਸ । ਤਹ ਲੇਹੁ ਬੋਲ ਅਪਨੋ ਸੁ ਦੇਸ ।
ਜੋਊ ਕਹੈ ਬੈਨ ਕਰੀਐ ਸੁ ਪੂਜ । ਤਜ ਮੇਰ ਤੇਰ ਤੀਜਾ ਰ ਦੂਜ । 37 ।
ਏਕੀ ਕਥਾਨ ਕਰਤੇ ਨਿਧਾਨ । ਮੇਲਾ ਜੁ ਹੋਲ[13] ਪਹੁਚਿਯੋ ਸੁ ਆਨ ।
ਦੇਸਾਨ ਦੇਸ ਸੰਗਤ ਅਨੇਕ । ਪਹੁੰਚੀ ਹਜੂਰ ਇਛਤ ਬਬੇਕ[14] । 38 ।
ਕਈ ਅਨਿਕਿ ਸੰਗ ਸਿਖੁਯਾਨ ਪਾਰ[15] । ਆਵੰਤ ਪ੍ਰੇਮ ਧਾਰਤ ਪਿਆਰ ।
ਸਬਦੰ ਉਚਾਰ ਬਾਜੰਤ ਤਾਰ । ਜੋਰੀ ਮ੍ਰਿਦੰਗ ਨਾਨਾ ਅਪਾਰ । 39 ।

---

1) ਬ੍ਰਾਹਮਣਾਂ ਨੂੰ 2) ਬਚਨ 3) ਸ਼੍ਰੋਮਣੀ ਦੇਵੀ 4) ਚੰਗੀ, ਉੱਤਮ 5) ਬੇਦਾਂ ਦੇ 6) ਸੁਆਮੀ 7) ਚੰਦ੍ਰਮਾ 8) ਕਮਲ 9) ਸੂਰਜ 10) ਸਿਖਿਆ 11) ਚਰਨ ਕਮਲਾਂ ਕੋਲ 12) ਇਥੇ 13) ਹੋਲਾ 14) ਬ੍ਰਹਮ ਗਿਆਨ ਦੀ ਇਛਾ ਸਹਿਤ 15) ਪਾਰ ਨਹੀਂ ਪਾਇਆ ਜਾ ਸਕਦਾ

ਕੀਰਤ ਪੁਰਾਨ[1] ਪੁਰ ਅਨਦ ਮਧਿ । ਨਿਰਖੰਤ ਸੰਗਤਾ ਬੁਧ ਸੁਧ ।
ਜਨੁ ਛੀਰ ਸਿੰਧ ਕਰਣਾ ਅਗਾਰ । ਉਚਰੰਤ ਸੰਗ ਨਾਨਾ ਸੁਧਾਰੁ । 40 ।
ਵਹਿ ਸੁਧਾ ਮਧਿ ਹ੍ਵੈ ਗੇ ਅਪਾਰ । ਇਹ ਸਰਬ ਰੂਪ ਸੋਭੈ ਸਿੰਗਾਰ ।
ਜੋ ਭਿੰਨ ਭਿੰਨ ਬਰਨੋ ਬਿਚਾਰ । ਤੋ ਹੋਤ ਏਕ ਕਥ ਕੋ ਪਸਾਰ । 41 ।
ਨਿਜ ਖੁਸੀ ਮਹਲ[2] ਹੋ ਕਰ ਦਰਬਾਰ । ਤਲ ਮਧਿ ਕਰਤ ਜਗ ਕੋ ਉਧਾਰ ।
ਊਚੰ ਸਥਾਨ ਦਮਦਮੈ ਜਾਨ । ਦਰਿਸੰ ਜੁ ਦੇਤ ਕਰੁਣਾ ਨਿਧਾਨ । 42 ।
ਸੰ ਦਿਬ ਰੂਪ ਤਖਤੰ ਅਕਾਲ । ਤਹ ਸੋਭ ਕੌਨ ਬਰਨੈ ਬਿਸਾਲ ।
ਊਚੰ ਅਪਾਰ ਗਗਨੰ ਸੁ ਮਧਿ । ਜਨੁ ਪਬ[3] ਰਾਜ ਸੁਮੇਰ ਸੁਧਿ । 43 ।
ਵਹ ਭਰਿਯੋ ਈਰਖਾ ਵੈਰ ਬਾਦ । ਇਹ ਦਿਪੈ ਸੁਧ ਆਛੋ ਅਨਾਦਿ ।
ਤਹ ਕਰਤ ਪਛਰਾ[4] ਸਰਬ ਭੋਗ । ਇਹ ਦਿਪੈ ਜਾਨ ਗ੍ਰਹ ਰਾਜ ਜੋਗ । 44 ।
ਤਹ ਮਾਤਲੇਸ[5] ਬੈਠੰਤ ਜਾਨ । ਜੋ ਕਾਮ ਕ੍ਰੋਧ ਤਨ ਧਰ ਬਿਖਾਨ ।
ਇਹ ਰਾਜ ਬੈਠ ਦੀਨਾਨ ਦਿਯਾਲ । ਅਸ ਧੁਜਹ ਪੂਤ[6] ਲਾਇਕ ਬਿਸਾਲ । 45 ।
ਜਿਹ ਕੋਟ ਇੰਦ੍ਰ ਕੀਨੇ ਕਰੇਗ । ਸਭ ਜੀਵ ਜੰਤ ਲੇਖਾ ਸੁ ਲੇਗ ।
ਇਹ ਕਨਕ[7] ਸੁਧ ਮਾਨਕ ਜਟੰਤ । ਨਿਜ ਹੀਰ ਚੀਰ ਮੁਕਤਾ ਸੁਭੰਤ । 46 ।
ਵਹ ਅਨਿਕ ਦੋਖ ਪੂਰਿਯੋ ਪੁਰਾਨ । ਇਹ ਸੁਧ ਰੂਪ ਜਨ ਰਿਸਮ ਭਾਨ[8] ।
ਤਹ ਸਪਤ ਸ੍ਰਿੰਗ ਗੰਗਾ ਸੁ ਧਾਰ । ਇਤ ਸਤਹਨਾਰ[9] ਆਛੀ ਨਿਹਾਰ । 47 ।
ਨਿਜ ਧੁਜਹਿ ਸਾਤ ਸ੍ਰਿੰਗਹਿ ਬਿਲੋਕ[10] । ਜਹ ਨਿਰਖ ਨੈਨ ਭਾਜੰਤ ਸੋਕ ।
ਜੋ ਸਰਬ ਸੋਭ ਬਰਨੇ ਸੁ ਜਾਨ । ਨਹੀ ਕਮਲ ਜਾਇ ਅੰਤਰਿ ਨਿਧਾਨ । 48 ।

**ਦੋਹਰਾ** : ਐਸ ਤਖਤ ਬਰ ਬਖਤ ਪ੍ਰਭ ਸੰਗਤਿ ਦੇਤ ਦਿਦਾਰ ।
ਜਨਮ ਮਰਨ ਭਵ ਆਪਦਾ[11] ਕਾਟਤ ਨਦਰਿ ਨਿਹਾਰ । 49 ।

**ਸਵੈਯਾ** : ਰੂਪ ਅਨੂਪ ਦਿਪੈ ਜੂ ਸਿੰਘਾਸੁਨ ਤਾਂ ਪਰ ਪਾਵ ਰਤੋਪਲ[12] ਧਾਰੀ ।
ਸ਼ੰਕਰ ਬ੍ਰਹਮ ਜੁ ਸੇਸ ਜਪ ਮੁਖ ਨਾਰਦ ਸੇ ਜਿਹ ਕੋ ਰਹਿ ਭਾਰੀ ।
ਬਾਸਵ[13] ਔਰ ਜਲੇਸ[14] ਨ ਪਾਵਤ ਸੂਰਜ ਚੰਦ ਲਏ ਨ ਨਿਹਾਰੀ ।
ਤਾ ਪਦ ਪੰਕਜ ਕੋ ਅਭਬੰਦਨ[15] ਸੰਗਤ ਕੋਟ ਕਰੰਤ ਜੁਹਾਰੀ । 50 ।
ਅੰਗ ਸਿੰਗਾਰ ਸੁ ਬਸਤ੍ਰ ਧਰੇ ਸਰੁ ਆਜੁਧ[16] ਚਾਰ ਕਰੇ ਹਥਿਯਾਰੀ ।
ਪੇਟੀ ਕਿਧੋ ਚਿਲਤਾ[17] ਦਿਪ ਖੰਜਰ ਬੰਦ ਛੁਟੈ ਸੁ ਅਗਾਰ ਪਿਛਾਰੀ ।
ਸੈਫ[18] ਸਰਾਸਨ ਅਗ੍ਰ ਧਰੇ ਬਹੁ ਚਾਰ ਨਿਖੰਗ[19] ਭਰੇ ਸਰ ਨਾਰੀ[20] ।

---

1) ਕੀਰਤਪੁਰ 2) ਖੁਸ਼ੀ ਦੇ ਘਰ ਵਿਚ ਹੋਕੇ 3) ਪਰਬਤ 4) ਅਪੱਛਰਾਵਾਂ 5) ਇੰਦਰ 6) ਪਰਮਾਤਮਾਂ ਦਾ ਪੁੱਤਰ, ਗੁਰੂ ਜੀ 7) ਸੋਨਾ 8) ਸੂਰਜ ਦੀਆਂ ਕਿਰਨਾਂ 9) ਸਤਲੁਜ 10) ਸੱਤਾਂ ਚੋਟੀਆਂ ਉਤੇ ਵੇਖ 11) ਬਿਪਤਾ 12) ਲਾਲ ਕਮਲ ਵਰਗੇ ਪੈਰ 13) ਇੰਦਰ 14) ਵਰੁਣ ਦੇਵਤਾ 15) ਅਭਿਵਾਦਨ, ਬੰਦਨਾ 16) ਹਥਿਆਰ, ਸ਼ਸਤ੍ਰ 17) ਕਵਚ (ਕੁੜਤੇ ਦੀ ਸ਼ਕਲ ਦਾ) 18) ਸਿਧੀ ਤਲਵਾਰ 19) ਭੱਥਾ 20) ਤੀਰਾਂ ਨਾਲ

ਚੌਰ ਕਰੈ ਬਿਬ ਓਰ[1] ਸੁ ਸੇਵਕ ਹੰਸ ਮਨੋ ਸਰ ਮਾਨ[2] ਨਿਰਾਰੀ । 51 ।
ਜਾ ਬਿਧ ਦੇਤ ਦੀਦਾਰ ਸੁ ਲਛਣ ਸਿਖਨ ਨਾਮ ਅਗਾਰ ਭੰਡਾਰੀ ।
ਕੋਟ ਜਨਮ ਕੇ ਪਾਪ ਦਲਿਦ੍ਰਨ ਕਾਟਤ ਚਛ[3] ਸੁਧਾ ਸੁ ਨਿਹਾਰੀ ।
ਸਾਂਤ ਸੰਤੋਖ ਦਿਵੈ ਧਨ ਪੂਰਨ ਜੌਨ ਮੁਨਾਦਿਕ ਪਾਵਤ ਪਿਆਰੀ ।
ਤਾਂ ਸੁਖ ਮੈਂ ਨਿਜ ਜਾਇ ਸਮਾਵਤ ਸੁੰਨ ਗੁਫਾ ਤੁਮ ਸਾਂਤ ਅਗਾਰੀ । 52 ।
ਮੂਲ ਅਪਾਰ ਭਯੋ ਦਰਬਾਰ ਸੁਮਾਰ ਕਰੈ ਕਹ ਕੀਮਤਿ ਭਾਰੀ ।
ਲਾਲ ਗੁਲਾਲ ਉਡੈ ਅਲਤਾ[4] ਸੁ ਅੰਬੀਰਹ ਛੂਟਤ ਹੈ ਪਿਚਕਾਰੀ ।
ਰੰਗ ਭਰੇ ਸਭ ਕੇ ਪਟਵਾ[5] ਭਟ ਹੁਇ ਰਹੇ ਸਭ ਹੀ ਮਤਵਾਰੀ ।
ਤੀਨ ਦਿਨਾਂ ਭਰਪੂਰ ਇਸੀ ਬਿਧ ਆਨੰਦ ਪੁਰ ਪ੍ਰਤਛ ਬਿਹਾਰੀ । 53 ।
ਪੂਰਨ ਬੀਤ ਮਹਲ ਅਯੋ ਤਬ ਲੈ ਗਜ ਬਾਜਨ[6] ਜੀਨ ਸਿੰਗਾਰੇ ।
ਆਯੁਧ[7] ਜਾਨ ਅਨੇਕ ਬਿਧਾਨ ਕੇ ਭੂਖਨ ਔਰ ਨਿਸਾਨ ਨਗਾਰੇ ।
ਸਾਜ ਕਿਧੋਂ ਦਲ ਸੁਧ ਅਨੂਪਮ ਖੇਲਨ ਕੌ ਪ੍ਰਭ ਜੂ ਪਗ ਧਾਰੇ ।
ਦੋ ਦਿਸ ਸਾਜ ਦਲਾਨ ਅਨੀਕਹ[8] ਕੋਟ ਚਰਿਤ੍ਰ ਕਰੇ ਸੁ ਬਿਚਾਰੇ । 54 ।

**ਤੋਟਕ ਛੰਦ :** ਇਹ ਭਾਂਤਿ ਜੁ ਕੌਤਕ ਨੇਕ[9] ਕਰੈ । ਮੁਖ ਏਕ ਹੂੰ ਤੇ ਨਹੀ ਜਾਤ ਰਰੈ ।
ਜਬ ਰੈਨ ਪਰੀ ਗ੍ਰਿਹ ਆਨ ਬਸੈ । ਗੁਨ ਗੋਬਿੰਦ ਗਾਵਤ ਮਧਿ ਰਸੈ । 55 ।
ਫਿਰ ਭੋਰ ਗਏ ਨਿਸ ਬੈਠ ਤਬੈ । ਤਬ ਸੰਗਤਿ ਕੀਨ ਬਿਦਾ ਸੁ ਸਬੈ ।
ਨਿਜ ਜੋਗ ਜਥਾ ਸਿਰ ਪਾਵ ਲਏ । ਸਿਤ ਸਿਖਨ ਲੈ ਸੁ ਬੰਧਾਇ ਦਏ । 56 ।
ਵਹ ਬਾਂਧਿ ਕਿਧੋਂ ਨਿਜ ਦੇਸ ਚਲੇ । ਨਿਜ ਸਿਥ ਸਖਾ ਬਰਬੀਰ ਭਲੇ ।
ਗੁਨ ਗਾਵਤ ਨਾਥ ਕਿਧੋਂ ਸੁ ਮੁਖੰ । ਤਹ ਪ੍ਰਾਪਤਿ ਹੋਵਤ ਕੋਟ ਸੁਖੰ । 57 ।
ਇਹ ਭਾਂਤਿ ਸੁ ਆਸਿਖ[10] ਦੇਤ ਕਿਧੋ । ਜਬ ਲਗ ਥਿਰਾ[11] ਨਭਿ[12] ਭਾਨ ਬਿਧੋ[13] ।
ਜਲ ਪਾਵਕ ਪੌਨ ਪ੍ਰਚੰਡ ਨਿਧੈ । ਜਗ ਕਾਰਜ ਹੇਤ ਸੁਰਾਨ ਸਿਧੈ । 58 ।

**ਪਾਧੜੀ ਛੰਦ :** ਤਬ ਲਗਹ ਸੀਸ ਕਰੁਨਾ ਨਿਧਾਨ । ਇਹ ਛਤ੍ਰ ਚਮਰ ਸੋਭੈ ਸੁ ਭਾਨ ।
ਇਕ ਮਹਤ[14] ਆਪਨੇ ਗੇ ਨਿਵਾਸ । ਜੋ ਸਖਾ ਸਿਖ੍ਯ ਸੋਭਾ ਸੁਬਾਸ । 59 ।
ਅਬ ਸੁਨੋ ਆਪ ਕੀ ਕਥਾ ਐਨ । ਜਿਮ ਕਰਤ ਨਾਥ ਸੁਖ ਸੁਧ ਸੈਨ ।
ਇਹ ਬਡੀ ਚਾਹ ਮਨ ਮਧਿ ਧਾਰੁ । ਕਰ ਦੇਵਿ ਪੂਜ ਕੋ ਸਰਬ ਸਾਰ । 60 ।
ਪੁਨ ਕਰੋ ਖਾਲਸਾ ਖਗ[15] ਨਿਧਾਨ । ਜੋ ਕਰੇ ਦੁਸਟ ਤੁਰਕਾਨ ਹਾਨ ।
ਲੇਉ ਆਦਿ ਸ਼ਕਤ ਮਾਤਾ ਮਨਾਇ । ਜਿਮ ਅਧਿਕ ਪੰਥ ਮਹਿ ਹ੍ਵੈ ਸਹਾਇ । 61 ।
ਵਹ ਆਦਿ ਅੰਤ ਦੇਵੀ ਦਯਾਲ । ਜਿਹ ਹਨੇ ਦੁਸ਼ਟ ਦੋਖੀ ਕਰਾਲ[16] ।
ਜਿਹ ਭਗਤ ਆਪ ਲੀਨੇ ਬਕਾਇ । ਖਲ ਦਲਨ ਹਨਨ ਜਾਕੋ ਸੁਭਾਇ । 62 ।
ਇਹ ਭਾਂਤਿ ਚਿੰਤ ਪ੍ਰਭ ਜੂ ਬਿਚਾਰ । ਤਿਹ ਬਿਪ[17] ਚਿਤ ਚਾਹ ਹਕਾਰ ।
ਇਹ ਚਿੰਤ ਰੈਨ ਦਿਨ ਕਰਤ ਜਾਨ । ਵਹ ਥਾਨ ਇਤੇ ਪੁਹਚਿਓ ਜੁ ਆਨ । 63 ।
ਤਬ ਆ ਹਜੂਰ ਕਿਨ ਸਿਖ ਸੁਜਾਨ । ਇਹ ਆਨ ਬੈਨ ਪ੍ਰਭ ਸੋ ਬਖਾਨ ।
ਪ੍ਰਭ ਵਹੈ ਬਿਪ ਬਾਸੀ ਉਜੈਨ । ਨਿਜ ਬਾਗ ਮਧਿ ਹੇਰਿਯੋ ਸੁ ਨੈਨ । 64 ।
ਦਰਸਨ ਕਾਜ ਜੁਆਲਾ ਨਿਧਾਨ । ਵਹ ਚਲ੍ਯੋ ਜਾਤ ਆਨੰਦ ਠਾਨ[18] ।

---

1) ਦੋਹੀ ਪਾਸੇ 2) ਮਾਨਸਰੋਵਰ 3) ਅੱਖਾਂ 4) ਵਿਸ਼ੇਸ਼ ਲਾਲ ਰੰਗ 5) ਬਸਤ੍ਰ 6) ਹਾਥੀ ਅਤੇ ਘੋੜੇ 7) ਹਥਿਆਰ 8) ਸੁੰਦਰ ਸ੍ਰੇਸ਼ਠ 9) ਅਨੇਕ 10) ਅਸੀਸ 11) ਧਰਤੀ 12) ਆਕਾਸ਼ 13) ਚੰਦ੍ਰਮਾ 14) ਮਹੂਰਤ, ਸਮੇਂ 15) ਖੜਗ 16) ਭਿਆਨਕ 17) ਬ੍ਰਾਹਮਣ 18) ਆਨੰਦ ਪੂਰਵਕ

ਕਛੁ ਲੱਗ ਸਾਥ ਹੈ ਦਛਣੇਸ[1] । ਬਹੁ ਭਾਂਤਿ ਜਾਣ ਸੁੰਦਰ ਬਣੇਸ । 65 ।
ਇਹ ਸੁਣਤ ਬੈਨ ਪ੍ਰਭ ਭੈ ਪ੍ਰਸੰਨ । ਕਹਯੋ ਖੜਗ ਕੇਤ ਸੋ ਸਦਾ ਧੰਨ ।
ਨਿਜ ਕਰਤ ਕਾਜ ਦਾਸਾਨ ਆਪ । ਇਹ ਕ੍ਰਿਪਾ ਸਿੰਧ ਕੋ ਲਖ ਪ੍ਰਤਾਪ । 66 ।

**ਸਵੈਯਾ** : ਯੋ ਬਤੀਆਂ[2] ਸੁਨ ਕੈ ਨਿਜ ਦਾਸਾਨ ਪਾਸ । ਹਜੂਰ ਉਨੈ ਸੁ ਬਿਚਾਰੀ ।
ਤੈ ਨਿਜ ਰਛਕ ਰੈਨ ਦਿਨਾ ਅਸਕੇਤ ਕ੍ਰਿਪਾਨਿਧ ਹੈ ਬਲਕਾਰੀ ।
ਕਾਜ ਕਰੈ ਤੁਮਰੋ ਸਭ ਪੂਰਨ ਚੂਰਨ ਕੈ ਸੁ ਅਰਾਨ ਬਿਦਾਰੀ[3] ।
ਭਾਗ ਸੁ ਤੁਲ ਨਹੀ ਤੁਮਰੇ ਜਗ ਔਰ ਸੁਨੋ ਬਤੀਆ ਅਸਧਾਰੀ[4] । 67 ।
ਇਹ ਭਾਂਤ ਸੁ ਆਪ ਬਿਚਾਰਤ ਹੈ ਉਤ ਬਿਪ ਉਨੈ ਇਹ ਭਾਂਤ ਕਈ ।
ਲਖ ਕੈ ਸੁ ਪ੍ਰਤਾਪ ਦਯਾਨਿਧ ਕੋ ਤਿਨ ਚਿਤ ਬਿਖੈ ਬਤੀਆਂ ਸੁ ਠਈ[5] ।
ਇਹ ਭਾਤਿ ਹਜੂਰ ਦੀਦਾਰ ਕਰੋ ਬਹੁ ਭੀਰ ਕਿਧੋ ਦਰਬਾਰ ਹਈ ।
ਬਿਨ ਬੋਲ ਸੁਜੋਗ ਪਯਾਨ[6] ਨਹੀ ਇਹ ਯੋ ਬਤੀਆਂ ਚਿਤ ਧਾਰ ਲਈ । 68 ।

**ਰਸਾਵਲ ਛੰਦ** : ਅਹੈ ਜੋ ਉਤਾਰੀ । ਕਿਪਾਸਿੰਧ ਭਾਰੀ ।
ਚਿਦਾਨੰਦ[7] ਬਾਸੀ । ਅਖੇ[8] ਅਬਿਨਾਸੀ । 69 ।
ਪਰੰ ਚੀਤ ਬਾਤਾ । ਕਿਧੋ ਹੈ ਗਯਾਤਾ ।
ਇਹੈ ਮੋਰ ਬਾਨੀ । ਦਿਦਾਰੰ ਸੁ ਆਨੀ । 70 ।
ਗੁਰੂ ਜੋ ਸੁ ਪੂਰਾ । ਨਵੰ ਸਾਤ ਸੂਰਾ ।
ਇਤੈ ਥਾਨ ਐਹੈ । ਨਮੋ ਕਉ ਬੁਲੈਹੈ । 71 ।
ਤਿਸੈ ਚੀਤ ਬਾਤਾ[9] । ਪ੍ਰਭੂ ਕੀਨ ਗਯਾਤਾ ।
ਸਭੈ ਭੇਦ ਜਾਨੀ । ਮੁਖੰ ਯੋ ਬਖਾਨੀ । 72 ।
ਕਹਾ ਬੋਲ ਸਵਾਰੀ[10] । ਕਰੈ ਤਾ ਦਿਦਾਰੀ ।
ਸਿਖੰ ਯੋ ਸੁਨਾਈ । ਇਹਾ ਲੈ ਬੁਲਾਈ । 73 ।
ਪ੍ਰਭੂ ਯੋ ਬੁਲਾਵੈ । ਹਮੈ ਆਪ ਜਾਵੈ ।
ਗੁਨੀ ਜਾਨ ਲੀਜੈ । ਤਿਸੈ ਮਾਨ ਦੀਜੈ । 74 ।
ਕਲੂ[11] ਜਯੋ ਗਯਾਨੀ । ਕਰੋ ਨਾਭਿਮਾਨੀ ।
ਬਿਸੈ ਫੀਮ ਖਾਈ[12] । ਸੁਚੇਤਾ[13] ਕਰਾਈ । 75 ।
ਗਏ ਤੌਨ ਥਾਨੋ । ਜਿਤੈ ਥੋ ਦਿਜਾਨੀ[14] ।
ਘਨੇ ਬੀਰ ਸੰਗਾ । ਤਬੈ ਸੁਧ ਅੰਗਾ । 76 ।
ਭਯੋ ਮੇਲ ਆਹੀ । ਤਿਸੈ ਬਾਗ ਮਾਹੀ ।
ਅਸੀਰੰ ਜੁ ਬਾਦੰ[15] । ਦਈ ਬਿਪ ਆਦਿ ।
ਭਲੀ ਸੋ ਬਿਚਾਰੀ । ਅਭੂਤੰ[16] ਅਪਾਰੀ । 77 ।

---

1) ਦੱਖਣ ਦਾ ਸੁਆਮੀ 2) ਗੱਲਾਂ 3) ਵੈਰੀਆਂ ਨੂੰ ਚੂਰ ਚੂਰ ਕਰਕੇ ਨਸ਼ਟ ਕਰ ਦੇਣਗੇ 4) ਕ੍ਰਿਪਾਨਧਾਰੀ 5) ਧਾਰਨ ਕੀਤੀ 6) ਪ੍ਰਸਥਾਨ 7) ਸਰਦਾ ਨੰਦ 8) ਨਾ ਨਸ਼ਟ ਹੋਣ ਵਾਲਾ 9) ਚਿੱਤ ਦੀਆਂ ਗੱਲਾਂ 10) ਸਵਾਰੀ (ਘੋੜਾ ਆਦਿ) ਲਿਆਉ 11) ਕਲਜੁਗ 12) ਭੰਗ ਅਤੇ ਅਫੀਮ ਖਾਧੀ। ਇਹ ਕਵੀ ਕਲਪਨਾ ਹੈ ਕਿਉਂਕਿ ਗੁਰੂ ਜੀ ਨਸ਼ਿਆਂ ਦੇ ਵਿਰੋਧੀ ਸਨ 13) ਪੰਜ ਇਸ਼ਨਾਨਾ 14) ਬ੍ਰਾਹਮਣ 15) ਆਸ਼ੀਰਵਾਦ 16) ਅਪੂਰਵ, ਅਦੁੱਤੀ

**ਦੋਹਰਾ** : ਔ ਪੰਡਿਤ ਜੇਤਕ ਗੁਨੀ ਕ੍ਰਿਪਾਸਿੰਧ ਕੇ ਤੀਰ[1] ।
ਤਿਨ ਉਪਮਾ ਦਿਜ ਤਵਨ ਕੀ ਕਰੀ ਅਧਿਕ ਮਤਿ ਧੀਰ । 78 ।

**ਚਪਈ** : ਇਹ ਤੁਮਿਰੀ ਲਾਇਕ ਪ੍ਰਭ ਗੁਨੀ । ਦਿਬ ਗਯਾਨ ਬਿਪਨ ਕੋ ਧਨੀ ।
ਇਹ ਸਮ ਔਰ ਗੁਨੀ ਮਤਿਸਾਰਾ[2] । ਹੈ ਨਹੀ ਚੌਦਹ ਭਵਨ ਮਝਾਰਾ । 79 ।
ਯਾਕਹ ਪ੍ਰਗਟ ਕਾਲਕਾ ਮਾਈ । ਬੇਦ ਪੁਰਾਨ ਪੁੰਨ ਅਧਿਕਾਈ ।
ਯੋ ਤਾਕੀ ਸੋਭਾ ਤਬ ਘਨੀ । ਪਾਸ ਹਜੂਰ ਦਿਜਨ ਤਬ ਭਨੀ[3] । 80 ।
ਤਾਸੋ ਕਛੁ ਪ੍ਰਭੂ ਬਾਤ ਸੁ ਪੂਛੀ । ਤਿਨ ਜਿਨ ਬਰਨ ਸੁਨਾਈ ਸੂਛੀ[4] ।
ਔ ਪੂਜਾ ਕੀ ਸਕਲ ਬਿਧਾਨੀ[5] । ਤਵਨੇ ਬਿਪ ਸੁ ਉਚਰ ਬਖਾਨੀ । 81 ।
ਫਿਰ ਤਿਨ ਐਸੇ ਕਹੀ ਬਨਾਇ । ਕਠਨ ਬਾਤ ਕਲਜੁਗ ਮਧਿ ਰਾਇ ।
ਹਮ ਹੈਂ ਕਲੀ ਕਾਲ ਕੇ ਲੋਗਾ । ਮੰਤ੍ਰ ਜੰਤ੍ਰ ਨਹੀ ਸਧੇ ਪ੍ਰਯੋਗਾ[6] । 82 ।

**ਭੁਜੰਗ ਪ੍ਰਯਾਤ ਛੰਦ** : ਸਰੀਰੰ ਜੁ ਸਾਧੰ ਅਨੇਕੰ ਬਖਾਨੋ । ਕਿਧੋ ਨੇਮ ਬਰਤੰ ਨਹੀ ਅੰਤ ਜਾਨੋ ।
ਧਨੰ ਜਾਨ ਮਾਇਆ ਘਨੀ ਕਾਜ ਹੋਈ । ਕਰੈ ਜੋ ਸੁ ਛਤ੍ਰੀ ਮਹਾ ਸੁਧ ਕੋਈ । 83 ।
ਤੁਮੈ ਰਾਜ ਏਸੰ ਨਹੀ ਪਾਤਸਾਹੀ । ਇਹੈ ਪੂਜ ਆਸੰ ਜੂ ਕਾਜੰ ਨਿਬਾਹੀ ।
ਧਨੰ ਕਾਜ ਜਾਨੋ ਸਭੈ ਪੂਰ ਹੋਏ । ਬਿਨਾ ਬਿਤ ਬਿਤੋ[7] ਨਹੀ ਕਾਜ ਕੋਟੇ । 84 ।
ਜਬੈ ਬਿਪ ਤੌਨੇ ਅਸੰ ਬੈਨ ਠਾਨੀ । ਤਬੈ ਕਾਸ ਬਿਪੰ ਤਟੈ ਯੌ ਬਖਾਨੀ[8] ।
ਧਨੰ ਕੀ ਸੁ ਚਿੰਤਾ ਧਰੋ ਚਿਤ ਨਾਹੀ । ਜਿਤਾ ਸੌ ਜੁ ਚਾਹੋ ਤਿਤਾ ਲੇਹੁ ਆਹੀ । 85 ।

**ਚੌਪਈ** : ਇਨ ਕੀ ਦ੍ਰਿਸਟ ਸੁ ਪਾਰਸ ਜਾਨੋ । ਯਾਮੈ ਰਤੀ ਨ ਭੇਦ ਪਛਾਨੋ ।
ਔਰ ਬਾਤ ਜੇਤਕ ਤਮ ਭਾਖੋ । ਇਨਤੇ ਸਹੀ ਸਤ ਕਰ ਲਾਖੋ । 86 ।
ਤੁਮ ਇਨ ਕੋ ਮਾਨਸ ਜਿਨ ਜਾਨੋ । ਪਰ ਸੁਆਰਥ ਧਰ ਤਨ ਅਨ ਮਾਨੋ[9] ।
ਸੰਤਨ ਕੀ ਰਛਾ ਹਿਤ ਸਹੀ । ਕੌਤਕ ਕਰਤ ਨਾਥ ਇਹ ਅਹੀ । 87 ।
ਤਦਪ ਤਿਨ ਯੋ ਬਚਨ ਉਚਾਰੋ । ਧਨ ਬਿਨ ਕਾਜ ਨ ਹੋਤ ਨਿਹਾਰੋ[10] ।
ਤਿਨ ਯੋ ਕਹੀ ਭੋਰ ਇਹਾਂ ਰਹੋ । ਇਨ ਕੀ ਜਮਾ[11] ਸਕਲ ਧਨ ਲਹੋ । 88 ।
ਇਹ ਬਿਧ ਤਾਕੀ ਜਮਾ ਕਰਾਈ । ਦਾਨ ਸੁ ਮਾਨਿ ਦੀਨ ਵਡਿਆਈ ।
ਪੁਨ ਸਤਿਗੁਰ ਗ੍ਰਿਹ ਕੀਸ ਪਯਾਨਾ[12] । ਤਾਲ ਮ੍ਰਿਦੰਗ ਬਜਤ ਬਿਧ ਨਾਨਾ । 89 ।

**ਦੋਹਰਾ** : ਅਸਤਾਚਲਿ ਦਿਨ ਮਣਿ ਗਯੋ[13] ਚੜਿਓ ਗਗਨ ਉਤ ਚੰਦ ।
ਉਡਗ ਦੀਪ ਕੁਮਦੀਨ[14] ਜੁਤ ਗ੍ਰਿਹ ਗ੍ਰਿਹ ਭਯੋ ਅਨੰਦ । 90 ।

**ਚੌਪਈ** : ਰੈਨ ਬਿਤੀਤ ਭਈ ਜਬ ਸਾਰੀ । ਓਹ ਦਿਸ ਚੜਿਓ ਨ੍ਰਿਪਤ ਬਰ ਭਾਰੀ[15] ।
ਬਿਗਸਤ ਭਯੋ ਤਾਹਿ ਪਰਵਾਰਾ । ਬਾਰਜ[16] ਦਿਨ ਚਰ ਜੀਵ ਹਜਾਰਾ । 91 ।
ਜਾਗ੍ਰਤ ਭਏ ਸਕਲ ਨਰ ਨਾਰੀ । ਲਾਗੇ ਅਪਨੇ ਸਕਲ ਬਿਹਾਰੀ[17] ।
ਕ੍ਰਿਪਾ ਸਿੰਧ ਦਸਮਾ ਅਵਤਾਰੀ । ਭਯੇ ਸੁਚੇਤ ਬਿਬਧ ਪਰਕਾਰੀ । 92 ।

---

1) ਪਾਸ, ਕੋਲ 2) ਬੁਧੀਮਾਨ 3) ਕਹੀ, ਆਖੀ 4) ਸਵੱਛ, ਪਵਿਤਰ 5) ਵਿਧੀ 6) ਮੰਤਰ ਜੰਤਰ ਦੀ ਵਰਤੋਂ ਕਰਨ ਵਿਚ ਪ੍ਰਬੀਨ ਨਹੀਂ 7) ਵਿਤ ਅਤੇ ਹੈਸੀਅਤ ਦੇ 8) ਉਸ ਬ੍ਰਾਹਮਣ ਕੋਲ ਇਸ ਤਰ੍ਹਾਂ ਕਿਹਾ 9) ਸਮਝੋ 10) ਹੁੰਦਾ ਵੇਖਿਆ ਨਹੀਂ ਹੈ 11) ਕੁਲ ਜੋੜ ਕੀਤਾ ਹੋਇਆ 12) ਕੂਚ ਪ੍ਰਸਥਾਨ 13) ਸੂਰਜ ਡੁਬ ਗਿਆ 14) ਰਾਤ ਨੂੰ ਖਿੜਨ ਵਾਲਾ ਕਮਲ 15) ਵੱਡਾ ਸੂਰਜ ਰਾਜਾ 16) ਕਮਲ 17) ਕੰਮ ਕਾਰ ਵਿਚ ਲਗ ਗਏ

ਭੂਖਨ ਬਸਨ[1] ਬਚਿਤ੍ਰ ਬਨਾਏ । ਆਵਧ[2] ਅੰਗ ਅਨੂਪ ਛਕਾਏ ।
ਚਿਤ੍ਰ ਬਚਿਤ੍ਰ ਸੁ ਕਮਰ ਛਕਾਈ । ਰਾਜ ਤਖਤ ਪਰ ਬੈਠੇ ਆਈ । 93 ।
ਸੁੰਦਰ ਢੁਰਤ[3] ਚਮਰ ਚਹੂ ਓਰਾ । ਮਾਨ ਸਰੋਵਰ ਹੰਸ ਕਿਸੋਰਾ ।
ਸ੍ਰੀ ਮੁਖ ਬੈਠ ਪ੍ਰਭੂ ਇਮ ਗਾਯੋ । ਮੇਲੇ ਚੜ੍ਹਤ ਸੁਮਾਰ[4] ਕਰਾਯੋ । 94 ।

**ਦੋਹਰਾ :** ਨੇਬ ਖਵਾਸ[5] ਮਸੰਦ ਗੁਣ ਮੰਤ੍ਰੀ ਅਵਰ ਦਿਵਾਨ ।
ਕਰਿ ਸੁਮਾਰ ਸਭ ਦਰਬ ਕੋ ਐਸ ਬਖਾਨ੍ਯੋ ਆਨ । 95 ।

**ਚੌਪਈ :** ਕੇਤਕ ਦਿਨਾ ਸੁਮਾਰ ਕਰਾਈ । ਸਿਖਨ ਆਨ ਹਜੂਰ ਸੁਨਾਈ ।
ਆਗ ਪਾਛ ਕੀ ਚੜ੍ਹਤ ਸੁਮਾਰਾ । ਛਿਅ ਤਿਨ ਚੜੀ ਲਖ[6] ਦਰਬਾਰਾ । 96 ।
ਸੁਣ ਸ੍ਰੀ ਮੁਖ ਇਹ ਬਿਧ ਫੁਰਮਾਈ । ਜਮਾ ਕਰੋ ਇਕ ਠੌਰ ਬਨਾਈ ।
ਯੋ ਸਤਿਗੁਰ ਕੀ ਆਇਸ[7] ਪਾਈ । ਸਰਬ ਬਿਤ ਲੈ ਜਮਾ ਕਰਾਈ । 97 ।
ਕਿਤਕ ਸੰਗ[8] ਬਾਕੀ ਰਹ ਗਯੋ । ਸੋ ਭੀ ਤੋਰ ਦਯਾਨਿਧ ਦਯੋ ।
ਬਾਕੀ ਟਹਲ ਧਾਮ ਜੋ ਬੀਰਾ । ਤੇ ਅਬ ਰਹੇ ਕਮਲ ਪਗ ਤੀਰਾ[9] । 98 ।

**ਦੋਹਰਾ :** ਜੋਰ ਭਲੇ ਸਿਰਪਾਇ ਦੈ ਕ੍ਰਿਪਾ ਸਿੰਧ ਹਰ ਟਾਟਿ ।
ਬਿਦਾ ਕਰੀ ਸਭ ਸੰਗਤਾ ਬਾਕੀ ਰਹੀ ਬਨਾਇ । 99 ।

**ਚੌਪਈ :** ਕੇਤਕ ਬਸੇ ਕਮਲ ਪਗ ਤੀਰਾ । ਕੇਤਕ ਗਏ ਧਾਮ ਬਰਬੀਰਾ ।
ਅਸਿਖ[10] ਦੇਤ ਪ੍ਰਭੂ ਕਹ ਜਾਈ । ਕੋਟਿ ਭਾਂਤਿ ਉਪਮਾ ਸੁਭ ਕਾਹੀ । 100 ।
ਜਬ ਲਗ ਥਿਰਾ[11] ਸੇਸ ਸਿਰ ਸੋਹੈ । ਸੂਰਜ ਚੰਦ ਗਗਨ ਮਗ ਜੋਹੈ ।
ਤਾਂਤੇ ਅਧਿਕ ਅਗ੍ਰ ਅਤਿਰਾਜੈ । ਅਤ੍ਰ ਪਤ੍ਰ[12] ਗੁਰ ਕੇ ਸਿਰ ਛਾਜੈ । 101 ।
ਯੋ ਸੰਗਤਿ ਮੁਖ ਕਹਤ ਸਿਧਾਈ । ਕਿਤਕ ਤੀਰ ਗੁਰਦੇਵ ਸਹਾਈ ।
ਸੇਵ ਕਰੈ ਸਤਿਗੁਰ ਕੀ ਨਾਨਾ । ਸਸਤ੍ਰ ਅਸਤ੍ਰ ਧਰ ਬੀਰ ਨਿਧਾਨਾ । 102 ।

**ਸਵੈਯਾ :** ਸੇਵਕ ਭੇਜ ਦਯਾ ਨਿਧ ਸਾਹਿਬ ਲੀਨ ਤਬੈ ਦਿਜ ਤੀਰ ਬੁਲਾਈ ।
ਯੋ ਸੁਨ ਕੈ ਬਤੀਆਂ ਦਿਜ ਪੁੰਗਵ[13] ਆਵਤ ਭੈ ਮਨ ਮੋਦ ਬਢਾਈ ।
ਆਸਿਖ ਦੇ ਤਿਨ ਕੋਟ ਬਿਧਾਨ ਸੋ ਸ੍ਰੀ ਗੁਰ ਕੀ ਤਿਨ ਕੀਰਤ ਗਾਈ ।
ਦਾਨ ਸੁ ਦੈ ਸਨਮਾਨ ਕਿਧੋ ਨਿਜ ਆਦਰ ਸੋ ਸਭ ਲੀਨ ਬਿਠਾਈ । 103 ।

**ਦੋਹਰਾ :** ਅਚੁਤ ਅਲਖ ਅਨੰਤ ਗੁਰ ਤਿਨ ਸੋ ਕਹੀ ਸੁਨਾਇ ।
ਸਭ ਪੂਜਾ ਬਿਧ ਦੇਵ ਕੀ ਹਮਸੋ ਕਹੋ ਬਨਾਇ । 104 ।

**ਪਾਧੜੀ ਛੰਦ :** ਕਾਲੀਸ[14] ਪੂਜ ਕੀ ਸਰਬ ਸੋਜ । ਤੁਨ ਕਹੈ ਬਿਪ ਸੰਜੁਗਤ ਮੋਜ ।
ਕੁਕੰਮ ਗੁਲਾਬ ਘਨਸਾਰ[15] ਧੂਪ । ਅਛਤ ਘ੍ਰਿਤਾਦਿ ਕਹ ਦਿਜਨ ਭੂਪ । 105 ।
ਬਹੁ ਗਰੀ ਔਰ ਖੋਧਾ ਸੁਪਾਰ । ਜੋ ਤਿਲਾ ਆਇ ਚੰਦਨ ਸੁਢਾਰ ।
ਮਹਖੇ ਅਜਾਦਿ[16] ਪਸੁ ਐ ਅਨੇਕ । ਤੇ ਭਿੰਨ ਭਿੰਨ ਸਯੋ ਕਰੁ ਬਬੇਕ । 106 ।

**ਤੋਟਕ ਛੰਦ :** ਅਤਿ ਭੋਜ ਛੁਹਾਰ ਬਿਦਾਮ ਘਨੇ । ਬਹੁ ਬਿੰਜਨ ਨੇਕ[17] ਸੁ ਕੌਨ ਗਲੇ ।
ਪੁਨ ਕੋਟ ਬਿਧਾਨ ਸੁਮਗ੍ਰ ਭਲੀ । ਪ੍ਰਭ ਬਿਪਨ ਭਾਖ ਦਿਨੀ ਅਖਲੀ । 107 ।

---

1) ਵਸਤ੍ਰ 2) ਸ਼ਸਤ੍ਰ 3) ਝੁਲਾਇਮਾਨ ਹੋ ਰਹੀ ਹੈ 4) ਹੋਲੇ ਮੇਲੇ ਵਿਚ ਪ੍ਰਾਪਤ ਹੋਈ ਚੜ੍ਹਤ ਨੂੰ ਗਿਣਿਆ ਜਾਏ 5) ਚੌਕੀਦਾਰ, ਸੇਵਕ 6) ਸੌ ਲਖ ਤੋਂ ਅਧਿਕ 7) ਆਗਿਆ 8) ਸੰਗਤ 9) ਗੁਰੂ ਜੀ ਦੇ ਚਰਨ ਕਮਲਾਂ ਕੋਲ ਰਹੇ 10) ਅਸ਼ੀਰਵਾਦ 11) ਧਰਤੀ ਸਥਿਤ ਹੈ 12) ਅਸਤ੍ਰ ਤੇ ਛਤ੍ਰ 13) ਮਹਾਨ 14) ਬ੍ਰਿਛ ਕਾਲੀ 15) ਕਪੂਰ 15) ਝੋਟਾ, ਬਕਰਾ ਆਦਿ 17) ਅਨੇਕ

ਲਿਖ ਕਾਗਦ ਪੈ ਦਿਜ ਰਾਜ ਸਬੈ । ਇਹ ਆਨ ਦਈ ਸੁ ਹਜੂਰ ਤਬੈ ।
ਦਿਜ ਜੇਤ ਹਜਾਰ ਕੀ ਜਾਨ ਕਹੀ । ਪ੍ਰਭੂ ਭਾਂਤਹਿ ਭਾਂਤਿ ਮੰਗਾਇ ਲਈ । 108 ।

**ਸਵੈਯਾ :** ਸ੍ਰੀ ਜਗ ਮਾਤ ਕੀ ਪੂਜ ਬਲੀ ਬਰ ਬੇਦਨ ਕੇ ਜਿਮ ਮਧਿ ਬਖਾਨੀ ।
ਅਛਤ[1] ਧੂਪ ਪਚਾਮ੍ਰਿਤ[2] ਚੰਦਨ ਕੁੰਕਮ ਔ ਘਨਸਾਰ[3] ਕਹਾਨੀ ।
ਜਯੋ ਦਿਜਰਾਜ ਹਜਾਰ ਕ੍ਰਿਤਾਨਕ ਆਖ ਦਈ ਮਨ ਆਨੰਦ ਠਾਨੀ ।
ਤਯੋਂ ਪ੍ਰਭ ਜੂ ਸਭ ਜਾਗਨ[4] ਤੇ ਪਲ ਮਧਿ ਕਿਧੋ ਨਿਜ ਤੀਰ ਬੁਲਾਨੀ । 109 ।
ਪੂਰਨ ਦੇਵ ਅਭੇਵ ਕ੍ਰਿਪਾਨਿਧ ਆਪ ਸੁਤੈ ਸਿਧ ਯੋ ਫੁਰਮਾਈ ।
ਅਚੁਤ ਨਾਥ ਅਨੰਤ ਅੰਸਧਰ ਗਾਫਲ ਗੰਜ[5] ਪਿਤਾਜਨ ਮਾਈ ।
ਆਨਨ ਚੰਦ[6] ਮੁਕੰਦ ਕਹਯੋ ਦਿਜ ਪੂਜ ਸਥਾਨ ਕਰੈ ਕਿਹ ਜਾਈ ।
ਯੌ ਬਤੀਆਂ ਸੁਨਿਕੈ ਦਿਜ ਰਾਜਨ ਪਾਵਨ ਕੈ ਪਦ ਤੀਰ[7] ਸੁਨਾਈ । 110 ।

**ਚਪਈ :** ਸੁਨਹੁ ਗੁਰੂ ਜੀ ਬਾਤ ਹਮਾਰੀ । ਇਹ ਜੋ ਨਦੀ ਬਿਰਾਜੈ ਭਾਰੀ ।
ਸਹਸ ਨਾਰਿ[8] ਯਾਕੋ ਭਨ ਨਾਮਾ । ਗੰਗਾ ਸਮ ਯਹ ਦੁਤੇ ਭਿਰਾਮਾ[9] । 111 ।
ਇਹ ਤਟ ਕਰਹੁ ਬਿਮਲ ਅਸਥਾਨੰ । ਅਹਿ ਨਿਸ[10] ਧਰੋ ਕਾਲਕਾ ਧਯਾਨੰ ।
ਪੂਜਹ ਚੰਡੀ ਆਦਿ ਭਵਾਨੀ । ਜਲ ਥਲ ਜਾਕੀ ਜੋਤਿ ਸਮਾਨੀ । 112 ।

**ਰਸਾਵਲ ਛੰਦ :** ਸੁਨੀ ਬਿਪ ਬਾਨੀ । ਕ੍ਰਿਪਾਸਿੰਧ ਗਯਾਨੀ ।
ਪਠੇ ਦਾਸ ਦੀਨੇ । ਭਲੀ ਭੂਮ ਚੀਨੇ[11] । 113 ।
ਸੁਧਾਮੰ ਬਨਾਏ । ਮਹਾ ਸੁਧ ਛਾਏ ।
ਮਨੋ ਗੀਰ ਵਾਨੈ[12] । ਲਖੈ ਕੈ ਲਜਾਨੈ । 114 ।
ਤੰਬੂ ਲੈ ਕਨਾਤੀ । ਦਿਪੈ ਜੋਤਿ ਰਾਤੀ ।
ਤ੍ਰਿਣਾ[13] ਲੈ ਬਨਾਏ । ਚੁਨੀ ਈਟ ਲਾਏ । 115 ।
ਸਬੈ ਯੌ ਬਨਾਈ । ਬਿਨੈ ਆਨ ਪਾਈ ।
ਭਏ ਧਾਮ ਤਯਾਰਾ । ਕਰੇ ਔਰ ਕਾਰਾ । 116 ।
ਜਪੌ ਲੈ ਭਵਾਨੀ । ਕ੍ਰਿਪਾਸਿੰਧ ਠਾਨੀ ।
ਸੁਨੇ ਆਪ ਬੈਨਾ । ਬੁਲਯੋ ਬਿਪ[14] ਲੈਨਾ । 117 ।
ਚਲੇ ਆਪ ਦੇਖੇ । ਅਛੇ ਸੁਧੁ ਲੇਖੇ ।
ਦਿਜੈ ਮਨ ਮਾਨੇ । ਪ੍ਰਭੂ ਮੋਦ ਠਾਨੇ । 118 ।
ਰਚਿਯੋ ਕੁੰਡ ਐਸਾ । ਦਿਵਾਲੈ[15] ਨ ਤੈਸਾ ।
ਕਰੈ ਧੂਪ ਬੀਰਾ । ਮਹਾ ਮਤ ਧੀਰਾ । 119 ।

---

1) ਸਾਬਤ ਚਾਵਲ 2) ਦੁੱਧ, ਦਹੀ, ਘਿਓ, ਖੰਡ ਅਤੇ ਸ਼ਹਿਦ 3) ਕਪੂਰ 4) ਥਾਵਾਂ ਤੋਂ 5) ਗੇਾਫਲਾਂ ਦਾ ਗੰਜਨ ਕਰਨ ਵਾਲਾ 6) ਚੰਦ੍ਰਮਾ ਵਰਗੇ ਮੁਖ਼ ਵਾਲਾ 7) ਪਵਿਤ੍ਰ ਚਰਨ ਕਮਲਾਂ ਦੇ ਨੇੜੇ 8) ਸਤਲੁਜ 9) ਸੁੰਦਰ 10) ਰਾਤ ਦਿਨ 11) ਭੂਮੀ ਚੁਣਨ ਲਈ 12) ਪ੍ਰਭਾਵਸ਼ਾਲੀ ਬਾਣੀ ਵਾਲੇ 13) ਪੱਤਰ, ਸਰਕੰਡਾ 14) ਬ੍ਰਾਹਮਣ, ਪੰਡਿਤ 15) ਦੇਵ ਮੰਦਿਰ

ਭਰੈ ਧੂਪ ਧਾਰਾ । ਪੜੈ ਮੰਤ੍ਰ ਸਾਰਾ ।
ਬਿਧਾ ਜਾਨ ਕੇਰੇ[1] । ਰਿਚਾ ਫੇਰ ਬੇਰੇ[2] । 120 ।
ਅਠੰ ਧਿਆਇ ਗਾਯੋ । ਅਗੈ ਨੌਮ ਚਾਯੋ ।
ਭਵਾਨੀ ਕਹਾਨੀ । ਸੁਨੋ ਸੋ ਜੁ ਗਯਾਨੀ । 121 ।
ਭਈ ਯੋ ਪ੍ਰਤਛਾ[3] । ਬਰੰ ਬੀਨ[4] ਇਛਾ ।
ਵਹੈ ਲੈ ਸੁਝਾਊ । ਸਭੈ ਕੋ ਰਿਝਾਊ । 122 ।
ਪੜ੍ਹੇ ਜੋ ਪੜ੍ਹਾਈ । ਪ੍ਰਭੂ ਹ੍ਵੈ ਸਹਾਈ ।
ਪੂਰੀ ਤੌਨ ਬਾਸਾ[5] । ਅਖੈ ਜੋ ਅਨਾਸਾ[6] । 123 ।

**ਇਤ ਸ੍ਰੀ ਗੁਰਬਿਲਾਸ ਦੇਵੀ ਚਰਿਤ੍ਰ ਆਗਮਨ ਧਿਆਇ ਅਸਟਮੋ ਬਰਨਨੰ ਨਾਮ ਸਮਾਪਤੰ ਸਤੁ ਸੁਭਮ ਸਤੁ । 8 । ਅਫਜੂ ।**

1) ਵਿਧੀ ਨੂੰ ਸਮਝ ਕੇ 2) ਬਾਰ ਬਾਰ ਵੇਦ ਮੰਤਰਾਂ ਦਾ ਪਾਠ 3) ਪ੍ਰਤੱਖ ਹੋਈ 4) ਚੰਗੀ ਤਰ੍ਹਾਂ ਸੋਚ ਵਿਚਾਰ ਕੇ 5) ਇੱਛਾ, ਵਾਸਨਾ 6) ਆਸ਼ਾ ਤੋਂ ਬਿਨਾ

**ਦੋਹਰਾ :** ਚਰਨ ਕਮਲ ਗੁਰਦੇਵ ਕੇ ਦਿਬ[1] ਰੂਪ ਉਰ ਧਾਰ ।
ਨੌਮੀ ਕਥਾ ਦਯਾਲ ਕੀ ਬਰਨੋ ਅਗ੍ਰ ਸੁਧਾਰ । 1 ।
ਪ੍ਰਗਟ ਭਈ ਜਿਮ ਕਾਲਕਾ ਕ੍ਰਿਪਾਸਿੰਧ ਬਰਲੀਨ[2] ।
ਤਵ ਪ੍ਰਸਾਦਿ ਬਰਨਨ ਕਰੋ ਅਦਭੁਤ ਕਥਾ ਨਵੀਨ । 2 ।

**ਪਾਧੜੀ ਛੰਦ :** ਸੁਭ ਲਗਨ ਜਾਨ ਆਛੋ ਬਿਚਾਰ । ਕੀਨੋ ਅਰੰਭ ਸੁਨੀਐ ਦਿਯਾਰ ।
ਬਰ ਨਦੀ ਜਾਨ ਸਤੁਦ੍ਰਵ ਸੁ ਤੀਰ[3] । ਬੇਦਾਨ ਪਾਠ ਹੋਵਤ ਗੰਭੀਰ । 3 ।
ਧਰ ਸੈਨ ਕਰਤ ਭੋਜਨ ਸੁ ਸੂਛ[4] । ਬਿਨ ਸਬਦ ਵਾਨ ਨਹੀ ਅਵਰ ਪੂਛ ।
ਗੋਮੁਖ ਮ੍ਰਿਦੰਗ ਬਾਜੰਤ ਤੂਰ । ਸੰਖਾਨ ਘੋਖ ਹੋਵਤ ਸੁ ਪੂਰ । 4 ।
ਘ੍ਰਿਤ ਧੂਪ ਅਜਾ ਮਹਿਖੇ[5] ਸੁ ਜਾਨ । ਬਲ ਦੇਤ[6] ਚੰਡਕਾ ਲੈ ਮਹਾਨ ।
ਮਹਿਕੰਤ ਧੂਪ ਉਪਜਤ ਸੁ ਬਾਸ । ਜਨ ਸਰਬ ਗੰਧ ਕੋ ਹੈ ਨਿਵਾਸ । 5 ।

**ਭੁਜੰਗ ਪ੍ਰਯਾਤ ਛੰਦ :** ਸੁ ਭੂਤੰ ਭਵਾਨੀ ਸਿਵਾ ਕੋ ਠਰਾਵੈ । ਮਹਾਂ ਸੁਧ ਸੁਧੰ ਸੁ ਮੰਤ੍ਰ ਜਪਾਵੈ ।
ਨਹੀ ਚੀਤ ਆਸੰ ਕਿਤੇ ਜਾਨ ਦੇਹੀ । ਸਭੈ ਬਾਕ ਪਾਕੰ[7] ਸਦਾ ਜੈ ਕਰੇਹੀ । 6 ।
ਇਸੀ ਭਾਂਤਿ ਪੂਜਾ ਸਿਵੰ ਲੈ ਭਵਾਨੀ । ਜਿਸੈ ਭੂ ਅਕਾਸੰ ਪ੍ਰਕਾਸੰ ਸਮਾਨੀ ।
ਮਧੰ ਜੈ ਸੁ ਕੀਟੰ ਸੁ ਆਦੰ ਖਪਾਯੋ[8] । ਅਭੈ ਕੰਜ ਪੁਤੰ[9] ਜਿਨੈ ਲੈ ਕਰਾਯੋ । 7 ।
ਪੁਨੰ ਸੇਸ ਏਸੰ ਅਹੈ ਨੈਨ ਛਾਈ । ਝਸੈ ਪਾਇ ਏਕੰ ਦੂਤੈ ਅੰਗ ਆਈ ।
ਪੁਨੰ ਮਹਿਖ ਦਾਨੋ ਭਯੋ ਸੋ ਜੋ ਭਾਰੀ । ਕਟ੍ਯੋ ਸੀਸ ਤਾਂਕੋ ਕਿਧੌ ਚਕ੍ਰ ਨਾਰੀ । 8 ।
ਬਿਰਾਚਿਛ ਰਾਸੰ[10] ਜਿਤੇ ਦੈਤ ਥੀਤੇ । ਪਿੰਗਾ ਚਾਮ ਰਛੰ ਭਲੀ ਭਾਂਤਿ ਜੀਤੇ ।
ਕਿਧੋ ਧੂਮ੍ਰ ਨੈਣੰ ਚੰਡੰ ਮੁੰਡ ਜਾਨੋ । ਪਲੰ ਮਧਿ ਆਪੰ ਸਭੈ ਤੇ ਖਪਾਨੋ । 9 ।
ਭਯੋ ਸ੍ਰੋਣ ਬੀਜ ਅਣੀ ਅਛ ਧਾਰੇ । ਸਣੈ ਸੁੰਭ ਨੈਸੁੰਭ ਸਾਰੇ ਪਛਾਰੇ ।
ਤੁਹੀ ਆਦਿ ਅੰਤੰ ਅਭੈ ਦੇਨ ਹਾਰੀ । ਤੁਹੀ ਤੇਗ ਖੰਡਾ ਤੁਹੀ ਹੈ ਕਟਾਰੀ । 10 ।
ਤੁਹੀ ਪ੍ਰਾਤ ਸੰਧ੍ਯਾ ਸਭੈ ਕਾਲ ਤੋਹੀ । ਉਨੈ ਚੀਰ ਡਾਰੈ ਇਨੈ ਲੇਤ ਮੋਹੀ ।
ਸੁਰੰ ਤੈ ਉਬਾਰੇ ਅਰੰ ਤਾਸ[11] ਘਾਏ । ਨਿਜੰ ਦਾਸ ਸੀਸੰ ਛਤੈ ਲੈ ਫਿਰਾਏ । 11 ।

**ਰਸਾਵਲ ਛੰਦ :** ਤੁਮੀ ਮੁੰਡ ਮਾਲੀ । ਦਿਪੈ ਜੋਤ ਜਵਾਲੀ ।
ਕਰੋ ਪੂਰ ਇਛਾ । ਹਨੋ ਜੂ ਮਲੇਛਾ । 12 ।
ਸਦਾ ਰੂਪ ਸਵਾਹਾ । ਅਭੂਤੰ ਅਥਾਹਾ ।
ਨਮੋ ਆਠ ਲੈਣੀ । ਗਜੰ ਚਾਰ ਗੈਣੀ । 13 ।
ਮੁਖੰ ਐਸ ਗਾਵੈ । ਲਏ ਹੋਮ ਪਾਵੈ ।
ਪਰੇ ਘੀਉ ਧਾਰਾ । ਮਨੋ ਜਯੋਂ ਨਿਸਰਾ[12] । 14 ।
ਮਹੋ ਬੋਕ ਬੁਧੰ । ਜਪੈ ਮੰਤ੍ਰ ਸੁਧੰ ।
ਨਮੋ ਕਾਲ ਕਾਲੀ । ਮਹਾਂ ਸਤ੍ਰ ਸਾਲੀ[13] । 15 ।
ਤੁਹੀ ਰਾਘਵੇਸਾ[14] । ਤੁਹੀ ਜਾਦਵੇਸਾ[15] ।

---

1) ਦੇਵੀ 2) ਗੁਰੂ ਗੋਬਿੰਦ ਸਿੰਘ ਆਪ ਬ੍ਰਹਮ ਜੋਤਿ ਸਰੂਪ ਸਨ, ਉਨ੍ਹਾਂ ਦਾ ਦੇਵੀ ਪਾਸੋਂ ਵਰ ਲੈਣ ਦਾ ਸੁਆਲ ਹੀ ਨਹੀਂ ਉਠਦਾ 3) ਕੰਢੇ 4) ਸਵੱਛ 5) ਬਕਰੇ ਅਤੇ ਝੋਟੇ 6) ਬਲੀ ਦਿੰਦੇ ਹਨ 7) ਪਵਿੱਤਰ ਵਾਕ 8) ਜਿਸ ਨੇ ਮਧੁ ਅਤੇ ਕੈਟਭ ਦੈਤਾਂ ਨੂੰ ਆਦਿ ਵਿਚ ਨਸ਼ਟ ਕੀਤਾ ਸੀ 9) ਬ੍ਰਹਮਾ 10) ਰਾਖਸ਼ 11) ਉਨ੍ਹਾਂ ਦੇ ਵੈਰੀਆਂ ਨੂੰ 12) ਪਰਨਾਲਾ, ਪਾੜਛਾ 13) ਵੈਰੀਆਂ ਦਾ ਨਾਸ ਕਰਨ ਵਾਲੀ 14) ਰਾਮ ਚੰਦ੍ਰ 15) ਕ੍ਰਿਸ਼ਨ

ਤੁਮੀ ਕਛ ਮਛਾ । ਧਰਿਯੋ ਰੂਪ ਸਵਛਾ[1] । 16 ।
ਤੁਹੀ ਨਾਰ ਸਿੰਘੀ । ਬਿਰਾਹੰ ਬਰੰਗੀ ।
ਦਿਜੰ[2] ਹੋਇ ਤੋਹੀ । ਹਨਿਯੋ ਦੈਤ ਦ੍ਰੋਹੀ । 17 ।
ਨਿਹੰ ਤੂੰ ਕਲੰਕਾ[3] । ਅਭੂਤੰ ਅਤੰਕਾ ।
ਦਸੈ ਤੂੰ ਉਤਾਰੀ[4] । ਲਿਖੇ ਸਿਧ ਸਾਰੀ । 18 ।
ਸਿਯਾਮੰ ਅਨੂਜਾ[5] । ਦਧਿ ਤੇ ਤਨੂਜਾ[6] ।
ਰਵੰ[7] ਜਾਇ ਤੋਹੀ । ਸਸੈ[8] ਭੈਣ ਸੋਹੀ । 19 ।

**ਪਾਧੜੀ :** ਬ੍ਰਹਮੰ ਸੁ ਕਵਚ ਆਦਿਕ ਸੁ ਪਾਠ । ਦਿਨ ਰੈਨ ਰਟਤ ਨਾਟੰਤ ਠਾਟ ।
**ਛੰਦ :** ਸਤ ਸੈ ਕਥਾਨ[9] ਕਥਤ ਕਥਾਨ । ਜੋ ਗੁਨੀ ਸੁਧ ਬੇਦਾ ਨਿਧਾਨ । 20 ।
ਜਿਹਾ ਭੁਜਾ ਆਠ ਰਾਜਤ ਅਨੂਪ । ਖਗ ਸੈਫ ਸਾਂਗ ਧਨੁ ਬਿਰੁ ਸਰੂਪ ।
ਜਿਹ ਦਿਪਤ ਭਾਲ ਨਿਜ ਕਰ ਵਯਾਲ[10] । ਰਾਜੰਤ ਕੰਠ ਰੁੰਡਹ ਸੁ ਮਾਲ । 21 ।
ਮੁਖ ਬਸਤ ਜਵਾਲ ਮਾਲਾ ਕਰਾਲ । ਜਿਹ ਬਨੇ ਨਾਗ ਭੂਖਣ ਬਿਸਾਲ ।
ਜੋ ਰਿਧ ਸਿਧ ਕੀ ਦਿਪਹ ਧਾਮ । ਜਿਹ ਹੋਰ ਕਾਮ ਮੁਖ ਰਟਤ ਨਾਮ[11] । 22 ।
ਪੂਜੰਤ ਐਸ ਨਿਸ ਦਿਨ ਭਵਾਨ । ਕਰੁਣਾ ਨਿਧਾਨ ਸਾਹਿਬ ਸੁਜਾਨ ।
ਸੋ ਬਰਖ ਦੋਇ ਇਮ ਗਏ ਬੀਤ । ਪੂਜੰਤ ਚੰਡ ਪਾਵਨ ਪੁਨੀਤ । 23 ।
ਤਬ ਦਿਨਾਂ ਏਕ ਅਚੁਤ ਅਪਾਰ । ਨਿਜ ਚੜੇ ਆਪ ਖੇਲਨ ਸਿਕਾਰ ।
ਲੈ ਸਵਾਨ[12] ਕਈ ਬਾਸੇ[13] ਹਜਾਰ । ਲਗਰ ਲਗਰ ਧੂਤੀ ਅਪਾਰ[14] । 24 ।
ਪੁਨ ਸਾਹ ਗੋਸ ਸੀਚਾਨ ਬਾਜ[15] । ਯੋਂ ਚੜੇ ਜਾਨ ਦੀਨਨ ਨਿਵਾਜ ।
ਆਨਿਕ ਭਾਂਤਿ ਕਰਕੈ ਸਿਕਾਰ । ਪੁਨ ਫਿਰੈ ਜਾਨ ਕਰਣਾ ਅਗਾਰ[16] । 25 ।
ਹਨ ਅਨਿਕ ਭਾਂਤਿ ਬਨ ਕੇ ਮ੍ਰਿਗਾਨ । ਤਹ ਗਨੈ ਕੌਨ ਏਕੈ ਮੁਖਾਨ ।
ਲਟਕੰਤ ਜਾਨ ਊਪਰ ਗਜਾਨ[17] । ਆਏ ਸੁ ਲੀਨ ਸਾਹਿਬ ਸੁਜਾਨ । 26 ।
ਦੇਖੰਤ ਸਗਲ ਪੁਰ ਨਰ ਸੁ ਨਾਰ । ਤਿਹ ਰਹਿਓ ਲਾਗ ਕਉਤਕ ਅਪਾਰ ।
ਮ੍ਰਿਗਪਤਿ ਬਰਾਹ ਭਾਲਕ ਨਿਹਾਰ । ਬਿਗਸੰਤ ਲੋਕ ਨਾਨਾ ਪ੍ਰਕਾਰ । 27 ।
ਜਿਹ ਤਨਿਓ ਬਾਨ ਪੂਜਾ ਬਿਸਾਲ । ਤਹ ਆਏ ਆਪ ਸਾਹਿਬੁ ਦਿਆਲ ।
ਇਮ ਨਿਰਖ ਬਿਪ ਪ੍ਰਭ ਕੋ ਸੁਜਾਣ । ਮੁਖ ਰਹਿਓ ਮਉਨ ਬਤੀਆਂ ਸੁ ਠਾਨ । 28 ।
ਨਹਿ ਭਲੀ ਬੁਰੀ ਆਸਿਖ[18] ਉਚਾਰ । ਤਿਹ ਚਿਤ ਹਿਤ ਸਾਹਿਬ ਬਿਚਾਰ ।
ਇਮ ਕਰੇ ਬਚਨ ਆਨਨ[19] ਬਖਾਨ । ਕਿਮ ਕਹੋ ਮਿਸ੍ਰ ਜੂ ਚਿਤ ਠਾਨ । 29 ।
ਸੋ ਬਾਤ ਖੋਲ ਬਰਨੋ ਸਿਤਾਬ[20] । ਕਿਹ ਕਾਜ ਰਹੇ ਹੈ ਕਰ ਬਿਤਾਬ ।
ਇਮ ਕਹੀ ਬਿਪ੍ਰ ਸੁਨੀਐ ਨਿਧਾਨ । ਇਹ ਅਨਿਕ ਜੀਵ ਕਿਮ ਹਨੈ ਜਾਨ । 30 ।

---

1) ਸਾਫ, ਸਵੱਛ 2) ਵਾਮਨ ਅਵਤਾਰ 3) ਨਿਹਕਲੰਕ ਅਵਤਾਰ 4) ਦਸ ਅਵਤਾਰ 5) ਭੈਣ 6) ਸਮੁੰਦ੍ਰ ਦੀ ਪੁੱਤਰੀ, ਲੱਛਮੀ 7) ਸੂਰਜ 8) ਚੰਦ੍ਰਮਾ 9) ਦੁਰਗਾ ਸਪਤਸ਼ਤੀ 10) ਭਿਆਨਕ ਸ਼ੇਰ 11) ਇਨ੍ਹਾਂ ਛੰਦਾਂ ਵਿਚ ਦੇਵੀ ਦਾ ਸਰੂਪ ਚਿਤਰਨ ਹੋਇਆ ਹੈ 12) ਕੁੱਤੇ 13) ਬਾਜ 14) ਅਪਾਰ ਸ਼ਿਕਾਰੀ ਪੰਛੀ 15) ਵਿਭਿੰਨ ਸ਼ਿਕਾਰੀ ਪੰਛੀ 16) ਕਰੁਣਾ ਦੇ ਖਜਾਨੇ 17) ਹਾਥੀਆਂ ਉਤੇ 18) ਅਸੀਸ 19) ਮੁਖ 20) ਜਲਦੀ

ਇਹ ਕਿਤਕ ਜੀਵ ਬਧ ਮਏ ਘੋਰ । ਤੁਮ ਕਰੋ ਅਧਿਕ ਇਨ ਪਰ ਸੁ ਜੋਰ ।
ਨਹੀ ਕਰਨ ਲਿਖ੍ਯੋ ਪਸ ਪਛਿ[1] ਬਧ । ਤੁਮ ਨਿਰਖ ਲੇਹੁ ਅਪਨੀ ਸੁ ਬੁਧ । 31 ।

ਸਮ ਦਯਾ ਨਹੀ ਜਗ ਅਵਰ ਪੁੰਨ । ਇਮ ਕਹਤ ਬੇਦ ਸਾਧੂ ਸੁ ਗੁੰਨ[2] ।
ਤੁਮ ਗੁਰੂ ਆਪ ਆਤਮ ਬਿਲਾਸ । ਇਨ ਹਨਨ ਬਾਤ ਤੁਮ ਕੋ ਨ ਰਾਸ[3] । 32 ।

ਘਟ ਘਟਨ ਮਧਿ ਸਾਹਿਬ ਨਿਹਾਰ । ਨਿਜ ਕਰਤ ਰਛ ਇਹ ਬਾਤ ਸਾਰ ।
ਹਿੰਸਾ ਸਮਾਨ ਨਹੀ ਅਵਰ ਦੋਖ । ਤੁਮ ਸਮਝ ਲੇਹੁ ਇਹੁ ਬੰਧ ਮੋਖ[4] । 33 ।

ਆਗੇ ਜੁ ਆਪ ਕੀ ਹੋਇ ਇਛ । ਸੋ ਕਰੇ ਬਾਤ ਨੀਕੀ ਜੁ ਸਿਛ[5] ।
ਇਮ ਸੁਣਤ ਬੈਨ ਤਾਂਕੇ ਦਇਆਲ । ਤੇ ਛੋਰ ਦੀਨ ਸਭ ਤਾਤ ਕਾਲ । 34 ।

ਨਿਜ ਕਹਿਓ ਬੋਲ ਬੀਰਨ ਬੈਨ । ਤੁਮ ਸੁਨੋ ਕਾਨ ਦੈਕੈ ਗੁਨੈਨ[6] ।
ਨਿਜ ਹੋਤ ਕਹਿਓ ਪੰਛਿ ਅਧੀਰ । ਤੁਮ ਛੋਡ ਦੇਹੁ ਪੰਛੀ ਵਹੀਰ । 35 ।

ਇਮ ਸੁਨਤ ਬੈਨ ਬਿਧ ਕਰ ਸੁ ਜਾਨ । ਪਸੁ ਪਛ ਛੋਡ ਦੀਨੇ ਮਹਾਨ ।
ਇਕ ਉਡਤ ਚਢੇ ਨਭਚਰ ਅਕਾਸ । ਇਕ ਚਲੇ ਭੂਮ ਭਾਜਤ ਨਿਰਾਸ । 36 ।

ਇਹ ਨਿਰਖਤ ਚਰਿਤ ਦਿਜਪਤਿ ਨਿਧਾਨ । ਤਿਤ ਅਨਿਕ ਬਿਸਮ ਮਾਨਿਯੋ ਚਿਤਾਨ[7] ।
ਮੁਖ ਧੰਨ੍ਯ ਧੰਨ੍ਯ ਰਟਕੈ ਸੁ ਬਾਨ[8] । ਤਿਨ ਚਰਿਤ ਨੈਨ ਨਿਰਖਿਓ ਮਹਾਨ । 37 ।

ਤਿਨ ਅਧਿਕ ਕ੍ਰਾਂਤ[9] ਪ੍ਰਭ ਕੀ ਉਚਾਰ । ਜੋ ਲਿਖੀ ਜਾਤ ਨਹਿ ਇਹ ਮੰਝਾਰ ।
ਅਚੁਤ ਅਨੰਤ ਪ੍ਰਭ ਕੋ ਨਿਹਾਰ । ਸੋ ਪਰਿਓ ਪਾਇ ਨੀਰਜ[10] ਸੁ ਧਾਰ । 38 ।

ਨਿਜ ਅਧਿਕ ਆਪਨੇ ਭਾਗ ਜਾਨ । ਇਹ ਕਥਾ ਮਧਿ ਮੁਰ ਧਰ ਗਿਆਨ ।
ਜਬ ਲਾਗ ਯਾਹਿ ਕੀਰਤ ਜਹਾਨ । ਤਬ ਲਾਗ ਮੋਰ ਜਸ ਸੰਗਮਾਨ । 39 ।

ਇਹ ਕ੍ਰਿਪਾਸਿੰਧ ਸਾਹਿਬ ਅਨੰਤ । ਮੈ ਭਯੋ ਸੰਗ ਯਾਕੇ ਨਿਚਿੰਤ ।
ਲੈ ਬਚਨ ਨਾਥ ਕੇ ਧਰ ਸੁ ਭਾਲ । ਨਹੀ ਅੰਨ੍ਯ ਗਾਥ ਕੋ ਕਰ ਖ੍ਯਾਲ । 40 ।

ਇਹ ਖੜਗ ਕੇਤ[11] ਕੋ ਦਿਖ੍ਯੋ ਬਾਲ । ਮੈ ਭਯੋ ਨਿਰਖ ਯਾ ਕੋ ਨਿਹਾਲ ।
ਦੇਵੀ ਚਰਿਤ੍ਰ ਯਾਕੋ ਨਿਹਾਰ । ਕਾਟੰਤ ਕੋਟ ਪਾਪਾਨ ਭਾਰ । 41 ।

ਜੋ ਅਧਮ ਜੀਵ ਦਰਸੰਤ ਆਨ । ਸੋ ਹੋਤ ਸੁਧ ਕੰਚਨ[12] ਸਮਾਨ ।
ਇਹ ਭਾਂਤਿ ਬਾਕ ਕਰਕੈ ਉਚਾਰ । ਤਬ ਰਹਿਓ ਬਿਪ੍ਰ ਮੁਖ ਮੋਨ ਧਾਰ । 42 ।

ਨਿਜ ਪਰੀ ਰੈਨ ਲਖ ਬ੍ਰਾਹਮਣੇਸ । ਤਿਨ ਕਰ੍ਯੋ ਜਾਇ ਨਿਜ ਗ੍ਰਿਹ ਪ੍ਰਵੇਸ ।
ਪੁਨ ਉਡਗ ਦੀਪ ਕੁਮਦਿ ਨਿਹਾਰ । ਬਿਸਮੰਤ ਚੀਤ ਲਖ ਜਲਧ ਬਾਰ[13] । 43 ।
ਬਡ ਨਿਸਾ ਅੰਧ ਗੋਬਾਰਿ ਕਾਰਿ[14] । ਸਭ ਪਰਿਯੋ ਸੁਪਤ ਜੇਤਕ ਸੰਸਾਰ ।

---

1) ਪੰਛੀ 2) ਗੁਣਵਾਨ 3) ਠੀਕ ਨਹੀਂ ਹੈ 4) ਮੁਕਤੀ ਲਈ ਰੁਕਾਵਟ ਹੈ 5) ਸਿਖਿਆ
6) ਗੁਣਾਂ ਦੇ ਘਰ, ਸੁਝਵਾਨ 7) ਚਿੱਤ ਵਿਚ 8) ਬਾਣੀ, ਬੋਲ 9) ਕੀਰਤੀ, ਜਸ 10) ਕਮਲ
11) ਪਰਮਾਤਮਾ 12) ਸੋਨਾ 13) ਨਦੀ ਦਾ ਜਲ ਵੇਖ ਕੇ 14) ਘੁਪ ਹਨੇਰੀ ਰਾਤ

ਜਨ ਲਯੋ ਲੀਲ ਰਾਛਸ ਨਿਸਾਨ[1] । ਨਹਿ ਜਗਤ ਕੋਇ ਬਿਨ ਇਕ ਨਿਧਾਨ । 44 ।
ਜਾਗਤ ਏਕ ਸਤਿਗੁਰ ਸਬੁਧ । ਕੈ ਸਿਖ ਕੋਇ ਜੋ ਅਧਿਕ ਸੁਧ ।
ਨਹੀ ਅਵਰ ਕੋਇ ਸੁਤਯੋ ਜਹਾਨ । ਬਿਤ ਗਈ ਰੈਨ ਆਗਮੁ ਬਿਹਾਨ[2] । 45 ।
ਪ੍ਰਾਚੀ ਪਿਰਾਨ ਚਿਰਈ ਚੁਹਾਨ[3] । ਮੁਨ ਸੀਖ ਬੇਦ ਧੁਨਿ ਕਰਤ ਜਾਨ ।
ਨਿਜ ਛੀਰ ਸੈਨ ਬਲਭਾ[4] ਜੁ ਤਾਤ । ਸੋ ਬੈਠ ਤਖਤ ਮਿਟਗੀ ਸੁ ਰਾਤ । 46 ।
ਫੂਲੰਤ ਕਮਲ ਬਿਗਸੰਤ ਭੌਰ । ਪ੍ਰਮੁਦਤ[5] ਕੀਨ ਚਕਵੀ ਸੁ ਠੌਰ ।
ਸਾਹਿਬ ਸਰੂਪ ਅਚੁਤ ਨਿਧਾਨ । ਨਿਜ ਸਭਾ ਲਾਇ ਬੈਠੇ ਦਿਵਾਨ । 47 ।
ਸ੍ਰੀ ਕਮਲ ਬਦਨ[6] ਬਚ ਯੌਂ ਉਚਾਰ । ਦਿਜ ਰਾਜ ਆਜ ਲੇਵਹੁ ਹਕਾਰ[7] ।
ਯੌਂ ਸੁਨਤ ਬੈਨ ਗੇ ਬੀਰ ਧਾਇ । ਤਬ ਲਯੋ ਬਿਪਜੂ ਕੌ ਬੁਲਾਇ । 48 ।
ਤਿਨ ਆ ਹਜੂਰ ਕੀਨੀ ਅਸੀਸ । ਜੁਤ ਰਾਜ ਭਾਗ ਜੁਗ ਚਾਰ ਜੀਸ ।
ਜਬ ਗਯੋ ਬੈਠ ਕਰਕੇ ਉਚਾਰ । ਤਬ ਸੁਧਾ ਬਾਕ ਸ੍ਰੀ ਬਦਨ ਸਾਰ । 49 ।

**ਰਸਾਵਲ ਛੰਦ :**
ਸੁਨੋ ਬਿਪ ਰਾਈ । ਲਗੇ ਸਾਲ ਢਾਈ ।
ਸੁ ਪੂਜੰਤ ਕਾਲੀ । ਸੁਧੰ ਜੋਤ ਜਵਾਲੀ ।
ਭਈ ਨਾ ਪ੍ਰਤਛਾ[8] । ਕਹੋ ਕੌਨ ਇਛਾ । 50 ।
ਕਟੀ ਸੁਧ ਪੂਜਾ । ਤਜਯੋ ਭਾਵ ਦੂਜਾ ।
ਕਹੋ ਖੋਲ ਸਾਰੀ । ਪ੍ਰਭੂ ਯੌਂ ਉਚਾਰੀ । 51 ।
ਸੁਨੇ ਵਾਕ ਭਾਖੀ । ਜਿਤੀ ਗੁਝ ਸਾਖੀ ।
ਕਿਧੋਂ ਭੇਵ ਹੋਈ । ਲਖੈ ਨਾਹਿ ਕੋਈ । 52 ।
ਭਵਾਨੀ ਬਿਅੰਤਾ । ਲਖੈ ਕੌਨ ਗੰਤਾ[9] ।
ਅਲੇਖੰ ਅਪਾਰੀ । ਨ ਦੇਵਾ ਨਿਹਾਰੀ । 53 ।
ਕਰੋ ਜੂ ਨ ਚਿੰਤਾ । ਅਹੈ ਸੋ ਅਨੰਤਾ ।
ਕਿਸੇ ਸਾਥ ਨਾਹੀ । ਅਨੰਤੀ ਅਥਾਹੀ । 54 ।
ਸਭੈ ਆਪ ਜਾਨੋ । ਤੁਝੈ ਤੇ ਨ ਛਾਨੋ[10] ।
ਗੁਰੂ ਅੰਤ੍ਰਜਾਮੀ । ਤਿਹੂ ਕਾਲ ਗਾਮੀ । 55 ।
ਛਪੀ ਨਾਹਿ ਤੋਤੇ । ਸੁਨੋ ਏਕ ਮੋਤੇ ।
ਅਹੈ ਦੇਬ ਕਾਂਤੀ । ਜਿਨੈ ਜਾਨ ਰਾਤੀ । 56 ।
ਛਪੇ ਹੋਇ ਕਲਾ । ਦੁਤੈ ਭੀ ਸਭਲਾ ।
ਜਹਾ ਤੀਨ ਚਾਰੰ । ਖਢੀ ਝੰਝਰਾਰੰ । 57 ।
ਨਹੀ ਸੁਖ ਕੋਈ । ਬਡੋ ਦੁੰਦ ਹੋਈ ।
ਐਸ ਬਾਤ ਕੀਜੈ । ਇਕਾਂਤੰ ਜਪੀਜੈ । 58 ।

---

1) ਰਾਤ ਰੂਪੀ ਰਾਖਸ਼ ਨੇ ਨਿਗਲ ਲਿਆ 2) ਪ੍ਰਭਾਤ 3) ਪੂਰਬ ਵਾਲੇ ਪਾਸੇ ਚਿੜੀਆਂ ਚੂਕਣ ਲਗੀਆਂ 4) ਪਤਨੀ
5) ਪ੍ਰਸੰਨ ਕਰ ਦਿੱਤੇ 6) ਮੁਖ ਕਮਲ ਤੋਂ 7) ਬੁਲਾ ਲਵੋ 8) ਪ੍ਰਤਖ ਨਹੀਂ ਹੁੰਦੀ 9) ਗਤੀ-ਵਿਧੀ
10) ਲੁਕਾ ਛਿਪਾ

ਇਤੈ ਨੀਤ[1] ਮੇਲਾ । ਨਰੰ ਨਾਰ ਭੇਲਾ[2] ।
ਅਵੈ ਏਕ ਜਾਈ । ਇਕਾਂਤੀ ਸੁ ਨਾਹੀ । 59 ।
ਸਭੈ ਆਪ ਜਾਨੋ । ਪ੍ਰਭੂ ਤੇ ਨ ਛਾਨੋ[3] ।
ਇਕੈ ਔਰ ਬਾਤੰ । ਕਰੈ ਜੂ ਸੁ ਗੁਯਾਤੰ । 60 ।
ਸਤੰ ਜੁਗ[4] ਮਾਹੀ । ਕਹੈ ਬੇਦ ਆਹੀ ।
ਸਵਾਲਾਖ ਪੂਜਾ । ਹਿਮਾਲੈ ਤਨੂਜਾ[5] । 61 ।
ਕਰੈ ਸੁਧ ਕੋਈ । ਸੁਧਾ ਪੂਰ ਹੋਈ ।
ਅਬੈ ਜੁਗ ਚਾਰੀ । ਪ੍ਰਭੂ ਅਵਤਾਰੀ । 62 ।

**ਭੁਜੰਗ ਪ੍ਰਯਾਤ ਛੰਦ :**

ਚਹੀਐ ਸੁਨੋ ਨਾਥ ਸਾਲੰ ਸੁ ਚਾਰੋ । ਤਬੈ ਕਾਜ ਪੂਰਾ ਹ੍ਵੈ ਗਾ ਤਿਹਾਰੋ ।
ਨਹੀ ਔਰ ਚਿੰਤਾ ਧਰੋ ਚੀਤ ਮਾਹੀ । ਕ੍ਰਿਪਾਸਿੰਧ ਦੇਵਾ ਸੁਨੋ ਬਾਤ ਆਹੀ । 63 ।
ਕਰੋ ਜਾ ਇਕਾਂਤੰ ਕਹੋ ਪੂਜ ਥਾਨਾ । ਜਹਾਂ ਆਪ ਬੈਠੋ ਦੂੜੇ ਬਿਪ੍ਰ ਧਿਆਨਾ ।
ਇਹੈ ਬਾਤ ਆਛੰ ਅਗੈ ਜੋ ਰਜਾਯੰ[6] । ਜੋਊ ਚੀਤ ਆਪੰ ਫੁਰੈ ਜੁ ਉਪਾਯੰ । 64 ।
ਪ੍ਰਭੂ ਆਛ ਮਾਨੀ ਬਖਾਨੀ ਦਿਜੇਸੰ[7] । ਕਹਿਓ ਸੋਇ ਕੀਜੈ ਭਲੋ ਜੋ ਬਿਸੇਸੰ ।
ਸਬੈ ਜੋ ਬਿਚਾਰੀ ਇਹੈ ਚੀਤ ਆਈ । ਚਲ੍ਯੋ ਨੈਣ ਦੇਵੰ[8] ਭਲੀ ਸੁਧ ਜਾਈ । 65 ।
ਇਤੈ ਹੋਇ ਪੂਜਾ ਉਤੈ ਆਪ ਚਲੋ । ਕ੍ਰਿਧੰ ਹੈ ਦਿਵਾਲੰ ਸੁ ਸੁਧੰ ਮਹਲੋ ।
ਤਹਾਂ ਜਾਨ ਕੇਰੀ ਤਯਾਰੀ ਕਰਾਈ । ਘਨੈ ਧੂਪ ਦੀਪੇ ਜਿਤੇ ਚੀਤ ਆਈ । 66 ।
ਗਯੋ ਦੀਨ ਬੰਧੰ ਗਿਰੰਦੇਵ ਮਾਈ । ਜਹਾ ਭੌਨ ਆਛੋ ਸ੍ਵਿਤੰ[9] ਸੋਭ ਪਾਈ ।
ਧੁਜਾ ਘੰਟ ਨਾਦੰ ਘੁਰੈ ਸੰਖ ਨੀਕੈ । ਦਿਪੈ ਜਯੋ ਸੁਮੇਰੰ ਹਰੈ ਦੁਖ ਜੀਕੇ । 67 ।
ਕਿਧੋ ਜਾਨ ਊਚੋ ਮਧੰ ਗੈਣ ਸੋਹੈ । ਲਖੈ ਦੇਵ ਜਛੰ ਮਨੁਛੰ ਸੁ ਮੋਹੈ ।
ਸੁਭੰ ਜਾਣ ਦੇਵੀ ਦਿਪੈ ਦਿਬ ਦਿਆਲਾ । ਕਿਧੋ ਜੋਤ ਦੋਤੰ ਰਜੈ ਯੌ ਦਿਵਾਲਾ । 68 ।
ਮੁਨੰ ਦੇਵ ਜਛੰ ਨਰੰ ਨਾਗ ਨਾਰੀ । ਸਿਵੈ ਜਾਨ ਤਾਕੋ ਕੇਈ ਪ੍ਰੇਮ ਪਿਆਰੀ ।
ਪੁਰੰ ਜਾਨ ਇਛਾ ਸਭੈ ਕੀਸ[10] ਹੋਈ । ਜਥਾ ਜੋਗ ਜੈਸੀ ਕਰੈ ਜੀਵ ਕੋਟੀ । 69 ।

**ਰਸਾਵਲ ਛੰਦ :**

ਜਹਾ ਸਿੰਘ ਗਾਈ । ਫਿਰੈ ਏਕ ਜਾਈ ।
ਸਿਖ ਨਾਗ[11] ਜੋਈ । ਸਵੈ ਸੇਜ ਸੋਈ । 70 ।
ਅਜਾ[12] ਏਨ ਰਾਈ[13] । ਕਰੈ ਮੋਦ ਜਾਈ ।
ਸੁ ਬਾਜੰ ਬਟੇਰੈ । ਬਸੈ ਏਕ ਵੇਰੇ । 71 ।
ਘ੍ਰਿਤੰ ਆਗ ਨੀਰੰ । ਰਹੈ ਏਕ ਤੀਰੰ ।
ਮ੍ਰਿਗੀ ਕੁੰਭ[14] ਸੇਰੰ । ਨਹੀ ਮੇਰ ਤੇਰੰ । 72 ।

---

1) ਨਿੱਤ 2) ਵਿਆਕੁਲਤਾ ਪੂਰਣ 3) ਲੁਕਾ ਛਿਪਾ 4) ਸਤਿਯੁਗ 5) ਹਿਮਾਲਿ ਦੀ ਪੁੱਤਰੀ, ਪਾਰਬਤੀ 6) ਰਜਾ, ਇੱਛਾ 7) ਬ੍ਰਾਹਮਣ ਨੇ 8) ਨੈਣਾਦੇਵੀ 9) ਸਫ਼ੈਦ, ਦੁੱਧ ਚਿੱਟੀ 10) ਸਭ ਕਿਸੇ ਦੀ 11) ਸ਼ੇਸ਼ ਨਾਗ 12) ਬਕਰੀ 13) ਸ਼ੇਰ 14) ਹਾਥੀ

ਬਨੰ ਪਛ[1] ਜੇਤੇ । ਜਪੈ ਮਾਤ[2] ਤੇਤੇ ।
ਨਹੀ ਬੈਰ ਬਾਦੀ[3] । ਧਰੈ ਚੀਤ ਸਾਦੀ । 73 ।

ਦਿਪੈ ਪਬ[4] ਨੀਕਾ । ਹਰੈ ਦੁਖ ਜੀਕਾ ।
ਚਲੈ ਕੂਲ ਘਾਰੀ[5] । ਨਦੀ ਨੀਰ ਸਾਰੀ । 74 ।

ਪੁਨੰ ਆਲ[6] ਹੋਮੰ । ਪੁਜੈ ਧੀਰ ਸੋਮੰ ।
ਨਿਵਾਸੰ ਰਿਖੀਸੰ । ਜਪੈ ਏਕ ਈਸੰ । 75 ।

**ਪਾਧੜੀ ਛੰਦ :** ਇਹ ਥਾਨ ਜਾਣ ਕਰੁਣਾ ਨਿਧਾਨ । ਪੂਜੰਤ ਚੰਡ ਹ੍ਵੈ ਸਾਵਧਾਨ ।
ਹੋਮੰ ਸੁਮੰਤ੍ਰ ਜਪ ਹੈ ਅਨੇਕ । ਬਿਨ ਚੰਡ ਧ੍ਯਾਨ ਨਹੀ ਧਰਤ ਏਕ । 76 ।

ਉਠ ਬਡੋ ਪ੍ਰਾਤ ਕਰਹੀ ਪਯਾਨ[7] । ਫਿਰ ਪੂਜ ਦੇਵ ਗ੍ਰਿਹ ਬਸੈ ਆਨ ।
ਨਿਜ ਸਹਤ ਬਾਜ[8] ਪਲ ਮਧਹਿ ਜਾਹਿ । ਨਿਤ ਕਰੈ ਕਾਜ ਇਹ ਬਿਧ ਨ੍ਰਿਬਾਹ । 77 ।

ਔਰ ਸਹਤ ਬਿਪ੍ਰ ਡੇਰਾ ਜੁ ਔਰ । ਸੋ ਬਸਤ ਜਾਨ ਮਧਿ ਭਵਨ ਗੌਰ ।
ਪ੍ਰਭ ਨਿਤਾ ਨੀਤ ਤਿਹ ਠੌਰ ਜਾਤ । ਪੂਜੰਤ ਦੇਵ ਸਰਧਾ ਸੁਹਾਤਿ । 78 ।

ਨਿਜ ਉਠਤ ਨੀਤ ਯੌ ਕਰਹਿ ਗੌਨ[9] । ਫਿਰ ਚਲੇ ਜਾਹਿ ਸਿਖ ਸਖਾ ਜੌਨ ।
ਕਹ ਐਸ ਬੈਨ ਕਰੁਣਾ ਨਿਧਾਨ । ਜੋ ਕਰੈ ਬੀਰ ਇਹ ਜਾ ਪਯਾਨ । 79 ।

ਸੋ ਹਾਥ ਰੀਤ[10] ਆਵੈ ਨ ਕੋਇ । ਜੋ ਰੀਤ ਆਇ ਸੋ ਮੁਗਧ[11] ਹੋਇ ।
ਯੌ ਭਾਖ ਬਾਕ ਕਰ ਹੈ ਪਿਆਨ[12] । ਦੀਨਾਨ ਬੰਧ ਗੁਰ ਭਗਵਾਨ । 80 ।

ਪਾਛੇ ਵਹੀਰ ਸਿਖ ਚਲਤ ਜਾਹਿ । ਨਿਜ ਕਥਾ ਸਕਤ ਭੇਟਹਿ ਧਰਾਹਿ ।
ਕੋਊ ਫੂਲ ਪਾਨ ਈਂਧਨ ਅਨਾਰ[13] । ਕੋ ਆਂਬ ਖੀਰ ਭੋਜਨ ਸੁਪਾਰ । 81 ।

ਖਾਰਕ ਬਿਦਾਮ ਕੇਸਰ ਸੰਧੂਰ । ਏਲਾ ਸੁ ਦਾਖ ਜਾਫਰ ਕਪੂਰ[14] ।
ਨਿਜ ਖਾਂਡ ਘੀਉ ਬੂੰਦੀ ਨਿਵਾਤ[15] । ਸਭ ਲਏ ਬੀਰ ਉਹ ਜਾ ਸਿਧਾਤ । 82 ।

ਭਟ ਹੁਕਮ ਡਰਤ ਖਾਲੀ ਨ ਜਾਹੁ । ਕਛੂ ਜਥਾਜੋਗ ਲੈ ਕਰ ਸਿਧਾਹੁ ।
ਇਕ ਦਿਨਾ ਭਯੋ ਕੌਤਕ ਅਪਾਰ । ਪ੍ਰਭ ਹੁਤੇ ਬੈਠ ਭਵਨੰ ਪਛਾਰ । 83 ।

ਇਕ ਸਿੰਘ ਸੁਭਟ ਆਛੋ ਪ੍ਰਬੀਨ । ਤਿਨ ਭੇਟ ਹੀਨ ਜਾਂ ਦਰਸ ਕੀਨ ।
ਨਾਗਰ ਬਿਡਾਰ ਤਿਹ ਨਾਮ ਧਾਰ । ਪ੍ਰਭ ਕ੍ਰਿਪਾ ਕਰਤ ਤਾਂ ਪਰ ਅਪਾਰ । 84 ।

ਖਾਲੀ ਸੁ ਦੇਖ ਪ੍ਰਭ ਤਵਨ ਹਾਥ । ਕਛ ਕੋਪ ਧਾਰ ਕਹ ਜਗੰਨਾਥ ।
ਹਿਤ ਰਿਕਤ[16] ਹਾਥ ਦੀਨੋ ਦਿਦਾਰ । ਬਚ[17] ਗਏ ਭੁਲ ਜੋ ਹਮ ਉਚਾਰ । 85 ।

---

1) ਪੰਛੀ 2) ਦੇਵੀ ਮਾਤਾ 3) ਵਾਦਵਿਵਾਦ, ਝਗੜਾ 4) ਪਰਬਤ 5) ਕੈਦੇ ਦਾਣ ਵਾਲੀ 6) ਘਰ 7) ਜਾਂਦੇ ਹਨ 8) ਘੋੜਾ 9) ਗਮਨ 10) ਖਾਲੀ ਹੱਥ 11) ਮੂਰਖ 12) ਪ੍ਰਸਥਾਨ 13) ਅਨਾਰ ਦੀ ਲਕੜੀ 14) ਪੂਜਾ ਆਦਿ ਸਾਮਗ੍ਰੀ ਦੀਆਂ ਵਸਤਾਂ 15) ਮਿਸ਼ਰੀ 16) ਖਾਲੀ 17) ਬਚਨ

ਖੜਗੇਸ ਕੰਠ ਕਰ ਜਲਜ[1] ਪੀਠ । ਆਛੇ ਜੁਆਨ ਤੂੰ ਪਰਤ ਡੀਠ[2] ।
ਇਹ ਕਹਾ ਭਯੋ ਤੁਹ ਕਹੋ ਜੁਆਨ । ਤਿਨ ਹਾਥ ਜੋਰ ਪ੍ਰਭ ਸੋ ਬਖਾਨ । 86 ।
ਮੈ ਰਿਕਤ[3] ਹਾਥ ਆਯੋ ਨ ਦਯਾਲ । ਕਹੂੰ ਕਹਾ ਹਨ੍ਯੋ ਬਡ ਮ੍ਰਿਗਹਿ ਪਾਲ ।
ਮੈ ਹਨੀ ਤੁਪਕ ਤਾਂਕੇ ਸੁ ਭਾਲ । ਗਿਰ ਗਯੋ ਸੇਰ ਹ੍ਵੈ ਕਰ ਬਿਹਾਲ । 87 ।
ਨਿਜ ਕਹੀ ਨਾਥ ਆਨਿਓ ਨਾ ਠਾਇ[4] । ਤਿਹ ਅਧਿਕ ਭਾਰ ਮੁਹ ਪਰ ਲਖਾਇ ।
ਤਬ ਕਹੀ ਨਾਥ ਤਿਹ ਬੇਗ ਲਿਆਉ । ਦਸ ਬੀਸ ਬੀਰ ਸੰਗ ਲੈ ਸਿਪਾਹੁ । 88 ।
ਭਟ ਸੁਨਤ ਬੈਨ ਤਬ ਚਲ੍ਯੋ ਧਾਇ । ਆ ਤਦ ਹਜੂਰ ਦੀਨੋ ਦਿਖਾਇ ।
ਨਿਜ ਨਿਰਖ ਤਾਹਿ ਪ੍ਰਭ ਭੇ ਪ੍ਰਸੰਨ[5] । ਲਖ ਸੇਰ ਸਿੰਘ ਮੁਖ ਕਹ੍ਯੋ ਧੰਨ । 89 ।

**ਨਿਰਾਜ ਛੰਦ :**

ਮ੍ਰਿਗੀਸ ਨਾਥ ਹੇਰ ਕੈ[6] ਮੁਖਾਰ ਬਿੰਦ ਗਾਇਯੋ ।
ਬੁਲੰਦ ਸੇਰ ਭਾਰ ਹੈ ਅਗੇਨ[7] ਦੇਖ ਪਾਇਯੋ ।
ਬੰਦੂਕ ਜਾਨਿ ਮਾਰਿ ਕੈ ਧਰੀ[8] ਸੁ ਮਧਿ ਡਾਰਿਯੋ ।
ਬਡੇ ਸੁ ਪੂਰ ਦਾਰਨੰ ਨ ਬੈਸ ਮੈ ਨਿਹਾਰਿਯੋ । 90 ।
ਭਲੇ ਤੁਚਾ ਸੁਧਾਰ ਕੈ ਸੁ ਯਾਹ ਕੀ ਉਤਾਰੀਯੋ ।
ਕਿਤੇ ਨ ਅੰਗ ਭੰਗ ਹ੍ਵੈ ਸੁ ਛੇਦ ਨਾ ਨਿਹਾਰਿਯੋ ।
ਹਜੂਰ ਬਾਕ ਮਾਨ ਕੈ ਭਲੀ ਸੁ ਭਾਂਤਿ ਤਾਰਿਯੋ ।
ਮ੍ਰਿਗਾਨ ਜਾਨ ਸੇਰ ਕੋ ਰਖ੍ਯੋ ਤਿਨੈ ਸੁਧਾਰਿਯੋ । 91 ।
ਅਖੰਡ ਚੰਡ ਦੇਵ ਕੀ ਪ੍ਰਭੂ ਸੁ ਪੂਜ ਠਾਨ ਕੈ ।
ਤਬੈ ਪੁਰੰ ਅਨੰਦ ਕੋ ਚਲੇ ਜਬੀ ਪਯਾਨ ਕੈ ।
ਲਯੋ ਤਬੈ ਚੁਕਾਇ ਨਾਥ ਤੌਨ ਜਾਨ ਚਾਮਰੰ ।
ਚਰਨੰ ਮਧੰ ਜਾਨਵਾਂ[9] ਪੁਜ੍ਯੋ ਨਰਿੰਦ ਸਾਮਰੰ । 92 ।
ਚੁਗੰਤ ਜਾਨ ਕੇਤਕੰ ਖਰੰ[10] ਤਹਾ ਨਿਹਾਰ ਕੈ ।
ਮੁਖਾਰਬਿੰਦ ਚਾਰ ਤੇ[11] ਪ੍ਰਭੂ ਕਿਧੌ ਉਚਾਰਿ ਕੇ ।
ਗਹੋ ਖਰੰ ਮ੍ਰਿਗੇਂਦ ਚਾਮ ਤਾਸ ਅੰਗ ਡਾਰਿਯੇ ।
ਪਵਿਤ੍ਰ ਵਾਕ ਨਾਥ ਕੇ ਨ ਅੰਨਥਾ ਸੁ ਟਾਰਿਯੋ । 93 ।

**ਭੁਜੰਗ ਪ੍ਰਯਾਤ ਛੰਦ :**

ਸੁਨੇ ਬਾਕ ਬੀਰੰ ਇਹੈ ਕਾਜ ਕੀਨਾ । ਵਹੈ ਸੇਰ ਪੋਸੰ[12] ਖਰੰ ਸੀਸ ਦੀਨਾ ।
ਤਿਸੈ ਅੰਗ ਡਾਰਿਯੋ ਦਯੋ ਸੀਮ ਈਹਾਂ[13] । ਨਹੀ ਅੰਗ ਤਾ ਕੋ ਲਖੈ ਨਾਗ ਕੀਰਾ[14] । 94 ।
ਪੁੰਨੰ ਕਾਨ ਤਾਂਕੋ ਦਯੋ ਮੰਤ੍ਰ ਭਾਰੀ । ਸ੍ਵਯੰ[15] ਤੈ ਸੁ ਸੇਰੰ ਬਲੰ ਕੋ ਸੰਭਾਰੀ ।
ਇਹੈ ਸਿੰਘ ਬੁਰਕਾ ਦਿਵੈ ਨਾ ਗਵਾਈ । ਬਡੋ ਬੀਰ ਹ੍ਵੈ ਕੇ ਬਨੰ ਲੈ ਨਿਵਾਈ । 95 ।

---

1) ਕਰ ਕਮਲ 2) ਦਿਸਦਾ ਹੈ 3) ਖਾਲੀ 4) ਲਿਆ ਨਹੀਂ ਸਕਿਆ 5) ਖੁਸ਼ ਹੋ ਗਈ 6) ਵੇਖ ਕੇ
7) ਅਗੇ, ਪਹਿਲਾ 8) ਧਰਤੀ 9) ਨਦੀ ਕੋਲ ਚਰਾਂਦਾਂ ਵਿਚ 10) ਖੋਤੇ 11) ਸੁੰਦਰ ਮੁਖ ਕਮਲ ਤੋਂ
12) ਸ਼ੇਰ ਦੀ ਖਲ੍ਹ 13) ਇਸ ਤਰ੍ਹਾਂ ਸੀ ਦਿੱਤਾ 14) ਕਿਸੇ ਤਰ੍ਹਾਂ ਨੰਗਾ ਨਹੀਂ ਦਿਸਦਾ ਸੀ 15) ਖੁਦ, ਆਪ

ਤਿਸੈ ਔਰ ਹੋਤੀ ਤਿਤੀ ਹੀ ਸੁਨਾਨੀ। ਡਯੋ ਛਾਡ ਵਾਕੋ ਚਲ੍ਯੋ ਬੇਗ ਧਾਈ।
ਪਸੂ ਪੰਛ[1] ਤਾਕੋ ਬਨੰ ਜੋ ਨਿਹਾਰੀ। ਚਲੇ ਭਾਗ ਆਗੇ ਨ ਆਪੰ ਸਵਾਰੀ। 96।
ਪ੍ਰਭੂ ਆਨ ਧਾਮੰ ਆਰਾਮੰ ਸੁ ਕੀਨਾ। ਬਨੰ ਮਧਿ ਖੋਤਾ ਵਹੈ ਪੇਲ ਦੀਨਾ[2]।
ਮਧੰ ਪਾਇ ਗੰਗਾ ਬਿਬਿਲਾਤ ਭਾਰੀ[3]। ਤਬੈ ਜਾਨ ਵਾਕੀ ਉਠੀ ਧੂਮ ਸਾਰੀ। 97।
ਨਰੰ ਔਰ ਨਾਰੀ ਹਜੂਰੰ ਸੁ ਆਵੈ। ਸਬੈ ਯੋ ਹਜੂਰੰ ਬਿਨੈ ਲੈ ਸੁਨਾਵੈ।
ਪ੍ਰਭੂ ਏਕ ਬਾਘੰ ਮਿਲੈ ਮਧਿ ਗੰਗਾ। ਅਬੈ ਲਾਗ ਜੀਵੰ ਕਰਿਯੋ ਤਾਨ ਭੰਗਾ[4]। 98।
ਬਡੋ ਭਯਾਨ ਰੂਪੰ ਤਿਸੈ ਨਾਥ ਜਾਨੋ। ਮਨੋ ਸਿੰਘ ਦੇਵੀ ਤਿਸੈ ਰੂਪ ਠਾਨੋ।
ਤਿਸੈ ਆਪ ਮਾਰੋ ਹਰੋ ਤ੍ਰਾਸ ਭਾਰੀ। ਬਿਨਾ ਦੀਨਬੰਧੰ ਕਰੈ ਕੌਨ ਕਾਰੀ। 99।

**ਰਸਵਾਲ ਛੰਦ:**
ਹਜੂਰੰ ਸੁਨਾਈ। ਭਲੀ ਬਾਤ ਭਾਈ।
ਬਡੇ ਪ੍ਰਾਤ ਹੋਈ। ਤਿਸੈ ਪੈ ਚਢੋਈ। 100।
ਲਵਾਗੇ ਸੁ ਮਾਰੀ[5]। ਕਹਾ ਜਾਹੁ ਟਾਰੀ।
ਕਰੋ ਨਾਸ ਚਿੰਤਾ। ਬਸੋ ਸੂਖ ਨਿੰਤਾ[6]। 101।
ਦਿਨੰ ਜਾਨ ਤੀਨਾ। ਬਨੰ ਬਾਸ ਲੀਨਾ।
ਪੁਰੰ ਮੈ ਨ ਆਯੋ। ਬਨੰ ਮੈ ਫਿਰਾਯੋ। 102।
ਪੁਰੰ ਲੋਗ ਆਈ। ਘਨੰ ਪੈ ਸੁਨਾਈ।
ਸਭੈ ਲੋਗ ਦੇਖਾ। ਨਹੀ ਹੈ ਭੁਲੇਖਾ। 103।
ਚਰੋ ਤਾਸ ਮਾਰੋ। ਪ੍ਰਜਾ ਤ੍ਰਾਸ ਟਾਰੋ।
ਸੁਨੀ ਵਾਕ ਪਾਈ। ਅਫੀਮੰ ਮੰਗਾਈ[7]। 104।
ਘਟੋ ਸਿੰਘ ਸੁਨਾ। ਹਨੇ ਆਰਿ ਮੁਨਾ।
ਚੜੇ ਹੁਇ ਤਯਾਰੰ। ਜਹਾ ਪਸੁ ਆਰੰ[8]। 105।
ਮਧੰ ਪਾਇ ਗੰਗਾ। ਬਿਲਾਮੈ ਅਭੰਗਾ[9]।
ਭਏ ਆਨ ਨਾਢੇ। ਮਨੋ ਮੋਦ ਬਾਢੇ। 106।
ਕਿਸੂ ਤੀਰ ਆਈ। ਅਸੰ ਲੈ ਸੁਨਾਈ।
ਪ੍ਰਭੂ ਤੌਨ ਥਾਨਾ। ਮੁਝੇ ਕੋ ਦਿਖਾਨਾ। 107।
ਸੁਨੇ ਵਾਕ ਪਾਈ। ਚਲੈ ਬੀਰ ਧਾਈ।
ਤੁਫੰਗੈ ਚਲਾਈ। ਨਹੀ ਤੀਰ[10] ਜਾਈ। 108।

**ਪਾਧੜੀ ਛੰਦ:**
ਜਬ ਜਲਜ ਪ੍ਰਿਸਟਨੀ[11] ਗਜ ਅਪਾਰ। ਜਨੁ ਘੋਖ ਮੇਘ ਮਧ ਕੁਆਰ[12]।
ਭਟ ਬਕਤ ਮਾਰਿ ਆਠੋ ਦਿਸਾਨ। ਪਰਸੂਕ ਗੋਰ ਖਰ[13] ਸੀਸ ਕਾਨ। 109।

---

1) ਪੰਛੀ 2) ਭੇਜ ਦਿੱਤਾ, ਠੇਲ੍ਹ ਦਿੱਤਾ 3) ਭਾਰੀ ਰੌਲਾ ਪੈ ਗਿਆ, ਚੀਖ ਚਹਾੜਾ ਮਚ ਗਿਆ 4) ਮਾਰਿਆ ਨਹੀਂ ਹੈ 5) ਉਸ ਨੂੰ ਮਾਰ ਲਵਾਂਗੇ 6) ਨਿੱਤ, ਸਦਾ 7) ਗੁਰੂ ਸਾਹਿਬ ਕਿਸੇ ਪ੍ਰਕਾਰ ਦਾ ਕੋਈ ਨਸ਼ਾ ਨਹੀਂ ਕਰਦੇ ਸਨ, ਅਫੀਮ ਦਾ ਸੇਵਨ ਕਵੀ ਦੀ ਆਪਣੀ ਕਮਜ਼ੋਰੀ ਹੈ 8) ਸ਼ੇਰ 9) ਵੱਡਾ ਜੰਗਲ 10) ਨੇੜੇ 11) ਬੰਦੂਕ 12) ਅਸੂ ਮਹੀਨਾ 13) ਖੋਤਾ

ਤਬ ਡਰਿਯੋ ਗਦ ਮਨ ਮੈ ਅਨੇਕ । ਭਜ ਚਲ੍ਯੋ ਤਯਾਗਿ ਦੀਨੋ ਬਬੇਕ ।
ਤਬ ਧਸਿਯੋ ਜਾਇ ਕੁਮਹਾਰ ਧਾਮ । ਬਿਗਸੰਤ ਆਪ ਕਹਿ ਭਯੋ ਸੁਕਾਮ । 110 ।
ਸਭਗੋ ਪਛਾਨ ਗਧਹਾ ਸੁ ਦੀਨ । ਨਹਿ ਹੋਇ ਸਿੰਘ ਯਹਿ ਮਤਿ ਮਲੀਨ ।
ਤਬ ਲਯੋ ਚਮਰ[1] ਤਾ ਕੋ ਉਤਾਰਿ । ਪਨਹੀ[2] ਪਚਾਸ ਤਿਸ ਸੀਸ ਝਾਰ । 111 ।
ਪੁਨ ਕਹਯੋ ਭਯੋ ਗਦਹਾ ਸੁ ਮੂੜ੍ਹ । ਤਜ ਦੇਯੋ ਮਤ ਕੇਹਰ[3] ਸੁ ਗੂੜ੍ਹ ।
ਤੁਹ ਹੁਤੋ ਬਿਰਦ ਭਛਨ ਮ੍ਰਿਗਾਲ । ਤੁਵ ਧਸਿਓ ਮੂੜ੍ਹ ਕੂੰਮਾਰ ਆਲ[4] । 112 ।
ਜੋ ਘਰ ਨ ਧਸਤ ਰਹਿ ਬਨ ਮਝਾਰ । ਬਨ ਜੀਵ ਅਨਿਕ ਤੁਹ ਕਰ ਜੁਹਾਰ[5] ।
ਬਰ ਮਾਰ ਕੂਟ ਮਿਰਗਾਨ ਮਧਿ । ਫਿਰ ਧਸਤ ਜਾਇ ਮਧਿ ਸਾਚ ਸੁਧ । 113 ।
ਤੁਹ ਬਚਨ ਦਏ ਗੁਰ ਕੇ ਬਿਸਾਰ । ਨਿਜ ਤਯਾਗਿ ਬਸਿਯੋ ਮਧੇ ਸੰਸਾਰ ।
ਨਿਜ ਭਯੋ ਗਧਾ ਕੋ ਗਧਾ ਮੂੜ੍ਹ । ਤੁਹ ਗਏ ਭੂਲ ਵਹ ਬਚਨ ਗੂੜ੍ਹ । 114 ।
ਇਹ ਚਰਿਤ੍ਰ ਕਰ੍ਯੋ ਕਰੁਣਾ ਨਿਧਾਨ । ਲਖ ਭਯੋ ਬਿਸਮ ਸਭ ਹੀ ਜਹਾਨ ।
ਜੋ ਸੁਮਤਿ ਧੀਰ ਸਿਖ ਸੋ ਹਜੂਰ । ਤਿਹ ਬਚਨ ਛੋਰ ਬਰਨੇ ਗਰੂਰ[6] । 115 ।
ਗੁਰ ਇਸੈ ਬਾਤ ਕੋ ਭੇਦ ਜੋਇ । ਅਬ ਮਿਟਾ ਖੋਲ ਜਾਹਹ ਜੁ ਹੋਇ ।
ਨਹੀ ਪਰੀ ਸਮਝ ਹਮ ਕੋ ਸੁਚਿਤ । ਇਹ ਕਹਾ ਖੇਲ ਕੀਨੋ ਅਮਿਤ । 116 ।
ਸੁਨੋ ਅਰਜ ਦਾਸ ਕਰਨਾ ਜਲੀਸ । ਯੋ ਬਰਨ ਬੈਨ ਸੁਨ ਮਿਰਗ ਈਸ ।
ਇਹ ਪਰਮ ਖਾਲਸਾ ਪੰਥ ਜੋਇ । ਇਹ ਅਸਕੇਤ[7] ਕੋ ਬਿਰਦ ਸੋਇ । 117 ।
ਬੁਰਕਾ ਅਕਾਲ ਦੀਨੋ ਸੁ ਆਪ । ਵਿਚ ਧਾਰ ਅਧਿਕ ਗੁਰ ਕੋ ਪ੍ਰਤਾਪ ।
ਇਹ ਜਗਤ ਮਧ ਤੇ ਕਾਢਾ ਮਾਥ । ਦੇ ਅਮੀ[8] ਸੁਧ ਕੀਨੋ ਸਨਾਥ । 118 ।
ਨਿਜ ਦਏ ਮੰਤ੍ਰ ਮਧਿ ਕਾਨ ਗੂੜ੍ਹ । ਇਹ ਭਯੋ ਸੇਰ ਜੋ ਹੁਤਾ ਮੂੜ੍ਹ ।
ਸ਼ਸਤ੍ਰੈ ਅਸਤ੍ਰ ਨਾਨਾ ਸੁ ਬੁਧ । ਤਿਹ ਗੁਰੂ ਦਯਾਲ ਕਰ ਡਾਲ ਸੁਧ । 119 ।
ਬਲ ਧਾਰ ਅਧਿਕ ਕੇਹਰ[9] ਸਮਾਨ । ਤਿਨ ਕਰ੍ਯੋ ਉਦਮ ਤਰਨੇ ਜਹਾਨ ।
ਜੋ ਸਬਦ ਰਹਤ ਬਾਣੀ ਬਿਚਾਰ । ਜਿਹ ਲਯੋ ਸਮਝਿ ਆਛੇ ਸੁਧਾਰ । 120 ।
ਬਰ ਅਮਰ ਲੋਕ ਦੇਹੀ ਮੰਝਾਰ । ਜਿਹ ਲਖ੍ਯੋ ਆਛ ਤਜ ਕੈ ਜੰਜਾਰ ।
ਸੋ ਆਨ ਜਾਨ ਤੇ ਗਯੋ ਛੂਟ । ਤਿਹ ਲਯੋ ਅਮੀ ਅਨਹਤ ਸੁ ਲੂਟ । 121 ।
ਤਿਹ ਸਮਾਨ ਆਨ ਨ੍ਰਿਪ ਨਰੁ ਨ ਕੋਇ । ਜਗ ਧੰਨ ਜਨਮ ਜਾਨਹੁ ਅਲੋਇ ।
ਔ ਮੂੜ੍ਹ ਜੀਵ ਜੋ ਰਹਤ ਤਯਾਗ । ਨਿਜ ਧਸਿਓ ਮਧਿ ਸੰਸਾਰ ਭਾਗ । 122 ।
ਗੁਰ ਵਾਕ ਸੁਧੁ ਨੀਕੇ ਵਿਸਾਰ । ਸੇ ਲਖੋ ਖਰ ਸੁ ਤਵਨੇ ਕੁਮਾਰ[10] ।
ਪਨਹੀ[11] ਸੁ ਮਾਰ ਰਵਿ ਕਰਗ ਪੂਤ[12] । ਨਿਜ ਪਠਾਗੁ ਲੇਨ ਸੋ ਕਠਨ ਦੂਤ । 123 ।

1) ਖਲ੍ਹ 2) ਜੁਤੀਆਂ 3) ਸ਼ੇਰ 4) ਕੁਮਿਹਾਰ ਦੇ ਘਰ 5) ਪ੍ਰਨਾਮ 6) ਮਾਣ ਨਾਲ ਇਹ ਬਚਨ ਕਹਿੰਦੇ ਸਨ 7) ਪਰਮਾਤਮਾ 8) ਅੰਮ੍ਰਿਤ 9) ਸ਼ੇਰ 10) ਉਸੇ ਕੁਮਿਹਾਰ ਦਾ ਖੋਤਾ ਸਮਝੋ 11) ਜੁਤੀਆਂ 12) ਧਰਮ ਰਾਜ

ਜਾਗੀ ਸੁ ਖੰਠ ਬੁਲੇਨ ਦੇਗ । ਜੋ ਤ੍ਯਾਗਿ ਗੁਰੂ ਅਨੰਚ[1] ਕੁਮੇਗੁ ।
ਨਹ ਧਰਗ[2] ਸਾਖ ਤਾਂਘੀ ਦਯਾਰ । ਸੋ ਮਧਿ ਨਰਕ ਜੈਹੈ ਕਰਾਲ[3] । 124 ।
ਇਹ ਖੜਗ ਕੇਤੁ[4] ਕੁਰਕਾ ਸੁ ਜਾਨ । ਜੋ ਦਯੋ ਰਹਤ ਖਾਲਸ ਨਿਧਾਨ ।
ਇਹ ਆਦਿ ਅੰਤ ਤਾਂ ਕੋ ਸੁ ਪੰਥ । ਗੁਰ ਰਚ੍ਯੋ ਜਗਤ ਕਹ ਦੀਨ ਸੰਥ[5] । 125 ।
ਕਲਜੁਗ ਪ੍ਰਮਾਨ ਹੋਤਾ ਸੁ ਆਇ । ਨਹੀ ਸਮੋ ਮਧਿ ਸੰਸੋ ਲਖਾਇ ।
ਇਹ ਬਿਧਿ ਪ੍ਰਕਾਰ ਕਰੁਣਾ ਸਮੁੰਦ[6] । ਕੇਹਰ ਬਧੰਬ੍ਰ[7] ਗੁਣ ਕਹੇ ਸੁ ਬ੍ਰਿੰਦ[8] । 126 ।

**ਇਤ ਸ੍ਰੀ ਗੁਰਬਿਲਾਸ ਨਵਮੋ ਧਯਾਯ ਸਮਾਪਤੰ । 9 ।**

---

1) ਹੋਰ ਬਾਣਾ ਵਿਚ 2) ਨਹੀਂ ਡਰਨ ਤੇ ਗਵਾਹੀ 3) ਭਿਆਨਕ 4) ਪਰਮਾਤਮਾ 5) ਪਵਿਤਰਤਾ, ਟਿਕਾਉ
6) ਗੁਰੂ ਜੀ 7) ਸ਼ੇਰ ਦੀ ਖਲ 8) ਸਮੂਹ

**ਭੁਜੰਗ ਪ੍ਰਯਾਤ ਛੰਦ :**

ਕਥਾ ਦੇਵ ਆਗੈ ਸੁਨੋ ਪ੍ਰੇਮ ਲਾਈ। ਜਿਮੰ ਚੰਡ ਪੂਜੰ ਗੁਰੂ ਨਾਥ ਰਾਈ।
ਵਹੇ ਲੈ ਪ੍ਰਬੰਧੰ ਤੁਮੈ ਜੂ ਸੁਨਾਊ। ਨਹੀ ਟੇਰ[1] ਕੇਹੂ ਪ੍ਰਭੂ ਗੀਤ ਗਾਊ। 1।
ਕਿਤੇ ਮਾਹ ਬੀਤੇ ਰਹੇ ਜੋ ਸੁਜਾਨੋ। ਕ੍ਰਿਪਾ ਸਿੰਧ ਦੇਵੰ ਅਭੇਵੰ ਨਿਧਾਨੋ।
ਮਹਾਂ ਲਾਇ ਧਯਾਨੰ ਜਪੈ ਮਾਤ ਆਹੀ। ਤਿਸੈ ਦੇਵ ਦਵਾਲੰ ਅਵੈ ਜਾਇ ਨਾਹੀ। 2।
ਜਪੈ ਸੁਧ ਸਿਧੰ ਮਹਾ ਮੰਤ੍ਰ ਕਾਲੀ। ਨਮੋ ਘੋਰ ਰੂਪੰ ਨਮੋ ਬਿਸਵ ਪਾਲੀ[2]।
ਨਮੋ ਚੰਡ ਮੁੰਡੀ ਸਦਾ ਅਸਟ ਬਾਹਾ[3]। ਸੁਯੰ[4] ਸੁਧ ਸਿਧੰ ਅਭੂਤੰ ਅਥਾਹਾ। 3।
ਨਮੋ ਚੰਦ੍ਰ ਭਾਲੰ ਅਕਾਲੰ ਕਰਾਲੀ[5]। ਨਮੋ ਸੈਲ ਪੁਤ੍ਰੀ ਭੁਯੰਕਾਸਿ ਪਾਲੀ[6]।
ਨਮੋ ਦੇਵ ਪਾਲੰ ਅਰੰ ਦੈਤ ਘਾਰੀ[7]। ਨਮੋ ਤੀਰ ਤੋਪੰ ਗਦਾ ਚਕ੍ਰ ਭਾਰੀ। 4।
ਨਮੋ ਸੁੰਭ ਹੰਤੀ ਅਗੰਤੀ ਅਕਾਲੰ। ਨਮੋ ਬਿਸਵ ਮਾਤਾ ਸਦਾ ਜੈ ਜਵਾਲੰ।
ਨਮੋ ਜੀਵ ਜੰਤੰ ਅੰਨੰ ਦਾਨ ਦੈਨੀ। ਸਬੈ ਦੈਤ ਦੋਖੀ ਕਰੰਤੀ ਸੁ ਛੈਨੀ[8]। 5।
ਨਮੋ ਚਾਰ ਨੈਨੰ ਦਿਪੈ ਰੂਪ ਅਛੰ। ਭੁਯੰਕਾਸ ਰਾਜੈ ਜਿਸੈ ਜੋਤ ਸਵਛੰ।
ਨਮੋ ਦੇਵ ਦੈਤੰ ਨਰੰ ਨਾਗ ਜਛੰ। ਸੰਬੂਹੰ ਬਿਰਾਜੈ ਧਰੈ ਰੂਪ ਇਛੰ। 6।
ਇਸੀ ਭਾਤਿ ਜਾਨੋ ਜਪੈ ਮੰਤ੍ਰ ਪਾਠੰ। ਕਹਾ ਗੰਮ ਜੀਵੰ ਸਕੈ ਪੂੰਜ ਠਾਟੰ।
ਭੁਯੰਕਾਸ ਮਧੰ ਮਯਾ ਕੋ ਠਰਾਵੈ। ਅਨੰ ਭੇਵ ਭੇਦੀ ਦਿਨਾ ਰੈਨ ਗਾਵੈ। 7।
ਕਛੂ ਤੁਛ ਮਾਤ੍ਰੰ ਇਤੈ ਲੈ ਸੁਨਾਯੋ। ਜਥਾ ਮਤ ਮਾਹੀ ਇਸੈ ਕੋ ਜਨਾਯੋ।
ਅਗੈ ਜੈਸ ਭਾਂਤੰ ਪ੍ਰਭੂ ਤਾ ਰਹਾਹੀ। ਵਹੈ ਣੈ ਬਖਾਨੋ ਸੁਨੋ ਬੀਰ ਤਾਹੀ। 8।

**ਦੋਹਰਾ :** ਸਵਾ ਪਹਰ ਦਿਨ ਚੜ੍ਹਤ ਲਗ ਸਵਾ ਜਾਮ ਪਛ ਰਾਤ।
ਅਖੰਡ ਪਾਠ ਯੋਂ ਕਰਤ ਹੈ ਸ੍ਰੀ ਕਾਲੀ ਜਗ ਮਾਤ। 9।

**ਚੌਪਈ :** ਕਛੂ ਕਾਲ ਨਿਜ ਕਰੈ ਆਰਾਮਾ। ਫਿਰ ਸੁਚੇਤ ਹੋਵੈ ਬਲ ਧਾਮਾ।
ਬਿਜਯਾ ਧਰਤ ਛਤ ਅਮਲ ਮੰਗਾਵੈ। ਆਪ ਅਚੈ ਪੁਨ ਅਵਰ ਦਿਆਵੈ। 10।
ਹ੍ਵੈ ਸੁਚੇਤ ਜਬ ਬੈਠ ਭਣੀਜੇ। ਕੋਟ ਚਰਿਤ੍ਰ ਅਨਿਕ ਤਿਤਿ ਕਿਜੈ।
ਦੂਰ ਦੂਰ ਕੇ ਨਗਰ ਨਿਹਾਰੈ। ਜਹਾਂ ਮਨੁਛ ਨ ਸਕਤ ਸਹਾਰੈ। 11।
ਪੁਨ ਉਤ ਬਾਲ ਕੰਨਕਾ ਆਵੇ। ਅਨਿਕ ਚਰਿਤ ਵਹ ਬਰਤਨ ਸੁਨਾਵੈ।
ਅਨਿਕ ਭਾਂਤਿ ਮਿਲ ਦੇਹ ਅਸੀਸਾ। ਸੁਨ ਰਿਝਵੈ ਤਿਨ ਕੌ ਜਗਦੀਸਾ। 12।
ਬਿਜੈ ਹੋਇ ਤੁਮਰੀ ਜਗਮਾਹੀ। ਆਦਿ ਅਗਾਧਿ ਗੁਰੂ ਬਚ ਪਾਹੀ।
ਤੁਰਕ ਮਲੇਛ ਹੋਇ ਸਭ ਛਾਰਾ। ਜਹ ਤਹ ਤੁਮਰੇ ਬਜੈ ਨਗਾਰਾ। 13।
ਸਰ ਧਰਨ ਤੁਵ ਰਾਜ ਬਿਰਾਜੈ। ਸੰਤ ਅਨੰਤ ਸੁਖੀ ਗਨ ਗਾਜੈ।
ਸ੍ਰੀ ਅਸਯੁਧ ਕੇ ਪਰਮ ਚਰਿਤ੍ਰਾ। ਜਹ ਤਹ ਜਾਵਹ ਸੰਤ ਬਚਿਤ੍ਰਾ। 14।

---

1) ਆਵਾਜ਼, ਗੱਲ 2) ਸੰਸਾਰ ਦੀ ਪਾਲਣਾ ਕਰਨ ਵਾਲੀ 3) ਅੱਠ ਭੁਜਾਵਾਂ ਵਾਲੀ 4) ਆਪਣੇ ਆਪ 5) ਭਿਆਨਕ 6) ਪਰਬਤ ਦੀ ਪੁੱਤਰੀ, ਭੂਮੀ ਅਤੇ ਆਕਾਸ਼ ਦੀ ਪਾਲਣਾ ਕਰ ਲਈ 7) ਨਸ਼ਟ ਕਰਨ ਵਾਲੀ 8) ਵਿਨਾਸ਼ਕ

ਜਬ ਲਗ ਸੇਸ ਧਰਾ ਸਿਰ ਧਰੀ । ਸੂਰਜ ਚੰਦ ਗਗਨ ਬਰ ਥਿਰੀ ।
ਤਬ ਲਗ ਤੁਮਰੇ ਸੀਸ ਨਿਧਾਨਾ । ਅਤ੍ਰ ਪਤ੍ਰ ਸੱਭੈ ਬਿਧਿ ਨਾਨਾ । 15 ।

**ਅੜਿਲ** : ਪਦ ਪੰਕਜ[1] ਪੁਨ ਉਰ ਜਾਂਘ ਜੋ ਜਾਨਿਯੈ । ਤਿਨਕੋ ਰਛਕ ਪਦਮ ਨਾਭ ਜੁ ਮਾਨਿਯੈ ।
ਛਾਤੀ ਕਮਰ ਦਿਪੰਤ ਪਾਟ ਜੋ ਰਾਵਰਾ[2] । ਹੋ ਤਾਂਕੋ ਰਛਕ ਆਹਿ ਖੜਜ ਧੁਜ ਸਾਵਰਾ । 16 ।
ਭੁਗਾ ਕੰਧ ਗਰ ਨਾਕ ਚਛ[3] ਜਲ ਜਾਇ ਹੈ । ਤਾਸ ਰਛਕੰ ਜਾਨ ਗੁਰੂ ਸੁਖਦਾਇ ਹੈ ।
ਸੀਸ ਕੇਸ ਕਰ ਭਾਲ ਪਾਗਿ ਜੋ ਧਾਰਿ ਹੈ । ਹੋ ਤਾਂਕੋ ਰਛ ਸਹੀ ਸਦਾ ਕਰਤਾਰ ਹੈ । 17 ।

**ਸਵੈਯਾ** : ਔਰ ਸੁ ਅੰਗ ਪ੍ਰਤੰਗ ਜਿਤੋ ਤੁਵ ਹੈ ਤਿਨ ਕੀ ਨਿਜ ਰਛਕ ਮਾਈ ।
ਜਾਸ ਹਨ੍ਯੋ ਮਹਿਖਾਸਰ ਦਾਨਵ ਸੁੰਭ ਨਿਸੁੰਭ ਕੀ ਦੇਹ ਗਵਾਈ ।
ਆਦਿ ਹਨੇ ਜੰਭ ਔ ਮਧੁ ਕੀਟਭ ਬਾਸਵ[4] ਕੇ ਸਿਰ ਛਤ੍ਰ ਫਿਰਾਈ ।
ਸੋ ਤਵ ਰਛਨ ਕੋ ਜਗ ਨਾਇਕ ਭਛਨ ਕਾਜ ਮਲੇਛਨ ਧਾਈ । 18 ।

**ਰਸਾਵਲ ਛੰਦ** :

ਅਨੰ ਅੰਗ ਥਾਰੇ । ਸੁ ਰਛਾ ਮੁਰਾਰੇ ।
ਦਲੰ ਜੋ ਬਿਡਾਰੀ । ਤੁਯੋਰਾ ਤਵਾਰੀ । 19 ।
ਤਿਸੈ ਰੱਛ ਹੋਯਾ । ਸਦਾ ਚੰਡ ਮੈਯਾ ।
ਕਰੀ ਜੋਇ ਥਾਰਾ ਤੁਝੈ ਨੀਤ ਪਯਾਰਾ । 20 ।
ਤਿਸੈ ਕੀ ਸਹਾਈ । ਮਯਾ ਬਿਸ੍ਵ ਰਾਈ ।
ਜਿਤੀ ਫਉਜ ਤੇਰੀ । ਸੁ ਆਛੀ ਚੰਗੇਰੀ । 21 ।
ਤਿਸੈ ਰੱਛ ਪਾਲੀ । ਸਦਾ ਮਾਤ ਕਾਲੀ ।
ਚਲੈ ਤੋਰ ਪੰਥਾ । ਮਹਾਂ ਸੁਧ ਸੰਥਾ[5] । 22 ।
ਸਦਾ ਯੋ ਸੁਨਾਵੈ । ਪ੍ਰਭੂ ਕੋ ਰਿਝਾਵੈ ।
ਮਨੰ ਕੀ ਸੁ ਇਛਾ । ਸੁ ਪਾਵੈ ਪ੍ਰਤਛਾ । 23 ।
ਸਰਫੀ ਰੁਪਯਾ । ਸਰੰ ਜੀਵ ਅਯਾ[6] ।
ਪ੍ਰਭੂ ਤੋਸੁ[7] ਪਾਵੈ । ਨਿਤਾ ਨੀਤ ਆਵੈ । 24 ।
ਲਏ ਦਾਮ ਜਾਹੀ । ਬਡੋ ਮੋਦ ਪਾਹੀ ।
ਜਯੋ ਜੈ ਕਰਾਹੀ । ਧਨੰ ਲੈ ਸਿਧਾਹੀ । 25 ।
ਸੁ ਆਗੇ ਪਿਛਾਰੀ । ਜਪੈ ਜਸ ਸਾਰੀ ।
ਗੁਰੂ ਦੀਨ ਬੰਧਾ । ਰਤੋ ਨਾਮ ਸੰਧਾ[8] । 26 ।
ਬਡੋ ਤਪ ਧਾਰਿਯੋ । ਬਿਸੰ ਮੈ ਉਚਾਰਿਯੋ ।
ਕਿਨੀ ਤਪੁ ਆਗੈ । ਕਰ੍ਯੋ ਨ ਸਭਾਗੈ । 27 ।

---

1) ਚਰਨ ਕਮਲ 2) ਤੁਹਾਡੇ 3) ਭੁਜਾ, ਮੋਢਾ, ਗੱਲਾ, ਨਕ ਅਤੇ ਅੱਖਾਂ 4) ਇੰਦਰ 5) ਸਬਿਰਤਾ
6) ਜਿਸ ਜੀਵ ਪਾਸੋਂ ਜੋ ਸਰਦਾ ਸੀ 7) ਸੰਤੋਸ਼ 8) ਨਾਮ ਸਾਧਨਾ ਵਿਚ ਪੂਰੀ ਤਰ੍ਹਾਂ ਲੀਨ

ਕਛੂ ਔਨ ਪਾਣੀ । ਅਛੇ ਨਾਮ ਜਾਨੀ ।
ਰਹੈ ਮਧਿ ਏਕੰ । ਤਜੈ ਸੂਖ ਨੇਕੰ[1] । 28 ।
ਅਹਿਰੈ ਭੁਲਾਹੀ । ਨ ਛੁਧੰ[2] ਜਨਾਹੀ ।
ਰਹੈ ਏਕ ਰੰਗੀ । ਸਦਾ ਜੋਇ ਸੰਗੀ । 29 ।
ਨਹੀ ਨੀਰ ਆਸੀ । ਸਦਾ ਨਾਮ ਪਯਾਸੀ ।
ਨ ਧੂਪੇ ਜਨਾਵੈ । ਨ ਸੀਤੰ[3] ਲਖਾਵੈ । 30 ।
ਭਏ ਏਕ ਜੋਤੇ । ਤਜੀ ਔਨ ਸੋਚੰ ।
ਰਿਖੀ[4] ਸੂਛ ਸਾਰੀ । ਪਸੇ ਆ ਮਝਾਰੀ । 31 ।

**ਦੋਹਰਾ :** ਸੁਰਤ ਸ਼ਕੌਚ ਸੁ ਕਛੂ ਜਯੋ ਆਪਾ ਆਪ ਸਹਾਰ ।
ਸੁਨਿ ਗੁਫਾ ਮਧਿ ਜਾਇ ਨਿਜ ਸੋਹੰ ਏਕੰ ਕਾਰ । 32 ।

**ਚੌਪਈ :** ਇਹ ਬਿਧਿ ਏਕ ਰੂਪ ਹੋਹਿ ਜਾਹੀ । ਦਯਾ ਸਿੰਧ ਸਤਿਗੁਰ ਬਡ਼ ਪਾਹੀ ।
ਅਸ ਗਤ ਦੀਰਘੁ ਤਪੁ ਜੁ ਨਿਹਾਰੀ । ਚਿੰਤਤ ਭਏ ਸਕਲ ਸੰਸਾਰੀ । 33 ।

**ਰਸਾਵਲ ਛੰਦ ।** ਸੁਰੇਸੰ[5] ਬਿਚਾਰੀ । ਗੁਰੂ ਜੀ ਵਤਾਰੀ[6] ।
ਸੁ ਮਾਤੇ ਰਿਝਾਈ । ਮੁਜੇ[7] ਨ ਗਿਰਾਈ । 34 ।
ਜਲੇਸੰ[8] ਕਹਾਨੀ । ਬਡੀ ਚਿੰਤ ਠਾਨੀ ।
ਜਲੰ ਮੈ ਸੁ ਰਾਈ । ਰਿਧ ਸਿਧ ਪਾਈ । 35 ।
ਮੋਤੀ ਲਾਲ ਸਾਰੇ । ਮੁਝੇ ਹੈ ਮਝਾਰੇ ।
ਤਰੰ ਕਾਮਧੇਨਾ । ਕਰੰ ਮੋਰ ਔਨਾ । 36 ।
ਸੁ ਮੋਕੋਂ ਗਿਰਾਈ । ਲਏ ਨ ਛਿਨਾਈ ।
ਧਨੇਸੰ[9] ਭੰਡਾਰੀ । ਡਰ੍ਯੋ ਸੋਭਿ ਭਾਰੀ । 37 ।
ਜਿਤੇ ਹੈ ਖਜਾਨੰ । ਮੁਝੀ ਪੈ ਅਮਾਨੰ ।
ਰਵੈ ਰੈਨ ਰਾਜਾ[10] । ਕਰੈ ਚਿੰਤ ਕਾਜਾ । 38 ।
ਜਿਤੇ ਭੂਮ ਪਾਲਾ । ਲਖੇ ਮੈ ਬਿਹਾਲਾ ।
ਗਿਰੀ ਪੈ ਚੁਗਤਾ[11] । ਕਰੈ ਚਿੰਤ ਅਤਾ । 39 ।
ਕਹੈ ਸੇਵ ਮਾਈ । ਹਮੂ ਨਾ ਗਿਰਾਈ ।
ਸਭੇ ਭੂਅ ਸਾਰੀ । ਭੂਲੇ ਚਿੰਤ ਧਾਰੀ । 40 ।
ਮਹਾ ਮੂੜ੍ਹ ਸਾਰੇ । ਨ ਬਾਤੰ ਬਿਚਾਰੇ ।
ਜਿਮੰ ਕੋਇ ਕਾਗਾ । ਹਡੰ[12] ਸਵਾਦ ਪਾਗਾ । 41 ।
ਸੁ ਹੰਸੰ ਨਿਹਾਰੀ । ਬਦੀ ਚਿੰਤ ਭਾਰੀ ।
ਲਏ ਨ ਛਿਨਾਈ । ਮੁਝੇ ਕੂ ਗਿਰਾਈ । 42 ।

---

1) ਅਨੇਕ 2) ਭੁੱਖ 3) ਸਰਦੀ 4) ਇੰਦਰੀਆਂ 5) ਇੰਦਰ 6) ਵਰਤਾਰਾ 7) ਮੈਨੂੰ 8) ਵਰੁਣ ਦੇਵਤਾ 9) ਕੁਬੇਰ 10) ਚੰਦ੍ਰਮਾ 11) ਔਰੰਗਜ਼ੇਬ 12) ਹੱਡੀ

**ਚਪਈ** : ਮੂਰਖ ਲੱਗ ਭੇਦ ਨਹੀ ਪਾਵਤ । ਕਬੀ ਮਰਾਲ ਅਸਤ[1] ਚਿਤ ਲਿਆਵਤ ।
ਜਲਜ ਅਬੰਧ[2] ਸੁ ਤਾਹਿ ਅਹਾਰੰ । ਤਾ ਬਿਨ ਭੋਜਨ ਕਰੈ ਨ ਸਾਰੰ । 43 ।
ਦੂਘਧ[3] ਨੀਰ ਜੋ ਕਰਤ ਵਿਭਾਗਾ । ਕਰਿ ਹਡਿਯਾ ਇਵ ਚਿਤਵਤ ਕਾਗਾ ।
ਮਾਨ ਤਾਲ[4] ਨਿਧ ਛੀਰ ਕਿਨਾਰਾ । ਨਿਸ ਦਿਨ ਬਸੈ ਜੁ ਲਾਇ ਪਯਾਰਾ । 44 ।
ਸੰ ਕਬ ਪੁਖਰੀ[5] ਢੂੰਡਨ ਜਾਈ । ਬਕ[6] ਸੋ ਅਪਨੋ ਨਾਮ ਧਰਾਈ ।
ਕੋਟ ਸੁਰਗ ਔ ਤਖਤ ਹਜਾਰਾ । ਇਨ ਚਰਨਨ ਮੈ ਪ੍ਰਗਟ ਨਿਹਾਰਾ । 45 ।
ਦੇਵੀ ਦੇਵ ਕਿਤਕ ਜੋ ਆਂਹੀ । ਪਦ ਪੰਕਜ[7] ਗੁਰ ਮਧਿ ਸਮਾਹੀ ।
ਇਹ ਭੀ ਇਹ ਕੌਤਕ ਕੋ ਕਾਜਾ । ਕਰਤ ਚਰਿਤ੍ਰ ਗਰੀਬ ਨਿਵਾਜਾ । 46 ।
ਮਾਤਾ ਕੇ ਚਿਤ ਮਹਿ ਮਨ ਮਾਨਿਯੋ । ਪਿਤਾ ਖੜਗ ਧਵਜ ਔਰ ਨ ਜਾਨਿਯੋ ।
ਮਾਤਾ ਪਿਤਾ ਬਿਨ ਪੂਤ ਜੁ ਹੋਈ । ਤਾਕੋ ਸਭ ਨਿੰਦਤ ਹੈ ਲੋਈ । 47 ।
ਤਾਂਤੇ ਇਹ ਗੁਰ ਦੋਊ ਮਨਾਇ । ਤੋ ਅਸ ਪੂਤ ਖਾਲਸ ਪਾਏ ।
ਯਾਤੇ ਕਰੀ ਸਕਤ[8] ਕੀ ਪੂਜਾ । ਪਿਤਾ ਅਸਧੁਜ ਮਾਨਿਯੋ ਨਹੀ ਦੂਜਾ । 48 ।
ਤਵਨ ਸਮੈ ਇਹ ਠਵਰ ਮਝਾਰਾ । ਆਈ ਸੰਗਤ ਅਧਿਕ ਅਪਾਰਾ ।
ਸ੍ਰੀ ਪਟਣੇ ਪੂਰਬ ਕੀ ਜਾਨਹੁ । ਅਧਿਕ ਬੰਗਾਲਾ ਅਵਰ ਪ੍ਰਮਾਨਹੁ । 49 ।
ਆਨੰਦਪੁਰ ਮੈ ਜਬ ਵਹ ਆਏ । ਅਦਭੁਤ ਨਗਰ ਨਿਰਖ ਬਿਗਸਾਏ ।
ਡੇਰਾ ਕੀਨ ਭਲੀ ਬਿਧ ਆਈ । ਪੁਨ ਬਤੀਆ ਤਿਨ ਯੋਂ ਸੁਨ ਪਾਈ । 50 ।
ਊਪਰ ਹੈ ਸਤਿਗੁਰ ਮਹਾਰਾਜਾ । ਪੂਜਤ ਚੰਡ ਗਰੀਬ ਨਿਵਾਜਾ ।
ਸਿਖ ਸਖਾ ਸਭਹੀ ਤਿਹ ਧਾਏ । ਅਨਿਕ ਭਾਂਤ ਭੇਟਨ ਸਭ ਲਿਆਏ । 51 ।
ਆਯੁਧ[9] ਬਿੰਜਨ[10] ਬਸਨ[11] ਨਵੀਨੇ । ਆਜ ਲਗੋ ਜੋਊ ਨਿਰਖ ਨ ਚੀਨੇ ।
ਦਰਸਨ ਸਕਲ ਆਨ ਕਰ ਕੀਨਾ । ਸਫਲ ਜਨਮ ਅਪਨੋ ਉਨ ਚੀਨਾ । 52 ।
ਅਪੁਨੀ ਅਪੁਨੀ ਭੇਟ ਚਢਾਈ । ਏਕ ਬਦਨ ਜੋ ਗਨੀ ਨ ਜਾਈ ।
ਏਕ ਸਿਖ ਤਿਨ ਮੈ ਅਵਤਾਰੀ । ਮਾਲੀ ਬੰਸ ਨਿਪੁਨ ਅਧਿਕਾਰੀ । 53 ।
ਪੇਡ ਰਸਾਲ[12] ਹਜੂਰ ਸੁ ਲਿਆਯੋ । ਪਦ ਪੰਕਜ ਮਹਿ ਆਨ ਚਢਾਯੋ ।
ਤਾਕਹ ਨਿਰਖ ਆਪ ਦੀਦਾਰਾ । ਅੰਮ੍ਰਿਤ ਬਚਨ ਕਮਲ ਮੁਖ ਸਾਰਾ । 54 ।
ਤਲੇ ਬਾਗ ਤ੍ਰਿਨ ਆਂਬ ਲਗਾਯੋ । ਬਿਗਸ ਪ੍ਰਭੂ ਇਹ ਭਾਂਤਿ ਸੁਨਾਯੋ ।
ਤੁਮ ਦਿਖਰਾਵਨ ਆਨਿਯੋ ਕਾਜਾ । ਸੁਨੀਐ ਅਰਜ ਗਰੀਬ ਨਿਵਾਜਾ । 55 ।

**ਰਸਾਵਲ** ਸੁਨ੍ਯੋ ਯੋ ਵਤਾਰੀ । ਕਰੰ ਚਾਂਪ[13] ਧਾਰੀ ।
**ਛੰਦ** : ਸਤੰ ਖੇਰ ਭਾਈ । ਦਯੋ ਯੋਂ ਚਲਾਈ । 56 ।

1) ਅਸਤਿ, ਹੰਡੀ 2) ਮੋਤੀ 3) ਦੁੱਧ 4) ਮਾਨਸਰੋਵਰ 5) ਛਪੜੀ 6) ਬਗਲਾ 7) ਚਰਨ ਕਮਲ
8) ਸ਼ਕਤੀ, ਦੇਵੀ 9) ਹਥਿਆਰ 10) ਵਿਅੰਜਨ 11) ਬਸਤ 12) ਅੰਬ ਦਾ ਬੂਟਾ 13) ਧਨੁਸ਼

ਉਡ੍ਯੋ ਐਸ ਧਾਨਾ । ਮਨੋ ਬਿਜ ਜਾਨਾ ।
ਸੁ ਭੌਨੰ ਪਛਾਰੀ । ਜਯੋ ਪੰਖ ਧਾਰੀ । 57 ।
ਸਵਾ ਕੋਸ ਥਾਨਾ । ਪਰ੍ਯੋ ਜਾਇ ਬਾਨਾ ।
ਗੁਰੂ ਜੀ ਸੁਨਾਈ । ਜਹਾਂ ਤੀਰ ਭਾਈ । 58 ।
ਤਹੀ ਆਂਬ ਲਾਵੋ । ਤਲੇ ਬੇਗ ਜਾਵੋ ।
ਸੁਨ੍ਯੋ ਬੀਰ ਧਾਏ । ਤਹੀ ਆਂਬ ਲਾਏ । 59 ।
ਅਬੈ ਲਾਗ ਜਾਨਾ । ਦਿਪੈ ਤੌਨ ਥਾਨਾ ।
ਅਲੰਭੰ ਰਸਾਲਾ[1] । ਇਸੋ ਨਾ ਨਿਹਾਲਾ । 60 ।
ਕਿਤੋ ਸੇਰ ਜੋਰਾ । ਇਸੋ ਹੈ ਨ ਹੋਰਾ ।
ਅਗੈ ਔ ਚਰਿਤ੍ਰਾ । ਸੁਨੋ ਜੂ ਬਚਿਤ੍ਰਾ । 61 ।

**ਪਾਧਰੀ ਛੰਦ :** ਆਦਿ ਜਾਮ ਜਾਮਨ[2] ਸੁ ਜਾਨ । ਸੁਨ ਕਥਾ ਬਚਿਤ੍ਰ ਦੇਵੀ ਨਿਧਾਨ ।
ਫਿਰ ਕਛੂ ਕਾਲ ਕਰ ਕੈ ਅਰਾਮ । ਪੁਨ ਹ੍ਵੈ ਸੁਚੇਤ ਬਲ ਬੁਧ ਧਾਮ । 62 ।
ਧੂਪ ਦੀਪ ਕਰ ਕੇ ਵਿਥਾਰ । ਫਿਰ ਸਾਸਤ੍ਰ ਪੂਜ ਬੈਠਹੁ ਮਝਾਰ ।
ਕੁਰਸੀਨ[3] ਮਧਿ ਤਾਂਚੋ ਹਥਯਾਰ । ਧਰ ਜਪੈ ਨਾਮ ਕਾਲੀ ਦਿਆਰ । 63 ।
ਨਹ ਅਵਰ ਬਾਤ ਕੋ ਕਰ ਖ੍ਯਾਲ । ਬਿਨ ਦੀਨ ਬੰਧ ਕਾਲੀ ਕ੍ਰਿਪਾਲ ।
ਇਮ ਸੁਰਤ ਚੀਤ ਤਿਹ ਦੇਤ ਮਧਿ । ਮਨੋ ਏਕ ਰੂਪ ਦ੍ਵੈ ਹੈ ਨ ਸੁਧ । 64 ।
ਜਿਮ ਨਿਕਟ ਦਿਵਸ ਵਹ ਚਲ ਸੁ ਆਇ । ਤਬ ਅਨਿਕ ਚਰਿਤ ਪ੍ਰਭ ਜੂ ਲਖਾਇ ।
ਸੁਰ ਰਿਧ ਸਿਧ ਪੂਨ ਸਕਤਿ ਜੋਇ । ਨਿਜ ਦਰਸ ਦੇਤ ਵਿਦਵੰਤ ਸੋਇ । 65 ।

**ਦਹਰਾ :** ਸੁਰ ਨਰ ਦੇਵ ਭੁਜੰਗ ਗਨ ਕਿੰਨਰ ਜਛ[4] ਅਪਾਰ ।
ਜੋਗਨ ਭੂਤ ਪਿਸਾਚ ਨਿਸ[5] ਨਿਰਖੈ ਕਈ ਹਜਾਰ । 66 ।
ਸਭ ਦੇਵਨ ਕੀ ਸਕਤ ਮਿਲ ਦਿਬ ਰੂਪ ਨਿਜ ਧਾਰ ।
ਹ੍ਵੈ ਅਲੋਪ ਨਿਰਤਤ[6] ਸਦਾ ਡਹਕਤ[7] ਕਈ ਹਜਾਰ । 67 ।

**ਰਸਾਵਲ ਛੰਦ :** ਕਈ ਯੌ ਸੁ ਬੋਲੈ । ਬਿਨ ਸੰਕ ਡੋਲੈ ।
ਕਛੂ ਇਛ ਹੋਈ । ਕਹੋ ਬੇਗ ਸੋਈ । 68 ।
ਮੁਝੈ ਪਾਸ ਲੀਜੈ । ਨਹੀ ਚਿੰਤ ਕੀਜੈ ।
ਜਿਤੀ ਲਛ ਲੋਰੀ[8] । ਮੁਝੇ ਪਾਸ ਬੋਰੀ । 69 ।

**ਚੌਪਈ :** ਲਾਲ ਜੁਵਾਹਰ ਮਾਨਕ ਮੁਕਤਾ । ਤੋ ਦੇਵਤ ਹਮ ਕਰੈ ਨ ਨੁਕਤਾ[9] ।
ਕੰਚਨ ਸਰਫੀ[10] ਰੋਕ ਰੁਪਯਾ ਮੁਖ ਮਾਂਗਤ ਸਭ ਮੋ ਪੈ ਲੈਯਾ । 70 ।

---

1) ਦੁਰਲਭ ਅੰਬ 2) ਯਾਮਿਨੀ, ਰਾਤ੍ਰੀ 3) ਚੌਕੀ 4) ਵੱਖ ਵੱਖ ਪ੍ਰਕਾਰ ਦੇ ਦੇਵਤਿਆਂ ਦੇ ਨਾ 5) ਰਾਤ 6) ਨਾਚ ਕਰਦੀਆਂ ਹਨ 7) ਰੌਲਾ ਪਾਂਦੀਆਂ ਹਨ 8) ਜਿਤਨੀ ਲੱਛਮੀ (ਧਨ) ਲੋੜੀਂਦੀ ਹੈ 9) ਨਾਂਹ ਨਮੁਕਰ, ਨਿਸੰਗ 10) ਸੋਨਾ ਅਤੇ ਅਸ਼ਰਫੀ

ਕਾਲੀ ਕੋ ਲੀਜੈ ਜਿਨ ਨਾਮਾ । ਕਾਲੀ ਅਹੈ ਦੁਖਨ ਕੀ ਧਾਮਾ[1] ।
ਤਾਕੋ ਨਿਰਖ ਦਯਾ ਨਹੀ ਆਈ । ਏਤੀ ਤੈ ਪਹ ਸੇਵ ਕਰਾਈ । 71 ।
ਕਿਹ ਕਾਰਨ ਕਰਹੈ ਤਿਹ ਜਜ[2] । ਮਨ ਮਾਨਤ ਲੀਜੈ ਮੁਝ ਅਜ ।
ਤੁਮਰੋ ਅਤਿਸੈ ਤਪੁ ਜੁ ਨਿਹਾਰੀ । ਮੈ ਸੁਨਿਯੇ ਜੂ ਸਾਚ ਉਚਾਰੀ । 72 ।

**ਰਸਾਵਲ ਛੰਦ :** ਕਹੈ ਔਰ ਆਈ । ਸੁਨੋ ਬਿਸਵ ਰਾਈ ।
ਇਤਾ ਦੁਖੁ ਪਾਯੋ । ਲਯੋ ਕਾ ਦਿਖਾਯੋ । 73 ।
ਸਿਵਾ ਨੀਰ ਦੈਯਾ[3] । ਕਿਸੂ ਨਾਹਿ ਪੈਯਾ ।
ਰਿਖੀ ਦੇਵ ਜੇਤੇ । ਥਕੇ ਘਾਲ ਤੇਤੇ । 74 ।

**ਸਵੈਯਾ :** ਮੈਂ ਸਭ ਸਿਧਨ ਕੀ ਸਰਦਾਰ ਸਿਰੋਮਣ ਮੋ ਸਮ ਸਿਧ ਨਹੀ ਹੈ ।
ਜਾਨ ਜਿਤੀ ਮਹਿਮਾ ਅਣਮਾਦਿਕ[4] ਮੋ ਪਦ ਪੰਕਜ[5] ਲਾਗ ਰਹੀ ਹੈ ।
ਬਾਸਵ[6] ਸੇ ਮੁਝ ਕੌ ਨਹੀ ਪਾਵਤ ਜਾਨ ਲਿਜੈ ਮੁਹਿ ਸਾਚ ਸਹੀ ਹੈ ।
ਤੋ ਕਹ ਹੋਇ ਦਇਆਲ ਕਹਾ ਮੁਝ ਮਾਂਗਹੁ ਜੋ ਮਨ ਇਛ ਅਹੀ ਹੈ । 75 ।
ਮਾਨ ਮਹੀਪ ਕਿਧੋਂ ਪ੍ਰਿਥ ਆਦਿਕ ਰਾਇ ਬਡੇ ਨਲ ਸੇ ਅਵਤਾਰੀ ।
ਭੋਜ ਦਿਲੀਪ ਜਰਾਸੰਧ ਰਾਵਨ ਜਾਸ ਭਰੇ ਗ੍ਰਿਹ ਸੰਪਤ[7] ਭਾਰੀ ।
ਕਿਰਨ ਕੇ ਸੁਤ ਸੂਰਜ ਨੰਦਨ ਮੋ ਕਹ ਪ੍ਰਾਪਤਿ ਭੈ ਨ ਨਿਹਾਰੀ ।
ਮੈਂ ਸਭ ਹੀ ਗੁਨ ਪੂਰਨ ਲਾਇਕ ਕੌਨ ਕਹੋ ਜਗ ਮਧਿ ਹਮਾਰੀ । 76 ।

**ਰਸਾਵਲ ਛੰਦ :** ਨਹੀ ਜੋ ਸੁ ਮਾਨੋ । ਸੁਨੋ ਔ ਕਹਾਨੋ[8] ।
ਜਬੈ ਦੇਵ ਆਈ । ਸਕੈਗਾ ਬਚਾਈ । 77 ।
ਅਹੈ ਤੇਜ ਭਾਰਾ । ਸਕੈ ਕੌ ਨਿਹਾਰਾ ।
ਬਨੀ ਬਿਕਰਾਲਾ । ਗਰੰ ਰੁੰਡ ਮਾਲਾ । 78 ।
ਕਰੰ ਨਾਗ ਧਾਰੇ । ਬਸੈ ਜਵਾਲ ਸਾਰੇ ।
ਛੁਟੇ ਕੇਸ ਸੀਸੰ[9] । ਭੁਜੰ ਭੀਮ ਦੀਸੰ । 79 ।
ਦਿਸਾ ਚੀਰ ਜਾਹੀ[10] । ਬਨੀ ਕਾਰ ਆਹੀ ।
ਅਸ ਜੂ ਨਿਹਾਰੀ । ਡਰੋਗੇ ਸੁ ਭਾਰੀ । 80 ।

**ਪਾਧੜੀ ਛੰਦ :** ਹਮ ਕਹੀ ਬਾਤ ਤੁਮ ਕੌ ਨਿਧਾਨ । ਬਰ ਇਛ ਜੋਇ ਸੁ ਲਹੋ ਸੁ ਆਣ ।
ਪੁਨ ਬੁਲੈ ਔਰ ਇਕ ਜਛ ਜਾਇ । ਮੁਰ ਸੁਨਹੁ ਬੈਨ ਇਹ ਜਗਤ ਰਾਇ । 81 ।
ਮੁਹ ਸੁਤਾ ਜਛ[11] ਨਿਸਚੈ ਸੁਜਾਨ । ਸਭ ਰਿਧ ਸਿਲ ਕੀ ਮੈ ਸੁ ਖਾਨ ।
ਜੋ ਦਰਬ ਰਾਜ ਮੁਹ ਕਹੋ ਸੁ ਆਪ । ਪਵ ਮਧਿ ਦੇਉ ਥਪ ਤਵਨ ਥਾਪ । 82 ।

---

1) ਘਰ 2) ਜੱਗ 3) ਨਿਰਦਈ 4) ਰਿਧੀਆਂ, ਸਿੱਧੀਆਂ 5) ਚਰਨ ਕਮਲ 6) ਇੰਦਰ 7) ਸੰਪੱਤੀ, ਧਨ ਦੌਲਤ 8) ਕਹਾਣੀ, ਕਥਾ 9) ਸਿਰ ਦੇ ਵਾਲ ਖਿੰਡੇ ਹੋਏ ਹਨ 10) ਦਿਸ਼ਾਵਾਂ ਹੀ ਜਿਸ ਦਾ ਬਸਤ੍ਰ ਹਨ 11) ਯਕਸ਼ ਪੁੱਤਰੀ

ਰਾਜੇ ਸੁ ਰਾਵ ਭੂਪਤ ਅਪਾਰ । ਲੈ ਡਾਰੋ ਤੋਰ ਚਰਨਨ ਮਝਾਰ ।
ਜੋ ਚੰਦ ਸੂਰ ਜਲਪਤ[1] ਧਨੇਸ[2] । ਸਭ ਕੂੜ ਤਾਰੇ[3] ਅਨਚਰ ਵਸੇਸ । 83 ।
ਇਕ ਅਵਰ ਆਨ ਐ ਬਚਨ ਭਾਖ । ਮੁਹ ਪਰੀ ਪਾਲ ਨਿਸਚੈ ਸੁ ਲਾਖ ।
ਕਿਤ ਲਛ ਕੋਸ ਕੀ ਸਾਰ ਜੋਇ । ਪਲ ਮਧਿ ਦਉ ਤੁਹ ਆਨਿ ਸੋਇ । 84 ।
ਜੋ ਬਾਦਸਾਹ ਦਿਲੀ ਚੁਗਤ[4] । ਤਿਹ ਕਾਟ ਸੀਸ ਆਵੇ ਸੁ ਸਤ ।
ਜਿਹ ਕਹੋ ਆਨਿ ਤਿਹ ਦੇਉ ਬਾਂਧ । ਨਹੀ ਕਰਤ ਮਿਥਯਾ ਮੈ ਸੁਗੰਧ । 85 ।
ਵਹਿ ਅਹੈ ਕਾਲਕਾ ਦੁਖਨ ਧਾਮ । ਨਹੀ ਲਿਜੈ ਭੂਲ ਤਾਂਕੋ ਸੁ ਨਾਮ ।
ਯਹ ਭਲੀ ਭਾਂਤਿ ਮੈ ਕਹਤ ਸਾਚ । ਇਹ ਨਿਰਖ ਓਰ ਹਮਰੀ ਸੁਰਾਚ । 86 ।

**ਚਪਈ :** ਸੈਨ[5] ਕਰਤ ਪ੍ਰਭ ਜੂ ਨਿਸ[6] ਜਹਾਂ । ਅਨਿਕ ਰੂਪ ਨਿਰਖਤ[7] ਤਿਨ ਤਹਾਂ ।
ਦਿਬ ਰੂਪ ਅਧਭੂਤ ਛਬ ਜਿਨਕੀ । ਨਿਸਪਤਿ ਲਜੈ ਨਿਰਖ ਦੁਤੀ ਤਿਨਕੀ । 87 ।
ਰੂਪ ਅਨੂਪ ਸੁ ਅਧਿਕ ਬਨਾਵੈ । ਹਾਵ ਭਾਵ ਅਨਿਕ ਦਿਖਾਵੈ ।
ਪੁਨ ਤਹ ਅਧਿਕ ਅਪਛਰਾਂ ਆਹੀ । ਰੰਭ ਤਿਲੋਤਮ ਕੋ ਅਗ ਜਾਹੀ[8] । 88 ।
ਨੌ ਸਤ[9] ਧਰ ਤਨ ਪਰ ਸੀਗਾਰਾ । ਨਿਰਤ ਕਰੈ ਕੋਊ ਦੈ ਕਰਤਾਰਾ[10] ।
ਸੇਵਤ ਕੋਊ ਚਰਨ ਗਹਿ ਝਸੈ । ਕਿਯੋਂ ਹੀ ਏਹ ਹਮਰੀ ਦਿਸ ਰਸੈ[11] । 89 ।
ਅਵਰ ਨਾਗਜਾ[12] ਏਕ ਬਚਿਤ੍ਰਾ । ਇਹ ਬਿਧ ਬਰਨੇ ਅਧਿਕ ਚਰਿਤ੍ਰਾ ।
ਹਮਰੀ ਓਰ ਨੈਨ ਟੁਕ ਦੀਜੈ । ਚਿੰਤਾਮਣਿ ਆਦਿਕ ਨਿਧ ਲੀਜੈ । 90 ।
ਸੁਰੀ ਨਾਗਜਾ ਅਦਭੁਤ ਲੁਯਾਵੈ । ਤੋ ਪਦ ਪੰਕਜ[13] ਆਨਿ ਮਿਲਾਵੈ ।
ਯਾਤੇ ਏ ਸਭ ਬਾਤ ਬਨਾਵੈ । ਕਿਯੋਂ ਹੀ ਯਾਕੋ ਰੇਤ ਗਿਰਾਵੈ । 91 ।
ਅਣਮਾ ਮਹਿਮਾ ਮਕਰ ਮੁਕੰਦਾ । ਹਾਰ ਪਰੀ ਸਭ ਕਰ ਛੰਦ ਬੰਦਾ ।
ਅਚਲ ਨਾਥ ਕੋ ਸਕੈ ਚਲਾਈ । ਕਹਾ ਭਯੋ ਤ੍ਰਿਯੋ ਬਾਤ ਬਨਾਈ । 92 ।
ਭੂਤ ਪਿਸਾਚ ਲਖੇ ਨਿਸ ਆਹੀ । ਕੇਹਰ ਨਾਗ ਗਨੇ ਜੁ ਨ ਜਾਹੀ ।
ਅਵਰ ਸਰੂਪ ਨਿਰਖਤ ਹੈ ਨਾਨਾ । ਕੌਨ ਸਕੈ ਗਤਿ ਤਿਨੇ ਬਖਾਨਾ । 93 ।

**ਭੁਜੰਗ ਪ੍ਰਯਾਤ ਛੰਦ :** ਧਰੈ ਰੂਪ ਭਾਰੋ ਮਨੋ ਭੈ ਸੁ ਕਾਰੀ । ਜਿਸੇ ਹੇਰ ਜੀਵੰ ਡਰੈ ਜੋ ਸੰਸਾਰੀ ।
ਮਹਾ ਰਿਧ ਸਿਧੰ ਸਭੈ ਭਾਖ ਹਾਰੀ । ਨਹੀ ਹਾਥ ਆਏ ਕ੍ਰਿਪਸਿੰਧ ਭਾਰੀ । 94 ।
ਇਕੰ ਸਿਧ ਆਈ ਸੁਨਾਵੈ ਸੁ ਬਾਤਾ । ਸੁਨੋ ਦੀਨ ਬੰਧ ਰਟੋ ਮੈ ਸੁ ਸਾਤਾ ।
ਜਿਤੇ ਜੀਵ ਜੰਤੰ ਸੁਰੰ ਦੇਵ ਦਾਨੋ । ਕਿਨੈ ਦੇਵਿ ਕਾਲੀ ਲਖੀ ਬ੍ਰਿਧ ਮਾਨੋ । 95 ।
ਦਸੰ ਲਛ ਤਪ ਕਰ੍ਯੋ ਪੂਤ ਕੰਜਾ[14] । ਤਊ ਦੇਬ ਕਾਲੀ ਲਖੀ ਨਾਹਿ ਇੰਜਾ ।
ਕਥਾ ਬੇਦ ਗਾਵੈ ਮੁਨਾਕੀ[15] ਸੁ ਭਾਖੀ । ਨਹੀ ਜਾਨ ਦੇਖੀ ਕਿਸੂ ਆਪ ਆਖੀ । 96 ।

1) ਵਰੁਣ 2) ਕੁਬੇਰ 3) ਸ਼ਨੀ ਅਤੇ ਹੋਰ ਤਾਰੇ 4) ਔਰੰਗਜ਼ੇਬ 5) ਸੌਣਾ 6) ਰਾਤ 7) ਚੰਦ੍ਰਮਾ 8) ਤੋਂ ਵੀ ਅਧਿਕ ਸੁੰਦਰ 9) ਸੋਲ੍ਹਾਂ 10) ਤਾੜੀ ਵਜਾ ਕੇ 11) ਕਿਸੇ ਤਰ੍ਹਾਂ ਇਹ ਸਾਡੇ ਵਲ ਰੀਝੇ 12) ਨਾਗ ਕੰਨਿਆ 13) ਚਰਨ ਕਮਲ 14) ਕਮਲ ਪੁੱਤਰ, ਬ੍ਰਹਮਾ 15) ਮੁਨੀਆਂ ਦੀ

ਅਠੰ ਮਾਸ ਲਾਗੀ ਸਭੇ ਭਾਖ ਹਾਰੀ। ਚਢੇ ਨਾਥ ਤਾਰੇ ਨਹੀ ਨਾਥ ਭਾਰੀ।
ਕਿਧੋ ਧੀਰ ਸਿੰਧੰ ਥਿਰੰ ਪਬ ਪਾਲਾ। ਕਰੈ ਬਾਤ ਕਯੋਂ ਨਾ ਸੁਰੀ ਨਾਰ ਬਾਲਾ। 97।

**ਦੋਹਰਾ :** ਜਯੋਂ ਜਯੋਂ ਨਿਕਟ ਸੁ ਆਵਈ ਤਵਨ ਦਿਵਸ ਸੁਖ ਪਾਇ।
ਤਯੋ ਤਯੋ ਬਤੀਯਾ ਲੋਗ ਸਭ ਬਰਨਤ ਹੈ ਇਹ ਭਾਇ। 98।

**ਚੌਪਈ :** ਜਿਨ ਕਹ ਗੁਰ ਜਸੁ ਬਿਖੇ ਸਮਾਨਾ[1]। ਤੇ ਬੇਮੁਖ ਯੌ ਕਰਤ ਬਖਾਨਾ।
ਰਾਜਨ ਕੀ ਇਕ ਜੀਤ ਲਰਾਈ। ਭੂਲ ਗਯੇ ਮਨ ਮੈ ਅਧਿਕਾਈ। 99।
ਅਬ ਹਠ ਯਾਹਿ ਸੁਵਾਂਗ ਰਚਾਯੋ। ਕਾਲੀ ਚਾਹਤ ਪ੍ਰਗਟ ਕਰਾਯੇ।
ਬ੍ਰਹਮਾਦਿਕ ਬਿਸਨਾਦਿਕ ਦੇਵਾ। ਹਾਰ ਪਰੇ ਕਰ ਕਰ ਤਿਸ ਸੇਵਾ। 100।
ਆਜ ਲਗੇ ਨਹੀ ਭਈ ਪ੍ਰਤਛਾ। ਹਾਰੇ ਘਾਲ ਘਾਲ ਜਗ ਲਛਾ[2]।
ਯਾਕੋ ਪੋਲ ਸੁ ਜਾਹਰ ਹ੍ਵੈ ਹੈ। ਸਭ ਕੋਈ ਜਗ ਮੈ ਲਖ ਲੈਹੈ। 101।
ਬਡੇ ਬਡੇ ਨ੍ਰਿਪ ਭੈ ਅਵਤਾਰੀ। ਕਿਨੈ ਨ ਕਾਲੀ ਨੈਨ ਨਿਹਾਰੀ।
ਯੌ ਬੇਮੁਖ ਨਰ ਬਾਤ ਬਖਾਨੈ। ਜੋ ਗੁਰ ਮੁਖ ਸੋ ਸਤ ਪ੍ਰਮਾਨੈ। 102।
ਯੌ ਭਾਖੇ ਬਤੀਆਂ ਸੁਨ ਭਾਈ। ਏਹੈ ਕ੍ਰਿਪਾ ਸਿੰਧ ਹਰਿ ਰਾਈ।
ਕੋਟ ਅੰਡ ਬ੍ਰਹਮੰਡ ਅਪਾਰਾ। ਰੋਮ ਰੋਮ ਜਾਕੋ ਸੁ ਮਝਾਰਾ। 103।
ਸੰਤਨ ਕੇ ਕਾਰਨ ਸੰਸਾਰਾ। ਧਾਰ੍ਯੋ ਜਗ ਮਧਿ ਨਰ ਅਵਤਾਰਾ।
ਮਹਾ ਕਾਲ ਕੋ ਜਾਸ ਰਿਝਾਯੋ। ਗੁਰ ਸਰੂਪ ਜਗ ਹੈ ਅਬ ਆਯੋ। 104।
ਸਹੀ ਸਤ ਨਿਸਚੈ ਪ੍ਰਗਟੈ ਹੈ। ਯਾ ਮੈ ਰਤੀ ਦੇਰ ਨਹੀ ਕਹੈ।
ਸੇਸ ਸੁਰੇਸ ਮਹੇਸ[3] ਸਮਾਨਾ। ਬਰਨ ਬਿਰੰਚ[4] ਬਿਸਨ ਭਗਵਾਨਾ। 105।
ਅਤ੍ਰ ਪਰਾਸੁਰ ਨਾਰਦ ਘਨੇ। ਸਿੰਙੀ ਰਿਖ ਬਕ ਦਾਲਭ ਭਨੇ।
ਕਿੰਨਰ ਜਛ ਭੁਜੰਗ ਅਪਾਰਾ। ਚੌਦਹ ਭਵਨ ਜੁ ਸਕਲ ਪਸਾਰਾ। 106।
ਕਈ ਕਲਪ ਜਿਨ ਜਪਤ ਬਿਤਾਏ। ਤਦਪਿ[5] ਮਹਾ ਕਾਲ ਨਹੀ ਪਾਏ।
ਸੋ ਇਨ ਪਲ ਮੈ ਲਯੋ ਰਿਝਾਈ। ਕੋਟ ਚੰਡ ਜਿਹ ਚਰਨ ਸਮਾਈ। 107।
ਤੈਸੇ ਕਾਲੀ ਤੁਰਤ ਰਿਝੈ ਹੈ। ਯਾਮੈ ਰਤੀ ਨ ਸੰਕਾ ਕੈਹੈ।
ਯੌ ਬਤੀਆ ਗੁਰਸੁਖ ਸਿਖ ਕੈਹੈ। ਔ ਲੋਗਨ ਕਾ ਸੰਭ੍ਰਮ ਦੈਹੈ। 108।

**ਭੁਜੰਗ ਪ੍ਰਯਾਤ ਛੰਦ :** ਜਪੈ ਰੈਨ ਦਿਯੰਸੰ ਮਹਾ ਚੰਡ ਮਾਈ। ਜਲੰ ਔ ਕਲੰ ਜੋਤ ਜਾਕੀ ਸਮਾਈ।
ਮਧੰ ਕੀਟ ਹੰਤੀ[6] ਅਨੰਤੀ ਅਪਾਰੀ। ਸਬੈ ਬਿਸਵ ਏਸੰ ਜਪੈ ਜੋ ਨਿਰਾਰੀ। 109।
ਤੁਹੀ ਮਹਿਖੇਸੰ ਮਹਾ ਦੈਤ ਹੰਤੀ। ਬਿੜਾ ਚਾਮ ਰਿਛੰ ਪਿੰਗਾਛੰ ਉਡੰਤੀ[7]।
ਤੁਹੀ ਜੋਗ ਜਵਾਲਾ ਕ੍ਰਿਪਾਲੰ ਜਯੰਤੀ। ਸਭੈ ਮਧਿ ਰਾਜੈ ਸਦਾ ਹ੍ਵੈ ਨਿਰੰਤੀ। 110।
ਤੁਹੀ ਭੂਤ ਨੇਸ਼ਵਰੀ ਪ੍ਰਮੇਸ਼ਵਰੀ ਭਵਾਨੀ। ਨਮੋ ਗਯਾਨ ਬਿਗਯਾਨ ਹੂੰ ਕੀ ਸੁ ਧਾਨੀ।

---

1) ਵਿਸ ਦੇ ਸਮਾਨ 2) ਲੱਖਾਂ ਹੀ 3) ਸ਼ੇਸ਼ਨਾਗ, ਇੰਦਰ, ਸ਼ਿਵ 4) ਵਰੁਣ, ਬ੍ਰਹਮਾ 5) ਤਾਂ ਵੀ
6) ਮਾਰਨ ਵਾਲੀ 7) ਨਸ਼ਟ ਕਰਨ ਵਾਲੀ

ਨਮੋ ਧੂਮ੍ਰ ਨੈਨੰ ਚੰਡੰ ਮੁੰਡ ਘਾਤੀ[1] । ਡੂਹੀ ਤੀਰ ਤੋਪੰ ਗਦਾ ਚਕ੍ਰ ਧਾਰੀ । 111 ।
ਨਮੋ ਏਕ ਰੂਪੰ ਅਨੇਕੰ ਬਿਰਾਜੀ । ਸਬੈ ਜੀਵ ਜੰਤੰ ਧਰਾ ਬਯੋਮ ਸਾਜੀ ।
ਤੁਹੀ ਰਾਮ ਹ੍ਵੈ ਕੈ ਪਤੀ ਲੰਕ ਘਾਯੋ । ਤੁਹੀ ਮਛ ਕਛੰ ਤਨੇ ਧਾਰ ਆਯੋ । 112 ।

ਤੁਮੇ ਸੂਰ ਚੰਦੰ ਦਿਜੰ[2] ਆਵਤਾਰੀ । ਖਿਧੋ ਚਾਰ ਬੀਸੰ[3] ਖਿਲੀ ਤੂ ਖਿਲਾਰੀ[4] ।
ਸਭੈ ਤੰਰ ਮਧੰ ਸਦਾ ਤੂੰ ਨਿਰਾਲੀ । ਹਨ੍ਯੋ ਸ੍ਰੋਣ ਬੀਜੰ ਬਡੋ ਜੋ ਕਰਾਲੀ । 113 ।

ਬਡੇ ਸੁੰਭ ਨੈਸੁੰਭ ਦਾਨੇ ਕਰੋਰੀ । ਪੁਰੀ ਜੇਨ ਚੰਦਾਂ ਜਿਤੀ ਧਾਰ ਜੋਰੀ ।
ਨਹੀ ਜਿੰਧ ਬੰਰੇ ਨ ਆਗੰ ਜਰਾਏ । ਵਹੈ ਬੀਰ ਬਾਕੈ ਮਯਾ ਤੇ ਖਪਾਏ । 114 ।

ਤੁਯੰ ਕੋਪ ਖੰਡੇ ਅਖੰਡੇ ਰਜਾਣੰ । ਨਹੀ ਭੂਮ ਆਏ ਗਏ ਤੇਜ ਮਾਣੰ ।
ਜਿਨੈ ਤੰਰ ਧਾਦੰ ਗਹੇ ਕੰਜ[5] ਆਈ । ਸਭੇ ਇਛ ਤਾਕੀ ਮਯਾ ਤੇ ਪੁਜਾਈ । 115 ।

ਨ੍ਰਿਪੰ ਜਯੰ ਸੁਰਥੰ ਵਹੈ ਬੈਸ ਜਾਨੋ । ਮੁਨੀ ਬਾਕ ਆਡੇ ਧਰੇ ਮਧਿ ਕਾਨੋ ।
ਭਈ ਪੂਰ ਇਛਾ ਬਰੰ ਬ੍ਰਹੂ ਪਾਯੋ । ਜਬੈ ਦਯੋਸ ਰੈਨੰ ਮਯਾ ਗੀਤ ਗਾਯੋ । 116 ।

ਸੁਰੰ ਜੈਸ ਰਾਟੰ ਗਏ ਰਾਜ ਪਾਏ । ਜਹਾਂ ਦੈਤ ਦੋਖੀ ਰਣੰ ਸੋ ਖਪਾਏ ।
ਸਭੈ ਮਾਰਿ ਕੂਟੰ ਪਲੈ ਕਾਲ ਕੀਨੋ । ਨਿਜੰ ਦਾਸ ਜੂਕੋ ਗਏ ਰਾਜ ਦੀਨੋ । 117 ।

ਪੁਨੰ ਦੇਵ ਸਾਰੀ ਪੁਰੀ ਲੈ ਬਸਾਏ । ਤਿਨੈ ਗੀਤ ਨਾਦੰ ਸੁ ਬਾਜੇ ਬਜਾਏ ।
ਕਿਧੋ ਧੂਪ ਦੀਪੰ ਕਰੈ ਨਾਦ ਨੀਕੇ । ਭਯੋ ਸੁਖ ਭਾਰੋ ਗਏ ਦੂਖ ਜੀ ਕੇ । 118 ।

ਮਨੋ ਲੋਕ ਲੋਕੰ ਜਸੰ ਮਾਤ ਛਾਯੋ । ਤੁਝੇ ਇੰਦ੍ਰ ਸੀਸੰ ਛਤੰ ਲੈ ਫਿਰਾਯੋ ।
ਪਨੰ ਪਨ ਗਾਵੈ ਦਿਵੰ ਦੇਵ ਨਾਰੀ । ਬਡੋ ਸੁਖ ਪਾਯੋ ਪੁਰੀ ਮਧਿ ਸਾਰੀ । 119 ।

ਇਮੰ ਲੈ ਸਤੰਤ੍ਰੰ ਪਠੇ ਮਾਤ ਚਾਰੰ । ਜਿਤੇ ਗਯਾਨ ਬਿਗਯਾਨ ਹੂਤੇ ਅਗਾਰੰ ।
ਅੰਨ ਜਬੇ ਪਾਠੰ ਗੁਰੂ ਜੀ ਉਚਾਰੇ । ਕਹਾ ਗੰਮ ਜਾ ਕੀ ਸਭੈ ਜੋ ਬਿਚਾਰੇ । 120 ।

ਰਿਖੀ ਜਾਹਿ ਦੇਵੰ ਨਹੀ ਅੰਤ ਪਾਵੈ । ਘਨੇ ਗ੍ਰੰਥ ਚਾਰੰ[6] ਦਿਨੰ ਰੈਨ ਗਾਵੈ ।
ਅਜੰ[7] ਸ਼ੇਸ਼ ਕੁੰਭੰ ਮੁਨੀ[8] ਜੋ ਸਬਾਰੀ । ਸਭੰ ਨੇਤ ਨੇਤੰ ਮਯਾ ਕੋ ਉਚਾਰੀ । 121 ।

ਵਹੈ ਜਾਨ ਦਯੋਸੰ ਜਬੈ ਤੀਰ ਆਯੋ । ਤਬੈ ਬਿਪ ਰਾਟੰ[9] ਪ੍ਰਭੂ ਕੋ ਸੁਨਾਯੋ ।
ਕਛੂ ਭੇਟ ਕਾਲੀ ਰਖੋਗੇ ਤਯਾਰੀ । ਬਿਨਾ ਅੰਸ ਲੀਨੇ ਰਹੈਗੀ ਨ ਸਾਰੀ । 122 ।

ਕਿਤੈ ਲੈ ਮੁਰੀਦੰ ਪ੍ਰਭੂ ਸੀਸ ਗਾਏ । ਤਬੈ ਬਿਪ ਤੋਨੈ ਬਚੰ ਯੋ ਸੁਨਾਏ ।
ਸਿਖੰ ਸੀਸ ਦੀਨੇ ਇਨੈ ਰਾਜ ਹੋਈ । ਸੁਯੰ ਅੰਸ ਬਿੰਦੰ[10] ਬਲੰ ਬੰਰ ਜੋਈ । 123 ।

ਜਿਸੈ ਰਾਜ ਤੇਜੰ ਦੀਓ ਆਪ ਜਾਨੋ । ਤਿਸੰ ਸੀਸ ਪੂਜੰ ਮਯਾ ਦੇਵ ਠਾਨੋ ।
ਸੁਨੇ ਬੈਨ ਵਾਕੇ ਕ੍ਰਿਪਾਸਿੰਧ ਗਾਈ । ਹਸੂ ਕਾਜ ਬਿੰਦੇ ਨਹੀ ਯੋ ਕਰਾਈ । 124 ।

---

1) ਮਾਰਨ ਵਾਲੀ 2) ਵਾਮਨ 3) ਚੌਬੀਸ ਅਵਤਾਰ 4) ਲੀਲਾ ਦਾ ਪ੍ਰਸਾਰ ਕੀਤਾ ਹੈ 5) ਚਰਨ ਕਮਲ ਫੜ ਲਏ 6) ਚਾਰ ਵੇਦ 7) ਬ੍ਰਹਮਾ 8) ਅਗਸਤ ਮੁਨੀ 9) ਬ੍ਰਾਹਮਣ ਟਟਵੇ ਹੋਇਆਂ 10) ਆਪਣੀ ਸੰਤਾਨ

ਸੁ ਨਾਦੀ[1] ਸਹੀ ਪੰਥ ਕਾਜੰ ਪਛਾਨੋ । ਇਤੇ ਏ ਉਪਾਵੰ ਮੁਝੈ ਯੋ ਕਰਾਨੋ ।
ਇਹੈ ਮੋਰ ਇਛਾ ਨਹੀ ਅੰਨ ਕਾਈ । ਸੁਨੋ ਬਿਪ ਰਾਜੰ ਲਿਜੈ ਚਿਤ ਲਾਈ । 125 ।

ਗਊ ਸੰਤ ਕਾਜੈ ਬਡੋ ਪੁੰਨਯ ਧਰੀ । ਇਹੈ ਜਾਨ ਲੀਜੈ ਦਿਜੰ ਆਵਤਾਰੀ ।
ਪੁਨੰ ਖਗ ਕੇਤੰ ਮੁਝੈ ਯੋ ਸੁਨਾਯਾ । ਵਹੈ ਕਾਜ ਕੀਨਾ ਇਤੇ ਦੇਸ ਆਯਾ । 126 ।

ਬਿਨਾ ਨਾਥ ਆਗਯਾ ਨਹੀ ਕਾਮ ਕੀਨਾ । ਜੋਊ ਤਾਸ ਭਾਖ੍ਯੋ ਵਹੈ ਸੀਸ ਲੀਨਾ ।
ਪੁਨੰ ਬਿਪ ਬਾਤੰ ਪ੍ਰਭੂ ਕੋ ਸੁਨਾਈ । ਸਮਾ ਸੋਇ ਤੈਨੇ ਪੁਜਯੋ ਹੈ ਸੁ ਆਈ । 127 ।

**ਰਸਾਵਲ** ਰਹੋ ਐਸ ਥਾਨਾ ਅਡੋਲੰ ਨਿਧਾਨਾ ।
**ਛੰਦ :** ਜਪੋ ਮੰਤ੍ਰ ਸਾਈ । ਜਯੰ ਜੈ ਸੁ ਮਾਈ । 128 ।

ਹਮੂ ਔਰ ਸਾਰੇ । ਸੁ ਹ੍ਵੈ ਹੈ ਕਨਾਰੇ ।
ਸਬੈ ਆਪ ਜਾਨੋ ਤੁਮੂ ਤੇ ਨਾ ਛਾਨੋ । 129 ।

**ਚੌਪਈ :** ਕਾਲੀ ਕੋ ਆਗਮ ਬਰ ਭਾਰੀ । ਸੁਰ ਨਰ ਸਕੈ ਨ ਤਾਹਿ ਨਿਹਾਰੀ ।
ਤੁਮ ਦ੍ਰਿੜ੍ਹ ਰਹੋ ਆਪ ਇਹ ਥਾਹੀ । ਜਿਨ ਕਿਛ ਕਰੋ ਚਿੰਤ ਚਿਤ ਮਾਹੀ । 130 ।

ਤੁਮ ਕਹ ਕੌਨ ਸਿਖਾਵਨ ਜੋਗਾ । ਸਭ ਜਾਨਤ ਤੁਮ ਜਿਤਕ ਪ੍ਰਯੋਗਾ ।
ਤੁਮਤੇ ਕੌਨ ਬਾਤ ਹੈ ਛਾਨੀ[2] । ਤਦਪ[3] ਬਰਨੋ ਅਲਪ ਕਹਾਨੀ । 131 ।

ਘੋਰ ਸਬਦ ਧਰ ਚਾਲ ਜਨੈ ਹੈ। ਮਾਯਾ ਕੋਟ ਤੁਸੈ ਡਹ ਕੈਹੈ ।
ਨਿਰਭੈ ਅਚਲ ਪਾਵ ਦ੍ਰਿੜ੍ਹ ਠਾਨੀ । ਪੜ੍ਹੋ ਮੰਤ੍ਰ ਸ੍ਰੀ ਮੁਖ ਸੁਖ ਦਾਨੀ । 132 ।

ਸਿੰਘ ਬਾਹਨੀ ਬਿਨ੍ਹਾ ਪਛਾਨੈ । ਔਰ ਬਚਨ ਜਿਨ ਬਦਨ ਬਖਾਨੈ ।
ਅਲਪ ਭੇਦ ਦਿਜ ਬਰ ਕਹ ਦਯੋ । ਨਖਸਿਖ ਦੀਨ ਦਯਾ ਨਿਧ ਲਯੋ । 133 ।

ਇਹ ਬਿਧ ਸੋ ਮੁਖ ਬਚਨ ਉਚਾਰੇ । ਸਿਖ ਸਖਾ ਦਿਜ ਤਲੇ ਸਿਧਾਰੇ ।
ਰਾਜਤ ਸ੍ਰੀ ਸਤਿਗੁਰ ਤਿਹ ਥਲੈ । ਸੰਤ ਸਿਰੋਮਣਿ ਅਤ ਬਰ ਬਲੈ[4] । 134 ।

## ਕਬਿਯੋ ਵਾਚ

**ਦੋਹਰਾ :** ਸੁਰ ਨਰ ਦੇਵ ਮੁਨੀਸ ਗਣ ਨਾਗ ਅਸੁਰ ਜੋ ਹੋਇ ।
ਕਾਲੀ ਅਗਮ ਬਿਲੋਕ ਕੈ ਧੀਰ ਨ ਧਰਸੀ ਕੋਇ । 135 ।

**ਸਵੈਯਾ :** ਨਿਰਤਤ ਹੈ ਚਹੂੰ ਓਰ ਪਿਸਾਚ ਸੁ ਭੂਤ ਸਿਵਾ ਬਹੁ ਭਾਂਤਿ ਪੁਕਾਰੈ ।
ਡੋਲਤ ਹੈ ਗਣ ਪੁੰਜ ਸੁ ਜੋਗਨ ਕਾਕ[5] ਕਰਾਲ[6] ਕਰੇ ਧੁਨ ਸਾਰੇ ।

1) ਜਿਸ ਦਾ ਆਦਿ ਨਹੀਂ ਹੈ 2) ਲੁਕੀ ਹੋਈ 3) ਤਾਂ ਵੀ 4) ਬਹੁਤ ਅਧਿਕ ਬਲ ਵਾਲੇ 5) ਕਾਂ 6) ਭਿਆਨਕ

ਰਾਜਤ ਹੈ ਉਤ ਦੀਨ ਦਯਾਲ ਜਿਸੇ ਜਗ ਗਾਵਤ ਹੈ ਨਰ ਨਾਰੇ ।
ਹੋਇ ਅਡੋਲ ਜਪੈ ਗੁਣ ਅਚੁਤ ਕਾਲ ਜਨਨ ਪਿਤਾ ਅਸਧਾਰੇ । 136 ।
ਪੌਨ ਪ੍ਰਚੰਡ ਚਲਿਯੋ ਪ੍ਰਿਥਮੈ ਧਰਿ ਘੋਰ ਘਟਾ ਚਹੂੰ ਓਰ ਘੁਰਾਈ ।
ਨੀਰਦ[1] ਸਿੰਧ ਸੁ ਬਿੰਦ ਗਿਰੋਵਰ ਭੂਮ ਅਕਾਸ ਮਹਾ ਥਹਰਾਈ ।
ਸੇਸ ਸੁਰੇਸ[2] ਮਹੇਸ ਪ੍ਰਿਥੀ ਪਤਿ ਕਾਂਪਤ ਹੈ ਮਨ ਸੋਕ ਬਢਾਈ ।
ਯਾ ਬਿਧ ਆਗਮ ਕਾਲ ਨਿਹਾਰ ਕੇ ਚੌਦਹ ਲੋਕਨ ਚਾਲ ਜਨਾਈ । 137 ।
ਊਰਧ ਕੋ ਜੁਤ ਮੰਡਪ ਕੇ ਧੁਨ ਕੇ ਜਨ ਪਬ ਸੁ ਖੰਬ ਉਡਾਨਿਯੋ[3] ।
ਕਾਂਪ ਦਿਸਾ ਸੁ ਦਹਲ ਭਯੋ ਜਗ ਜੀਵਨ ਸਤ ਪ੍ਰਲੈ ਘਨ ਮਾਨਿਯੋ ।
ਧੀਰਜ ਧਾਮ ਅਰਾਮ ਕ੍ਰਿਪਾਨਿਧ ਸੋਭਤ ਜਯੋ ਮਨ ਸੰਤ ਪਛਾਨਿਯੋ ।
ਨੀਰਦ ਜ੍ਯੋਂ ਧੁਨ ਸ੍ਰੀ ਮੁਖ ਕੇ ਨਿਜ ਜੈ ਜਗ ਮਾਤ ਅਭੇਵ ਬਖਾਨਿਯੋ ।। 138 ।
ਮੁੰਡ ਕੀ ਮਾਲ ਬਸੈ ਮੁਖ ਜਵਾਲ ਬਿਸਾਲ ਕਰਾਲ ਮਹਾਂ ਛਬਿ ਛਾਈ ।
ਛੂਟੇ ਹੈ ਬਾਲ ਬਯਾਲ ਲਏ ਕਰ ਸ੍ਯਾਮ ਸਰੂਪ ਲਖ੍ਯੋ ਨਹੀ ਜਾਈ ।
ਬਾਮ ਕ੍ਰਿਪਾਨ ਮਹਾਨ ਦਿਪੈ[4] ਹਰ ਜੋਤ ਨਸੁੰਭ ਕੀ ਸੈਨ ਖਪਾਈ ।
ਜੈ ਜਗ ਮਾਤ ਪ੍ਰਤਛ ਭਈ ਇਮ ਸ੍ਰੀ ਮੁਖ ਲੈ ਬਰਦਾਨ ਸੁਨਾਈ । 139 ।

**ਚੌਪਈ :** ਬਰੰ ਬ੍ਯੁਹ[5] ਮਾਤਾ ਤਬ ਕਹਾ । ਜੋ ਤੁਮ ਬ੍ਯਾਪ ਚੀਤ ਮਹ ਰਹਾਂ ।
ਮਤ ਮਾਨਿਕ ਮੁਕਤਾ ਧਰ ਰਾਜਾ । ਹੀਰਾ ਕੰਚਨ ਬ੍ਰਿੰਦ[6] ਸਮਾਜਾ । 140 ।
ਯੋ ਸੁਨ ਗਦ ਗਦ ਭਯੋ ਕ੍ਰਿਪਾਲਾ । ਸ੍ਰੀ ਮੁਖ ਸੌ ਕਹ ਬਚਨ ਬਿਸਾਲਾ ।
ਮਯਾ ਇਹ ਕਿਰਪਾ ਅਬ ਕੀਜੈ । ਖੜਗ ਪਾਨ ਦਾਹਨ ਮੁਹ ਦੀਜੈ । 141 ।
ਨਿਸ ਦੀਨ ਬਿਜੈ ਹੋਇ ਜਗ ਮੇਰੀ । ਅਸੁਰ ਮਲੇਛ ਮਾਰਿ ਕਰ ਢੇਰੀ ।
ਖੜਗ ਪਾਨ ਕਹ ਨਿਸ ਦਿਨ ਧ੍ਯਾਊ । ਤੋਰ ਚਰਿਤ੍ਰ ਰੈਨ ਦਿਨ ਗਾਊ । 142 ।
ਸੰਤ ਅਨੰਤ ਸੁ ਅਨਿਕ ਪ੍ਰਕਾਰਾ । ਸੁਖੀ ਬਸੈ ਆਲਮ[7] ਇਹ ਸਾਰਾ ।
ਚਰਨਨ ਰਹੈ ਤਿਹਾਰੇ ਚਿਤਾ । ਗ੍ਰਿਹ ਮਹਿ ਹੁਇ ਅਨਗਨ ਤੈ[8] ਬਿਤਾ[9] । 143 ।
ਸਤ੍ਰ ਨ ਜੀਤ ਹਮੈ ਕੋਈ ਜਾਈ । ਦੇਗ ਤੇਗ ਹ੍ਵੈ ਬਿਜੈ ਬਨਾਈ ।
ਪੰਥ ਮਲੇਛਨ ਅਨਿਕ ਪ੍ਰਕਾਰਾ । ਪਲ ਮੈ ਹੋਇ ਸਰਬ ਹੀ ਛਾਰਾ[10] । 144 ।
ਏਵ ਸਤ ਮਹਿ ਮਾਤ ਭਵਾਨੀ । ਬਰਦੇ ਭਈ ਲੋਪ ਜਗ ਰਾਨੀ ।
ਜਹ ਤਹ ਸਰਬ ਸੁ ਭਵਨ ਮਝਾਰਾ । ਸੁਨ ਕਰ ਭਯੋ ਸਬਦ ਜੈਕਾਰਾ । 145 ।
ਔ ਬਰ ਪਾਇ ਦੇਵ ਅਵਤਾਰੀ । ਅਰੁਨ ਬਰਨ ਭਯੋ ਬਦਨ ਸੁਧਾਰੀ ।
ਲੈ ਕ੍ਰਿਪਾਨ ਸੋ ਕੰਠ ਲਗਾਈ । ਸੀਸ ਧਾਰ ਉਰ ਸਾਥ ਮਿਲਾਈ । 146 ।

---

1) ਬਦਲ 2) ਸ਼ੇਸ਼ ਨਾਗ, ਇੰਦਰ 3) ਖੰਭ ਲਵਾ ਕੇ ਉਡਾ ਦਿੱਤਾ 4) ਸ਼ੁਭਾਇਮਾਨ ਹੈ 5) ਸਮੂਹ 6) ਸਮੂਹ, ਢੇਰ 7) ਦੁਨਿਆ 8) ਅਣਗਿਣਤ 9) ਵਿੱਤ, ਧਨ-ਸੰਪਤੀ 10) ਇਸ ਪ੍ਰਕਾਰ ਦੇਵੀ ਨੇ ਪ੍ਰਗਟ ਹੋ ਕੇ ਗੁਰੂ ਸਾਹਿਬ ਨੂੰ ਕੋਈ ਵਰਦਾਨ ਨਹੀਂ ਦਿੱਤਾ ਸੀ । ਇਹ ਕਵੀ ਕਲਪਨਾ ਹੈ । ਵਾਸਤਵਿਕਤਾ ਇਹ ਹੈ ਕਿ ਪੰਡਿਤ ਦੁਆਰਾ ਦੇਵੀ ਪ੍ਰਗਟ ਕਰਨ ਵਿਚ ਅਸਫਲ ਹੋਣ ਤੇ ਗੁਰੂ ਜੀ ਨੇ ਸਾਰੀ ਸਾਮਗ੍ਰੀ ਹਵਨ ਕੁੰਟ ਵਿਚ ਪਾ ਦਿੱਤੀ ਅਤੇ ਭਾਂਗੜ ਮਚ ਗਿਆ ਅਤੇ ਆਪ ਤਲਵਾਰ ਨੂੰ ਹਿਲਾਂਦੇ ਹੋਇਆਂ ਜੈ-ਘੋਸ਼ ਕੀਤਾ ਕਿ ਆਪਣੀ ਸ਼ਕਤੀ ਹੀ ਅਸਲੀ ਦੇਵੀ ਹੈ

**ਸਵੈਯਾ** : ਆਨੰਦ ਪੁੰਜ ਭਯੋ ਮਨ ਮੈ ਬਡ ਤਾ ਸੁਖ ਕੋ ਪ੍ਰਭ ਆਪ ਹੀ ਜਾਨੈ ।
ਰੂਪ ਅਨੂਪ ਦਿਦਾਰ ਦਿਪੈ[1] ਬਰ ਕਾ ਉਪਮਾ ਤਿਹ ਕੀ ਕਬਿ ਠਾਨੈ ।
ਕੰਚਨ ਬਾਰ ਸਸੀ ਰਵ ਕੇਸਰ ਯਾ ਤਨ ਜੋਤ ਅਭੂਤ ਬਖਾਨੇ ।
ਲਾਲ ਗੁਲਾਲ ਸਰੂਪ ਭਯੋ ਗੁਰ ਯੌ ਬਰ ਪਾਇ ਸੁ ਦੇਵ ਨਿਧਾਨੈ । 147 ।

ਲੱਗ ਤਲੇ ਸੁ ਚਲੈ ਸੁਨ ਕੌਤਕ ਜਾਇ ਅਭੂਤ[2] ਦਿਦਾਰ ਨਿਹਾਰੇ ।
ਸਿਖ ਸਖਾ ਦਿਜ ਨਾਇਕ ਜੇਤਕ ਆਨਦ ਕੈ ਸਬ ਹੀ ਸੁ ਸਿਧਾਰੇ ।
ਹੋਤ ਜੈਕਾਰ ਭਯੋ ਤਿਹ ਠਉਰਹ ਕੌਨ ਕਬੀ ਮੁਖ ਸੋਭ ਉਚਾਰੇ ।
ਸੇਸ ਗਨੇਸ ਲਿਖੈ ਨਿਜ ਅੰਕਨ[3] ਤਦਪ[4] ਪਾਵਤ ਨਾਹਿ ਸੁ ਪਾਰੇ । 148 ।

ਏਕ ਸੁਹਾਬ ਕ੍ਰਿਪਾਨ ਬਿਰਾਜਿਤ ਦੂਸਰ ਮਧਿ ਕਮਾਨ ਸੁਹਾਈ ।
ਆਯੁਧ[5] ਅੰਗ ਸਰੂਪ ਸਜੈ ਨਿਜ ਤੋ ਦਿਜ ਆਸਿਖ[6] ਆਨ ਸੁਨਾਈ ।
ਜਯੋਂ ਜਗ ਮਾਤ ਪ੍ਰਤਛ ਭਈ ਵਹ ਛੋਰ ਕਥਾ ਬਰਨੋ ਚਿਤ ਲਾਈ ।
ਯੌ ਸੁਨ ਕੈ ਕਰੁਨਾ ਨਿਧ[7] ਅਚੁਤ[8] ਛੋਰ ਦਿਜੈ ਸੁ ਕਥਾ ਸਮਝਾਈ । 149 ।

ਭੂਮ ਸੁ ਮਧਿ ਸਬੁਧ ਕ੍ਰਿਪਾਨਿਧ ਪਾਠ ਅਖੰਡ ਕਰੰਤ ਬਨਾਈ ।
ਪਬ[9] ਹਲ੍ਯੋ ਦਹਲ੍ਯੋ ਜਨ ਬਯੋਮ ਸੁ ਘੋਰ ਘਟਾ ਚਲ ਭੂਮ ਜਨਾਈ ।
ਨਿਰਤਤ[10] ਭੂਤ ਪਰੇਤ ਪਰੀ ਗਣ ਭੈਰਵ ਜੁਗਨ ਪਾਰ ਨ ਪਾਈ ।
ਯਾ ਬਿਧ ਆਨ ਪ੍ਰਤਛ ਭਈ ਤਨ ਕਾਂਤ[11] ਪ੍ਰਭਾ ਬਰਨੀ ਨਹ ਜਾਈ । 150 ।

**ਸਵੈਯਾ** : ਮੁੰਡਨ ਮਾਲ ਬ੍ਯਾਲ[12] ਧਰੇ ਗਰ ਜਵਾਲ ਬਿਸਾਲ ਬਮੈ ਮੁਖੁ ਚਾਰੀ ।
ਆਹਿ ਦਿਸਾਨ ਅਛੂਤ ਧਰੋ ਭਟ ਆਯੁਧ ਚਾਂਪ ਕ੍ਰਿਪਾਨ ਅਪਾਰੀ ।
ਖਪ੍ਰ ਜਰ੍ਯੋ ਜੁਗ ਹਾਥਨ ਭੀਤਰ ਸਿਯਾਮ ਸਰੂਪ ਦਿਪੈ ਬਿਕਰਾਰੀ[13] ।
ਮਹਿਖ ਅਜੰ ਸੁ ਮਲੇਛਨ ਕੇ ਤਨ ਭਛ ਮਯਾ ਇਹ ਭੇਦ ਤਿਹਾਰੀ । 151 ।

ਔਰ ਸੁ ਭੇਦ ਜੁ ਜੋਗ ਹੁਤੀ ਅਰੁ ਭਛਨ ਕੀ ਸਭ ਹੀ ਮਮ[14] ਦੀਨੀ ।
ਮਾਂਗ ਲਯੋ ਜਨ ਇਛਤ ਜੋ ਬਰ ਦੇਵ ਮਯਾ ਕਰੁਨਾ ਬਰ ਕੀਨੀ ।
ਦੇਖਤ ਮੋਰ ਅਲੋਪ ਭਈ ਕਰਦੈ ਕਰ ਤੇਗ ਅਭੂਤ ਨਵੀਨੀ ।
ਰੈਨ ਦਿਨਾ ਮੁਰ ਮੰਗ ਬਸੋ ਅੰਗ ਜਾਗਤ ਗੂੜ੍ਹ ਨ ਬੇਦਨ ਚੀਨੀ । 152 ।

**ਚੌਪਈ** : ਯੌਂ ਸੁਨ ਕੈ ਪੰਡਿਤ ਤਿਨ ਗਾਯੋ । ਦੈ ਆਸਿਖ ਮੁਖ ਬਚਨ ਸੁਨਾਯੋ ।
ਆਗਮ ਕਾਲੀ ਕੋ ਸੁਨ ਪਾਯੋ । ਧੰਨ ਧੰਨ ਦਿਜ ਤੌਨ ਅਲਾਯੋ । 153 ।
ਭੂਤ ਭਵਿਖ ਸੁ ਧਰਨ ਮਝਾਰੀ । ਤੁਮ ਸਮ ਔਰ ਨ ਕੋਈ ਨਿਹਾਰੀ[15] ।
ਸੁਰ ਨਰ ਕਿੰਨਰ ਜਛ ਸੁ ਜਾਨਹੁ । ਅਸੁਰ ਨਾਗ ਪਤਿ ਪ੍ਰਿਥੀ ਪ੍ਰਮਾਨਹੁ[16] । 154 ।

---

1) ਚਮਕ ਰਿਹਾ ਹੈ 2) ਅਦੁੱਤੀ 3) ਆਪ ਲਿਖਣ ਲਗ ਜਾਣ 4) ਤਾਂ ਵੀ 5) ਹਥਿਆਰ 6) ਅਸੀਸ
7) ਗੁਰੂ ਜੀ 8) ਜੋ ਵਿਚਲਿਤ ਨਾ ਹੋਵੇ 9) ਪਹਾੜ 10) ਨਚ ਰਹੇ ਹਨ 11) ਚਮਕ ਦਮਕ
12) ਭਿਆਨਕ ਸੱਪ 13) ਵਿਕਰਾਲ, ਭਿਆਨਕ 14) ਮੈਨੂੰ 15) ਵੇਖਿਆ ਨਹੀਂ 16) ਪ੍ਰਮਾਣਿਤ ਕਰਦੇ ਹਨ

ਆਜ ਲਗੇ ਵਿਪਲੀ[1] ਇਹ ਮਾਹੀ। ਅਸ ਭਈ ਪ੍ਰਗਟ ਕਾਲਕਾ ਨਾਹੀ।
ਸੇਸ ਸੁਰੇਸ ਦਿਨੇਸ ਸਮਾਨਾ। ਬਰਨ ਬਿਰੰਚ ਬਿਸਨ ਬਿਧ ਨਾਨਾ। 155।
ਬਡੇ ਬਡੇ ਨਰਪਤਿ ਅਵਤਾਰੀ। ਮੋਨੀ ਨਾਥ ਸਿਧ ਬ੍ਰਤ ਧਾਰੀ।
ਕਰ ਅਤਿ ਕਸਟ ਕਾਲਕਾ ਧਯਾਵੈ। ਬਿਦਮਾਨ[2] ਦੇਖਨ ਨਹੀ ਪਾਵੈ। 156।
ਕਲ ਮਹਿ ਦਰਸਨ ਤੋ ਕਹ ਭਯੋ। ਤੋ ਸਮ ਅਵਰ ਨ ਜਗ ਮਹਿ ਜਯੋ।
ਤੋ ਕੁਲ ਕਲਸ ਦੀਪ ਅਵਤਾਰੀ। ਜਾ ਪਰ ਕ੍ਰਿਪਾ ਚਛੁ[3] ਕਲ ਧਾਰੀ। 157।

**ਰਸਾਵਲ ਛੰਦ :**

ਪੁਨੰ ਬਿਪ ਗਾਈ। ਭੁਲੀ ਬਾਤ ਰਾਈ।
ਹੁਤੀ ਤੋਰ ਚਾਹਾ। ਭਈ ਪੂਰ ਆਹਾ। 158।
ਕਰੋ ਕਾਜ ਸੋਈ। ਨਿਜੰ ਇਛ ਜੋਈ।
ਤਲੈ ਕੋ ਪਯਾਨਾ[4]। ਦਿਜੈ ਦਾਨ ਨਾਨਾ। 159।
ਪੁਰੰ ਨੰਦ ਆਏ। ਜਯੰ ਗੀਤ ਗਾਏ।
ਕਰ੍ਯੋ ਦਾਨ ਆਈ। ਰਿਧ ਸਿਧ ਸਾਈ। 160।

**ਅੜਿਲ :** ਸੰਤ ਅਨੰਤ ਅਤੀਤ ਸੁ ਬਿਪ ਬੁਲਾਇ ਕੈ। ਮੁਹਰ ਰੁਪਯਾ ਬਾਟ੍ਯੋ ਦਰਬ ਮੰਗਾਇ ਕੈ।
ਪਾਇ ਸਬੈ ਜਬ ਜੋਗ ਸੁ ਮੋਦ ਬਢਾਯੋ। ਹੋਰ ਨਿਰਖ ਪ੍ਰਭੂ ਕਹ ਓਰ ਸੁਮੇਰ ਡਰਾਇਯੋ। 161।

**ਸਵੈਯਾ :** ਪਾਰਸ ਧੇਨ ਸੁਮੇਰ ਸੁਰੰਤਰ ਚਿੰਤਤ ਹੈ ਮਨ ਚਿੰਤ ਬਢਾਈ।
ਜਾਇ ਦੁਰੀ[5] ਮਨ ਚਿੰਤ ਕਹੀ ਪੁਨ ਤ੍ਰਾਸ ਭਰੀ ਮਨ ਸੋਕ ਜਨਾਈ।
ਬੋਲ ਅਨਾਥ ਸੁ ਦੀਨਨ ਕਉ ਗੁਰ ਦੈ ਜਿਨ ਬਾਂਟ ਹਮੈ ਬਹੁ ਭਾਈ।
ਦਾਰਦ[6] ਕੇ ਤਨ ਛੇਦ ਪਰੇ ਘਨ ਸ੍ਰੀ ਗੁਰਦੇਵ ਕੇ ਦਾਨ ਲਖਾਈ। 162।

**ਰਸਾਵਲ ਛੰਦ :** ਜਸੰ ਇਛ ਜੋਈ। ਨਰੰ ਪਾਵ ਸੋਈ।
ਨਰੰ ਨਾਰ ਆਵੈ ਧਨੰ ਧੰਨ ਗਾਵੈ। 163।
ਕਰੈ ਕ੍ਰਿਤ ਐਸੀ। ਕਥੋ ਕੋਨ ਤੈਸੀ।
ਸੁਨੀ ਸਰਬ ਬਾਨੀ। ਸੁ ਦੇਵੰ ਕਹਾਨੀ। 164।
ਜਥਾ ਮਤਿ ਗਾਈ। ਕਥਾ ਚਿਤ ਲਾਈ।
ਸ ਮਯਾ[7] ਕਹਾਨੀ। ਬਰੰ ਬਯੂਹ[8] ਦਾਨੀ। 165।
ਸੁਨੋ ਔਰ ਆਗੇ। ਸਬੈ ਪ੍ਰੇਮ ਪਾਗੇ।
ਦਸਮੀ ਕਹਾਨੀ। ਕਛੂ ਸੁਖ ਦਾਨੀ। 166।

**ਤੋਟਕ ਛੰਦ :**

ਜਿਹ ਭਾਤਿ ਮਸੰਦ ਹਨੇ ਸਭ ਹੀ। ਮਧਿ ਧਿਆਇ ਦਸੋ ਕਹ ਹੌ ਅਬ ਹੀ।
ਕਛੁ ਕੋਪ ਪ੍ਰਭੂ ਚਿਤ ਮੈ ਧਰ੍ਯੋ। ਜਮ ਨਾਸ ਮਸੰਦਨ ਕੋ ਕਰ੍ਯੋ। 167।

1) ਪ੍ਰਿਥਵੀ 2) ਪ੍ਰਤੱਖ 3) ਮਿਹਰ ਦੀ ਦ੍ਰਿਸ਼ਟੀ 4) ਪਰਬਤ ਤੋਂ ਹੇਠਾਂ ਉਤਰੋ 5) ਛੁਪ ਗਈ, ਲੁਕ ਗਈ
6) ਸਮੁੰਦਰ 7) ਦੇਵੀ 8) ਸਮੂਹ

ਆਜ ਲਗੇ ਵਿਪਲੀ[1] ਇਹ ਮਾਹੀ। ਅਸ ਭਈ ਪ੍ਰਗਟ ਕਾਲਕਾ ਨਾਹੀ।
ਸੇਸ ਸੁਰੇਸ ਦਿਨੇਸ ਸਮਾਨਾ। ਬਰਨ ਬਿਰੰਚ ਬਿਸਨ ਬਿਧ ਨਾਨਾ। 155।
ਬਡੇ ਬਡੇ ਨਰਪਤਿ ਅਵਤਾਰੀ। ਮੋਨੀ ਨਾਥ ਸਿਧ ਬ੍ਰਤ ਧਾਰੀ।
ਕਰ ਅਤਿ ਕਸਟ ਕਾਲਕਾ ਧਯਾਵੈ। ਬਿਦਮਾਨ[2] ਦੇਖਨ ਨਹੀ ਪਾਵੈ। 156।
ਕਲ ਮਹਿ ਦਰਸਨ ਤੋ ਕਹ ਭਯੋ। ਤੋ ਸਮ ਅਵਰ ਨ ਜਗ ਮਹਿ ਜਯੋ।
ਤੈ ਕੁਲ ਕਲਸ ਦੀਪ ਅਵਤਾਰੀ। ਜਾ ਪਰ ਕ੍ਰਿਪਾ ਚਛੁ[3] ਕਲ ਧਾਰੀ। 157।

**ਰਸਾਵਲ ਛੰਦ :**

ਪੁਨੰ ਬਿਪ ਗਾਈ। ਕੁਲੀ ਬਾਤ ਰਾਈ।
ਹੁਤੀ ਤੋਰ ਚਾਹਾ। ਭਈ ਪੂਰ ਆਹਾ। 158।
ਕਰੋ ਕਾਜ ਸੋਈ। ਨਿਜੰ ਇਛ ਜੋਈ।
ਤਲੈ ਕੋ ਪਯਾਨਾ[4]। ਦਿਜੈ ਦਾਨ ਨਾਨਾ। 159।
ਪੁਰੰ ਨੰਦ ਆਏ। ਜਯੰ ਗੀਤ ਗਾਏ।
ਕਰ੍ਯੋ ਦਾਨ ਆਈ। ਰਿਧ ਸਿਧ ਸਾਈ। 160।

**ਅੜਿਲ :** ਸੰਤ ਅਨੰਤ ਅਤੀਤ ਸੁ ਬਿਪ ਬੁਲਾਇ ਕੈ। ਮੁਹਰ ਰੁਪਯਾ ਬਾਟ੍ਯੋ ਦਰਬ ਮੰਗਾਇ ਕੈ।
ਪਾਇ ਸਬੈ ਜਬ ਜੋਗ ਸੁ ਮੋਦ ਬਢਾਯੋ। ਹੋਰ ਨਿਰਖ ਪ੍ਰਭੂ ਕਹ ਓਰ ਸੁਮੇਰ ਡਰਾਇਯੋ। 161।

**ਸਵੈਯਾ :** ਪਾਰਸ ਧੇਨ ਸੁਮੇਰ ਸੁਰੰਤਰ ਚਿੰਤਤ ਹੈ ਮਨ ਚਿੰਤ ਬਢਾਈ।
ਜਾਇ ਦੁਰੀ[5] ਮਨ ਚਿੰਤ ਕਹੀ ਪੁਨ ਤ੍ਰਾਸ ਭਰੀ ਮਨ ਸੋਕ ਜਨਾਈ।
ਬੋਲ ਅਨਾਥ ਸੁ ਦੀਨਨ ਕਉ ਗੁਰ ਦੈ ਜਿਨ ਬਾਂਟ ਹਮੈ ਬਹੁ ਭਾਈ।
ਦਾਰਦ[6] ਕੈ ਤਨ ਛੇਦ ਪਰੇ ਘਨ ਸ੍ਰੀ ਗੁਰਦੇਵ ਕੇ ਦਾਨ ਲਖਾਈ। 162।

**ਰਸਾਵਲ ਛੰਦ :** ਜਸੰ ਇਛ ਜੋਈ। ਨਰੰ ਪਾਵ ਸੋਈ।
ਨਰੰ ਨਾਰ ਆਵੈ ਧਨੰ ਧੰਨ ਗਾਵੈ। 163।
ਕਰੈ ਕ੍ਰਿਤ ਐਸੀ। ਕਥੋ ਕੌਨ ਤੈਸੀ।
ਸੁਨੀ ਸਰਬ ਬਾਨੀ। ਸੁ ਦੇਵੰ ਕਹਾਨੀ। 164।
ਜਥਾ ਮਤਿ ਗਾਈ। ਕਥਾ ਚਿਤ ਲਾਈ।
ਸ ਮਯਾ[7] ਕਹਾਨੀ। ਬਰੰ ਬਯੂਹ[8] ਦਾਨੀ। 165।
ਸੁਨੋ ਔਰ ਆਗੇ। ਸਬੈ ਪ੍ਰੇਮ ਪਾਗੇ।
ਦਸਮੀ ਕਹਾਨੀ। ਕਛੂ ਸੂਖ ਦਾਨੀ। 166।

**ਤੋਟਕ ਛੰਦ :**

ਜਿਹ ਭਾਤਿ ਮਸੰਦ ਹਨੇ ਸਭ ਹੀ। ਮਧਿ ਧਿਆਇ ਦਸੋ ਕਹ ਹੌ ਅਬ ਹੀ।
ਕਛ ਕੋਪ ਪ੍ਰਭੂ ਚਿਤ ਮੈ ਧਰ੍ਯੋ। ਜਮ ਨਾਸ ਮਸੰਦਨ ਕੋ ਕਰਯੋ। 167।

---

1) ਪ੍ਰਿਥਵੀ 2) ਪ੍ਰਤੱਖ 3) ਮਿਹਰ ਦੀ ਦ੍ਰਿਸ਼ਟੀ 4) ਪਰਬਤ ਤੋਂ ਹੇਠਾਂ ਉਤਰੇ 5) ਛੁਪ ਗਈ, ਲੁਕ ਗਈ
6) ਸਮੁੰਦਰ 7) ਦੇਵੀ 8) ਸਮੂਹ

ਜਿਹ ਭਾਂਤਿ ਸੁ ਧ੍ਯਾਇ ਦਸਮ ਗਿਣੇ । ਅਬ ਚਾਹਤ ਹੌ ਦਸ ਏਕ ਭਨੇ ।
ਜਿਹ ਭੂਲ ਭਈ ਕਵ ਸੋਧ ਧਰੋ । ਇਸ ਬਾਲਕ ਪੈ ਜਿਨ ਕੋਪ ਕਰੋ । 168 ।
ਨਹੀ ਪੰਡਿਤ ਮੈ ਨਾ ਗੁਨੀ ਕਬਿ ਨਾ । ਨਾ ਗੁਰ ਬਾਲਕ ਜੀਵ ਪਰ੍ਯੋ ਸਰਨਾ ।
ਕਾਰਨ ਇਹ ਪ੍ਰੇਮ ਕਹੀ ਜੁ ਕਥਾ । ਗੁਰ ਦੀਨ ਦਯਾਲ ਕੀ ਜਾਨ ਜਥਾ । 169 ।

**ਦੋਹਰਾ :** ਪ੍ਰਗਟ ਕਥਾ ਜਿਮ ਜਗਤ ਮੈ ਗਾਵਤ ਗੁਨੀ ਸੁ ਧੀਰ ।
ਤਿਹ ਪ੍ਰਸਾਦਿ ਬਰਨਨ ਕਰੀ ਤੈਸ ਭਾਂਤਿ ਇਨ ਕੀਰ[1] । 170 ।

**ਇਤਿ ਸ੍ਰੀ ਗੁਰ ਬਿਲਾਸ ਕਾਲੀ ਆਗਮਨ ਬਰਨਨੰ ਦੇਵੀ ਪੂਜ ਮਹਾਤਮੇ ਦਸਮੋ ਧ੍ਯਾਇ ਸਮਾਪਤੰ । 10 । ਅਫਜੂ ।**

---

1) ਬੁੱਤਾ, ਤੁੱਛ ਵਿਅਕਤੀ

**ਦੋਹਰਾ :** ਦਸਮ ਧਯਾਇ ਜਯੋਂ ਬਰਨਯੋ ਗੁਰ ਪੂਰਨ ਪਰਤਾਪ ।
ਬਹੁਰ ਏਕ ਦਸਮੀ[1] ਕਥਾ ਸੁਨਹੁ ਸਕਲ ਜਨ ਆਪ । 1 ।

**ਝੂਲਨਾ :** ਅਲਖ ਅਨਭੇਵ ਗੁਰਦੇਵ ਕਰੁਨਾਨਿਧੀ ਪੂਜ ਕੈ ਚੰਡ ਜਬ ਧਾਮ ਆਏ ।
ਦਾਨ ਬੇਦਾਨ ਸਨਮਾਨ ਕੇਤਾ ਦੀਯੋ ਜਾਸ ਕੋ ਅੰਤ ਕਿਨ ਹੂੰ ਨ ਪਾਏ ।
ਦੇਸ ਪਰਦੇਸ ਮੈ ਖਬਰ ਕੋ ਲੇਤ ਹੀ ਸਿਰੀ ਗੁਰਦੇਵ ਕੇ ਦਾਸ ਧਾਏ ।
ਧਾਰ ਕੈ ਕੇਸ ਹਜੂਰ ਸਿਰ ਆਵਣਾ ਲਿਖੈ ਤਿਨ ਨਾਥ ਕੇ ਜਾ ਦਿਖਾਏ । 2 ।
ਪਾਛ ਬੀਚਾਰ ਕਰਤਾਰ[2] ਐਸਾ ਕੀਯੋ ਰਚੌਂ ਅਬ ਖਾਲਸਾ ਖਾਸ ਕਾਰੀ ।
ਸੋਧ ਸਰਕਾਰ ਦਰਬਾਰ ਕੋ ਸੋਧ ਕੈ ਸੰਗਤਾ ਸੋਧ ਲੀਜੈ ਪਿਛਾਰੀ[3] ।
ਦੁਸਟੁ ਮਤਿ ਮੰਦ[4] ਮਾਸੰਦ ਏ ਮੂੜ੍ਹ ਹੈ ਕਰਤ ਸਾਰੀਕਤਾ[5] ਅਧਕ ਭਾਰੀ ।
ਖਾਇ ਨਿਜ ਪੂਜ ਕੀ ਲਛਮੀ ਅਧਿਕ ਹੀ ਗਈ ਹੈ ਮਤ ਇਨ ਕੀ ਸੁ ਮਾਰੀ । 3 ।
ਪੂਜ ਕੀ ਅੰਸ ਬਿਧੰਵਸ[6] ਨਰ ਕਰਤ ਹੈ ਖਾਤ ਹੈ ਜਾਨ ਸੋ ਅਧਿਕ ਪਯਾਰੀ ।
ਭਜਨ ਬਿਨ ਟਹਲ ਇਹ ਗੁਣ ਨਹੀ ਕਰਤ ਹੈ ਦੇਤ ਸੈ ਮਤ ਸਭ ਕੀ ਸੁਮਾਰੀ ।
ਸਾਤ ਔ ਤੀਨ ਮਹਲਾਨ[7] ਲਗ ਜਾਨੀਯੈ ਇਨੈ ਹੈ ਪੂਜ ਨਿਜ ਲਈ ਸਾਰੀ ।
ਇਸੀ ਤੇ ਅੰਧ ਏ ਗਨਤ ਜੜ੍ਹ ਧਏ ਹੈ ਕਿਸੂ ਕੀ ਬਾਤ ਨਹੀ ਗਨਤ ਕਾਰੀ । 4 ।
ਸੰਤ ਸਿਖ ਸਾਧ ਕਾ ਕਹਾ ਕਬਿ ਮਾਨ ਹੈ ਨਹੀ ਇਹ ਕਰਤ ਮੁਖ ਮੁਰ ਉਚਾਰੀ ।
ਐਸ ਬੀਚਾਰ ਕਰਤਾਰ ਜੂ ਨਿਜ ਮਨੈ ਤਵਨ ਕੇ ਨਾਸ ਕੀ ਕਰਤ ਤਯਾਰੀ ।
ਧਰੀ ਨਿਜ ਬੁਧ ਕੇ ਮਧਿ ਗੁਰਦੇਵ ਜੂ ਨਹੀ ਔ ਕਿਸੀ ਕੇ ਤੀਰ ਸਾਰੀ ।
ਕਿਤਕ ਪੁਨ ਦਿਵਸ ਜੋ ਬਿਤੇ ਇਸ ਭਾਂਤਿ ਸੌ ਸੁਨੀ ਤਬ ਸਾਖ[8] ਐਸੇ ਬਿਚਾਰੀ । 5 ।
ਮਾਸੰਦ ਬਾਈਸ ਜੋ ਦੇਸ ਦੇਸਾਨ ਕੇ ਜਾਤ ਵੈ ਸੰਗਤਾ ਬੀਚ ਧਾਈ ।
ਅਧਿਕ ਜੋ ਮੋਲ ਕੀ ਚੀਜ ਨਿਜ ਲਯਾ ਵਹੀ ਆਪਨੇ ਦੇਤ ਗ੍ਰਿਹ ਮਧਿ ਜਾਈ ।
ਹੀਰ ਮਨਿ ਮਾਨਕ ਚੀਰ ਅਮੋਲਕ ਜਾਸ ਕੀ ਕੀਮਤੰ ਅਧਿਕ ਤਾਈ ।
ਨਾਰਿ ਸੁਤ ਤਉਨ ਕੇ ਓਢ ਧਨ ਖਾਵਹੀ ਗੁਰੂ ਗ੍ਰਿਹ ਦੇਤ ਨਾ ਕਛੂ ਜਾਈ । 6 ।

**ਨਰਾਜ ਛੰਦ :** ਸੁਤਾ ਸੁ ਪੂਤ ਤਉਨ ਕੇ ਹਜੂਰ ਓਢ ਆਵਹੀ ।
ਨਿਹਾਰਿ ਨਾਰ ਮਾਮਸੰ ਤਿਨੈ ਕਿਧੌ ਅਲਾਵਹੀ ।
ਕਹੋ ਕਹਾਤੇ ਆਇਯੋ ਬਸੰਨ ਚਾਰ ਭੂਖਨੰ[9] ।
ਬਿਲੋਕ ਜਾਨ ਈਛਨੰ ਮਿਟੰਤ ਨੋਕ ਦੂਖਨੰ । 7 ।

ਉਚਾਰ ਐਸ ਬਾਤ ਕੋ ਸਭੈ ਜੁ ਮੋਨ ਧਾਰਹੀ ।
ਬਿਨਾ ਜੋ ਰੋਪ ਨਾਥ ਕੇ ਕਛੂ ਨਾ ਸੋਂ ਬਿਚਾਰਹੀ ।
ਸੁਨੀ ਕਥਾ ਸੁ ਏਕ ਯੌ ਮਸੰਦ ਦੋਇ ਜਾਨੀਐ ।
ਮਨੋ ਸੁ ਦਿਸ ਪੂਰਬੰ ਪ੍ਰਸਿਧ ਪੂਜ ਮਾਨਿਯੈ । 8 ।

---

1) ਯਾਰ੍ਹਵੀਂ 2) ਗੁਰੂ ਸਾਹਿਬ 3) ਬਾਅਦ ਵਿਚ 4) ਮੂਰਖ 5) ਸ਼ਰੀਕਾ, ਵੈਰ ਭਾਵ 6) ਨਾਸ਼
7) ਦਸ ਗੁਰੂਆਂ ਤਕ 8) ਸਾਖੀ 9) ਸੁੰਦਰ ਬਸਤ੍ਰ ਅਤੇ ਜ਼ੇਵਰ

**ਅੜਿਲ** : ਮੇਯਾ ਔਰ ਸੁਚੈਯਾ ਨਾਮ ਦੁਹਾਨ[1] ਕੇ। ਦੋਨੋਂ ਬਡੇ ਧਨਾਢ ਸੁ ਬੀਚ ਜਹਾਨ ਕੇ।
ਸਭ ਪੂਰਬ ਕੀ ਕਾਰ ਭੇਟ ਲੈ ਆਵਹੀ। ਹੋ ਤੁਛ ਮਾਤ੍ਰ ਕਛੁ ਦੇਤ ਸਰਬ ਨਿਜ ਖਾਵਹੀ। 9।
ਪਟਣੇ ਕਾਸੀ ਗਾਜੀਪੁਰ ਮੈ ਜਾਨਿਯੋ। ਰਾਜਮਹਲ ਮੁੰਗੇਰ ਕਿਧੋ ਸੁ ਪ੍ਰਮਾਨਿਐ।
ਢਾਕੇ ਔ ਮਖਸੂਦਾਵਾਦ ਸੁ ਜਾਵਤੀ। ਹੋ ਸਰਬ ਬੰਗਾਲਾ ਕਾਰ ਭੇਟ ਲੈ ਆਵਹੀ। 10।

**ਭੁਜੰਗਪ੍ਰਯਾਤ ਛੰਦ** :
ਇਕੈ ਸਿਖ ਕੌਨੈ ਪ੍ਰਭੂ ਭੇਟ ਸਾਰੀ। ਪਠਿਯੋ ਏਕ ਥਾਨੰ ਕਿਧੌ ਲੈ ਹਜਾਰੀ।
ਮਨੰ ਚਾਰ ਮੋਤੀ ਬਡੀ ਕੀਮ ਵਾਰੇ[2]। ਸੋ ਪਾਸੰ ਮਸੰਦੰ ਪਨੇ ਦੀਨ ਭਾਰੇ। 11।
ਕਹਾ ਲੈ ਹਜੂਰੰ ਮੁਝੇ ਭੇਟ ਦੀਜੈ। ਬਿਨੈ ਭਾਂਤ ਭਾਂਤੇ ਮੁਤੰ ਓਰ ਕੀਜੈ।
ਇਹੈ ਅੰਗ ਮਾਤਾ ਸੁਨੋ ਜੂ ਸੁ ਲਾਵੈ। ਖੁਸੀ ਮੋਹ ਰਾਸੰ ਘਨੀ ਜੂ ਕਰਾਵੈ। 12।

**ਪਾਂਧੜੀ ਛੰਦ** :
ਇਹ ਭਾਂਤਿ ਬਿਨੈ ਤਿਨ ਦਾਸ ਪਾਇ। ਲੈ ਦਏ ਹਾਥ ਵਾਕੇ ਫਿਰਾਇ।
ਲੈ ਲਯੋ ਬੇਗ ਤਾਕੋਂ ਸੁਧਾਇ। ਰਖਲੀ ਸੁਧਾਮ ਨਹ ਸੋ ਕਢਾਇ। 13।
ਪੁਨ ਔਰ ਨੇਕ ਬਾਦਲ ਜਰੀਸ[3]। ਜੜ ਧਰਤ ਧਾਮ ਕਾਹੂ ਨ ਦੀਸ।
ਇਹ ਭਾਂਤਿ ਜਾਨ ਅਨਗਨਤ ਬਿਤ। ਨਿਜ ਰਖਤ ਆਲ[4] ਨਹੀ ਦੇਤ ਨਿਤ। 14।
ਪੁਨ ਵਹੈ ਥਾਨ ਨਿਜ ਲੈ ਮਸੰਦ। ਤਿਨ ਕਹਾ ਨਾਰਿ ਕੋ ਤੋਰ ਬੰਦ।
ਲਹਗਾ ਸੁ ਨਾਰਿ ਲੀਨੋ ਬਨਾਇ। ਨਹੀ ਚਿੰਤ ਨਾਥ ਕੀ ਕਛੂ ਕਾਇ। 15।

**ਰਸਾਵਲ ਛੰਦ** : ਓਢੇ ਨਾਰਿ ਅੰਗਾ। ਧਰੇ ਨਾਹਿ ਸੰਗਾ[5]।
ਲਖੇ ਜੌਨ ਜਾਈ। ਰਹੇ ਬਿਸਮਾਈ। 16।
ਕਿਤੋ ਕਾਲ ਬੀਤਾ। ਭਈ ਸੌ ਸੁ ਰੀਤਾ।
ਵਹੇ ਸਿਖ ਜਾਨੋ। ਬਿੰਗਾਲੀ ਨਿਧਾਨੋ। 17।
ਮਿਲਾ ਜਾਨ ਆਯੋ। ਉਸੈ ਚੀਤ ਭਾਯੋ।
ਚਲੋ ਮੈਂ ਹਜੂਰੀ। ਕਰੋ ਇਛ ਪੂਰੀ। 18।
ਹੁਤੰ[6] ਥਾਨ ਲੀਨਾ। ਤਿਸੈ ਥੋਰ ਹੀਨਾ[7]।
ਲਏ ਆਪ ਆਯੋ। ਸੁ ਬੁਧੰ ਸਵਾਯੋ। 19।
ਕਿਤਾ ਕਾਲ ਬੀਤਾ। ਪੁਜਯੋ ਸੰਗ ਈਤਾ।
ਕਰ੍ਯੋ ਜਾ ਦਿਦਾਰਾ। ਬਡੋ ਮੋਦ ਧਾਰਾ। 20।
ਸਬੂ ਭੇਟ ਦੀਨੀ। ਜਥਾ ਜੋਗ ਚੀਨੀ।
ਜਬੈ ਥਾਨ ਦੀਆ। ਸਭੈ ਦੇਖ ਲੀਆ। 21।
ਸਭਾ ਜੋਇ ਸਾਰੀ। ਤਿਸੈ ਕੂ ਨਿਹਾਰੀ।
ਧਨੰ ਧੰਨ ਗਾਵੈ। ਬਡੋ ਮੋਲ ਪਾਵੈ। 22।

1) ਦੋਹਾਂ ਦੇ 2) ਬਹੁਤ ਕੀਮਤ ਵਾਲੇ 3) ਜ਼ਰੀਦਾਰ ਕਪੜੇ 4) ਘਰ 5) ਸੰਗ ਸੰਕੋਚ ਨਹੀਂ 6) ਹੋਰ, ਦੂਜਾ 7) ਪਹਿਲੇ ਨਾਲੋਂ ਮਾੜਾ ਸੀ

ਮਿਖੰ ਤਾਂ ਉਚਾਰੀ । ਪ੍ਰਭੂ ਆਵਤਾਰੀ ।
ਅਗੈ ਜੋ ਪਠਾਯੋ । ਇਸੀ ਤੇ ਸਵਾਯੋ । 23 ।
ਇਹੈ ਦੋਇ ਥਾਨੀ[1] । ਸੁ ਚੀਨੰ[2] ਨਿਸਾਨੀ ।
ਪਰੂੰ[3] ਏਕ ਭੇਜਾ । ਦੂਤੈ ਯੋ ਸੁ ਰੇਜਾ[4] । 24 ।
ਵਹੈ ਥੰ ਜਨਾਨਾ । ਇਹੈ ਹੈ ਮ੍ਰਦਾਨਾ ।
ਸੁਨੀ ਨਾਥ ਬਾਨੀ । ਪ੍ਰਭੂ ਜੀ ਬਖਾਨੀ । 25 ।
ਇਤੈ ਸੋ ਨ ਆਯੋ । ਕਿਸੈ ਪੈ ਪਠਾਯੋ ।
ਤਿਨੇ ਯੋ ਉਚਾਰੀ । ਕ੍ਰਿਪਾ ਸਿੰਧ ਭਾਰੀ । 26 ।
ਮਸੰਦੰ ਜੋ ਚੇਯਾ । ਤਿਸੈ ਪੈ ਪਠੈਯਾ ।
ਕਛੂ ਹੋਰ ਦੀਆ । ਸਭੈ ਸੂੰਨ ਕੀਆ[5] । 27 ।
ਕਰ੍ਯੋ ਕੋਪ ਐਸਾ । ਰਵੰ[6] ਜੇਠ ਜੈਸਾ ।
ਅਹੋ ਦੋਸ ਧਾਰੀ । ਕੁਪੈ ਆਵਤਾਰੀ । 28 ।
ਗਹੋ[7] ਸੋ ਮੰਗਾਯੋ । ਬੰਧਯੋ ਪਾਸ[8] ਕਾਯੋ ।
ਕਿਨੇ ਐਸ ਆਖੀ । ਤ੍ਰਿਯਾ ਤੇਰ[9] ਯਾਕੀ । 29 ।
ਲਹੰਗਾਰ ਮੋਤੀ । ਦਿਪੈ ਚਾਰ ਜੋਤੀ ।
ਸੁਨੇ ਬੈਨ ਪਾਈ । ਤ੍ਰਿਯਾ ਸੋ ਮੰਗਾਈ । 30 ।
ਵਹੈ ਚੀਰ ਓਢੀ । ਲਿਆਵੋਂ ਨਾਗੋਡੀ ।
ਨਹੀ ਜਾਨ ਪਾਵੈ । ਪਨੀ ਸੀਸ ਖਾਵੇਂ[10] । 31 ।

**ਝੂਲਨਾ ਛੰਦ :**
ਗਏ ਤਬ ਧਾਇ ਨਿਜ ਬੀਰ ਸਰਕਾਰ ਕੈ ਗਹੀ ਤਬ ਜਾਟਨੀ ਨਾਰਿ ਜਾਈ ।
ਅੰਗ ਉਖਾਇ ਕਰ ਚੀਰ ਵਹੁ ਤਾਸਕੇ ਆਨ ਹਜੂਰ ਮੈ ਦ੍ਰਿੜ੍ਹ ਕਰਾਂਹੀ ।
ਨਿਰਖ ਦੀਦਾਰ ਤਿਹ ਬਸਤ੍ਰ ਕੋ ਸਰਬ ਹੀ ਸਭਾ ਸਭ ਨੈਨ ਰਹੇਗੀ ਸੁ ਲਾਈ ।
ਲਗੀ ਪੁਨ ਮਾਰ ਦੁਹਾਨ ਕੋ ਹੋਵਨੇ ਕਹੋ ਤਹ ਕਵਨ ਲੇਵੈ ਛੁਡਾਈ । 32 ।
ਰੂਖ ਕੇ ਸਾਥ ਲਟ ਕਾਟਿ ਦੋਨੋ ਦਏ ਮਾਰਹੀ ਮਾਰ ਮਰਗੇ ਸੁ ਉਠੇ ਓਈ ।
ਬੰਧ ਬਡ ਤਾਸ ਕੋ ਦੂਤੇ ਜੋ ਮਾਨਈ ਤਾਸ ਕੇ ਜੁੰਮੇ ਕਛੁ ਕਨਕ[11] ਹੋਈ ।
ਕਈ ਹਜਾਰ ਕੋ ਗਯੋ ਜੜ ਖਾਇ ਕਰ ਨਹੀ ਹਜੂਰ ਦੀਨੋ ਸੁ ਸੋਈ ।
ਉਘਰ ਜੋ ਪਰਦ[12] ਪੁਨ ਗਯੋ ਬੇਮੁਖਨ ਕੋ ਨਰਕਈ ਘੋਰ ਮੈ ਬਸੋ ਦੋਈ । 33 ।

**ਪਾਧੜੀ ਛੰਦ :**
ਯੌਂ ਇਹ ਚਰਿਤ੍ਰ ਉਨ ਕੋ ਨਿਹਾਰ । ਡਰ ਗਏ ਮੂੜ੍ਹ ਮਨ ਮੈ ਅਪਾਰ ।
ਪੈ ਗਰਬ ਬਡੋ ਮਨ ਤੇ ਨ ਜਾਇ । ਨਹੀ ਹੋਇ ਦੀਨ ਪਗ ਗਹਤ ਧਾਇ । 34 ।

---

1) ਥਾਨ, ਕਪੜੇ ਦੇ ਧਾਨ 2) ਪਛਾਣ ਲਈ 3) ਪਿਛਲੇ ਸਾਲ 4) ਕੋਰੇ ਕਪੜੇ ਦਾ ਥਾਨ 5) ਸੁਣਾ ਦਿੱਤੀ 6) ਸੂਰਜ 7) ਪਕੜ ਕੇ 8) ਫੰਦਾ ਪਾ ਲਿਆ 9) ਇਸ ਦੀ ਤੀਵੀਂ ਦੇ ਤੇੜ 10) ਸਿਰ ਤੇ ਜੁਤੀਆਂ ਦੀ ਮਾਰ ਸਹੇ 11) ਸੋਨਾ 12) ਪਰਦਾ, ਭੇਦ

ਜੋ ਗਹਤ ਚਰਨ ਹੋਇ ਕਰ ਸੁ ਸੁਧ ! ਤਬ ਬਖਸ ਲੇਤ ਸਤ ਗੁਰ ਸੁ ਬੁਧ ।
ਹਠ ਗਹਿਯੋ ਸੁਧ ਨਹੀ ਭੇ ਸੁਜਾਨ । ਤਬ ਭਈ ਜਾਨ ਤਿਨ ਕੀ ਸੁ ਹਾਨ[1] । 35 ।

ਕਈ ਰਾਜ ਤਖਤ ਹੀਰੇ ਰੁ[2] ਲਾਲ । ਪਾਰਸ ਸੁ ਧੇਨ ਕੰਚਨ ਬਿਸਾਲ ।
ਏ ਸਰਬ ਸੌਜ[3] ਜੇਤਕ ਜਹਾਨ । ਗੁਰਜਰਨ ਮਧਿ ਸੱਭਤ ਅਮਾਨ । 36 ।
ਜਬ ਕਬੀ ਪੂਛ ਕਰਹੀ ਦਿਯਾਰ । ਤਬ ਕਰੈ ਬਚਨ ਸਬ ਯੋ ਉਚਾਰ ।
ਇਤ ਪੂਜ ਮਾਇਆ ਜਿਤਕ ਆਇ । ਹਮ ਦੇਤ ਸੰਗ ਤਾਂਕੋ ਛਕਾਇ । 37 ।
ਨਿਸ ਦਿਨਾ ਧਾਮ ਹਮਰੇ ਦਯਾਰ । ਪਾਕੰਤ ਦੇਗ ਵਾਰਾਨ ਪਾਰ[4] ।
ਯੋ ਸੁਨਤ ਬੈਨ ਪ੍ਰਭ ਕਰ ਸੁ ਮੌਨ । ਜਾਨੰਤ ਚੀਤ ਮਹਿ ਸਰਬ ਜੌਨ । 38 ।
ਇਕ ਦਿਨਾ ਰੈਨ ਕਿਨੋ ਬੀਚਾਰ । ਨਿਜ ਓਢ ਕਾਮਰੀ[5] ਅੰਗ ਧਾਰ ।
ਸਬ ਮਾਹਿ ਲੰਗਰ ਨ ਗੇ ਸੁ ਧਾਇ । ਮਾਗਿਯੋ ਪ੍ਰਸਾਦਿ ਨਹੀਂ ਕਿਨ ਦਿਖਾਇ । 39 ।

**ਚੌਪਈ :** ਪੁਨ ਆਏ ਸਤਿਗੁਰ ਅਵਤਾਰੀ । ਬੂਢੇ ਕੇ ਲੰਗਰ ਜਹ ਭਾਰੀ ।
ਹ੍ਵੈ ਗਰੀਬ ਨਿਜ ਬਚਨ ਉਚਾਰੇ । ਭੋਜਨ ਦੀਜੈ ਹਮੈ ਪਿਆਰੇ ।
ਪਰਸਾਦੇ ਦੀਨੇ ਤਿਨ ਪਾਂਚ । ਤਿਨ ਕੋ ਲੰਗਰ ਸਮਝਿਓ ਸਾਚ । 40 ।
ਏਕ ਸਿਖ ਕੇਊ ਅੰਨ ਪਯਾਰੇ । ਤਿਨਹੂੰ ਬਰੀਆਂ ਦਈ ਸੁਧਾਰੇ ।
ਭੋਜਨ ਪਾਇ ਪ੍ਰੀਤ ਕਰ ਭਾਰੀ । ਏ ਦੋਊ ਲੰਗਰ ਲਖ ਚਾਰੀ । 41 ।
ਯੋਂ ਝੂਠੇ ਜਾਨੇ ਸਭ ਕੋਇ । ਸਾਥ ਮਸੰਦ ਜਿਤਾ ਅਵਲੋਇ ।
ਯੋਂ ਤਿਨ ਆਛੋ ਸੋਧ ਬਿਚਾਰਾ । ਪੁਨ ਆਇ ਨਿਜ ਸਦਨ[6] ਮਝਾਰਾ । 42 ।
ਭੋਰ ਭਏ ਤਿਨ ਕੋਂ ਸੁ ਬੁਲਾਇ । ਝੂਠੇ ਕੀਨਾ ਭੋਜ ਦਿਖਾਇ ।
ਤਿਨ ਪਰ ਕੋਪ[7] ਨਾਥ ਕੋ ਆਯੋ । ਅਨਿਕ ਬਾਤ ਕਰ ਉਨੈ ਝੁਠਾਯੋ । 43 ।
ਏਕ ਦਿਵਸ ਬੈਠੇ ਸੁ ਨਿਧਾਨਾ[8] । ਸਾਚੁ ਤਖਤ ਉਚਹ ਅਸਥਾਨਾ ।
ਸਵਾਂਗੀ ਭਾਂਡ ਪਰਾਪਤਿ ਭਏ । ਆਨ ਹਜੂਰ ਬਚਨ ਤਿਨ ਕਏ । 44 ।
ਜੋ ਸਾਹਿਬ ਕੀ ਆਗਿਆ ਪਾਊ । ਸਵਾਂਗ ਕਾਛ ਕਰ ਆਨ ਦਿਖਾਊ ।
ਸੁਨੇ ਬੈਠ ਸਾਹਿਬ ਅਵਤਾਰੀ । ਸਵਾਂਗ ਮਸੰਦਨ ਕਾਛ ਸੁ ਧਾਰੀ । 45 ।
ਤਾਕੋ ਜਯੋਂ ਜਯੋਂ ਸਵਾਂਗ ਬਨਾਈ । ਬੇਗ ਬਨਾਵੋ ਆਗਿਆ ਪਾਈ ।
ਸੁਨਤ ਬਚਨ ਕੀਨਾ ਉਨ ਸੋਈ । ਬਨਾ ਮਸੰਦ ਭਾਂਡ ਇਕ ਸੋਈ । 46 ।
ਘੋਰੀ ਚਰਿਓ ਨਫਰ ਦੋਊ ਸੰਗਾ । ਧਾਛੇ ਬੇਸਵਾ ਧਰੀ ਨਿਸੰਗਾ[9] ।
ਕਾਰ ਭੇਟ ਉਗਰਾਹਨ ਕਾਜਾ । ਚਲਿਓ ਮਸੰਦ ਗਰੀਬ ਨਿਵਾਜ । 47 ।

---

1) ਹਾਨੀ ਨੂੰ ਪ੍ਰਾਪਤ ਹੋਈ, ਨਸ਼ਟ ਹੋ ਗਈ 2) ਅਰੁ, ਅਤੇ 3) ਸਾਮਾਨ, ਸਾਮਗ੍ਰੀ 4) ਜਿਸ ਦਾ ਪਾਰ ਨਹੀਂ ਪਾਇਆ ਜਾ ਸਕਦਾ 5) ਕੰਬਲ 6) ਘਰ 7) ਗੁੱਸਾ 8) ਗੁਰੂ ਜੀ 9) ਨਿਸੰਗ ਹੋ ਕੇ

ਉਤਰ੍ਯੋ ਆਨ ਏਕ ਸਿਖ ਘਰਾ। ਹੁਤੋ ਨ੍ਰਿਧਨ ਵਹ ਸੁਮਤ ਸੁ ਖਰਾ।
ਕਰੀ ਸੇਵ ਤਿਨ ਅਧਿਕ ਅਪਾਰ। ਜਥਾ ਸਕਤਿ ਜੋ ਸਦਨ[1] ਮੰਝਾਰਾ।48।
ਭੋਜਨ ਕਰਕੈ ਤਯਾਰ ਸੁਜਾਨਾ। ਭਾਖ੍ਯੋ ਚਲੀਐ ਮਿਹਰਵਾਨਾ।
ਆ ਬੈਠ੍ਯੋ ਜਬਹੀ ਬ੍ਰਜਸਾਰ[2]। ਲੈ ਤਿਨ ਧਰ੍ਯੋ ਪ੍ਰਸਾਦਿ ਤਯਾਰ।49।
ਫੂਰਕੇ ਗੇਹੂ ਉਰਦਨ ਦਾਰ। ਤਾਂਕੋ ਨਿਰਖਤ ਪਯੋ ਸੁਮਾਰ[3]।
ਪਤਰੀ[4] ਦੀਨੀ ਕਹੀ ਬਹਾਇ। ਫੂਰਕੈ ਚਹੂ ਦਿਸ ਦੀਸ ਗਵਾਇ।50।
ਅਧਿਕ ਕੋਪ ਕੀਨੋਂ ਤਿਹ ਘਨੋਂ। ਊਚ ਪੁਕਾਰ ਬਚਨ ਯੌ ਭਨੋਂ।
ਪਾਪੀ ਤੋਰੇ ਸਦਨ[5] ਮੰਝਾਰਾ। ਆਯੋ ਗੁਰੂ ਚਰਨ ਨਿਜ ਧਾਰਾ।51।
ਤੈ ਕਾ ਭੋਜਨ ਕਰ੍ਯੋ ਸੁਆਹਿ। ਧ੍ਰਿਗ ਜਨਮ ਤੁਮਰੋ ਜਗ ਮਾਹਿ।
ਐਸੇ ਭੋਜਨ ਸੁਪਨੇ ਮੂਲ। ਹਮਰੇ ਸਵਾਂਨ[6] ਨ ਕਰਤ ਕਬੂਲ।52।
ਜੈਸਾ ਤੋਹ ਗੁਰੂ ਕਹ ਕਰਾ। ਵਿਹਤੋ ਕਹ ਕਾ ਭਯੋ ਸੁ ਖਰਾ[7]।
ਸੁਨਤ ਬਚਨ ਇਮ ਸਿਖ ਉਚਰਾ। ਕਸ ਭੋਜਨ ਤੁਮਰੋ ਜੂ ਖਰਾ।53।
ਜਸ ਤੁਮ ਭਾਖੋਂ ਤਸ ਮੈ ਕਰੋਂ। ਮੈ ਸੁ ਅਨਾਥ ਆਪ ਤੇ ਡਰੋਂ।
ਕਹੀ ਮਸੰਦ ਮੂੜ੍ਹ ਸੁਨ ਆਹਾ। ਚਹੀਐ ਝਟਕਾ ਸੁਰਾ ਕੜਾਹਾ।54।
ਯੌ ਕਹ ਚਲਿਯੋ ਆਪ ਚੜ ਧਾਇ। ਪਾਇਨ ਪਰਿਯੋ ਸਿਖ ਤਬ ਆਇ।
ਮਿੰਨਤ ਕਰ ਤਾਕੋ ਅਟਕਾਇ। ਕਛ ਭੂਖਨ ਬੇਚੋਂ ਯੋਂ ਤ੍ਰਿਯ ਜਾਇ।55।
ਜਸ ਤਿਨ ਭਾਖਯੋ ਜਸ ਭੂਜ ਕੀਨਾ। ਨਾਕ ਚੜ੍ਹਾਇ ਤਾਸ ਅਚਲੀਨਾ[8]।
ਏਕ ਰਜਾਈ ਹੇਠ ਬਿਛਾਇ। ਰੁਪਯਾ ਆਨਿਯੋ ਭੇਟ ਚਢਾਇ।56।
ਆਗ ਰਾਖ ਚਰਨ ਸਿਖ ਪਰਾ। ਤਬ ਤਾਕੋ ਲਾਤਨ ਤਿਨ ਮਰਾ।
ਦਮੜਾ ਲੀਨੋ ਹਾਥ ਉਠਾਇ। ਖ਼ਿਸਵਾ ਦੀਨੋ[9] ਓਰ ਚਲਾਇ।57।
ਫਿਰ ਚਲਤੇ ਤਿਨ ਬੈਨ ਉਚਾਰਾ। ਪਾਪੀ ਤਵ ਗ੍ਰਿਹ ਗੁਰੂ ਸਿਧਾਰਾ।
ਤੈ ਕਤ ਭੇਟ ਥੋਰ ਸੀ ਦੀਨੀ। ਯੋਂ ਕਹ ਅਗ੍ਰ ਪੈਂਡ ਤਿਨ ਲੀਨੀ।58।
ਯੌ ਤਿਨ ਕੇ ਬਹੁ ਸਾਂਗ ਨਿਹਾਰੀ। ਬਿਸਮੈ ਭਏ ਨਾਥ ਅਵਿਤਾਰੀ।
ਅਗਸਤ[10] ਤਿਨ ਕੌ ਚਰਿਤ ਨਿਹਾਰੀ। ਜਗ੍ਯੋ ਕੋਪ ਸਿਖ ਚਰਤ੍ਰ[11] ਬਿਚਾਰੀ।59।
ਮੋਰ ਸਿਖ ਹੈ ਮੋਰ ਪ੍ਰਮਾਨਾ। ਮੈ ਤਿਨ ਕੇ ਨਿਜ ਹਾਥ ਬਿਕਾਨਾ।
ਏ ਤਿਨ ਕੌ ਤਾੜਨ ਯੌ ਕਰਹੀ। ਮੋ ਤੇ ਰਤੀ ਨੇਕ ਨਹੀ ਡਰਹੀ।60।

**ਰਸਾਵਲ ਛੰਦ :** ਪੁਨੰ ਭਾਂਤ ਗਾਯੰ। ਪ੍ਰਭੂ ਕੌ ਸੁਨਾਯੰ।
ਹਮੈ ਥੋਰ ਕੀਨੀ। ਭਯੋ ਆਪ ਚੀਨੀ।61।

---

1) ਘਰ 2) ਰਸੋਈ ਵਿਚ 3) ਕਰੋਧਵਾਨ ਹੋ ਗਿਆ 4) ਦਾਲ ਦੀ ਪਤੀਲੀ 5) ਘਰ 6) ਕੁੱਤੇ
7) ਚੰਗਾ ਨਹੀ ਕੀਤਾ 8) ਘਾ ਲਿਆ, ਗੁਹਿਣ ਕਰ ਲਿਆ 9) ਸਰਾਪ ਦਿੱਤਾ 10) ਇਸ ਤਰ੍ਹਾਂ ਦਾ
11) ਚਰਿਤ੍ਰ

ਜਿਤੇ ਏਕ ਰਾਈ[1] । ਕਹੀ ਦਾਸ ਨਾਹੀ ।
ਇਸੀ ਭਾਂਤਿ ਜਾਨੈ । ਕਰੈ ਏ ਜਹਾਨੇ । 62 ।
ਹਮੈਂ ਤੁਛ ਗਾਈ । ਆਗਿਆ ਜੁ ਪਾਈ ।
ਸੁਨੈ ਬੈਨ ਓਹੀ[2] । ਪ੍ਰਭੂ ਕੋਪ ਹੋਈ । 63 ।
ਘਨੰ ਜਯੋ ਗਜਾਨੋ[3] । ਸੁ ਮੇਘੰ ਲਜਾਨੋ ।
ਦਈ ਬੀਰ ਆਗਿਆ । ਨਹੀ ਜਾਹਿ ਭਾਗਿਆ । 64 ।
ਗਹੇ ਸੋਇ ਜਾਇ । ਸੁ ਬਾਧੇ ਬਨਾਈ ।
ਲਗੀ ਹੋਨ ਮਾਰੀ । ਮਹਾ ਦੀਹ[4] ਭਾਰੀ । 65 ।
ਕਰਾਹੀ ਦਿਵਾਲੀ । ਜਰੇ ਮਧਿ ਜ੍ਵਾਲੀ ।
ਸਿਰੇ ਤੇਲ ਪਾਈ । ਦਏ ਸੋ ਜਰਾਈ । 66 ।
ਅਸੰ ਮਾਰਿ ਕੀਨੀ । ਲਖੈ ਨਾਹਿ ਚੀਨੀ ।
ਭਏ ਬਧ ਸਾਰੇ । ਸੁ ਦੋਖੀ ਕਰਾਰੇ । 67 ।

**ਚੌਪਈ :** ਕੇਤਕ ਸੂਰੀ ਦੀਸ ਚਢਾਈ । ਕੇਤਕ ਤੀਰਨ ਛੇਦ ਕਰਾਈ ।
ਕੇਤਕ ਤਵਾ ਲੋ ਪਰ ਜਾਰੇ । ਇਹ ਬਿਧ ਸਕਲ ਮਸੰਦ ਸੰਘਾਰੇ । 68 ।
ਰਹੇ ਵਹੈ ਜੀਵਤ ਜਗ ਜਾਨੋ । ਦੇਸ ਛਡ ਪਰਦੇਸ ਸਿਧਾਨੋ ।
ਕੈ ਪੁਨ ਵਹੈ ਜੀਅ ਲੈ ਬਾਚੇ[5] । ਜੋ ਮਧਿ ਪਏ ਚਰਨ ਗੁਰ ਸਾਚੇ । 69 ।
ਸਰਨ ਪਰੇ ਸਤਿਗੁਰ ਰਖ ਲੀਨੇ । ਔ ਪੁਨ ਭੇਟ ਕਾਲਕਾ ਦੀਨੇ ।
ਦੁਨੀ ਚੰਦ ਨੰਦ ਚੰਦ ਨਿਹਾਰਾ । ਏ ਦ੍ਵੈ ਬਚੈ ਨਾਮ ਜੋ ਦਾਰਾ । 70 ।
ਨੰਦ ਚੰਦ ਅਤਿਹੀ ਬਲਵਾਨਾ । ਜਾ ਸਮ ਸੁਭਟ ਨ ਜਗ ਮਹਿ ਆਨਾ[6] ।
ਹੁਕਮ ਧਨੀ[7] ਕਾ ਐਸਾ ਭਯੋ । ਮਾਰੇ ਬਿਨਾ ਸੋਊ ਮਰ ਗਯੋ । 71 ।
ਸੁਨ ਅਬ ਤਾਕੀ ਕਥਾ ਸੁਨਾਊ । ਤਾਂਤੇ ਤੁਮ ਕਹ ਅਧਿਕ ਰਿਝਾਊ ।
ਉਨਤੇ ਕੁਛਕ ਕਾਲਹੀ ਦਿਨਾ । ਪਾਛੇ ਇਹ ਚਰਿਤ੍ਰ ਆ ਬਨਾ । 72 ।
ਇਕ ਉਦਾਸੀ ਸਿਧ ਸੁਜਾਨ । ਆਦਿ ਗ੍ਰੰਥ ਜੂ ਲਿਖਿਯੋ ਨਿਧਾਨ ।
ਲੈ ਹਜੂਰ ਪਹੁਚੇ ਵਹ ਧਾਇ । ਸਹੀ ਪਵਾਵਨ[8] ਕੇ ਚਿਤ ਚਾਇ । 73 ।
ਜਬੈ ਹਜੂਰ ਪੁਜੈ ਵੈ ਆਈ । ਪਾਸ ਗੁਰੂ ਨਹੀ ਪਹੁਚਿਓ ਜਾਈ ।
ਤਿਨ ਮਨ ਮੈ ਯੋ ਕਰਿਯੋ ਬਿਚਾਰਾ । ਕੋਊ ਆਗੇ ਕਰੋ ਸੁਧਾਰਾ । 74 ।
ਨੰਦ ਚੰਦ ਆਗੂ ਚਿਤ ਧਰਾ । ਸੰਢਾ ਸੂਰ ਬੀਰ ਬਹੁ ਖਰਾ ।
ਸੋ ਲੈ ਪਹੁਚੇ ਗਾ ਹਮ ਤਹੀ । ਕ੍ਰਿਪਾਸਿੰਧ ਸਤਿਗੁਰ ਹੈ ਜਹੀ । 75 ।

---

1) ਰਾਈ ਜਿਨੀ, ਬਹੁਤ ਥੋੜੀ  2) ਉਸ ਦੇ  3) ਬਦਲ ਵਾਂਗ ਗਜਿਆ  4) ਦੀਰਘ, ਲੰਮੇ ਸਮੇਂ ਲਈ
5) ਬਚੇ  6) ਹੋਰ, ਦੂਜਾ  7) ਮਾਲਕ, ਸੁਆਮੀ, ਪਰਮਾਤਮਾ  8) ਦਸਖਤ ਕਰਵਾਣ ਲਈ

ਸਭ ਮਿਲ ਨੰਦ ਸਸੀ[1] ਕੇ ਪਾਸਾ । ਬਰਨਨ ਕਰੀ ਸਹੀ ਅਰਦਾਸਾ ।
ਤਿਨ ਭਾਖ੍ਯੋ ਬਤੀਆਂ ਸੁਨ ਭਾਈ । ਕੌਨ ਬਡੀ ਇਹ ਬਾਤ ਬਨਾਈ । 76 ।
ਨਿਸ ਦਿਨ ਮੈਂ ਅੰਬੁਜ ਪਗ[2] ਮਾਹੀ । ਸਦਾ ਬਿਰਾਜਿਤ ਸਾਂਝ ਸੁਬਾਹੀ ।
ਆਨ ਗ੍ਰੰਥ ਜੂ ਦਿਹੁ ਮੁਰ ਪਾਹੀ । ਲੈਹੂ ਦਸਖਤ ਪੁਆਇ ਉਗਾਹੀ । 77 ।

**ਦੋਹਰਾ :** ਸੁਨਤ ਬਚਨ ਤਿਨ ਤੁਰਤ ਹੀ ਦਯੋ ਗ੍ਰੰਥ ਜੂ ਆਨ ।
ਨਿਰਖ ਲਿਖਤ ਦੀਦਾਰ ਤਿਨ ਗਦ ਗਦ ਭਯੋ ਸੁ ਜਾਨ । 78 ।

**ਚੌਪਈ :** ਲਏ ਗ੍ਰੰਥ ਜੀ ਅੰਦਰ ਧਰਾ । ਸਾਧਨ ਸਾਥ ਬਚਨ ਯੌ ਕਰਾ ।
ਦੋਇ ਚਾਰ ਦਿਨ ਵੇਲਾ ਹੇਰ[3] । ਲੈਹੂੰ ਜਹੀ ਪਵਾਇ ਸੁ ਫੇਰ । 79 ।
ਦੈ ਕਰ ਸੋ ਨਿਜ਼ ਸਦਨ[4] ਸਿਧਾਨੇ । ਬਹੁਤੇ ਦਿਨਾਂ ਉਡੀਕ ਬਿਹਾਨੇ[5] ।
ਪੂਛਨ ਸਾਧ ਜੋ ਆਵੈ ਧਾਇ । ਆਜ ਕਾਲ ਯੋ ਬਚਨ ਸੁਨਾਇ । 80 ।
ਘਨੇ ਫਿਰੇ ਜਬਹੀ ਵਹ ਜਾਨਾ । ਏਕ ਦਿਨਾ ਸੌ ਕਰਾ ਬਖਾਨਾ ।
ਕਾਗਦ ਸਿਆਹੀ ਮੋ ਪੈ ਲੀਜੈ । ਔਰ ਗ੍ਰੰਥ ਜੀ ਤੁਮ ਰਚ ਦੀਜੈ । 81 ।
ਯਾਕੀ ਆਛੀ ਲਿਖਤ ਨਿਹਾਰ । ਮੋਰ ਪਠਨ ਕੋ ਚਹੀਐ ਯਾਰ[6] ।
ਤੁਮ ਕਿਹ ਕਾਜ ਕਿਰਤ ਕਿਛ ਨਾਹੀ । ਔ ਲਿਖ ਲੇਹੁ ਆਛ ਬਰ ਆਹੀ । 82 ।

**ਰਸਾਵਲ** ਸੁਨੇ ਬੈਨ ਸਾਰੇ । ਚਲੇ ਮੋਨ ਧਾਰੇ ।

**ਛੰਦ :** ਭਈ ਔਰ ਔਰਾ । ਕਹੈ ਕਾਹ ਧੋਰਾ । 83 ।
ਹਜੂਰੰ ਸਿਧਾਈ । ਪੁਕਾਰੰ ਕਰਾਈ ।
ਸੁ ਦੋਹੀ ਜੋ ਦੀਨੀ । ਕ੍ਰਿਪਾ ਸਿੰਧ ਚੀਨੀ[7] । 84 ।
ਕਹਾ ਕੌਨ ਭਾਈ । ਲਵੋ ਸੋਧ ਜਾਈ ।
ਤਿਨੇ ਭੇਦ ਪਾਈ । ਪ੍ਰਭੂ ਤੀਰ ਗਾਈ । 85 ।
ਸੁ ਸਾਧੰ ਉਦਾਸੀ । ਮਹਾ ਮਤ ਰਾਸੀ[8] ।
ਗ੍ਰੰਥੰ ਲਿਖਾਏ । ਸਹੀ ਕਾਜ ਲਿਆਏ । 86 ।
ਸਬੈ ਯੌ ਸੁਨਾਈ । ਜਿਤੀ ਹੀ ਬਿਹਾਈ[9] ।
ਮਹਾਰਾਜ ਗਾਈ । ਦਿਵਾਵੋ ਸੁ ਜਾਈ । 87 ।
ਗਏ ਬੀਰ ਧਾਏ । ਕਹਾ ਤਾਸ[10] ਜਾਏ ।
ਧਕਾ ਨਾ ਸੁ ਕੀਜੈ । ਇਨੇ ਗ੍ਰੰਥ ਦੀਜੈ । 88 ।
ਕਹਾ ਬਾਤ ਥੋਰੀ । ਇਹੈ ਸਾਧ ਧੋਰੀ[11] ।
ਬਡੀ ਘਾਲ ਘਾਲੀ । ਲਿਖਾ ਹੈ ਅਕਾਲੀ । 89 ।

---

1) ਨੰਦ ਚੰਦ 2) ਚਰਨ ਕਮਲ 3) ਮੌਕਾ ਵੇਖ ਕੇ 4) ਘਰ 5) ਬੀਤ ਗਏ 6) ਮਿਤਰ 7) ਵਿਚਾਰਿਆ, ਸਮਝਿਆ 8) ਖ਼ਜਾਨਾ, ਰਾਸ 9) ਬੀਤੀ ਸੀ 10) ਉਸ ਨੂੰ 11) ਮੁਖੀਆ

ਗਊ ਸਾਧ ਆਹੀ । ਧਨੀ ਲੋਗ ਨਾਹੀ ।
ਨਹੀ ਫੇਰ ਕੀਜੇ । ਇਨੈ ਗ੍ਰੰਥ ਦੀਜੈ । 90 ।
ਇਮੰ ਦਾਸ ਗਾਯੋ । ਨਹੀ ਚੀਤ ਆਯੋ ।
ਨਹੀ ਮੈ ਸੁ ਦੇਨਾ । ਕਰੇ ਕੋਟ ਕੇਨਾ । 91 ।
ਜਿਤੈ ਜੋਰ ਹੋਈ । ਲਵੋ ਲਾਇ ਸੋਈ ।
ਤਿਨੈ ਜਾ ਹਜੂਰੀ । ਕਹੀ ਗਾਥ ਪੂਰੀ । 92 ।
ਤਿਨੈ ਫੇਰ ਭੇਜਾ । ਪ੍ਰਭੂ ਧਾਰ ਤੇਜਾ[1] ।
ਨਹੀ ਮੂੜ੍ਹ ਮਾਨੀ । ਅਹੰ[2] ਬੁਧ ਠਾਨੀ । 93 ।
ਪੁਨੰ ਫੇਰ ਆਏ । ਪਦੰ ਕੰਜ[3] ਪਾਏ ।
ਸੁਨੀ ਬਾਤ ਸਾਰੀ । ਗੁਰੂ ਜੀ ਉਚਾਰੀ । 94 ।
ਘਨੇ ਕੋਪ ਕੀਆ । ਅਸੰ ਭਾਖ ਦੀਆ ।
ਦਿਨੰ ਤੋਰ ਨਾਸੀ[4] । ਆਏ ਤੀਰ ਭਾਸੀ । 95 ।
ਕਹਾ ਏਕ ਬੇਰੀ । ਗਛੋ ਤਯਾਗ ਦੇਰੀ ।
ਗਏ ਫੇਰ ਧਾਈ । ਕਿਤੀ ਲੈ ਸੁਨਾਈ । 96 ।
ਕਹੀ ਜੋ ਨ ਮਾਨੋ । ਪ੍ਰਭੂ ਕੋਪ ਜਾਨੋ ।
ਅਹੀ ਬਾਤ ਥੋਰੀ । ਗਈ ਮਤ ਤੋਰੀ । 97 ।
ਕਰੈ ਮੂੜ੍ਹ ਸੋਈ । ਤਿਸੈ ਨਾਸ ਹੋਈ ।
ਕਰੈ ਤੂ ਸਰੀਕਾ । ਕ੍ਰਿਪਾਸਿੰਧ[5] ਜੀ ਕਾ । 98 ।
ਅਗੈ ਜਯੋਂ ਮਸੰਦਾ । ਭਏ ਨਾਸਵੰਦਾ ।
ਤਿਸੰ ਤੋਰ ਹਾਲਾ । ਭਏ ਜਾਨ ਕਾਲਾ । 99 ।
ਕਿਤੀ ਏਸੁ ਗਲਾ । ਦਿਹੋ ਗ੍ਰੰਥ ਭਲਾ ।
ਕ੍ਰਿਪਾ ਨਾਥ ਪਾਈ । ਭਯੋ ਤੂੰ ਸੁ ਰਾਈ[6] । 100 ।

**ਤੋਟਕ ਛੰਦ :**

ਇਹ ਭਾਂਤਿ ਨ ਚੀਤਹਿ ਲਾਵਹਿੰਗਾ । ਤਬ ਦੇਖ ਸਹੀ ਫਲ ਪਾਵਹਿੰਗਾ ।
ਤਵ ਪਾਸਹ ਬਾਤ ਜਰੀ ਨ ਗਈ । ਹਮ ਛੋਰ ਕਥਾ ਸਭ ਭਾਖ ਦਈ । 101 ।
ਜਬ ਅੰਤ ਅਜਾ[7] ਸੁਨਿ ਆਵਤ ਹੈ । ਤਬ ਕੇਹਰ ਕੋ ਕਰ ਪਾਵਤ ਹੈ[8] ।
ਵਹ ਸਾਹਿਬ ਕਾਲਹ ਨਾਗ ਹਈ । ਤੁਮ ਤੀਨ ਬਿਰਾ ਨਿਜ ਨਾਹਿ ਕਈ । 102 ।
ਇਹ ਭਾਂਤਿ ਕਿਧੌ ਸਮਝਾਇ ਰਹੇ । ਤਿਨ ਨਾਹਿ ਕਿਧੋ ਬਚਨਾ ਸੁ ਗਹੇ ।
ਮੁਖ ਬੈਨ ਬਧੀਕ ਸੁ ਗਾਵਤ ਹੈ । ਨਹ ਨਾਥ ਕਹਾ ਜੀਅ ਲਾਵਤ ਹੈ[9] । 103 ।

---

1) ਨਾਰਾਜ਼ ਹੋਕੇ, ਗੱਸੇ ਹੋਕੇ 2) ਹੰਕਾਰ 3) ਚਰਨ ਕਮਲਾਂ ਵਿਚ 4) ਨਸ਼ਟ ਹੋਣਾ 5) ਗੁਰੂ ਜੀ ਦਾ 6) ਪ੍ਰਤਿਸ਼ਠਾ ਵਧ ਜਾਏਗੀ 7) ਬਕਰਾ 8) ਤਦ ਸ਼ੇਰ ਨੂੰ ਹੱਥ ਪਾਂਦਾ ਹੈ 9) ਗੁਰੂ ਜੀ ਦੀ ਗੱਲ ਨਹੀਂ ਮੰਨਦਾ

**ਅੜਿਲ :** ਫਿਰ ਹਜੂਰ ਤਿਨ ਸਭ ਹੀ ਭੇਦ ਜਤਾਇਯੋ ।
ਕ੍ਰਿਪਾ ਸਿੰਧ ਪੁਨ ਅਧਿਕ ਕੋਪ ਜੀਅ ਛਾਇਯੋ ।
ਤਿਹ ਡੇਰਾ ਪਰ ਹਲਾ ਦਯੋ ਕਰਾਇਕੈ ।
ਹੋ ਬੇਮੁਖ ਚਲਿਯੋ ਸੁ ਭਾਜ ਬਿਲਮ[1] ਨਹੀ ਲਾਇਕੈ । 104 ।
ਲੈ ਗ੍ਰੰਥਹਿ ਭਜ ਗਯੋ ਤਹਾ ਚਲ ਆਵਈ ।
ਸਿਰੀ ਪੁਰੇ ਕਰਤਾਰ ਸੁ ਬਯੋਤ[2] ਬਨਾਵਈ ।
ਧੀਰ ਮਲੀਏ ਸੋਢੀ ਪਾਸ ਜੁ ਆਨਿਕੈ ।
ਹੋ ਇਨ ਬਿਧ ਕੀਨੀ ਕਥਾ ਕੋਪ[3] ਜੀਅ ਠਾਨਿਕੈ । 105 ।

**ਚੌਪਈ :** ਕਈ ਸੰਗਤਾ ਕੋਟ ਸੁ ਜਾਨ । ਮੈ ਤਵ ਚਰਨ ਝੁਕਾਵੋ ਆਨ ।
ਤਾਕੋ ਮੈ ਪ੍ਰਤਾਪ ਯੌ ਕਰਾ । ਮੋਰੇ ਗੁਰੂ ਹਾਥ ਮੈ ਧਰਾ । 106 ।
ਜਾਮੇ ਕੀ ਬਾਹਨ[4] ਮੈ ਝਾਰੂ । ਤਤਛਿਨ ਗੁਰੂ ਅਨੇਕ ਨਿਕਾਰੂ ।
ਵਹੁਯਾ ਬਿਧ[5] ਨਿਜ ਗਯਾ ਪਲਾਈ[6] । ਇਤ ਕਰੁਣਾਨਿਧ ਯੌ ਫੁਰਮਾਈ । 107 ।
ਮਰਹੈ ਬੇਮੁਖ ਤਹ ਠਾ[7] ਜਾਈ । ਤਾਂਕੀ ਕਾਲ ਦਸਾ ਨਿਜ ਕਾਈ ।
ਸਾਧਨ ਔਰ ਗ੍ਰੰਥ ਜੂ ਦੀਨਾ । ਭਲੀ ਤਰਾਂ ਆਦਰ ਉਨ ਕੀਨਾ । 108 ।
ਵਹੈ ਗ੍ਰੰਥ ਊਨ ਪਢ ਹੈ ਜੋਈ । ਚਛ[8] ਬਿਹੀਨ ਪਲਕ ਮੈ ਹੋਈ ।
ਕੋਇ ਨ ਸਕਗੁ ਤਾਸ ਕਹ ਪਰਾ[9] । ਨਿਸ ਦਿਨ ਰਹਗੁ ਡਰੋਲੀ[10] ਧਰਾ । 109 ।
ਲੋਗਨ ਉਤ ਸੋਢੀ ਸੰਗ ਕਹੀ । ਕਛੂ ਭੇਦ ਪ੍ਰਭ ਜੀ ਇਤ ਅਹੀ ।
ਯਾ ਕਹ ਤੂ ਭਾਜ੍ਯੋ ਜਿਨ ਜਾਨੋ । ਵਾ ਕੋ ਦਲ ਪਤ[11] ਖਾਸ ਪਛਾਨੋ । 110 ।
ਤੁਮਰਾ ਗਢ[12] ਲੇਵਨ ਕੇ ਕਾਜਾ । ਕਹ੍ਯੋ ਚਰਿਤ੍ਰ ਗਰੀਬ ਨਿਵਾਜਾ ।
ਜੋ ਤਾਂਤੇ ਭਾਜਿਯੋ ਨਿਜ ਆਵਤ । ਏਤੇ ਸਵਾਰ ਸਾਥ ਕਤ ਲਿਆਵਤ । 111 ।
ਇਹ ਪ੍ਰਭ ਜੂ ਕਛ ਚਰਿਤ੍ਰ ਪਛਾਨਹੁ । ਯਾਕੀ ਨਾਸ ਬਯੋਤ[13] ਜੀ ਠਾਨਹੁ ।
ਅਸ ਪੁਨ ਸਮਾ ਹਾਥ ਨਹੀ ਆਈ । ਤਾਕੋ ਤੁਮ ਨਿਜ ਕਰਹੁ ਉਪਾਈ । 112 ।

**ਦੋਹਰਾ :** ਜੋ ਏਕਲ ਚਲ ਆਵਥੀ ਭੋਰ ਭਏ ਤਵ ਤੀਰ[14] ।
ਤਾਕੀ ਭੀਤਰ ਡੇਵਢੀ ਬਹੈ ਤੁਪਕ ਲੈ ਬੀਰ । 113 ।

**ਚੌਪਈ :** ਤੁਮ ਕਹ ਮਾਰਨ ਗਢ ਹਿਤ ਆਯੋ । ਤੁਮ ਯਾਂਹੀ ਕਹ ਮੀਤ ਠਰਾਯੋ ।
ਸੋਢੀ ਸੁਨ ਬਤੀਆਂ ਡਰ ਗਯੋ । ਤਾਕੋ ਨਾਸ ਐਸ ਬਿਧ ਕਯੋ । 114 ।
ਪ੍ਰਾਤ ਭਏ ਜਬਹੀ ਵਹ ਆਯੋ । ਬੀਚ ਦੁਆਰੀ ਸੀਸ ਨਿਵਾਯੋ ।
ਜਲਜ ਪਿਸਟਨੀ[15] ਲਗੀ ਸੁ ਕਾਰੀ । ਲਰ ਕਰ ਮੂਓ ਬੀਰ ਬਰ ਭਾਰੀ । 115 ।

---

1) ਦੇਰੀ 2) ਵਿਉਂਤ 3) ਗੁੱਸਾ, ਕਰੋਪ 4) ਕਮੀਜ਼ ਦੀ ਬਾਂਹ ਤੋਂ 5) ਇਸ ਢੰਗ ਨਾਲ 6) ਭਜ ਗਿਆ 7) ਸਥਾਨ 8) ਅੱਖਾਂ, ਨੇਤਰ 9) ਪੜ੍ਹ ਨਹੀਂ ਸਕੇਗਾ 10) ਮਾਲਵਾ ਖੇਤਰ ਦਾ ਇਕ ਪਿੰਡ 11) ਸ਼ਿਰੋਮਣੀ ਸੈਨਾ-ਨਾਇਕ 12) ਕਿਲਾ 13) ਨਸ਼ਟ ਕਰਨ ਦੀ ਵਿਉਂਤ 14) ਨੇੜੇ 15) ਬੰਦੂਕ

ਕੇਤਕ ਘਰੀ ਡੇਵਢੀ ਮਾਹਿ । ਆਕੀ[1] ਲਰਿਯੋ ਬੀਰ ਬਰ ਆਹਿ ।
ਊਪਰ ਉਨੈ ਛਾਤ ਕਹ ਪਾਰੀ[2] । ਗੋਰੀ ਅਵਰ ਅੰਗ ਮਹਿ ਮਾਰੀ । 116 ।
ਗਯੋ ਜੂਝ ਜਬਹੀ ਝਟ ਜਾਨਹੁ । ਲੈਕਰ ਭਾਜੇ ਲੋਥ ਜਵਾਨੁ ।
ਕਾਲਹ ਸੰਙਾ ਹੋ ਤਹ ਬਾਧਾ । ਤਿਹ ਥਾਂ ਤਾਕੀ ਭਈ ਸਮਾਧਾ । 117 ।

**ਰਸਾਵਲ ਛੰਦ :** ਗੁਰੂ ਦੀਨ ਬੰਧਾ । ਦਯਾ ਕੇਰ ਸਿੰਧਾ[3] ।
ਜਿਨੇ ਬੈਰ ਕੀਨਾ । ਵਹੈ ਕਾਲ ਲੀਨਾ । 118 ।
ਕਿਸੋ ਹੋਇ ਕੋਈ । ਤਿਸੈ ਨਾਸ[4] ਹੋਈ ।
ਬਿਨਾ ਤੇਗ ਮਾਰੇ । ਸਭੈ ਵੈ ਸੰਘਾਰੇ । 119 ।
ਪਗੰ ਕੰਜ[5] ਜੋਨੇ । ਗਹੈ ਧਾਰ ਮੌਨੇ[6] ।
ਨਿਜਾ ਪਾਦ ਜਾਈ । ਗਹੀ ਸਾਮ[7] ਧਾਈ । 120 ।
ਤਿਸੈ ਇਛ ਪੂਰੀ । ਸਦਾ ਸੋ ਹਜ਼ੂਰੀ ।
ਜਰਾ[8] ਤਾ ਨ ਕਾਲਾ । ਬਸਿਓ ਊਚ ਆਲਾ[9] । 121
ਅਸੰ ਜਾਨ ਪਿਆਰੇ । ਮਸੰਦੰ ਸੰਘਾਰੇ ।
ਮਰੇ ਆਪ ਕੀਨੇ । ਮਹਾ ਮਤਿ ਹੀਨੇ । 122 ।
ਜਸਾ ਕੀਨ ਪਾਯੋ । ਅਗੰ ਮੂੜ੍ਹ ਆਯੋ ।
ਗਏ ਈਤ ਊਤੀ । ਜਮੰ ਤੇਲ ਹੂਤੀ[10] । 123 ।
ਜਿਤੇ ਥੇ ਹੰਕਾਰੀ । ਜਰੰ ਲੈ ਉਖਾਰੀ ।
ਗਰੀਬੰ ਜੋ ਕੋਈ । ਪਰਿਯੋ ਪਾਇ ਸੋਈ । 124 ।
ਤਿਸੈ ਰਛ ਕੀਨੀ । ਰਿਧ ਸਿਧ ਦੀਨੀ ।
ਅਸੰ ਭਾਂਤ ਪਧਾਰੇ । ਮਸੰਦੰ ਸੰਘਾਰੇ । 125 ।
ਘਰੰ ਯੋ ਸੁਧਾਯੋ । ਜਸੰ ਲੈ ਸੁਨਾਯੋ ।
ਅਗੈ ਸੰਗ ਤਾਹੀ । ਸੁਧੈ ਗੇ ਸੁਬਾਹੀ । 126 ।
ਕ੍ਰਿਪਾਸਿੰਧ ਦੇਵਾ । ਅਲੇਖੰ ਅਭੇਵਾ ।
ਦਸੰ ਆਵਤਾਰੀ । ਅਸੰ ਚਾਂਪ ਧਾਰੀ[11] । 127 ।
ਪੁਨੰ ਐਸ ਗਾਯੋ । ਸਬੂਹੰ ਸੁਨਾਯੋ ।
ਸੁ ਖੂਨੀ ਗਜੇਸਾ[12] । ਭਯੰ ਕੀਨ ਭੇਸਾ । 128 ।
ਇਕੰ ਓਰ ਆਈ । ਦੁਤੈ ਏ ਸੁਨਾਈ ।
ਮਸੰਦਾ ਜੁ ਆਵੈ । ਨਹੀ ਸਿਖ ਜਾਵੈ । 129 ।

---

1) ਬਾਗੀ 2) ਫਾੜ ਕੇ 3) ਦਯਾ ਦੇ ਸਾਗਰ 4) ਵਿਨਾਸ, ਬਰਬਾਦੀ 5) ਚਰਨ ਕਮਲ 6) ਚੁਪ
7) ਸ਼ਰਨ 8) ਬੁਢਾਪਾ 9) ਘਰ, ਹਵੇਲੀ 10) ਜਮ ਦੀ ਅਗ ਵਿਚ ਤੇਲ ਦੀ ਆਹੂਤਾ ਵਾਂਗ ਸੜਨਗੇ
11) ਤਲਵਾਰ ਅਤੇ ਕਮਾਨਧਾਰੀ 12) ਵੱਡਾ ਹਾਥੀ

ਸੁਨੈ ਨਾਗ ਪਯਾਨਾ[1] । ਇਨੂ ਕੇ ਨ ਜਾਨਾ ।
ਖੁਸੀ ਮੋਰ ਆਹੀ । ਇਸੈ ਮਧਿ ਲਾਹੀ । 130 ।

**ਦੋਹਰਾ :** ਨਿਜ ਆਲੈ[2] ਪ੍ਰਭ ਸੋਧ ਕੈ ਕੀਨੇ ਦੂਰ ਮਸੰਦ ।
ਅਬ ਸੰਗਤ ਨਿਜ ਸੋਧਕੈ ਕਾਢਤ ਬੀਰ ਬੁਲੰਦ । 131 ।
ਗ੍ਰਿਹ ਸੋਧਨ ਕੀ ਇਹ ਕਥਾ ਪਢੈ ਸੁਨੈ ਚਿਤ ਲਾਇ ।
ਆਵਨ ਜਾਨਾ ਮੇਟਕੈ ਗੁਰਮੁਖ ਸੂਖ ਸਮਾਇ । 132 ।

**ਇਤ ਸ੍ਰੀ ਗੁਰਬਿਲਾਸ ਗ੍ਰਿਹ ਸੋਧ ਮਸੰਦਵਧ ਬਰਨਨੰ ਨਾਮ ਇਕਾਦਸਮੋ ਧਿਆਇ ਸਮਾਪਤ ਮਸਤ ਸੁਭ ਮਸਤੁ । 11 । ਅਫਜੂ ।**

---

1) ਹਾਥੀ ਦੇ ਚਾਲੇ ਪੈਣ ਦੀ ਗੱਲ 2) ਘਰ

**ਚੌਪਈ** : ਬੀਤੀ ਨਿਸਾ[1] ਭੋਰ ਹੋਇ ਆਯੋ । ਸ੍ਰੀ ਦਿਨ ਮਨਿ[2] ਚਲ ਤਖਤ[3] ਸੁਹਾਯੋ ।
ਪਰਮ ਜੋਤ ਸਾਹਿਬ ਸੁਖ ਦਾਈ । ਬੈਠੇ ਸ੍ਰੀ ਕੇਸ ਗੜ੍ਹ ਆਈ । 1 ।

**ਦੋਹਰਾ** : ਅਧਿਕ ਓਪ ਗੜ੍ਹ ਕੇਸ ਕੀ ਕੋ ਕਬਿ ਸਕੈ ਉਚਾਰ ।
ਸਹਸਾਨਨ[4] ਜੋ ਬਰਨੀਐ ਤਊ ਨ ਪਾਵਤ ਪਾਰ । 2 ।

**ਚੌਪਈ** : ਆਦਿ ਸਰੂਪ ਖਾਲਸੇ ਵਾਸੀ । ਅਚੁਤ ਕਹਿਯੋ ਆਪ ਅਬਿਨਾਸੀ ।
ਊਚੋ ਅਧਿਕ ਪਬ ਬਰ ਭਾਰੀ । ਤਾਪਰ ਤਖਤ ਨਾਥ ਕਾ ਚਾਰੀ[5] । 3 ।
ਸਹਸ ਨਾਰ ਸਰਤਾ[6] ਤਟ ਬਹੈ । ਸੁਰ ਨਰ ਜਾਸੁ ਦਰਸ ਕੋ ਚਹੈ ।
ਸਾਤ ਧੁਜਾ ਅਦਭੁਤ ਜਿਹ ਭਾਰੀ । ਸਭ ਸਿਰ ਕੇਸ ਕੋਟ[7] ਅਵਤਾਰੀ । 4 ।
ਆਦਿ ਸਰੂਪ ਖਾਲਸੇ ਵਾਸੀ[8] । ਰਿਧ ਸਿਧ ਕੌਟਕ ਜਿਹ ਦਾਸੀ ।
ਅਜਗੈਬੀ[9] ਜਿਹ ਘੁਰਤ ਨਗਾਰੇ । ਨਾਦ ਮ੍ਰਿਦੰਗ ਬੰਬ ਘਨ ਭਾਰੇ । 5 ।
ਬੈਠੇ ਆਨ ਤਹੀ ਮਹਾਰਾਜਾ । ਅਚੁਤ ਅਲਖ ਧਰਣ ਸਿਰਤਾਜਾ[10] ।
ਸੰਗਤ ਕੇ ਸੋਧਨ ਮਹ ਆਯੋ । ਅਦਭੁਤ ਤਹਾ ਚਰਿਤ੍ਰ ਬਨਾਯੋ । 6 ।
ਤੰਬੂ ਚਾਰ ਅਧਿਕ ਤਹ ਲਾਯੋ । ਭਿੰਨ ਭਿੰਨ ਗ੍ਰਿਹ ਦਿਪਤ ਸੁਹਾਯੋ ।
ਪਾਂਚ ਅਜਾ[11] ਸੋ ਗੁਪਤ ਮੰਗਾਈ । ਤਾਮੈ ਸੋ ਨਿਸ ਦੀਸ ਬੰਧਾਈ । 7 ।

**ਸਵੈਯਾ** : ਸੋ ਨਿਸ ਪਯਾਨ ਬਿਹਾਨ ਭਯੋ[12] ਨਭ ਜਾਤ ਲਟੇ ਤਮ ਚੋਰ ਦੁਰਾਨੇ ।
ਦੁੰਦਭ ਨਾਦ ਸਰੋਜ ਖਰੈ ਜਨ ਮਜਨ[13] ਕੇ ਚਿਤ ਨਾਮ ਲਗਾਨੇ ।
ਹੋਇ ਸੁਚੇਤ ਦਯਾਨਿਧ ਸਾਹਿਬ ਯਾ ਬਿਧ ਸੋ ਮੁਖ ਬੈਨ ਬਖਾਨੇ ।
ਆਜ ਬਿਸਾਖ ਬਿਭੂਤ[14] ਅਹੈ ਦਿਨ ਮੋ ਬਤੀਆਂ ਸੁਨ ਲੇਹੇ ਜਹਾਨੇ । 8 ।

**ਚੌਪਈ** : ਅਵਲ ਪੁਰਖ ਕੌਤਕ ਇਹ ਕੀਨਾ । ਜਿਹ ਤਿਹ ਬੋਲ ਸੰਗਤਨ ਲੀਨਾ ।
ਮਿਲੇ ਸਰਬ ਤਿਹ ਜਬਹੀ ਆਈ । ਨਿਪਤ ਜੋਤਿ ਸ੍ਰੀ ਬਦਨ ਸੁਨਾਈ । 9 ।
ਸਨਮੁਖ ਸਿਖ ਰੂਪ ਹੈ ਕੋਈ । ਸੀਸ ਭੇਟ ਦੇਵੇ ਗੁਰ ਸੋਈ ।
ਯੌ ਸੁਨ ਹੁਕਮ ਅਧਿਕ ਬਰ ਭਾਰੀ । ਬਿਸਮ ਰੂਪ ਕੰਤੈ ਸੰਸਾਰੀ । 10 ।
ਤੀਨ ਬੇਰ ਸ੍ਰੀ ਮੁਖ ਜਬ ਗਾਯੋ । ਹਾਥ ਜੋਰ ਸੇਵਕ ਇਕ ਆਯੋ ।
ਗਹਿ ਭੁਜ ਤਾਕੀ ਖੜਗ ਨਿਕਾਰਿਯੋ । ਤੇਜ ਸਰੂਪ ਅਧਿਕ ਇਮ ਧਾਰਿਯੋ । 11 ।
ਤੰਬੂ ਬੀਚ ਤਿਸੈ ਲੈ ਗਏ । ਖੜਗ ਹਾਥ ਤਾਕੈ ਮਧਿ ਦਏ ।
ਝਟਕਾ ਅਜ ਨਿਜ ਦਯੋ ਕਰਾਈ । ਰੁਧਰ[15] ਪ੍ਰਵਾਹ ਚਲਿਓ ਤਿਹ ਧਾਈ । 12 ।
ਸ੍ਰੋਨਤ ਪ੍ਰਲਤ ਖਗ[16] ਲੈ ਹਾਥਾ । ਬਾਹਰ ਆਯੋ ਪੁਨ ਜਗ ਨਾਥਾ ।
ਅਵਰ ਸੀਸ ਮਾਂਗਿਓ ਮੁਖ ਆਈ । ਯੌ ਲਖ ਭਰਮੀ ਅਧਿਕ ਲੁਕਾਈ । 13 ।
ਤੀਨ ਬੇਰ ਸ੍ਰੀ ਮੁਖ ਜਬ ਗਾਯੋ । ਸੇਵਕ ਨਿਸਰ[17] ਔਰ ਇਕ ਆਯੋ ।
ਤਾਕੀ ਭੁਜਾ ਪਕਰ ਗੁਰ ਦੇਵਾ । ਲੈ ਗਯੋ ਤੰਬੂ ਮਾਂਝ ਅਭੇਵਾ । 14 ।

---

1) ਰਾਤ 2) ਸੂਰਜ 3) ਆਕਾਸ਼ 4) ਸ਼ੇਸ਼ ਨਾਗ 5) ਸੁੰਦਰ 6) ਸਤਲੁਜ ਨਦੀ 7) ਸਭ ਦਾ ਸ਼ਿਰੋਮਣੀ ਕੇਸ ਗੜ੍ਹ 8) ਬਸਤੀ, ਨਿਵਾਸ 9) ਅਜੀਬ, ਅਦਭੁਤ 10) ਧਰਤੀ ਉਤੇ ਸਭ ਤੋਂ ਸ਼੍ਰੇਸ਼ਠ 11) ਬਕਰੀ 12) ਸਵੇਰ ਹੋ ਗਈ 13) ਇਸ਼ਨਾਨ 14) ਵਿਭੂਤੀ, ਸ਼ਕਤੀ, ਮਹੱਤਵ 15) ਲਹੂ 16) ਲਹੂ ਭਿੰਨੀ ਕ੍ਰਿਪਾਨ 17) ਨਿਕਲ ਕੇ

ਝਟਕਾ ਕਰਿਯੋ ਬਹੁਰ ਇਨ ਜਾਈ । ਰਕਤ[1] ਪ੍ਰਵਾਹ ਚਲਿਯੋ ਅਤਿ ਧਾਈ ।
ਪਾਂਚ ਸਿੰਘ ਸਤਿਗੁਰ ਇਮ ਲਯਾਯੋ । ਹਾਹਾਕਾਰ ਸਬਦ ਧਰ[2] ਛਾਯੋ । 15 ।
ਊਚ ਨੀਚ ਸਭਹੀ ਨਰ ਨਾਰੀ । ਨਿੰਦਾ ਕਰਨ ਲਗੇ ਸੰਸਾਰੀ[3] ।
ਇਨ ਕਹ ਕਹਾ ਸਿਰਰ[4] ਹ੍ਵੈ ਗਯਾ । ਅਜਾ ਸੂਅਨ[5] ਜਯੋਂ ਸਿਖਨ ਘਯਾ[6] । 16 ।
ਜਹਾਂ ਤਹਾਂ ਇਹ ਭਾਂਤਿ ਭਣੀਜੈ । ਅਪਜਸ ਬਿਨਾ ਨ ਅਵਰ ਸੁਣੀਜੈ ।
ਸਭ ਮਿਲ ਲੋਗ ਜੁ ਐਸ ਬਖਾਨੈ । ਸੂਖਮ ਸਾਂਗ ਨ ਜੀਵ ਪਛਾਨੈ । 17 ।
ਕਾਲੀ ਆਗਮ[7] ਹੈ ਬਰ ਭਾਰੀ । ਇਨ ਪੈ ਗਯੋ ਨ ਪ੍ਰਗਟ ਸਹਾਰੀ ।
ਉਲਟ ਪਰੀ ਇਨ ਪੈ ਸੁ ਭਵਾਨੀ । ਤਾਤੇ ਇਨ ਕੀ ਮਤਿ ਬਉਰਾਨੀ । 18 ।
ਪ੍ਰਿਥਮ ਮਸੰਦ ਸਕਲ ਇਨ ਜਾਰੇ । ਪੈ ਸੁ ਅਜਾ ਜਿਮ ਸਿਖ ਸੰਘਾਰੇ ।
ਅਭਰ ਭੇਦ ਯਾ ਮੈ ਨਹੀ ਕੋਈ । ਦੂਖਨ ਦੇਵ ਪ੍ਰਗਟ ਇਹ ਹੋਈ । 19 ।
ਰੂਪ ਅਨੂਪ ਗੁਰੂ ਅਵਤਾਰੀ । ਕੌ ਇਨ ਪਟਤਰ[8] ਕਹੈ ਸੁ ਧਾਰੀ ।
ਧੀਰਜ ਸਿੰਧ ਅਨਲ[9] ਪਰਤਾਪਾ । ਸਗਲ ਜਗਤ ਜਾਪਤ ਇਸ ਜਾਪਾ । 20 ।
ਜੋ ਇਹ ਚੰਡ ਨ ਪੂਜਤ ਭਾਈ । ਰਾਜ ਕਰਤ ਅਰੁ ਜਗ ਮਹਿ ਘਾਈ ।
ਰਿਧ ਸਿਧ ਲਖ ਅਨਿਕ ਪ੍ਰਕਾਰਾ । ਜਰ ਨਹੀ ਸਕਿਯੋ ਸੁ ਕਹੈ ਬਿਚਾਰਾ । 21 ।
ਬ੍ਰਹਮਾ ਬਿਸਨ ਦੇਵ ਗਣ ਸਾਰੇ । ਅਗ੍ਰ ਕਾਲਕਾ ਕੌਨ ਬਿਚਾਰੇ ।
ਕਹਾਂ ਭਯੋ ਭੀ ਪ੍ਰਗਟ ਭਵਾਨੀ । ਕਰ ਮਹਿ ਦਈ ਜੁ ਕਲਤ੍ਰ ਕ੍ਰਿਪਾਨੀ । 22 ।

**ਨਿਰਾਜ ਛੰਦ :** ਦਿਪੰਤ[10] ਜੋਤਿ ਜਵਾਲਕਾ । ਕਰਾਲ[11] ਰੂਪ ਕਾਲਕਾ ।
ਅਖੰਡ ਚੰਡ ਕਰਾਈ । ਨ ਰੰਜੁ[12] ਕੋ ਸਹਾਰਈ । 23 ।
ਗਰੰ ਜੁ ਮੁੰਡ ਮਾਲ ਹੈ । ਬਸੰਤ ਤੁੰਡ ਜਵਾਲ[13] ਹੈ ।
ਧਰੇ ਜੁ ਨਾਗ ਭੂਖਣੰ । ਅਨੇਕ ਦੈਤ ਦੂਖਣੰ । 24 ।

**ਰਸਾਂਵਲ ਛੰਦ :** ਦਿਪੈ ਜੋਤ ਈਹਾਂ । ਰਟੈ ਬੰਦ ਜੀਹਾਂ ।
ਬਿਰੰਚਾਦਿ[14] ਦੇਵਾ । ਡਰੈ ਦੇਖ ਭੇਵਾ । 25 ।
ਦੁਤੰ[15] ਦੇਵ ਭਾਰੀ । ਸਕੈ ਨਾ ਸੰਭਾਰੀ ।
ਕਰੈ ਯੌ ਬਖਾਨੰ । ਨਰੰ ਨਾਰ ਜਾਨੰ । 26 ।

**ਚੌਪਈ :** ਇਹ ਬਿਧ ਕਹਤ ਸਕਲ ਨਰ ਨਾਰੀ । ਤਦਪ[16] ਸਕੈ ਨ ਤੇਜ ਸਹਾਰੀ ।
ਮਾਤਾ ਤੀਰ ਲੋਕ ਇਕ ਜਾਹੀ । ਇਹ ਬਿਧ ਬਤੀਆਂ ਬਰਨ ਸੁਨਾਹੀ । 27 ।
ਤਿਲਕ ਪੋਤਰੇ ਭਾਲ ਸੁ ਦੀਜੈ । ਇਨ ਕੌ ਇਕ ਜਾ ਪਕਰ ਬਠੀਜੈ ।
ਨਾਥ ਚਰਿਤ੍ਰ ਨਾਥ ਹੀ ਜਾਨਤ । ਅਵਰ ਜੀਵ ਅਸ ਬਾਤ ਪ੍ਰਮਾਨਤ । 28 ।

---

1) ਲਹੂ 2) ਧਰਤੀ, ਸੰਸਾਰ 3) ਸੰਸਾਰਿਕ ਲੋਕ 4) ਸਿਰੜ, ਹਠ 5) ਬਕਰੇ ਵਾਂਗ 6) ਵਢ ਦਿੱਤਾ ਹੈ
7) ਕਾਲੀ ਦੇਵੀ ਨਾਲ ਸੰਬੰਧਿਤ ਪ੍ਰਸੰਗ ਵਲ ਸੰਕੇਤ 8) ਤੁਲਨਾ, ਉਪਮਾ 9) ਅਗਨੀ 10) ਚਮਕਦੀ ਹੈ
11) ਭਿਆਨਕ 12) ਕਰੋਧ 13) ਮੂਖੋਂ ਅਗ ਕਢਦੀ ਹੈ 14) ਬ੍ਰਹਮਾ ਆਦਿ 15) ਦੁਤੀ, ਚਮਕ
16) ਤਾਂ ਵੀ

ਉਤ ਲੋਗਨ ਇਹ ਭਾਂਤਿ ਬਖਾਨੋ । ਇਤ ਮਹਾਰਾਜ ਐਸ ਗਤਿ ਠਾਨੋ ।
ਨਿਸਰੇ[1] ਤਹਿ ਤੰਬੂ ਤੇ ਧਾਈ । ਪਾਂਚੋਂ ਪਿਆਰਨ ਸਾਥ ਮਿਲਾਈ । 29 ।
ਤਿਨ ਕੋ ਹਾਥ ਹਾਥ ਨਿਜ ਧਾਰੀ । ਬੈਠੇ ਆਨ ਤਖਤ ਅਵਤਾਰੀ ।
ਨਿਰਖ ਚਰਿਤ੍ਰ ਸਕਲ ਨਰ ਨਾਰੀ । ਤਹੀ ਬਦਨ ਕਹਿ ਓਪ[2] ਸੁਧਾਰੀ । 30 ।
ਆਯੁਧ[3] ਭੂਖਨ ਬਸਤ੍ਰ ਮੰਗਾਏ । ਨਿਜ ਹਾਥਨ ਉਨਕੋ ਪਹਿਰਾਏ ।
ਕਰੁਣਾ ਦ੍ਰਿਸਟ ਤਵਨ ਪਰ ਧਾਰੀ । ਆਪ ਸਮਾਨ ਕਰੇ ਸੀਗਾਰੀ[4] । 31 ।
ਅਪਨੇ ਠਾਂਢ ਅਗ੍ਰ[5] ਸਭ ਕੀਨੇ । ਅੰਮ੍ਰਿਤ ਓਰ ਨੈਨ ਚਿਤ ਦੀਨੇ ।
ਬਾਰਧ ਬਾਰ ਅਛੂਤ[6] ਮੰਗਾਈ । ਲੀਨੋ ਬੀਚ ਸੁ ਤਾਸ ਪਵਾਈ । 32 ।

ਮਧਿਭਾਰ ਹ੍ਵੈ ਕਰ ਉਦਾਸ । ਖਾਲਸ ਪ੍ਰਗਾਸ ।
ਛੰਦ : ਕਰਣਾ ਅਗਾਰ । ਸਤਿਗੁਰ ਦਯਾਰ । 33 ।
ਆਗਯਾ ਅਕਾਲ । ਮਾਨੀ ਬਿਸਾਲ[7] ।
ਦੇਵੀ ਚਰਿਤ੍ਰ । ਉਰ[8] ਧਰ ਬਚਿਤ੍ਰ । 34 ।
ਨਿਜ ਜੋਤ ਧਾਰ । ਕੀਨੋ ਦਯਾਰ ।
ਅਸਧੁਜ ਸੁ ਪੰਥ । ਦੈ ਸਰਬ ਸੰਥ[9] । 35 ।
ਪੜ੍ਹ ਕਰ ਸੁ ਮੰਤ੍ਰ । ਨਾਨਾ ਇਕੰਤ੍ਰ ।
ਕਰ ਸੁਧ ਬੁਧ । ਭਯੋ ਪੂਰ ਸੁਧ । 36 ।

ਦੋਹਰਾ ਕਾਮ ਕੁਇਰ ਬੂਢੇ ਸੁਮਤਿ[10] ਯੌ ਮਾਤਾ ਜੀ ਤੀਰ ।
ਨਖ ਸਿਖ[11] ਕਥਾ ਦਯਾਲ ਕੀ ਬਰਨੀ ਸੁਖਦ ਸਰੀਰ । 37 ।
ਤਾਤੇ ਮਾਤਾ ਆਨ ਕਰ ਦੀਸ ਪਤਾਸੇ ਡਾਰ ।
ਖੁਸੀ ਭਯੋ ਜਗਤੇਸ[12] ਜੂ ਐਸੋ ਚਰਿਤ੍ਰ ਨਿਹਾਰ । 38 ।

ਚੌਪਈ : ਮਾਤਾ ਗਈ ਧਾਮ ਨਿਜ ਮਾਹੀ । ਖੁਸੀ ਭਯੋ ਸਤਿਗੁਰ ਬਰ ਆਹੀ ।
ਜਿਤਕ ਸੰਗਤਾ ਹੀ ਤਿਤ ਥਾਨੇ । ਧੰਨ ਧੰਨ ਮੁਖ ਬਚਨ ਬਖਾਨੇ । 39 ।
ਇਹ ਮਾਤਾ ਕੀਨੋ ਉਪਕਾਰਾ । ਜਾਨ ਖਾਲਸਾ ਆਦਿ ਕੁਮਾਰਾ[13] ।
ਤਾਤੇ ਧੰਨ ਸੁ ਮਾਤ ਭਵਾਨੀ । ਜਲ ਥਲ ਜਾਕੀ ਜੋਤ ਸਮਾਨੀ । 40 ।
ਸੁਨ ਅਬ ਜਨਮ ਖਾਲਸੇ ਜੂਕਾ । ਹਰਿਆ ਹੋਇ ਜਨਮ ਚਿਤ ਸੂਕਾ[14] ।
ਅੰਮ੍ਰਿਤ ਸਤਿਗੁਰ ਕੀਅਸ ਤਯਰਾ । ਪੁਨ ਅਰਦਾਸ ਕਰੀ ਬਿਸਤਾਰਾ[15] । 41 ।
ਠਾਂਢ ਭਏ ਸਭ ਕਮਰ ਛਕਾਈ[16] । ਤਿਨ ਪਾਂਚਨ ਕੇ ਅਗ੍ਰ ਸੁ ਆਈ ।
ਪੜੈ ਸਲੋਕ ਮੁਖ ਅਮੀ[17] ਪਿਆਵੈ । ਵਾਹਿਗੁਰੂ ਮੁਖ ਬੋਲ ਬੁਲਾਵੈ । 42 ।

1) ਨਿਕਲੇ 2) ਚਮਕ, ਕਾਂਤੀ 3) ਸ਼ਸਤ੍ਰ 4) ਸਜਾ ਦਿੱਤਾ 5) ਆਪਣੇ ਅਗੇ (ਸਾਹਮਣੇ) ਖੜਾ ਕਰ ਲਿਆ 6) ਨਦੀ ਤੋਂ ਸੁਚਾ ਜਲ ਮੰਗਵਾਇਆ 7) ਵੱਡੀ, ਮਹਾਨ 8) ਹਿਰਦਾ 9) ਸਥਿਰਤਾ, ਟਿਕਾਓ 10) ਬਿਰਧ, ਸੂਝਵਾਨ 11) ਆਦਿ ਤੋਂ ਅੰਤ ਤਕ 12) ਗੁਰੂ ਜੀ 13) ਪੁੱਤਰ, ਬੱਚਾ 14) ਸੁਕਿਆ ਹੋਇਆ ਚਿੱਤ 15) ਵੱਡੀ, ਲੰਮੀ 16) ਕਮਰ ਕਸ ਕੇ 17) ਅੰਮ੍ਰਿਤ

ਪੰਚਨ ਕੋ ਐਸੀ ਬਿਧ ਦੀਨੋ । ਵਾਸੀ[1] ਨਾਮ ਪੂਛ ਸਭ ਲੀਨੋ ।
ਪ੍ਰਿਥਮੈ ਸੋ ਕਹ ਨਾਮ ਕਿ ਵਾਸੀ । ਤਿਨ ਯੌ ਕਹ੍ਯੋ ਸਾਥ ਅਬਿਨਾਸੀ । 43 ।
ਵਾਸੀ ਮੋਰ ਲਹੌਰ ਦਯਾਲਾ । ਨਾਮ ਦਯਾ ਸਿੰਘ ਦਾਸ ਕ੍ਰਿਪਾਲਾ ।
ਮੁਹਕਮ ਸਿੰਘ ਨਾਮ ਦੁਤਿ[2] ਗਾਯੋ । ਵਾਸੀ ਦਵਾਰਾਵਤੀ ਜਤਾਯੋ । 44 ।
ਸਾਹਿਬ ਸਿੰਘ ਨਾਮ ਇਕ ਕਹਾ । ਵਾਸੀ ਬਿਦਰ ਦਛਨੈ[3] ਅਹਾ ।
ਚਤਰਥ ਧਰਮ ਸਿੰਘ ਅਬਿਨਾਸੀ । ਹਸਤਨ ਪੁਰਾ ਜਵਨ ਕੀ ਬਾਸੀ । 45 ।
ਪੰਚਮ ਹਿੰਮਤ ਸਿੰਘ ਜਨਾਯੋ । ਵਾਸੀ ਸ੍ਰੀ ਜਗੰਨਾਥ ਗਨਾਯੋ ।
ਇਹ ਪਾਂਚੋਂ ਪਯਾਰੇ ਨਿਜ ਜਾਨ । ਜਿਹ ਕਹ ਪਾਹੁਲ ਦਈ ਨਿਧਾਨ । 46 ।
ਪਾਂਚਨ ਸੋ ਕਹ ਮੇਲ ਨ ਕਰੀਯੈ । ਨਾਮ ਦਾਨ ਨਿਸ[4] ਦੀਨ ਉਰ ਧਰੀਐ ।
੧ ਮੀਨਾ[5] ਔਰ ੨ ਮਸੰਦੀਆ ਜਾਨ । ੩ ਧੀਰਮਲ ੪ ਰਮਰਈਜ ਜੁ ਆਨ । 47 ।
੫ ਪਾਂਚਮ ਕੋ ਜਾਨਤ ਤੁਮ ਭ੍ਰਾਤ । ਛਪੀ ਨਹੀ ਕਛੁ ਯਾਮੈ ਬਾਤ ।
ਇਨ ਸੋ ਮੇਲ ਨ ਕਰੀਐ ਭਾਈ । ਕਰੁਣਾਨਿਧ ਇਹ ਬਿਧ ਫੁਰਮਾਈ । 48 ।
ਮੋਰ ਬਚਨ ਸੋ ਕਰਹੁ ਪਯਾਰਾ । ਖੜਗ ਕੇਤ[6] ਹੈ ਰਛਕ ਥਾਰਾ ।
ਝੂਠੇ ਸਰਬ ਉਪਾਵ ਤਿਆਗਹੁ । ਸ੍ਰੀ ਅਸਧੁਜ[7] ਕੀ ਚਰਨੀ ਲਾਗਹੁ । 49 ।
ਪੋਥੀ ਗ੍ਰੰਥ ਮਹਲ ਦਸ ਬਾਨੀ । ਸੋਧ ਲਹੋ ਪਦ ਜੋ ਨਿਰਬਾਨੀ ।
ਸਸਤ੍ਰ ਅਸਤ੍ਰ ਸਿਮਰਹੁ ਬਰ ਬੁਧਾ ਖਲ ਦਲ[8] ਸਾਥ ਕਰਹੁ ਨਿਤ ਜੁਧਾ । 50 ।
ਰਾਜ ਜੋਗ ਤੁਮ ਕਹ ਮੈ ਦੀਨਾ । ਪਰਮ ਜੋਤ ਸੰਗ ਪਰਚੋ[9] ਕੀਨਾ ।
ਸੰਤ ਸਮੂਹਨ ਕੋ ਸੁਖ ਦੀਜੈ । ਅਚਲ ਰਾਜ ਧਰਨੀ ਮਹਿ ਕੀਜੈ । 51 ।
ਖਾਲਸ ਕੀ ਚਰਨੀ ਸਭ ਲਾਗੋ । ਪ੍ਰਮ ਜੋਤ ਕੇ ਰਸ ਮਹਿ ਪਾਗੋ ।
ਖੜਗ ਗੋਦ ਤੁਮ ਕਹ ਮੈ ਪਾਯੋ । ਭਿੰਨ ਭਿੰਨ ਕਰ ਪੰਥ ਬਤਾਯੋ । 52 ।
ਦੇਗ ਤੇਗ ਹੈ ਜੀਤ ਤਿਹਾਰੀ । ਅਸਧੁਜ ਰਹਤ ਲੇਹੁ ਉਰ ਧਾਰੀ ।
ਮਹਾਂ ਕਾਲ ਕਾ ਕਰ੍ਯੋ ਧ੍ਯਾਨਾ । ਘਟ ਮੈ ਨਿਰਖੋ ਹਰਿ ਭਗਵਾਨਾ । 53 ।
ਤੁਰਕ ਮਲੇਛਨ ਸੋਂ ਨਹੀ ਮਿਲਨਾ । ਲੈ ਹਥੀਆਰ ਸਾਮ੍ਹੁਹੇ ਪਿਲਨਾ[10] ।
ਇਸ ਬਿਧ ਕੈ ਤਿਨ ਸੋ ਕਰਤਾਰਾ । ਬਰਨੀ ਅਨਿਕ ਰਹਤ ਬਿਸਥਾਰਾ । 54 ।
ਸੁਰ ਨਰ ਨਿਰਖ ਚਰਿਤ੍ਰ ਸੁ ਸਾਰਾ । ਬਿਸਮੈ ਭਯੋ ਸਕਲ ਸੰਸਾਰਾ ।
ਕੌਨ ਚਰਿਤ੍ਰ ਠਵਰ ਇਹ ਕੈ ਹੈ । ਦੋ ਤੇ ਤੀਨ ਪੰਥ ਕਰ ਲੈ ਹੈ । 55 ।
ਆਦਿ ਅਨੰਤ ਗੁਰੂ ਅਵਤਾਰੀ । ਸਰਬ ਕਲਾ ਕਰ ਮੈ ਇਹ ਧਾਰੀ ।
ਜੋ ਵਹ ਚਹੈ ਸੁ ਬ੍ਯੋਤ ਬ੍ਨਾਵੈ । ਅਰ ਗਨ[11] ਟਾਰ ਸੰਤ ਬਡ ਆਵੈ । 56 ।

---

1) ਬਸਤੀ ਦਾ ਨਾਂ, ਨਿਵਾਸੀ 2) ਦੂਜੇ ਨੇ 3) ਦੱਖਣ ਦੇਸ ਦਾ 4) ਰਾਤ 5) ਮਿਹਰਬਾਨ ਦੀ ਸੰਤਾਨ 6) ਪਰਮਾਤਮਾ 7) ਪ੍ਰਭੂ 8) ਦੁਸ਼ਟਾਂ, ਵੈਰੀਆਂ ਦਾ ਦਲ 9) ਪਰਿਚਯ, ਜਾਣਕਾਰੀ 10) ਸਾਹਮਣੇ ਡਟਣਾ 11) ਵੈਰੀਆਂ ਦੇ ਦਲ

**ਕਬਿ ਬਾਚ**

**ਚੌਪਈ** : ਜੋ ਪਦਵੀ ਖਾਲਸ ਗੁਰ ਦੀਨੀ। ਸੁਰ ਨਰ ਆਮ ਲਗੇ ਨਹੀ ਚੀਨੀ[1]।
ਨਰ ਤੇ ਪਰਮ ਦੇਵ ਬਰ ਕੀਨੇ। ਧਰਮ ਜੋਤਿ ਕੇ ਰਸ ਮਹਿ ਭੀਨੇ। 57।
ਅਨਹਦ ਧੁਨੀ ਬਜਤ ਨਿਜ ਆਲੈ[2]। ਸੁਰ ਨਰ ਜਾਹਿ ਦਿਸੰਤਰ ਭਾਲੈ।
ਸੋ ਗ੍ਰਿਹ ਮੈ ਪ੍ਰਿਥਮੈ ਦ੍ਰਿੜ ਕਯੋ। ਪਾਛੇ ਸਰਬ ਪਦਾਰਥ[3]ਲਯੋ। 58।
ਜੋ ਕੋ ਕਿਸੀ ਦੇਵ ਕਹ ਧਯਾਵੈ। ਏਕ ਪਦਾਰਥ ਜਤਨ ਸੁ ਪਾਵੈ।
ਇਹ ਤੋ ਦਯਾ ਸਿੰਧ ਕਰਤਾਰੀ। ਚਾਰੋ[4] ਦੇਤ ਨ ਦੇਰ ਬਿਚਾਰੀ। 59।

**ਸਵੈਯਾ** : ਜੋ ਧਰਨੀ ਹਰਨਾਛ ਹਰੀ ਬਰ ਜੀਤ ਜਿਸੈ ਸੋ ਬਿਰਾਹ ਲਯਾਯੋ।
ਬਾਰ ਇਕੀਸ ਛਿਤੀਸ ਸਿਦਾਰ ਸੋ ਨੰਦਨ ਕੈ ਭ੍ਰਿਗ ਬਿਪ* ਰਿਝਾਯੋ।
ਜਾ ਲਗ ਛਤ੍ਰਨ ਦੇਵਨ ਕੇ ਗਨ ਜੂਝ ਮਰੇ ਕਛੁ ਪਾਰ ਨ ਪਾਯੋ।
ਸੋ ਧਰਨੀ ਗੁਰ ਦੇ ਨਿਜ ਖਾਲਸ ਚਛ ਤਰੇ ਕਰੁ ਜੋ ਸਕਚਾਯੋ[5]। 60।
ਯੋ ਕਰ ਸੀਸ ਤਰੇ ਗੁਰ ਪੂਰਨ ਮੈਂ ਇਨ ਕੋ ਇਹ ਥੋਰ ਸੁ ਦੀਨੋ।
ਮੋ ਸਰਨਾਗਤ ਜੋ ਸੁ ਪਰੈ ਤਿਨ ਕਉ ਨ ਕਮੀ ਮਨ ਮੈ ਤੁਮ ਚੀਨੋ।
ਰਿਧ ਸੁ ਸਿਧ ਸਭੈ ਨਿਜ ਸੰਪਤ[6] ਮੋ ਮਦ ਕੰਜ ਸੁ ਆਹ ਅਧੀਨੋ।
ਮੈਂ ਸੁ ਦਯੋ ਇਨ ਕੋ ਸੁ ਅਛੈ ਪਦ[7] ਜਾਹਿ ਨ ਪਾਵਤ ਹੈ ਪੁਰ ਤੀਨੋ। 61।

**ਚੌਪਈ** : ਸਤਜੁਗ ਸਤ ਕ੍ਰਿਤ ਜਬ ਕੀਨੇ। ਕੇਵਲ ਰਾਜ ਅਮਰਪੁਰ ਲੀਨੇ।
ਬਲ ਬਾਵਨ ਤੇ ਦੇਹ ਮਿਨਾਈ। ਰਾਵਨ ਸੀਸ ਈਸ[8] ਦੇ ਪਾਈ। 62।
ਭੋਜ ਦਿਲੀਪ ਕਿਧੋਂ ਨਲ ਰਾਈ। ਬਡ ਤਪਸਾ ਕਰ ਕੈ ਗ੍ਰਿਹ ਆਈ।
ਪਾਰਥ ਨ੍ਰਿਪ ਰਣ ਕੋਟ ਸੰਘਾਰੇ। ਕ੍ਰਿਸਨ ਪਖ ਕੀਨੋ ਨਿਰਧਾਰੇ[9]। 63।
ਜਦੁ ਪਤ[10] ਅਧਿਕ ਕ੍ਰਿਪਾ ਜਬ ਕੀਨੀ। ਤਬ ਯਹ ਛੀਨ ਤਵਨ ਕਹ ਦੀਨੀ।
ਪੰਡ ਸੁਤਨ[11] ਤੇ ਅਗ੍ਰ ਸਿਧਾਈ। ਤੁਰਕ ਮਲੇਛਨ ਪੈ ਤਬ ਆਈ। 64।
ਕੋਟ ਜਤਨ ਮਹਿਦੀਨ ਸੁ ਕੀਨੇ। ਸਿਵ ਰਿਝਾਈ ਜਗ ਰਾਜ ਸੁ ਲੀਨੇ।
ਆਵਾਗਵਨ ਨ ਸਿਰ ਤੇ ਟਰਾ। ਕਾਲ ਦੰਡ ਸਿਰ ਊਪਰ ਖਰਾ। 65।
ਸੋ ਅਵਨੀ[12] ਸਤਿਗੁਰ ਕਰਤਾਰਾ। ਸਿਰੋਪਾਊ[13] ਦੇ ਇਨੇ ਬਿਚਾਰਾ।
ਮੈਂ ਇਨ ਕੋ ਇਹ ਅਲਪ ਸੁ ਦੀਨੇ। ਯੋ ਕਹ ਤਰੇ ਨੈਨ ਕਰ ਲੀਨੇ। 66।
ਕਯੋ ਨਹੀ ਕਹੈ ਨਾਥ ਅਵਤਾਰੀ। ਕੋਟਿ ਤਖਤ ਜਿਹ ਚਰਨ ਮਝਾਰੀ।
ਰਾਸ ਜੋਗ ਅਰ ਭੋਗ ਹਜਾਰਾ। ਇਨ ਚਰਨਨ ਮੈ ਦਾਸ ਨਿਹਾਰਾ। 67।
ਸੁਰਗ ਰਾਜ ਬੈਕੁੰਠ ਭਨੀਜੈ। ਏ ਪਦ ਉਨ ਤੇ ਪਰੇ ਲਹੀਜੈ।
ਸੋ ਜਾਨਤ ਜਿਹ ਗੁਰ ਮੁਖਿ ਪਾਯੋ। ਅਚੁਤ[14] ਸੁਖ ਮੈ ਜਾਇ ਸਮਾਯੋ। 68।

---

1) ਵਿਚਾਰ ਨਹੀਂ ਸਕੇ, ਸਮਝ ਨਹੀਂ ਸਕੇ 2) ਘਰ 3) ਸਾਰੇ ਪਦਾਰਥ-ਭਾਵ 4) ਧਰਮ, ਅਰਥ, ਕਾਮ, ਮੋਖ *ਬ੍ਰਾਹਮਣ, ਪਰਸੁਰਾਮ 5) ਅੱਖਾਂ ਨੀਵੀਆਂ ਕਰ ਕੇ, ਸੰਕੋਚ ਕਰਦੇ ਹੋਇਆਂ 6) ਸੰਪਤੀ 7) ਨ ਨਸ਼ਟ ਹੋਣ ਵਾਲੀ ਪਦਵੀ 8) ਈਸ਼ਵਰ, ਸ਼ਿਵ ਜੀ 9) ਨਿਸਚੇ ਕਰਨ ਦਾ ਭਾਵ 10) ਕ੍ਰਿਸ਼ਨ 11) ਪਾਂਡਵ ਪੁੱਤਰਾਂ ਤੋਂ 12) ਧਰਤੀ 13) ਸਿਰੋਪਾ 14) ਸਥਾਈ ਸੁਖ, ਸ਼ਾਂਤੀ

**ਦੋਹਰਾ** : ਸਿਧ ਨਾਥ ਮੁਨ ਜਨ ਅਧਿਪ[1] ਸਕਤ ਨਾ ਜਾਕੋ ਪਾਇ ।
ਚਾਰ ਪਦਾਰਥ ਸੁਧਾ ਜੁਤ[2] ਇਨ ਪ੍ਰਭ ਦੀਏ ਉਠਾਇ । 69 ।
ਸੁਰ ਨਰ ਦੇਵ ਭੁਜੰਗ ਗਣ ਸਕਤ ਨ ਜਾਕੋ ਚੀਨ ।
ਪਰਮ ਜੋਤਿ ਸ੍ਰੀ ਸਤਿਗੁਰੂ ਪ੍ਰਗਟ ਖਾਲਸੇ ਦੀਨ । 70 ।

**ਸੋਰਠਾ** : ਸੰਤਨ ਕਾਜ ਸਹਾਇ ਪਰਮ ਪੁਰਖ ਕੇ ਬਚਨ ਤਿਹ ।
ਕ੍ਰਿਪਾ ਸਿੰਧ ਹਰਿ ਰਾਇ ਪ੍ਰਗਟ ਕਰ੍ਯੋ ਸ੍ਰੀ ਖਾਲਸਾ । 71 ।

**ਸਵੈਯਾ** : ਆਧ ਸਿੰਘਾਸਨ ਤੇ ਗੁਰ ਪੂਰਨ ਠਾਂਢ ਭਯੋ ਮਨ ਆਨੰਦ ਪਾਈ ।
ਆਪਨ ਠੌਰ ਉਨੇ ਕਰ ਗੌਰ ਸੁ ਆਦਰ ਸੋਂ ਕਹ ਦੀਸ ਬੈਠਾਈ ।
ਅੰਮ੍ਰਿਤ ਕਾਜ ਗਰੀਬ ਨਿਵਾਜ ਸੁ ਆਪ ਖਰੇ ਜੁਗ[3] ਹਾਥ ਮਿਲਾਈ ।
ਭੂਖਨ ਚੀਰ ਹਥਯਾਰ ਦਿਪੈ ਬਰ ਜਾ ਉਪਮਾ ਬਰਨੀ ਨਹੀ ਜਾਈ । 72 ।

**ਚੌਪਈ** : ਬਾਰਜ ਦੋਨੋ ਹਾਥ[4] ਮਿਲਾਈ । ਕਰੁਣਾ ਸਿੰਧ ਅਨਿਕ ਸੁਖਦਾਈ ।
ਸ੍ਰੀ ਆਨਨ ਯੋ ਬਚਨ ਉਚਾਰੇ । ਸੁਨਹੁ ਖਾਲਸਾ ਜੂ ਚਿਤ ਧਾਰੇ । 73 ।
ਜਯੋਂ ਪ੍ਰਾਨਦ[5] ਤੁਮ ਕਹ ਗੁਰ ਦੀਨਾ । ਤਸ ਤੁਮ ਹਮ ਕਉ ਦੇਹੁ ਪ੍ਰਬੀਨਾ ।
ਯੋ ਸੁਨ ਕਰ ਸਤਿਗੁਰ ਕੀ ਬਾਨੀ । ਪਰਮ ਖਾਲਸੇ ਪੂਜ ਬਖਾਨੀ । 74 ।

**ਸਵੈਯਾ** : ਦੀਨ ਕਮੀਨ ਅਧੀਨ ਸਦਾ ਹਮ ਅੰਤ ਅਨਾਥ ਮਹਾਂ ਬੁਰਿਆਰੀ ।
ਕਾਮ ਕ੍ਰੋਧ ਸੁ ਦਾਰਿਦ ਚੰਪਤ ਝੂਠ ਰੁ ਲੋਭ ਪਰੇ ਮਧਿ ਜਾਰੀ ।
ਘੋਰ ਹੁਤੇ ਬਿਪਤਾ ਦਲ ਸੰਕਟ ਆਵਨ ਜਾਨ ਸਿਰੂਪਰ[6] ਭਾਰੀ ।
ਅੰਮ੍ਰਿਤ ਪਾਇ ਬਚਾਇ ਲਏ ਮੁਖ ਅਉਰ ਨਹੀ ਸੁ ਉਕਤ[7] ਹਮਾਰੀ । 75 ।
ਅਚੁਤ ਆਦਿ ਅਨੰਤ ਅੰਸਧਰ[8] ਖੰਜਤ ਹੈ ਜਿਹ ਕੋ ਸੁਰ ਰਾਈ ।
ਸਾਤ ਅਕਾਸ ਪਤਾਰ ਸੁ ਸਾਤਨ ਰਾਜਤ ਹੈ ਜਿਹ ਕੀ ਪ੍ਰਭਤਾਈ ।
ਰਾਜਨ ਇੰਦ ਗੁਬਿੰਦ ਰਣਾਚਲ ਸਾਹਨਸਾਹ ਪ੍ਰਭੂ ਸੁਖਦਾਈ ।
ਸ੍ਰੀ ਮੁਖ ਸੋ ਕਸ ਬੋਲਤ ਹੋ ਮੁਹ ਅਮ੍ਰਿਤ ਦੇਹੁ ਸਭੇ ਤੁਮ ਭਾਈ । 76 ।
ਦੀਨ ਸੁ ਜੰਤਨ ਕੇ ਹਮ ਬਾਰਕ ਤੋ ਕਰੁਣਾ ਕਰ ਕੇ ਸੁ ਨਿਵਾਜੇ ।
ਕੰਚਨ ਭੇ ਸੁ ਮਨੂਰ ਹੁਤੇ[9] ਰਵਿ ਜਾਇਕ[10] ਕੇ ਸਭ ਹੀ ਡਰ ਭਾਜੇ ।
ਊਚ ਭਏ ਸਭ ਹੀ ਜਗ ਮੈ ਕਰ ਅਯੁਧ[11] ਲੈ ਬਸੁਧਾ ਮਧਿ ਗਾਜੇ ।
ਤੋ ਪਦ ਪੰਕਜ[12] ਕੇ ਬਲ ਤੇ ਪ੍ਰਭ ਜੰਤ ਭਏ ਖੰਡ ਭਾਰਥ ਰਾਜੇ । 77 ।
ਤੋ ਕਹ ਅੰਮ੍ਰਿਤ ਦੈਨ ਦਯਾਨਿਧ ਹੈ ਸਮਰਥ ਨਹੀ ਜਗ ਕੋਈ ।
ਤੂੰ ਕਰਤਾਰ ਦਯਾਨਿਧ ਅਚੁਤ ਤੈ ਤਨ ਭੀਤਰ ਜੋਤਿ ਸਮੋਈ ।

---

1) ਰਾਜੇ, ਸੁਆਮੀ 2) ਸੁਧਾਯੁਕਤ, ਅੰਮ੍ਰਿਤ ਸਹਿਤ 3) ਦੋਵੇਂ 4) ਦੋਵੇਂ ਕਰ ਕਮਲ 5) ਪ੍ਰਾਣ ਪ੍ਰਦਾਤਾ, ਅੰਮਿਤ 6) ਸਿਰ ਉਪਰ 7) ਔਕਾਤ, ਸ਼ਕਤੀ, ਹੈਸੀਅਤ 8) ਕਲਾਧਾਰੀ, ਸੋਲਾਂ ਕਲਾਂ ਸੰਪੂਰਨ 9) ਮਨੂਰ (ਖਰਾਬ ਲੋਹਾ, ਜਾਂ ਲੋਹੇ ਦੀ ਝਗ) ਸੋਨਾ ਬਣ ਗਿਆ 10) ਸੂਰਜ ਦੇ ਪੁੱਤਰ ਧਰਮ-ਰਾਜ 11) ਹਥਿਆਰ 12) ਚਰਨ ਕਮਲ

ਪਾਂਚ ਰੁ ਚੌਦਸ ਲੋਕ[1] ਸਜੇ ਤੁਵ ਸਿੰਧ ਧਰਾਧਰ ਔ ਸਭ ਲੋਈ ।
ਤੋਰ ਚਰਿਤ੍ਰ ਬਚਿਤ੍ਰ ਕਰੈ ਸਬ ਜਾਨ ਲਈ ਬਤੀਆ ਹਮ ਓਈ । 78 ।

ਦਾਸ ਸਬੈ ਪਦ ਅੰਬੁਜ[2] ਕੇ ਨਿਜ ਲਾਇਕ ਏਕ ਤਹਾਂ ਹਮ ਨਾਹੀ ।
ਬਾਰ ਅਨੇਕ ਸੁ ਟੇਰਤ ਹੈ ਬਚ ਜਯੋਂ ਗੁਰਦੇਵ ਕੀ ਆਇਸ ਮਾਂਹੀ ।
ਸੋ ਸਿਰ ਧਾਰ ਕਰੇ ਕਰਤਾਰ ਜਿਸੇ ਮਧ ਦਯਾਰ ਪ੍ਰਸੰਨ ਮਹਾਹੀ ।
ਯੌ ਸੁਨ ਕੈ ਤਿਨ ਕੀ ਬਤੀਆ ਗੁਰ ਭੇਦ ਕਹਾਂ ਸਭ ਛੋਰ[3] ਤਹਾਹੀ । 79 ।

## ਸ੍ਰੀ ਮੁਖ ਵਾਕ ਖਾਲਸੇ ਪ੍ਰਤਿ

**ਚੌਪਈ** : ਪੁਨ ਸ੍ਰੀ ਸਤਿਗੁਰ ਬਚਨ ਉਚਾਰੇ । ਤਿਨ ਕੇ ਸੋਕ ਦੂਰ ਕਰ ਡਾਰੇ ।
ਸੁਨਹੁ ਖਾਸ ਬਰ ਕਥਾ ਸੁਨਾਊ । ਤੁਮਰੇ ਚਿਤ ਕਾ ਭਰਮ ਮਿਟਾਊ । 80 ।

**ਦੋਹਰਾ** : ਅਚੁਤ ਆਦਿ ਅਨੰਤ ਪ੍ਰਭ ਕਹਤ ਅਛੇਦ ਅਭੇਦ ।
ਜਾ ਕੋ ਪਾਰ ਨ ਪਾਵਈ ਸਿਵ ਬਿਰੰਚ[4] ਅਰ ਬੇਦ । 81 ।

**ਚੌਪਈ** : ਸੋ ਨਿਜ ਆਦਿ ਅਗਾਧ ਕਹਾਯੋ । ਜਿਨ ਇਹ ਚੌਦਹ ਲੋਕ ਬਨਾਯੋ ।
ਰੂਪ ਰੇਖ ਜਾਕਰ ਕਛੂ ਨਾਹੀ । ਏਕ ਅਨੇਕ ਸਗਲ ਘਟ ਮਾਹੀ । 82 ।

ਦੇਵ ਦੈਤ ਜਿਹ ਜਛ ਬਨਾਏ । ਕਿੰਨਰ ਨਾਗ ਮਨੁਛ ਉਪਾਏ ।
ਹਿੰਦਵਾਨਾ ਤਰਕਾਨਾ ਜਾਨੋ । ਇਹ ਸਭ ਸਾਜ ਜੁਦਾ ਪਹਚਾਨੋ । 83 ।

ਜਬ ਜਬ ਹੋਤ ਅਰਿਸਟ[5] ਅਪਾਰਾ । ਤਬ ਤਬ ਦੇਹ ਧਰਤ ਅਵਤਾਰਾ ।
ਦੁਸਟ ਅਰਿਸਟ ਸੁ ਪ੍ਰਲੈ ਕਰਾਈ । ਪੁਨ ਭਗਤਨ ਉਰ[6] ਰਹਤ ਸਮਾਈ । 84 ।

ਕਲਜੁਗ ਘੋਰ ਅਗਮ ਜਬ ਭਯੋ । ਸੰਕਰ[7] ਬਰਣ ਜਗਤ ਹ੍ਵੈ ਗਯੋ ।
ਅਸਥਿਰ ਬੁਧ ਕਿਸਹੂੰ ਨਹ ਰਹਈ । ਜਹਾਂ ਤਹਾਂ ਦੁਰਮਤਿ ਵਰਤਈ । 85 ।

ਤੁਰਕ ਮਲੇਛ ਬੰਸ ਭਯੋ ਭਾਰੀ । ਕਰੀ ਭ੍ਰਸਟ ਤਿਨ ਸਭ ਸੰਸਾਰੀ ।
ਹਿੰਦਕ ਧਰਮ ਰਹਨ ਨਹੀ ਦਯੋ । ਸਤਬ ਮਲੇਛ ਬੰਸ ਹ੍ਵੈ ਗਯੋ । 86 ।

ਸੰਤ ਗਊ ਕਹ ਇਨੈ ਦੁਖਾਇਸ । ਭਈ ਦੁਰਮਤੀ ਕਲਜੁਗ ਆਇਸ ।
ਧੌਲ ਧਰਮ ਨਹੀ ਸਕਾ ਠਹਰਾਈ । ਆਕੁਲ ਬਿਕਲ[8] ਧਰਨ ਹ੍ਵੈ ਆਈ । 87 ।

ਮਹਾਂਕਾਲ ਕੋ ਧਰ ਕਰ ਧ੍ਯਾਨਾ । ਰੋਵਤ ਭਈ ਧਰਨ ਬਿਧ ਨਾਨਾ ।
ਤਾਕੇ ਦੁਖ ਹਰਬੇ ਕੋ ਕਾਜਾ । ਸੇਵਕ ਪਠ੍ਯੋ ਗਰੀਬ ਨਿਵਾਜਾ । 88 ।

ਮੈ ਬਹੁ ਭਾਂਤ ਬਿਨੈ ਤਹ ਕਰੀ । ਕਰੁਨਾਸਿੰਧ ਮੁਝੈ ਯੌ ਰਰੀ[9] ।
ਤੁਰਕਨ ਕੀ ਜਰ[10] ਮੈ ਅਬ ਮਾਰੀ । ਕਰੌ ਖਾਲਸਾ ਪੰਥ ਸੁਧਾਰੀ । 89 ।

---

1) ਪੰਜ ਤੱਤ ਅਤੇ 14 ਲੋਕ 2) ਚਰਨ ਕਮਲ 3) ਸਭ ਪੱਖਾਂ ਤੋਂ 4) ਬ੍ਰਹਮਾ 5) ਮੁਸੀਬਤ, ਬਿਪਤਾ 6) ਹਿਰਦਾ 7) ਮਿਸ਼ਰਿਤ 8) ਵਿਆਕੁਲ, ਪੀੜਿਤ 9) ਕਿਹਾ, ਆਖਿਆ 10) ਜੜ

ਆਗੈ ਜੋ ਜੋ ਮੈ ਸੁ ਪਠਾਯੋ । ਮੋਹ ਬਿਸਾਰਿ ਆਪ ਗਰਬਾਯੋ ।
ਤੋ ਕਹ ਰਾਜ ਜੋਗ ਮੁਝ ਦੀਨਾ । ਭਗਤਨ ਬੰਸ ਸਾਥ ਦ੍ਰਿੜ੍ਹ ਕੀਨਾ । 90 ।

ਤੋਹ ਪੂਤ ਅਪਨਾ ਮਮ ਸਾਜਾ । ਜਾ ਕਰ ਕਰਹੁ ਧਰਮ ਕਾ ਕਾਜਾ ।
ਐਸ ਭਾਂਤਿ ਮੋਕੋ ਸਮਝਾਯੋ । ਤੋ ਮੈ ਜਗਤ ਜਨਮ ਧਰ ਆਯੋ । 91 ।

**ਦੋਹਰਾ ;** ਧਰਣੀ ਦੁਖਤ ਬਿਲੋਕ[1] ਕੇ ਕਰਣ ਜੋਗ ਕਰਤਾਰ ।
ਰਾਜ ਜੋਗ ਸਿਰ ਛਤ੍ਰ ਦੈ ਸੇਵਕ ਪਠ੍ਯੋ ਸੁਧਾਰ । 92 ।

**ਚਪਈ :** ਜੋ ਨਿਜ ਮੁਝੈ ਕਹ ਕਰਤਾਰਾ । ਸੋ ਸੋ ਕ੍ਰਿਤ ਮੈ ਕਰਾ ਬਿਥਾਰਾ ।
ਆਗੇ ਜੋ ਨਿਜ ਹੁਕਮ ਸੁ ਹ੍ਵੈ ਹੈ । ਸੇਵਕ ਸਕਲ ਨਿਰਖ ਤਾਂ ਜੈ ਹੈ । 93 ।

ਤੁਮ ਚਿੰਤਾ ਚਿਤ ਮੈ ਜਿਨ ਕਰੋ । ਭਗਤਨ ਬੰਸ ਚੀਤ ਨਿਸ ਧਰੋ ।
ਮੈ ਆਇਸ ਅਸਧੁਜ[2] ਕੀ ਪਾਈ । ਤੁਮ ਕਹ ਲਯੋ ਖੋਜ ਸੁਨ ਭਾਈ । 94 ।

ਅਬ ਤੁਮ ਯੋ ਬਤੀਆਂ ਨਿਜ ਕਰੀਐ । ਸ੍ਰੀ ਖਾਲਸ ਕੀ ਸਰਨੀ ਧਰੀਐ ।
ਏ ਹੈ ਗੁਰੂ ਖਾਲਸਾ ਆਦੀ । ਹੋਵਤ ਆਯੋ ਆਦਿ ਜੁਗਾਦੀ । 95 ।

ਝੂਠ ਉਪਾਵ ਜਗਤ ਕੇ ਤ੍ਯਾਗਹੁ । ਨਿਸਦਿਨ[3] ਯਾਕੀ ਚਰਨੀ ਲਾਗਹੁ ।
ਆਦਿ ਅਕਾਲ ਨਾਥ ਕੀ ਮੂਰਤਿ । ਪਰਮ ਜੋਤਿ ਨਾਨਾ ਬਿਧ ਪੂਰਤ । 96 ।

ਯੋ ਸੁਨਕਰ ਸਤਿਗੁਰ ਕੀ ਬਾਨੀ । ਪਰਮ ਖਾਲਸੇ ਪੂਜ ਪ੍ਰਮਾਨੀ ।
ਅੰਮ੍ਰਿਤ ਕੀਯਸ ਸੁ ਤਬੈ ਤਯਾਰਾ । ਮਿਲ ਬੈਠੇ ਪਾਂਚੋ ਤਬ ਪਯਾਰਾ । 97 ।

**ਸਵੈਯਾ :** ਸੇਸ ਸੁਰੇਸ[4] ਦਿਨੇਸ ਪਸੇਸਵਰ[5] ਖੋਜਤ ਹੈ ਜਿਹ ਕੋ ਅਬ ਤੋਰੀ ।
ਸਿਧ ਮੁਨੀ ਮੁਨ ਨਾਰਦ ਸੇ ਜਿਹ ਜਾਚਤ ਹੈ ਕਰ ਕਸਟ ਕਰੋਰੀ ।
ਕਿੰਨਰ ਜਛ ਭੁਜੰਗ ਧਰਾ ਧਰ ਸੇਵਤ ਹੈ ਜਿਹ ਕੋ ਨਿਸ ਭੋਰੀ[6] ।
ਸੋ ਕਰੁਨਾ ਨਿਧ ਰੂਪ ਧਰੇ ਗੁਰ ਖਾਲਸੇ ਅਗ੍ਰ ਖਰੋ ਕਰ ਜੋਰੀ । 98 ।

ਛੀਰ ਸਮੁੰਦ੍ਰ ਕਿਧੋ ਗੁਰ ਪੂਰਨ ਲਾਲ ਰਤੰਨ ਧਰੇ ਜਿਹ ਮਾਹੀ ।
ਅੰਮ੍ਰਿਤ ਧੇਨ ਸਸੀ ਸੁ ਧਨੰਤਰ ਕੋਨ ਗਨੈ ਗਨਤੀ ਕਛੁ ਨਾਹੀ ।
ਰਿਧ ਸੁ ਸਿਧ ਪਦਾਰਥ ਕੋਟਕ ਬੀਚ ਬਸੈ ਜਿਹ ਕੀ ਪਰਛਾਹੀ ।
ਸੋ ਗੁਰ ਪੂਰਨ ਅੰਮ੍ਰਿਤ ਮਾਂਗਤ ਕੋਤਕ ਸੰਤ ਲਖ੍ਯੋ ਯਹਿ ਆਹੀ । 99 ।

ਜੋ ਨਿਜ ਜੀਵ ਕਰੈ ਮਰਜੀ ਵਹਿ ਕਾਢਤ ਹੈ ਮੁਕਤਾਹਲ[7] ਓਈ ।
ਸਵਾਸ ਸਹਾਰ ਜੁ ਪਾਇ ਕਰੈ ਸਿਰ ਜਾਨ ਧਰੈ ਕਰ ਭੀਤਰ ਜੋਈ ।
ਡੋਰ ਦਿਵੈ ਕਰ ਪ੍ਰੀਤਮ ਕੈ ਨਿਜ ਕਛੂ ਸਮਾਨ ਕਰੈ ਬ੍ਰਿਤ[8] ਕੋਈ ।
ਤੋ ਮੁਕਤਾਗੁਰ ਸਾਗਰ ਭੀਤਰ ਪਾਵਤ ਹੈ ਨਿਸਚੈ ਜਨ ਸੋਈ । 100 ।

---

1) ਵੇਖਕੇ 2) ਪਰਮਾਤਮਾ 3) ਰਾਤ ਦਿਨ 4) ਇੰਦਰ 5) ਸ਼ਿਵ 6) ਰਾਤ ਨੂੰ ਅਤੇ ਸਵੇਰੇ 7) ਮੋਤੀ, ਮੋਤੀਆਂ ਦੀ ਮਾਲਾ 8) ਕਛੂ ਵਾਂਗ ਬਿਰਤੀ (ਕੰਮ) ਕਰਨਾ, ਅਰਥਾਤ ਸੰਕੋਚ ਕਰਨਾ

**ਚੌਪਈ :** ਐਸੇ ਗੁਰ ਪੂਰਨ ਬਿਨ ਭਾਈ । ਸੁਰ ਨਰ ਸਕੈ ਨ ਐਸ ਕਰਾਈ ।
ਤਾਂਤੇ ਧੰਨ ਆਦਿ ਗੁਰ ਦੇਵਾ । ਜਹ ਕੀਨੋ ਇਹ ਚਰਿਤ੍ਰ ਅਭੇਵਾ । 101 ।
ਝੂਠੇ ਜੰਞੂ ਤਿਨ ਤਯਾਗੇ । ਖੜਗ ਧਾਰ ਅਸਧੁਜ[1] ਪਗ ਲਾਗੇ ।
ਨਿਰਖਯੋ ਘਟ ਮੈ ਅਲਖ ਅਭੇਵਾ । ਜੋ ਅਸ ਮਿਲੈ ਅਧਿਕ ਗੁਰਦੇਵਾ । 102 ।
ਮੰਤਰ ਪੜ੍ਹ ਕਰ ਅਮੀ[2] ਤਯਾਰਾ । ਠਾਂਢ ਸੁ ਭਯੋ ਏਕ ਤਬ ਪਯਾਰਾ ।
ਕ੍ਰਿਪਾਸਿੰਧ ਆਗੈ ਤਬ ਆਯੋ । ਵੈਸੇ ਸੁਧਾ ਸਬੁਧ ਛਕਾਯੋ । 103 ।
ਸਰਬ ਖਾਲਸੇ ਰਹਤ ਸੁ ਪੂਛੀ । ਸੋ ਮੈਂ ਕਹੋ ਚੌਪਈ ਸੂਛੀ[3] ।
ਵਾਸੀ ਨਾਮ ਪ੍ਰਭੂ ਕਹ ਦੀਜੈ । ਕਹਤ ਖਾਲਸਾ ਬਿਲਮ[4] ਨ ਕੀਜੈ । 104 ।
ਪਟਣੈ ਜਨਮ ਅਨੰਦ ਪੁਰ ਬਾਸੀ । ਗੋਬਿੰਦ ਸਿੰਘ ਨਾਮ ਅਬਿਨਾਸੀ ।
ਪੰਚਨ ਸੋ ਪ੍ਰਭ ਮੇਲ ਨ ਕਰੀਐ । ਨਾਮ ਦਾਨ ਨਿਸ ਦਿਨ ਉਰ ਧਰੀਐ । 105 ।
ਸੇਵਾ ਭਾਉ ਭਗਤਿ[5] ਉਰ[6] ਧਾਰੋ । ਦੁਸਟ ਬਿਦਾਰ ਸੰਤ ਨਿਸਤਾਰੋ[7] ।
ਖੜਗ ਪਾਨ[8] ਬਿਨ ਅਵਰ ਨ ਮਾਨਹੁ । ਸਤਿਨਾਮ ਮੰਤਰ ਮੁਖ ਠਾਨਹੁ । 106 ।
ਸਸਤ੍ਰ ਅਸਤ੍ਰ ਸੋ ਕਰਹੁ ਤਯਾਰਾ । ਰਹੋ ਖਾਲਸੇ ਜੂ ਸਦ ਨਾਰਾ[9] ।
ਇਹ ਬਿਧ ਅਨਿਕ ਬਚਨ ਬਰ ਗਾਯੋ । ਤੁਰਕਨ ਸਯੋਂ ਖਗ[10] ਜੁਧ ਬਤਾਯੋ । 107 ।
ਬਿਖੀਆ ਕਿਰਿਆ ਭੇਦਨ[11] ਤਯਾਗਹੁ । ਜਟਾ ਜੂਟ ਰਹਬੋ ਅਨੁਰਾਗਹੁ[12] ।
ਸਬਦ ਬਿਨਾ ਅਨਜਾ[13] ਨਹੀ ਮੇਲਾ । ਨਿਸਦਿਨ ਸਾਧ ਸੰਗਤ ਸੌ ਕੇਲਾ[14] । 108 ।
ਇਹ ਬਿਧਿ ਬਚਨ ਅਨੇਕ ਬਖਾਨੇ । ਜੋ ਕਬਿ ਪਹਿ ਨਹੀ ਜਾਹਿ ਪ੍ਰਮਾਨੈ ।
ਪੁਨ ਪ੍ਰਭ ਜੁ ਅਰਦਾਸ ਕਰਾਇ । ਬੈਠੇ ਸਾਚ ਸਿੰਘਾਸਨ ਆਇ । 109 ।
ਨਮਸਕਾਰ ਅਸਧੁਜ[15] ਕਹ ਕੀਨੋ । ਧੰਨਯ ਬਚਨ ਖਾਲਸ ਕਹ ਦੀਨੋ ।
ਸੁਰ ਨਰ ਨਿਰਖ ਚਰਿਤ ਇਹ ਭਾਰੀ । ਧੰਨ ਧੰਨ ਕਹਿ ਬਿਸਮ[16] ਅਪਾਰੀ । 110 ।

**ਦੋਹਰਾ :** ਸੁਰ ਨਰ ਦੇਵ ਭੁਜੰਗ ਗਣ ਐਸੋ ਚਰਿਤ ਨਿਹਾਰ ।
ਕਛੁ ਬਿਗਰੇ ਕਛ ਤ੍ਰਸਤ ਭੇ ਸਾਦੀ ਕਿਤਕ ਬੀਚਾਰ । 111 ।

**ਰਸਾਵਲ ਛੰਦ :** ਮਨੋ ਸੇਸ ਧਾਮੇ । ਬਜੇ ਲੈ ਦਮਾਮੇ ।
ਕਿਧੌ ਧੋਲ ਐਨੇ । ਬਜੇ ਚਾਰ ਛੈਨੇ । 112 ।
ਬਜੀ ਇੰਦ੍ਰ ਦੁਆਰੀ । ਸੁ ਬੰਬੈ ਅਪਾਰੀ ।
ਧਨੇਸੰ ਦੁਆਰੇ । ਘੁਰੇ ਹੈਂ ਨਗਾਰੇ । 113 ।
ਅਜੰ ਬਿਸਨ ਈਸੰ । ਮਹਾਂ ਮੋਦ ਦੀਸੰ ।
ਧੁਜਾ ਧੀਰ ਧਾਰੀ । ਜਲੀਸੰ ਸਵਾਰੀ । 114 ।

---

1) ਪਰਮਾਤਮਾ 2) ਅੰਮ੍ਰਿਤ 3) ਨਿਰਮਲ 4) ਦੇਰ 5) ਪ੍ਰੇਮਾ-ਭਗਤੀ 6) ਹਿਰਦਾ 7) ਉਧਾਰ ਕਰਨਾ 8) ਪਰਮਾਤਮਾ 9) ਨਾਲ 10) ਕ੍ਰਿਪਾਨ, ਖੰਡਾ 11) ਤਮਾਕੂ ਪੀਣਾ ਅਤੇ ਸਿਰ ਮੁਨਵਾਣਾ 12) ਪਰਮਾਤਮਾ ਦੇ ਪ੍ਰੇਮ ਵਿਚ ਰੰਗੇ ਰਹੋ 13) ਹੋਰ ਥਾਂ 14) ਸੰਪਰਕ ਵਿਚ ਆਣਾ 15) ਪਰਮਾਤਮਾ 16) ਵਿਸਮੇ

ਦਿਨੰ ਪੂਤ[1] ਰਾਈ । ਰਹਿਓ ਬਿਸਮਾਈ[2] ।
ਕਿਧੋਂ ਮੂੰਦ ਦੁਆਰੇ । ਧਨੀ ਪੈ ਪੁਕਾਰੇ । 115 ।

ਨਹੀ ਪੂਛ ਮਾਰੀ[3] । ਰਹੀ ਬਾਤ ਸਾਰੀ ।
ਗਯੋ ਜੋਰ ਸਾਡਾ । ਬਡੋ ਪੰਥ ਡਾਢਾ । 116 ।

ਜਿਤੇ ਔ ਮਹੀਸਾ । ਭਏ ਚਿਤਾ ਭੀਸਾ[4] ।
ਮਨੋ ਸਿਆਹ ਕਾਰੇ । ਮੁਏ ਬਾਝ ਮਾਰੇ । 117 ।

ਨ ਨਾਦੰ ਬਜਾਵੈ । ਧਰਾ ਮੈ ਲੁਕਾਵੈ ।
ਮਲੇਛੰ ਚੁਗਤੇ[5] । ਭਏ ਹੈ ਬਿਗੁਤੇ । 118 ।

ਨ ਬਾਦਿਤ[6] ਬਜਾਵੈ । ਨ ਰਾਗੰ ਸੁ ਗਾਵੈ ।
ਭਯੋ ਸਾਹ ਛਾਰੀ[7] । ਲਖੈ ਪੰਥ ਭਾਰੀ । 119 ।

**ਦੋਹਰਾ :** ਅਚੁਤ ਆਦਿ ਅਨੰਤ ਗੁਰ ਪਰਮ ਜੋਤਿ ਕਰਤਾਰਾ ।
ਸਾਚ ਸਿੰਘਾਸਨ ਬੈਠ ਕੇ ਸ੍ਰੀ ਮੁਖ ਕਹ੍ਯੋ ਸੁਧਾਰਾ । 120 ।

ਜਯੋਂ ਜਯੋਂ ਆਵਤ ਸੰਗਤਾ ਅਤਿ ਚਿਤ ਮੋਦ ਬਢਾਇ ।
ਤਯੋਂ ਤਯੋਂ ਅੰਮ੍ਰਿਤ ਪੀਜੀਐ ਸ੍ਰੀ ਅਸਕੇਤ[8] ਮਨਾਇ । 121 ।

ਲੈ ਆਇਸ[9] ਗੁਰਦੇਵ ਸ੍ਰੀ ਖਾਲਸ ਮਹਾਰਾਜ ।
ਪ੍ਰਗਟ ਕਰ੍ਯੋ ਜਗ ਖਾਲਸਾ ਹਿੰਦ ਤੁਰਕ ਸਿਰਤਾਜ[10] । 122 ।

ਝੂਠ ਪੰਥ ਸਭ ਤ੍ਯਾਗ ਕੈ ਏਕ ਪੰਥ ਦ੍ਰਿੜ੍ਹ ਕੀਨ ।
ਪਰਖ ਜੋਤਿ ਸ੍ਰੀ ਸਤਿਗੁਰੂ ਜ੍ਯੋ ਸ੍ਰੀ ਮੁਖ ਕਹ ਦੀਨ । 123 ।

**ਚੌਪਈ :** ਝੂਠ ਉਪਾਵ ਜਗਤ ਕੇ ਤ੍ਯਾਗਹੁ । ਪਰਮ ਪੁਰਖ ਕੀ ਚਰਨੀ ਲਾਗਹੁ ।
ਯੌ ਸੁਨ ਅਧਿਕ ਸੰਗਤਾ ਆਵੈ । ਹੁਕਮ ਮਾਨ ਖਾਲਸ ਹ੍ਵੈ ਜਾਵੈ । 124 ।

ਖਾਸ ਸਿਖ ਜੋ ਜੋ ਬਡਭਾਗੀ । ਸੁਨ ਬਚ[11] ਭਏ ਪੰਥ ਅਨੁਰਾਗੀ ।
ਬਚਨ ਅਮੋਲਕ ਜਿਨਕਰ ਲਾਗੈ । ਸ੍ਰੀ ਮੁਖ ਸੁਨਤੇ ਵਹ ਅਨੁਰਾਗੇ । 125 ।

ਆਦਿ ਅੰਤ ਗੁਰ ਕਰਨੈਹਾਰਾ । ਕਿਯੋ ਹਮ ਮੇਟੈ ਹੁਤਮ ਤਿਹਾਰਾ ।
ਚਰਨਾਮ੍ਰਿਤ ਪ੍ਰਿਥਮੈ ਤੁਵ ਦੀਨੋ । ਸੰਗਤ ਸਰਬ ਮਾਨ ਸੁਨ ਲੀਨੋ । 126 ।

ਖੜਗ ਸੁਧਾ[12] ਅਬ ਸ੍ਰੀ ਮੁਖ ਗਾਯੋ । ਸੋ ਲੈ ਸੰਗਤ ਸੀਸ ਝੁਕਾਯੋ ।
ਸਨਮੁਖ ਸੰਗਤ ਜਿਤਕ ਭਣੀਜੈ[13] । ਆਇਸ[14] ਸਾਫ ਸੁ ਮਧਿ ਲਹੀਜੈ । 127 ।

---

1) ਧਰਮ-ਰਾਜ 2) ਅਚੰਭੇ ਵਿਚ ਪੈ ਗਿਆ 3) ਸਾਡੀ ਕੋਈ ਪੁਛ ਨਹੀਂ ਹੈ 4) ਭੈਭੀਤ 5) ਮੁਸਲਮਾਨ, ਤੁਰਕ 6) ਵਾਜਾ 7) ਬਾਦਸ਼ਾਹ ਨਸ਼ਟ ਹੋ ਗਏ 8) ਪਰਮਾਤਮਾ 9) ਆਗਿਆ 10) ਸ਼ਿਰੋਮਣੀ 11) ਬਚਨ 12) ਅੰਮ੍ਰਿਤ 13) ਕਿਹਾ ਜਾਂਦਾ ਹੈ 14) ਆਗਿਆ

ਕਛ ਕੇਸ ਔ ਰਹਿਤ ਜੁ ਸਾਰੀ। ਸੋ ਲੈ ਮਧਿ ਅਤਿ ਮੈ ਧਾਰੀ।
ਖੜਗਕੇਤ[1] ਕੋ ਧਰਬੋ ਧਿਆਨਾ। ਜਿਹ ਬਿਧ ਕਹਯੋ ਨਾਥ ਭਗਵਾਨਾ। 128।
ਔ ਜੋ ਮੂੜ੍ਹ[2] ਲੋਗ ਤਿਹ ਥਾਨੈ। ਅਰਲ ਬਰਲ[3] ਵੇ ਬਦਨ[4] ਬਖਾਨੈ।
ਇਹ ਤੋ ਰਹਤ ਕਠਨ ਨਹੀ ਹੋਈ। ਚਾਰ ਬਰਨ ਸੋ ਕਰਹ ਰਸੋਈ। 129।
ਹੈ ਇਹ ਅਧਿਕ ਬਾਤ ਕਹ ਭਾਰੀ। ਕੁਲਾ ਕਰਮ[5] ਛੂਟੇ ਸੰਸਾਰੀ।
ਚਾਰ ਬਰਨ ਇਕ ਜਾ ਇਨ ਕੀਮੇ। ਕਰਦ[6] ਫੇਰ ਅੰਮ੍ਰਿਤ ਕਹ ਦੀਨੇ। 130।
ਆਸ੍ਰਮ ਬਰਨ[7] ਕੋਊ ਚਲ ਆਵੈ। ਲੈ ਉਨ ਕੋ ਨਿਜ ਸੰਗ ਮਿਲਾਵੈ।
ਆਦਿ ਗੁਰਨ ਕੀ ਰੀਤ ਸੁ ਟਾਰੀ। ਔਰੇ ਰਹਤ ਜਗਤ ਬਿਸਤਰੀ[8]। 131।
ਸੂਦ੍ਰ ਬੈਸ ਖਤ੍ਰੀ ਦਿਜ ਜਾਨਹੁ। ਏਕ ਠਵਰ ਕਰ ਭੋਜ[9] ਕਰਾਨਹੁ।
ਬੇਦ ਲੋਕ ਮਤ ਸਰਬ ਤ੍ਯਾਗੀ। ਸ੍ਰੀ ਅਸਧੁਜ ਕੇ ਭਯੋ ਅਨੁਰਾਗੀ। 132।
ਆਗੇ ਅਸਧੁਜ ਸੁਨ੍ਯੋ ਨ ਪਾਯੋ। ਪੋਥੀ ਪੰਡਿਤ ਗੁਨਿਨ ਨ ਗਾਯੋ।
ਹਿੰਦੂ ਲੋਕ ਜਿਹ ਤਕ ਸੁਰ ਗਯਾਨੈ। ਰਾਮ ਕ੍ਰਿਸਨ ਜੂ ਪ੍ਰਗਟ ਬਖਾਨੈ। 133।
ਔ ਅਵਤਾਰਨ ਕੀ ਸੁਭ ਕਥਾ। ਗਾਵਤ ਬੇਦ ਪੁਰਾਨ ਸੁ ਜਥਾ।
ਪਰਮ ਪੁਰਾਤਨ ਚਲੀ ਸੁ ਆਈ। ਸੋ ਹਮ ਤੁਮ ਸੋਂ ਕਹਤ ਬਨਾਈ। 134।
ਹਮੈ ਖਾਲਸਾ ਸੁਨ੍ਯੋ ਨ ਭਾਈ। ਇਨ ਯਹ ਰੀਤ ਅਨੀਤ[10] ਚਲਾਈ।
ਚਾਰ ਬਰਨ ਇਕ ਠਾ ਇਨ ਕੀਨੈ। ਔ ਉਪਦੇਸ ਜਗਤ ਕਹ ਦੀਨੇ। 135।

**ਦੋਹਰਾ** : ਦਿਜ ਖਤ੍ਰੀ ਪੂਤਾਨ[11] ਕੇ ਜੰਞੂ ਧਰਮ ਤੁਰਾਇ।
ਲੈ ਭੋਜਨ ਇਕ ਜਾ ਕੀਯੋ ਬੂਡੀ ਬਾਤ ਬਨਾਇ। 136।

**ਚੌਪਈ** : ਹਿੰਦੂ ਤੁਰਤ ਸਗਲ ਮਤ ਤ੍ਯਾਗੇ। ਏਤ ਖਾਲਸਾ ਰਸੁ ਅਨੁਰਾਗੇ।
ਬਿਖ੍ਯਾ ਭਦਨ[12] ਸ੍ਰਾਧ ਜਠੇਰੇ। ਇਨੈ ਤ੍ਯਾਗ ਖਗ ਕੇਤ[13] ਸੁ ਹੇਰੇ। 137।
ਜਿਨ ਕੋ ਨਿਹਚਾ ਗੁਰ ਪਰ ਨਾਹੀ। ਤੇ ਬੇਮੁਖ ਇਹ ਭਾਂਤਿ ਬਕਾਹੀ।
ਕੁਲਾ ਕਰਮ ਕੋ ਕਰੈ ਅਹੰਕਾਰਾ। ਇਹ ਬਿਧ ਢਰੈ[14] ਨਾਸ ਕਰਤਾਰਾ। 138।
ਜਹਾਂ ਜਹਾਂ ਸੰਗਤ ਗੁਰਪਯਾਰੀ। ਭਈ ਖਾਲਸਾ ਸਰਬ ਸੁ ਸਾਰੀ।
ਲਿਖ ਲਿਖ ਦੀਨੇ ਹੁਕਮ ਪਠਾਈ। ਮਾਨੈ ਬਚਨ ਸੋਈ ਜਿਨ ਜਾਈ। 139।
ਜਿਨ ਨਹੀ ਮਾਨਿਯੋ ਰਾਰ[15] ਬਢਾਈ। ਤਿਨ ਪ੍ਰਤਿ ਸ੍ਰੀ ਮੁਖ ਯੋ ਫੁਰਮਾਈ।
ਅਬ ਨਹੀ ਮਾਨਹੁਗੇ ਸੁਨ ਭਾਈ। ਪੁਨ ਮਨ ਹੋ ਪਾਛੇ ਪਛਤਾਈ। 140।

**ਦੋਹਰਾ** : ਤੁਮ ਅਬ ਹਮਰੇ ਬਚਨ ਬਰ ਮਾਨਤ ਨਹੀ ਮਨ ਮਾਂਹਿ।
ਤੁਮੈ ਸਿਖ ਮੁਰ ਜਗਤ ਮੈ ਕੋ ਮਾਨੈ ਗੋ ਨਾਂਹਿ। 141।

---

1) ਪਰਮਾਤਮਾ 2) ਮੂਰਖ 3) ਉਟ-ਪਟਾਂਗ 4) ਮੁਖ 5) ਕੁਲ ਪਰੰਪਰਾ ਦਾ ਕਰਮ 6) ਕਟਾਰ, ਖੰਡੀ 7) ਵਰਣ ਅਤੇ ਆਸ਼੍ਰਮ 8) ਫੈਲਾਈ, ਪ੍ਰਚਲਿਤ ਕੀਤੀ 9) ਭੋਜਨ 10) ਅਨੁਚਿਤ 11) ਪੁੱਤਰਾਂ ਦੇ 12) ਤੰਮ ਕੂ ਅਤੇ ਮੁੰਡਨ 13) ਪਰਮਾਤਮਾ 14) ਢਲ ਗਏ, ਪਸੀਜ ਗਏ 15) ਵਿਵਾਦ, ਝਗੜਾ

**ਚੌਪਈ :** ਅਧਿਕ ਦੁਖੀ ਹ੍ਵੈ ਹੋ ਤੁਮ ਜਬੈ । ਜੋ ਹੋ ਸਰਨ ਖਾਲਸੇ ਤਬੈ ।
ਤੁਮ ਕਹ ਤੋਰ ਤਾਰ[1] ਅਧਿਕਾਈ । ਲੈਂ ਹੈ ਸ੍ਰੀ ਖਾਲਸਾ ਮਿਲਾਈ । 142 ।

**ਦੋਹਰਾ :** ਅਚੁਤ ਨਾਥ ਅਨੰਤ ਗੁਰ ਦਯਾ ਸਿੰਧ ਹਰਿ ਰਾਇ ।
ਪੁਨ ਰਾਜੇ ਸਭ ਗਿਰਨ[2] ਕੇ ਲੀਨੇ ਨਿਕਟ ਬੁਲਾਇ । 143 ।

**ਚੌਪਈ :** ਮੇਲਾ ਨਿਰਖ ਅਧਿਕ ਬਰ ਭਾਰੀ । ਆਏ ਥੇ ਸਭ ਪੁਰੀ ਮਝਾਰੀ ।
ਰਦੇ ਸਹਰ ਚਤੁਰ[3] ਬਰ ਫੇਰਾ । ਪਰੇ ਹੁਤੇ ਤਿਨ ਕੇ ਅਤ ਡੇਰਾ । 144 ।
ਨ ਪ੍ਰਤਿ ਸਤਿਗੁਰ ਬਚਨ ਉਚਾਰੇ । ਸੁਨੋ ਗਿਰ ਪਤੋ ਬਚਨ ਹਮਾਰੇ ।
ਤੁ ਰਣੀ ਖਾਲਸ ਕੀ ਆਵੋ । ਸਗਲ ਧਰਨ[4] ਇਹ ਰਾਜ ਕਮਾਵੋ । 145 ।
ਰਿਧ ਧ ਪਾਵੋ ਬਰ ਬੁਧਾ । ਤੁਰਕਨ ਸਾਥ ਕਰੋ ਨਿਤ ਜੁਧਾ ।
ਭਰੇ ਤੁਰਕ ਤੁਮ ਕੋ ਸਭ ਹਾਲਾ[5] । ਜੀਤ ਹੋਗ ਤੁਮਰੀ ਸਭ ਕਾਲਾ । 146 ।
ਜੋ ਤੁਮ ਐਸੇ ਬਚਨ ਕਮਾਵਹੁ । ਬਸੁਧਾ[6] ਜੀਤ ਨਿਸਾਨ[7] ਬਜਾਵਹੁ ।
ਉਦੈ ਅਸਤ ਕੀ ਜਿਤਕ ਜਮਯਤ[8] । ਹ੍ਵੈ ਹੈ ਸਕਲ ਤਿਹਾਰੀ ਰਯਤ[9] । 147 ।

**ਦੋਹਰਾ :** ਸ੍ਰੀ ਮੁਖ ਤੇ ਜਬ ਯੋ ਸੁਨਯੋ ਸਭ ਰਾਜਨ ਸ੍ਰੁਤ ਲਾਈ[10] ।
ਕ੍ਰਿਪਾਸਿੰਧ ਕੇ ਨਿਕਟ ਤਬ ਐਸੇ ਕਹਯੋ ਸੁਨਾਈ । 148 ।

**ਸਭ ਰਾਜਾ ਬਾਚ ਪ੍ਰਭੂ ਸੋ**

**ਚੌਪਈ :** ਕਠਨ ਰਹਤ ਹਮਤੋ ਨਹੀ ਹੋਈ । ਚਾਰ ਬਰਨ ਸੋ ਕਰੈ ਰਸੋਈ ।
ਹਮ ਰਾਜੇ ਗਿਰਪਤਿ[11] ਅਭਮਾਨੀ । ਕੁਲਾ ਕਰਮ ਕਯੋ ਤਜੇ ਜਹਾਨੀ । 149 ।
ਪੂਜਾ ਜੰਦ੍ਰ ਕ੍ਰਿਆ ਸੁ ਕਰਮਾ । ਇਹ ਹਮ ਤੇ ਛੂਟਤ ਨਹੀ ਧਰਮਾ ।
ਪਿਤਰ ਦੰਡ ਦੇਵਨ ਕੇ ਕਾਮਾ । ਕਤ ਛੂਟਤ ਹਮ ਸੋ ਅਭਿਰਾਮਾ[12] । 150 ।
ਰਾਜਪੂਤ ਜੇ ਕੋ ਜਗ ਹੋਈ । ਕੁਲਾ ਕਰਮ ਬਡਿਆਨ ਕੀ ਖੋਈ ।
ਧਿਕ ਧਿਕ ਤਾਕਹ ਜਗਤ ਬੁਲਾਵੈ । ਆਗੈ ਸਵਰਗ ਠੌਰ ਨਹੀ ਪਾਵੈ । 151 ।
ਪੈ ਹਜਰਤ[13] ਸੋ ਬਿਗਰਤ ਬਾਤਾ । ਹਮ ਨਹੀ ਕਰੈ ਪ੍ਰਗਟ ਬਖਿਆਤਾ[14] ।
ਚਵਗਤੇ[15] ਕਾ ਡਰ ਹਮ ਭਾਰੀ । ਯਹ ਜੋ ਹਮ ਕੋ ਬਡੀ ਖੁਆਰੀ । 152 ।
ਜਬ ਰਾਜਨ ਇਹ ਭਾਂਤਿ ਪੁਕਾਰਿਓ । ਘਨ ਧੁਨ[16] ਕੈ ਮਹਾਰਾਜ ਉਚਾਰਿਓ ।
ਉਪਮਾ ਭਲੀ ਕਿਧੋ ਧੁਨ ਪਾਈ । ਸਾਵਨ ਰਹਿਯੋ ਸੁ ਮੇਘ ਲਜਾਈ । 153 ।

**ਸ੍ਰੀ ਮੁਖ ਵਾਕ**

**ਚੌਪਈ :** ਮੈ ਇਨਕੇ ਸਿਰ ਪਰ ਕਰ ਧਾਰਿਯੋ । ਰਾਜ ਜੋਗ ਆਸਨ ਬੈਠਾਰਿਯੋ ।
ਚਵਗਤੇ ਰਾਜੇ ਗਿਰ ਪਾਲਾ । ਭਰਿ ਹੈ ਸਕਲ ਇਨ੍ਹ ਕਹ ਹਾਲਾ[17] । 154 ।

---

1) ਤੋੜ ਤਾੜ ਕੇ 2) ਪਹਾੜੀ ਰਾਜੇ 3) ਸ਼ਹਿਰ ਦੇ ਚੌਪਾਸੇ 4) ਧਰਤੀ 5) ਕਰ, ਮਾਲੀਆ 6) ਧਰਤੀ 7) ਨਗਾਰੇ 8) ਸ੍ਰਿਸ਼ਟੀ 9) ਪਰਜਾ 10) ਕੰਨ ਲਾ ਕੇ 11) ਪਹਾੜੀ ਰਾਜੇ 12) ਸੁੰਦਰ, ਆਨੰਦ-ਦਾਇਕ 13) ਬਾਦਸ਼ਾਹ 14) ਬਖਾਨ ਕਰਨਾ 15) ਮੁਗਲ ਬਾਦਸ਼ਾਹ 16) ਬਦਲ ਦੇ ਗੜਕਣ ਵਰਗੀ ਆਵਾਜ਼ 17) ਟੈਕਸ, ਕਰ

ਸਕਲ ਧਰਨ ਹੋਸੀ ਇਨ ਰਯਤ[1] । ਜਹ ਤਹ ਹਮਰੀ ਅਹੀ ਜਮਯਤ[2] ।
ਤੁਰਕ ਮਲੇਛ ਦੁਸਟ ਔ ਛਾਰਾ । ਸਭ ਮਿਲਸਨ ਹੋ ਹੋ ਕਰ ਖਵਾਰਾ । 155 ।

**ਰਸਵਾਲ ਛੰਦ :** ਹਮ ਪਲ ਭਛ[3] ਅਧਿਕ ਮਦ ਮਤੇ । ਕਿਸੂ ਨ ਜਾਨੈ ਬਿਨਾ ਚੁਗਤੇ[4] ।
ਔਰ ਜਾਤ ਜਗ ਮੈਂ ਨਹੀ ਕੋਈ । ਜੋ ਹਮਰੇ ਚਲ ਸਨਮੁਖ ਹੋਈ । 156 ।

ਏ ਸਭ ਚਿਰੀ[5] ਲਖੇ ਮਹਾਰਾਜਾ । ਹਮ ਹੈ ਰਾਜਪੂਤ ਬਡ ਰਾਜਾ ।
ਕਿਹ ਬਿਧ ਧਰਨ ਰਾਜ ਇਨ ਦੇਹੈ । ਅਜਾ[6] ਸਿੰਘ ਜਿਮ ਮਾਰ ਸੁ ਲੈਹੈ । 157 ।

ਯੌ ਸੁਨ ਕੈ ਤਿਨ ਕੀ ਪ੍ਰਭ ਬਾਨੀ । ਬੀਚ ਦੀਵਾਨ ਸੁ ਗਰਜ ਬਖਾਨੀ ।
ਮੈਂ ਅਸ ਪਾਨਜ[7] ਤਦਸ ਕਹਾਊ । ਚਿਰੀਅਨ ਪੈ ਜਬ ਬਾਜ ਤਰਾਊਂ । 158 ।

ਬਾਜਨ ਪੈ ਜੋ ਚਿਰੀ ਤੁਰਾਵੈ । ਸੋਭਾ ਕਵਨ ਜਗਤ ਮੈ ਪਾਵੈ ।
ਹਮਤਾ ਕਹ ਸਮਝੈ ਮਹਾਰਾਜਾ । ਚਿਰੀਅਨ ਪਾਸ ਤੁਰਾਵੈ ਬਾਜਾ । 159 ।

ਅਜਾ ਸੀਸ ਪਰ ਨਿਜ ਕਰ ਧਾਰਸ । ਕੋਪ ਅਜਾ ਮ੍ਰਿਗਰਾਜ[8] ਪਛਾਰਸ ।
ਰਾਜਨ ਪ੍ਰਤਿ ਜੋ ਰਾਜ ਸੁ ਦੇਤੇ । ਸੋਭਾ ਕਵਨ ਜਗਤ ਮਹਿ ਲੇਤੇ । 160 ।

ਅਬ ਲਖ[9] ਦੀਨਨ ਰਾਜ ਰਮਾਊ । ਦੀਨ ਬੰਧ ਤਾਤੇ ਕਹਲਾਊ ।
ਮੈ ਇਨਕੋ ਸਿਰ ਪਰ ਕਰ ਧਾਰਿਯੋ । ਸ੍ਰੀ ਅਸਧੁਜ[10] ਕੀ ਚਰਨੀ ਡਾਰਿਯੋ । 161 ।

**ਦੋਹਰਾ :** ਬਿਦਿਆ ਗਿਆਨ ਸੁ ਜੋਗ ਤਪ ਸਿਧ ਪਦਾਰਥ ਚਾਰ[11] ।
ਪੁਨਿ ਮੈ ਸ੍ਰੀ ਮਧਿ ਖਾਲਸੇ ਨਿਜ ਤਨ ਧਰਿਯੋ ਸੁਧਾਰ । 162 ।

**ਚੌਪਈ :** ਪੰਥ ਬਿਖੈ ਬਸਹੋਂ ਦਿਨ ਰੈਨਾ । ਹਰਿ ਹੋ ਇਹ ਬਿਧ ਅਰਨ[12] ਕੀ ਸੈਨਾ ।
ਪ੍ਰਗਟ ਖਾਲਸਾ ਪੰਥ ਭਣੀਜੈ । ਜਹਾਂ ਰਹਤ ਮੁਰ ਸਕਲ ਲਹੀਜੈ । 163 ।
ਪੋਥੀ ਗ੍ਰੰਥ ਨਾਮ ਨਿਤ ਧਯਾਨਾ । ਦੂਜੀ ਬਾਤ ਨ ਧਰਈ ਕਾਨਾ ।
ਸਸਤ੍ਰ ਅਸਤ੍ਰ ਸੰਗ ਕਰੈ ਪਯਾਰਾ । ਨਿਸ ਦਿਨ ਭਜੈ ਨਾਥ ਨਿਰੰਕਾਰਾ । 164 ।

**ਸਵਯਾ :** ਬਾਜ ਗਇੰਦ[13] ਗਦਾ ਸਸਿ ਅੰਮ੍ਰਿਤ ਧੇਨ ਧਨੰਤਰਤਾ ਮਹਰਾਜੈ ।
ਸਾਰੰਗ[14] ਸੰਖ ਤ੍ਰਿਸੂਲ ਸਰਾਸਨ ਤੀਰ ਤਰੋਵਰ ਪੂਰਨ ਕਾਜੈ ।
ਲਾਲ ਮਨੀ ਬਿਖ ਭਾਗ ਸੁਰਾ ਮਧਿ ਕੋਟ ਰਤੰਨ ਭਰਯੋ ਬਰ ਸਾਜੈ ।
ਰੂਪ ਅਨੂਪ ਦਯਾਨਿਧ ਕੋ ਇਹ ਛੀਰ ਸਮੁਦ੍ਰ ਸੁ ਪੰਥ ਬਿਰਾਜੈ । 165 ।

**ਚੌਪਈ :** ਜਤੀ ਸਤੀ ਮੋਨੀ ਬ੍ਰਤ ਧਾਰੀ । ਕੋਬਿਦ[15] ਗੁਨੀ ਸੂਰ ਹੰਕਾਰੀ ।
ਜੋਗੀ ਸਿਧ ਅਨਾਹਦ ਬਾਸੀ । ਪਰਮ ਤਤ ਪੂਰਨ ਅਬਿਨਾਸੀ । 166 ।
ਸੁੰਨ ਸਮਾਧਿ ਗਗਨ ਪੁਰ ਛਾਯੋ । ਸਚ ਖੰਡ ਮੈ ਜਾਇ ਸਮਾਯੋ ।
ਭੋਗੀ ਸਿਧ ਤਪੀਸਵਰ ਜਾਨੋ । ਗਯਾਨੀ ਸੰਤ ਸਮੂਹ ਪਹਿਚਾਨੋ । 167 ।

---

1) ਪਰਜਾ 2) ਤ੍ਰਿਸ਼ਟੀ, ਮਲਕੀਅਤ 3) ਮਾਸ ਖਾ ਕੇ 4) ਬਾਦਸ਼ਾਹ 5) ਚਿੜੀਆ ਵਾਂਗ 6) ਬਕਰੀ 7) ਤਲਵਾਰਧਾਰੀ 8) ਸ਼ੇਰ 9) ਵੇਖਕੇ 10) ਪਰਮਾਤਮਾ 11) ਚਾਰ ਪਦਾਰਥ-ਕਾਮ, ਧਰਮ, ਅਰਥ, ਮੋਖ 12) ਵੈਰੀਆਂ ਦੀ 13) ਘੋੜਾ, ਹਾਥੀ 14) ਧਨੁਸ਼ 15) ਪੰਡਿਤ, ਬੁੱਧੀਮਾਨ, ਵਿਦਵਾਨ

ਸਰਬਾਤਮ ਪੂਰਨ ਇਹ ਸੋਹੈ । ਯਾਮ ਸਮ ਅਵਰ ਪੰਥ ਕਹ ਕੋਹੈ ।
ਸ੍ਰੀ ਅਸਕੇਤ ਕਾਲ ਕੀ ਮੂਰਤਿ । ਪਰਮ ਜੋਤਿ ਨਾਨਾ ਬਿਧਿ ਪੂਰਤ । 168 ।

**ਦੋਹਰਾ :** ਜੋ ਯਾਕੇ ਪਦ ਕੰਜ[1] ਬਰ ਨਿਤ ਸਿਵਹੈ[2] ਗੁਰ ਜਾਨ ।
ਕੋਟ ਪਦਾਰਥ ਸੰਪਦਾ ਪੈਹੈ ਮੁਕਤਿ ਨਿਧਾਨ । 169 ।

**ਚੌਪਈ :** ਇਹ ਬਿਧ ਸੋ ਕ੍ਰਿਪਾ ਨਿਧਨਾ । ਸੁਨਤ ਸਭਨ ਸ੍ਰੀ ਬਚਨ ਬਖਾਨਾ ।
ਸ੍ਰੀ ਖਾਲਸ ਕੀ ਉਪਮਾ ਗਾਈ । ਜੋ ਯਹ ਨਾ ਬਰਨੀ ਨਹ ਜਾਈ । 170 ।
ਤਦਪ[3] ਰਾਵ ਮੂੜ੍ਹ ਮੰਦ ਭਾਗੀ । ਭਏ ਨ ਸ੍ਰੀ ਬਚ ਸੁਨ ਅਨੁਰਾਗੀ[4] ।
ਔ ਜੋ ਮੂੜ੍ਹ[5] ਜਾਤਿ ਅਭਮਾਨੀ । ਖਾਲੀ ਰਹੇ ਢੇਰ[6] ਜਯੋਂ ਪਾਨੀ । 171 ।
ਜਾਕੋ ਆਪ ਦੇਇ ਮਹਾਰਾਜਾ । ਸੋ ਸਿਰ ਧਰੋ ਸਿਖ ਬਰ ਤਾਜਾ ।
ਕੋਟ ਕਲਪ ਜਾਕੇ ਤਰ ਪਾਇਕ[7] । ਸੋ ਗੁਰ ਇਨ ਕੇ ਭਏ ਸਹਾਇਕ । 172 ।
ਇਨ ਮੂੜ੍ਹਨ ਇਹ ਬਾਤ ਨ ਜਾਨੀ । ਡੂਬਤ ਭਯੋ ਜਾਤਿ ਅਭਿਮਾਨੀ ।
ਜੇ ਕੋ ਸਤਿਗੁਰ ਆਪ ਭੁਲਾਵੈ । ਕਹੋ ਜੀਵ ਮਾਰਗ ਕਯੋਂ ਪਾਵੈ । 173 ।
ਜੋ ਉਨ ਧਰ ਹੋਤੇ ਸੁ ਸਹਾਈ । ਚਰਨ ਗਹਤ ਝਟ ਦੇਵੈ ਜਾਈ ।
ਸ੍ਰੀ ਮੁਖ ਕੀ ਆਗਿਆ ਸੁਧ[8] ਸਾਰੀ । ਲੇਤ ਸਭੈ ਆਪਨੇ ਉਰਧਾਰੀ । 174 ।

**ਦੋਹਰਾ :** ਜੋ ਜੀਅ ਹੁਤੇ ਭੁਲਾਵਨੇ ਐਸੇ ਦਏ ਭੁਲਾਇ ।
ਜਿਨ ਪਰ ਕਰੁਣਾ ਅਧਿਕ ਹੀ ਕਰ ਗਹੇ ਲਏ ਮਿਲਾਇ । 175 ।
ਕੋਟ ਅੰਡ ਬ੍ਰਹਮੰਡ ਲਖ ਜਾਕੇ ਰੋਮ ਮਝਾਰ ।
ਆਦਿ ਅਨਾਦਿ ਅਗਾਧ ਗੁਰ ਜਾਤਿ ਜੋਨਿ ਤੇ ਪਾਰਿ । 176 ।

**ਚਪਈ :** ਜਾਤ ਜੋਨ ਕੇ ਕਰਨੇ ਹਾਰਾ । ਹੈ ਏਕੈ ਸਤਿਗੁਰ ਕਰਤਾਰਾ ।
ਜੋ ਵਹ ਚਹਤ ਸੁ ਬਯੋਂਤ ਬਨਾਵੈ । ਉਚਨ ਟਾਰ ਨੀਚ ਬਡਿਆਵੈ । 177 ।
ਪਾਰਜਾਤ[9] ਪਾਰਸ ਸੁਰ ਧੇਨਾ । ਬਾਂਛਤ ਕੋਟ ਜਾਸ ਪਗ ਰੇਨਾ ।
ਜਾਕੇ ਸਿਰਪਰ ਨਿਜ ਕਰ ਧਾਰੈ । ਸਕਲ ਭੇਦ ਵਹਿ ਦਾਸ ਨਿਹਾਰੈ । 178 ।
ਰਾਜੇ ਅਰੁ ਤੁਰਕਨ ਕੇ ਮਾਹੀ । ਬਿਨ ਮਹਾਰਾਜ ਅਵਰ ਕੋਊ ਨਾਹੀ ।
ਕੌਤਕ ਆਪ ਨਿਰਖਨੇ ਕਾਜਾ । ਕੀਨ ਚਰਿਤ੍ਰ ਗਰੀਬ ਨਿਵਾਜਾ । 179 ।
ਸਹਰਨ ਸਹਰ ਸਗਲ ਭੂਅ ਮਾਹੀ । ਗਯੋ ਖਾਲਸਾ ਜੂ ਬਰ ਪਾਹੀ ।
ਬਹੁ ਬਿਧ ਜਾਇ ਬਬੇਕ[10] ਚਲਾਏ । ਬਿਖੀਆ[11] ਕੂਜਾ ਬਾਂਗ ਉਠਾਏ । 180 ।
ਔਰ ਪੈਂਡ[12] ਸਭ ਦੀਏ ਮਿਟਾਈ । ਏਕੈ ਦ੍ਰਿੜ੍ਹਯੋ ਪੰਥ ਸੁਖਦਾਈ ।
ਲਗਨ ਸਗਨ ਤਜ ਝੂਠ ਪਸਾਰਾ । ਨਿਰਖ੍ਯੋ ਨਿਜ ਘਟ ਮਾਹਿ ਮੁਰਾਰਾ । 181 ।

---

1) ਚਰਨ ਕਮਲ 2) ਸੇਵਾ ਕਰੇ 3) ਤਦ 4) ਪ੍ਰੇਮੀ ਨਾ ਬਣੇ 5) ਮੂਰਖ 6) ਟਿੱਬਾ, ਰੇਤ ਦਾ ਟਿਲਾ 7) ਪੈਰਾਂ ਤਲੇ 8) ਸ੍ਰੇਸ਼ਠ 9) ਸਵਰਗ ਦਾ ਬ੍ਰਿਛ ਜੋ ਮਨੋ ਕਾਮਨਾ ਪੂਰੀ ਕਰਦਾ ਹੈ 10) ਉੱਤਮ ਵਿਧੀ, ਰਹਿਤ, ਮਰਯਾਦਾ 11) ਤੰਮਾਕੂ 12) ਮਾਰਗ, ਧਰਮ-ਰੀਤੀ

ਔਰ ਪੰਥ ਜੇਤਕ ਜਗ ਆਹੀ । ਤੇ ਲਖ ਡਰੇ ਅਧਿਕ ਮਨ ਮਾਹੀ ।
ਜਪ ਤਪ ਤੇਜ ਸੀਲ ਗੁਨ ਸਾਗਰ । ਭਯੋ ਪੰਥ ਅਦਭੁਤ ਯਹ ਨਾਗਰ[1] । 182 ।
ਔ ਪੰਥੀ ਜੇਤਕ ਜਗ ਲੋਗਾ । ਕਾਂਪਤ ਭਏ ਜੀਅ ਧਰ ਸੋਗਾ ।
ਹਮ ਸਭਹੂੰ ਕੀ ਹਤ ਠਕੁਰਾਈ । ਲੈ ਹੈ ਸ੍ਰੀ ਖਾਲਸਾ ਮਿਲਾਈ । 183 ।
ਅਵਰ ਪੰਥ ਜਗ ਜਿਤਕ ਭਣੀਜੈ । ਦੇਵ ਦੈਤ ਬਰ ਨਰਨ ਗਣੀਜੈ ।
ਇਹ ਤੋ ਸ੍ਰੀ ਅਸਧੁਜ[2] ਕੋ ਪੰਥਾ । ਦੈ ਹੈ ਸਗਲ ਜਗਤ ਕਹ ਸੰਥਾ[3] । 184 ।

**ਦੋਹਰਾ** : ਸ੍ਰੀ ਖਾਲਸਾ ਪਰਗਾਸਿਯੋ ਬਰਨਿਯੋ ਕਛੁਕ ਸੁਰੰਗ ।
ਅਗ੍ਰ ਕਥਾ ਇਹ ਹੋਇਗੀ ਰਾਜਨ ਜੁਧ ਪ੍ਰਸੰਗ । 185 ।

**ਸਵੈਯਾ** : ਸ੍ਰੀ ਅਸਪਾਨ ਨਿਧਾਨ ਸੁ ਸਾਹਿਬ ਜਾ ਉਪਮਾ ਦਸ ਹੂੰ ਦਿਸ ਛਾਈ ।
ਤਾਸ ਪ੍ਰਕਾਸੁ ਸੁ ਪੰਥ ਭਯੋ ਜਗ ਰੂਪ ਅਨੂਪ ਮਹਾਂ ਸੁਖਦਾਈ ।
ਤੌਨ ਨਵੀਨ ਸੁਧੀਨ[4] ਕਥਾ ਯਹ ਜੋ ਪੜ੍ਹ ਹੈ ਗੁਰ ਕੇ ਸਿਖ ਭਾਈ ।
ਸਿਧ ਪ੍ਰਸਿਧ ਲਹੈ ਪਦ ਪਾਵਨ ਸ੍ਰੀ ਅਸਜੂ ਸਦ ਹੋਹਿ ਸਹਾਈ । 186 ।

**ਇਤ ਸ੍ਰੀ ਗੁਰਬਿਲਾਸ ਸੁਭ ਪੰਥ ਪ੍ਰਗਾਸ ਬਰਨਨੰ ਨਾਮ ਦੁਆਦਸਮੋ ਧਯਾਇ ਸਮਾਪਤਮ ਸਤ ਸੁਭਮ ਸਤ । 2 । ਅਫਜੂ ।**

1) ਸਮਝਦਾਰ, ਉਤਮ 2) ਪਰਮਾਤਮਾ 3) ਸਿਖਿਆ 4) ਸੁਬੁੱਧ, ਬੁੱਧੀ-ਪੂਰਨ

**ਦੋਹਰਾ :** ਚਰਨ ਕਮਲ ਗੁਰਦੇਵ ਕੇ ਦਿਬ ਰੂਪ ਉਰ[1] ਧਾਰ ।
ਅਗ੍ਰ ਕਥਾ ਬਰ ਸੁਖਦ ਚਿਤ ਬਰਨੋ ਕਛੁ ਬਿਸਥਾਰ । 1 ।

**ਚੌਪਈ :** ਕਥਾ ਸੁ ਤ੍ਰੋਦਸ ਪ੍ਰਗਟ ਭਣੀਜੇ । ਜਾਨਿ ਦੇਵ ਕੀ ਬਿਲਮ[2] ਨ ਕੀਜੈ ।
ਕਾਮ ਧੇਨ ਯਹ ਕਥਾ ਨਵੀਨੀ । ਰੂਪ ਅਨੂਪ ਸੁਧਾ ਰਸ[3] ਭੀਨੀ । 2 ।
ਜੋ ਸਾਧੂ ਯਾ ਕਰ ਪਢ ਗੈ ਹੈ । ਪਰਮ ਜੋਤ ਸੰਗ ਪਰਚਾ[4] ਪੈ ਹੈ ।
ਸਫਲ ਜਨਮ ਤਿਨਕੋ ਜਗ ਆਵਾ । ਜਿਨ ਯਹ ਅਲਖ ਭੇਦ ਕਹ ਪਾਵਾ । 3 ।

**ਰਸਵਾਲ ਛੰਦ :**

ਸੁਧੰ[5] ਦੈ ਸੁ ਸਾਰੇ । ਬਿਦਾ ਕੀਨ ਪਯਾਰੇ ।
ਸਿਰੇਪਾਵ ਦੀਨੇ । ਹਥੀਯਾਰੰ ਸੁ ਲੀਨੇ । 4 ।
ਗਏ ਬੀਰ ਨੇਕਾ । ਕਰ੍ਯੋ ਜਾ ਬਬੇਕਾ[6] ।
ਸੁਭੰ ਪੰਥ ਲਾਏ । ਜਿਮੰ ਨਾਥ ਗਾਏ । 5 ।

**ਸਵੈਯਾ :** ਬੀਤਤ ਭਯੋ ਜਬ ਮੇਲ ਵਿਸਾਖਹ ਤੌ ਪ੍ਰਭ ਜੂ ਇਮ ਬ੍ਯੋਤ ਬਨਾਈ ।
ਪਤ੍ਰ ਪਠੈ ਸਭ ਦੇਸਨ ਕੋ ਲਿਖ ਸੰਗਤ ਕੌ ਬਿਧ ਯਾ ਫੁਰਮਾਈ ।
ਮਧ ਜਹਾਜ ਨਵੀਨ ਚਢੋ ਸਭ ਸ੍ਰੀ ਮੁਖ ਕੀ ਇਹ ਆਇਸ[7] ਪਾਈ ।
ਯੌ ਬਤੀਆਂ ਸੁਨ ਕੈ ਗੁਰ ਨੇਬ[8] ਮਸੰਦ ਚਲੇ ਚਹੂੰ ਓਰ ਸੁਧਾਈ । 6 ।

**ਰਸਾਵਲ ਛਦ :**

ਦਿਨੰ ਏਕ ਕੌਨੈ । ਕ੍ਰਿਪਾਸਿੰਧ ਜੌਨੇ ।
ਦਿਤੇ ਥੇ ਦਿਦਾਰਾ । ਕਿਧੋ ਯੋ ਅਪਾਰਾ । 7 ।
ਕਿਨੇ ਆਇ ਜਾਨੋ । ਤਹੀ ਯੌ ਬਖਾਨੋ ।
ਕਿਧੌ ਪੈਡ[9] ਮਾਹੀ । ਖੁਤੇ ਸੰਗ ਆਹੀ । 8 ।
ਇਕੈ ਗਾਉਨੂ ਹੈ । ਸ੍ਰਮੈ ਪਾਰ ਊਹੈ ।
ਤਹਾਂ ਕੋ ਸੁਧਾਰਾ । ਪਰ੍ਯੋ ਆ ਅਪਾਰਾ । 9 ।
ਕਿਤੋ ਸੰਗ ਲੂਟਾ । ਅਸੰ ਧਾਰ ਛੂਟਾ ।
ਜਿਨੈ ਖਗ[10] ਚਾਯੋ । ਵਹੈ ਬਾਚ ਆਯੋ । 10 ।
ਸੁਨੀ ਨਾਥ ਬਾਨੀ । ਤਬੈ ਮੋਨ ਠਾਨੀ ।
ਦਿਨੰ ਕੋ ਬਿਤਾਈ । ਕਰੀ ਆਪ ਧਾਈ । 11 ।
ਅਸੰ ਬੇਗ ਧਾਯੋ । ਮਨੋ ਪੌਨ ਆਯੋ ।
ਪੁਰੰ ਤੀਰ ਆਈ । ਸੁ ਹਲਾ ਕਰਾਈ । 12 ।
ਕਹਾ ਲੋਹੁ ਲੂਟੀ । ਨਹੀ ਜਾਹ ਛੂਟੀ ।
ਘਨੇ ਤਾਹਿ ਮਾਰੇ । ਗਏ ਭਾਜਿ ਟਾਰੇ । 13 ।

---

1) ਹਿਰਦਾ 2) ਦੇਰੀ 3) ਅੰਮ੍ਰਿਤਰਸ 4) ਪਰਿਚਯ, ਵਾਕਫੀ 5) ਅੰਮ੍ਰਿਤ 6) ਵਿਵੇਕਪੂਰਨ ਮਰਯਾਦਾ ਵਿਚ ਲਿਆਂਦਾ 7) ਆਗਿਆ 8) ਗੁਰੂ ਜੀ ਦੇ ਚੋਬਦਾਰ 9) ਪੈਂਡੇ ਵਿਚ, ਰਸਤੇ ਵਿਚ 10) ਖੰਡਾ, ਤਲਵਾਰ

**ਮਧਭਾਰ ਛੰਦ :** ਗੂਜਰ ਅਪਾਰ । ਰੰਗੜ ਹਜਾਰ ।
ਖਡਾ ਮਝਾਰ । ਦੀਨੇ ਨਿਕਾਰ । 14 ।
ਬਚਿਯੋ ਜੁ ਸੋਇ । ਹਾਰਯੋ ਜੁ ਕੋਇ ।
ਮੁਖ ਗਹ ਘਾਸ[1] । ਹ੍ਵੈ ਕਰ ਉਦਾਸ । 15 ।
ਦੋਹੀ ਅਕਾਲ । ਫੇਰੀ ਵਿਸਾਲ ।
ਲੀਨੇ ਉਬਾਰ । ਸਰਨੀ ਨਿਹਾਰ । 16 ।
ਹਿੰਦੂ ਜੋ ਕੋਇ । ਜਾਰ੍ਯੋ[2] ਸੁ ਸੋਇ ।
ਤੁਰਕਾ ਮਿਤ੍ਰਾਨ । ਗਾਡ੍ਯੋ ਸਥਾਨ[3] । 17 ।
ਦਿਨ ਤੀਨ ਆਹਿ । ਕਰਖਤਨ[4] ਤਾਹਿ ।
ਸੋਨਾ ਸੁ ਹਾਥ । ਜਾ ਕਲਿਯੋ ਸਾਥ । 18 ।
ਕਰੁਣਾ ਨਿਧਾਨ । ਗ੍ਰਿਹ ਬਸਤ ਆਨ ।
ਦਿਨ ਬਹੁ ਬਿਤਾਇ । ਯੌ ਸੁਨ੍ਯੋ ਪਾਇ । 19 ।
ਦੇਵਤ ਦਿਦਾਰ । ਕਰੁਣਾ ਅਗਾਰ ।
ਸੰਗਤ ਅਪਾਰ । ਕਰਬੋ ਦਿਦਾਰ । 20 ।

**ਪਾਧੜੀ ਛੰਦ :** ਕਰੀ ਆਨ ਕਿਨਹੂੰ ਫਰੀਆਦ । ਸੁਨ ਲੇਹੁ ਕਥਾ ਪ੍ਰਭ ਅੰਤ ਆਦਿ ।
ਬਜਰੂੜ ਗਾਂਵ ਜੋ ਬਸਤ ਧਾਰ । ਤਿਹਕੇ ਸੁ ਲੋਗ ਦੋਖੀ ਅਪਾਰ । 21 ।
ਸੰਗਤ ਅਨੇਕ ਆਵਤ ਨਿਹਾਰ । ਤੇ ਪਰੇ ਆਨ ਸਰਤਾ ਕਿਨਾਰ[5] ।
ਲੂਟ੍ਯੋ ਸੁ ਰਾਹੇ ਉਨ ਹੂੰ ਅਸਾਰ[6] । ਇਮ ਕਹ੍ਯੋ ਬੀਰ ਪ੍ਰਭ ਪੈ ਬਿਚਾਰ । 22 ।
ਸੁਨ ਬੈਨ ਤਾਸ ਕਰੁਣਾ ਜਲੀਸ[7] । ਸੋ ਰਹੈ ਮੋਨ ਕਛੁ ਕਹ ਨ ਦੀਸ ।
ਫਰਯਾਦ ਬਹੁਤ ਜਬ ਭਈ ਬੇਰ[8] । ਇਕ ਦਿਨਾ ਨਾਥ ਚਿਤਬੋ ਸਵੇਰ । 23 ।

**ਸਵੈਯਾ :** ਨਾਮ ਸਿਕਾਰ ਦਯਾਰ ਕਹ੍ਯੋ ਤਬ ਲੈ ਰਣਜੀਤ[9] ਕੀ ਚੋਬ ਬਜਾਈ ।
ਪੈਦਲ ਸਵਾਰ ਅਪਾਰ ਚਢੈ ਭਟ ਕੌਤਕ ਕਾਜ ਸੁ ਮੋਦ[10] ਬਢਾਈ ।
ਲਾਂਘ ਤਬੈ ਸਰਤਾ ਸਤਗਾਮਨ[11] ਤਾਪੁਰ ਤੀਰ ਧੁਜੇ ਜਬ ਆਈ ।
ਛੋਰ ਨਿਸਾਨਨ ਕੇ ਫਰਰੇ[12] ਤਿਹ ਜਾਇ ਕਿਧੌ ਇਮ ਧੂਮ ਮਚਾਈ । 24 ।

ਗੂਜਰ ਰੰਗੜ ਨੇਕ ਹਨੇ ਤਹ ਬਾਹਰ ਪਾਵ ਉਨੈ ਨ ਠਰਾਈ ।
ਘੋਰ ਗਢੀ ਮਹਿ ਲੀਨ ਤਬੈ ਨਿਜ ਗਾਂਉ ਲੁਟਯੋ ਬਹੁ ਭਾਂਤਿ ਬਨਾਈ ।
ਏਕ ਮਹੂਰਤ ਮੋ ਨ ਲਰਿਯੋ ਗਢ ਮਾਰ ਬੰਦੂਕਨ ਐਸ ਦਿਵਾਈ ।
ਮਾਨਹੁ ਕਾਲ ਪ੍ਰਲੈ ਉਨ ਜੀਵਨ ਆਨਿ ਪੁਜ੍ਯੋ ਕਬਿ ਨੇ ਮੁਖ ਗਾਈ । 25 ।

---

1) ਮੂੰਹ ਵਿਚ ਤੀਲਾ ਪਾ ਕੇ 2) ਸਾੜ ਦਿੱਤੇ 3) ਉਥੇ ਹੀ ਦਬ ਦਿਤੇ 4) ਖਿਚੇ ਹੋਏ 5) ਨਦੀ ਦੇ ਕੰਢੇ 6) ਅਸਾਨੂੰ 7) ਕਰੁਣਾ ਨਿਧੀ 8) ਦੇਰ 9) ਰਣਜੀਤ ਨਾਂ ਦਾ ਨਗਾਰਾ 10) ਆਨੰਦ 11) ਸਤਲੁਜ ਨਦੀ 12) ਨਿਸ਼ਾਨਾਂ ਦੇ ਕਪੜੇ ਖੋਲ ਦਿੱਤੇ

ਮਾਰ ਮਚੀ ਸੁ ਤੁਫੰਗਨ ਕੀ ਜਬ ਬਾਹਰ ਸੀਸ ਨਿਕਾਸ ਨ ਪਾਯੋ ।
ਕਾਂਪ ਉਠ੍ਯੋ ਤਬਹੀ ਗੜ ਤ੍ਰਾਸਤ ਹਾਰ ਮਨੀ ਉਨ ਚੀਰ ਫਿਰਾਯੋ[1] ।
ਢਾਹ ਸੁ ਸਾਫ ਮਦਾਨ ਕਰ੍ਯੋ ਗਢ ਖਰਾ ਗਹ੍ਯੋ ਵਹ ਮਾਰਿ ਗਿਰਾਯੋ ।
ਤਾ ਦਿਨ ਤੇ ਸਭ ਸੰਗਤ ਖੋਸਨ[2] ਹੈ ਇਨ ਲੋਗਨ ਤ੍ਯਾਗ ਕਰਾਯੋ ।26 ।

ਜ੍ਯੋਂ ਅਲ ਸੂਣ ਸੁ ਨੂਹ ਲੁਟ੍ਯੋ ਪ੍ਰਭ ਤ੍ਯੋਂ ਬਜਰੂੜ ਕੀ ਛਾਰ ਉਡਾਈ ।
ਤਾ ਦਿਨ ਤੇ ਇਨ ਮਾਰਗ ਖੋਸਨ ਲੈ ਸਭ ਲੋਗਨ ਹਦ ਕਰਾਈ ।
ਹੋਤ ਜੈਕਾਰ ਭਯੋ ਕਰੁਣਾਨਿਧ ਜੇਸ ਕਰੀ ਪਲ ਮੈ ਉਨ ਪਾਈ ।
ਯਾ ਬਿਧ ਸੋ ਮਧਿ ਦੂਨਹ ਕੇ ਨਰ[3] ਸੰਗਤ ਕੋ ਨਹ ਹਾਥ ਉਠਾਈ । 27 ।

ਤਾ ਪੁਰ ਲੂਟ ਲਹਿਓ[4] ਪੁਰ ਆਨੰਦ ਆਨੰਦ ਕੀ ਬਰ ਬੰਬ ਬਜਾਈ ।
ਚੋਰ ਸੁ ਜਾਰ ਕਿਧੋ ਬਟਹਾ[5] ਗਹਿ ਟਾਂਗ ਦਏ ਕਿਤ ਸੂਰ[6] ਚਢਾਈ ।
ਪਾਪ ਨ ਹੋਤ ਕਹੂ ਭੁਵ ਮੰਡਲ ਮਾਨਹੁ ਧਰਮ ਕੀ ਨੀਵ ਧਰਾਈ ।
ਛੀਰ ਸਮਾਨ ਸਦਾ ਸੁਭ ਕੀਰਤ ਯੋਂ ਗੁਰਦੇਵ ਸਭੈ ਧਰ ਛਾਈ । 28 ।

ਏਕ ਦਿਨਾ ਕਰਣਾਨਿਧ ਜੂ ਪੁਨ ਉਚ ਸਥਾਨ ਸੁ ਦੇਤ ਦਿਦਾਰਾ ।
ਆਨ ਪ੍ਰਾਪਤਿ ਭੈ ਸਿਖ ਦ੍ਵੈ ਧੁਨ ਏਕ ਪਠਾਨ ਹੁਤੋ ਤਿਨ ਨਾਰਾ ।
ਪਾਂਚ ਸੁ ਕਾਢ ਕਿਧੋ ਸਰਫੀ ਉਨ ਭੇਟ ਧਰੀ ਪ੍ਰਭ ਕੇ ਸੁ ਅਗਾਰਾ[7] ।
ਸੂਖ ਪ੍ਰਾਪਤਿ ਭਯੋ ਤਿਨ ਕੋ ਨਿਜ ਚਿੰਤਹ ਜਾਰ[8] ਦਾਰਿਦ੍ਰ ਬਿਡਾਰਾ । 29 ।

**ਅੜਿਲ :** ਮੁਹਰ ਏਕ ਦਸ ਤਵਨ ਪਠਾਨ ਨਿਕਾਰ ਕੈ ।
ਕ੍ਰਿਪਾਸਿੰਧ ਕੈ ਆਗੈ ਧਰੀ ਬਿਚਾਰ ਕੈ ।
ਨਿਰਖ ਤਵਨ ਕੋ ਦਯਾ ਸਿੰਧ ਇਮ ਭਾਖ੍ਯੋ ।
ਹੋ ਕੈਸੇ ਹੈ ਇਹ ਮੋਹਰ ਕਾਢ ਜੋ ਰਾਖਿਯੋ । 30 ।

ਸੁਨਤ ਬਚਨ ਤਿਨ ਸਿਖਨ ਤਹੀ ਬਖਾਨਿਯੋ ।
ਮਨਤ ਹਮਾਰੀ ਹੁਤੀ ਕਾਜ ਗੁਰ ਠਾਨ੍ਯੋ ।
ਤਬ ਇਹ ਭੇਟ ਹਜੂਰ ਦਾਸ ਲੈ ਆਇਯੋ ।
ਹੋ ਕ੍ਰਿਪਾਸਿੰਧ ਕੋ ਜ੍ਯੋਂ ਕਹ ਭੇਦ ਸੁਨਾਇਯੋ । 31 ।

**ਨਿਰਾਜ ਛੰਦ :** ਪੁਨੰ ਸੁ ਨਾਥ ਗਾਇਯੋ । ਪਠਾਨ ਕੋ ਸੁਨਾਇਯੋ ।
ਤੁਝੈ ਸੁ ਕਾਇ ਜਾਨ ਕੈ । ਧਰੀ ਸੁ ਭੇਟ ਆਨਿ ਕੇ । 32 ।

---

1) ਹਾਰ ਸੂਚਕ ਬਸਤ੍ਰ ਜਾਂ ਝੰਡਾ 2) ਲੁਟਣ, ਖੋਹਣ 3) ਉਸ ਵਾਦੀ ਵਿਚ ਰਹਿਣ ਵਾਲੇ ਲੋਗ 4) ਆ ਪਹੁੰਚੇ 5) ਬਟਮਾਰ 6) ਸੂਲੀ 7) ਅਗੇ 8) ਜਲਾ ਦਿੱਤਾ, ਸਾੜ ਦਿੱਤਾ

ਤਿਨੈ ਸੁ ਬੈਨ[1] ਭਾਖ੍ਯੋ । ਕਛੂ ਨ ਲੋਪ[2] ਰਾਖਿਯੋ ।
ਖਤਾ ਸੁ ਮਾਫ ਹੋਵਈ । ਗੁਲਾਮ ਛੋਰ ਗੋਵਈ । 33 ।
ਘਨੋ ਕਥਾ ਬਿਥਾਰਿਯੈ । ਨਹੀ ਸੁ ਥੋਰ ਸਾਰਿਯੈ ।
ਪਠਾਨ ਬੈਨ ਪਾਇਕੈ । ਸਿਖੰ ਦਯੋ ਸੁਨਾਇਕੈ । 34 ।
ਕ੍ਰਿਪਾਨਿਧਾਨ ਨਾਥਜੂ । ਸੁਨੋ ਪਠਾਨ ਗਾਥਜੂ ।
ਜਿਸੈ ਜੁ ਕਾਜ ਆਇਯੋ । ਮੁਹਰੰ ਸੁ ਭੇਟ ਲਿਆਇਯੋ । 35 ।
ਸਿਰੰਦ ਵਾਸ ਜਾਨੀਐ । ਇਸੈ ਪਠਾਨ ਥਾਨੀਐ ।
ਦਿਲੀ ਕਿਸੈ ਮਾਰਵ[3] ਕੀ । ਸੁ ਚਾਕਰੀ ਬਨਾਵ ਕੀ । 36 ।

**ਦੋਹਰਾ :** ਖਾਟ ਕਮਾਇ ਜੁ ਆਇਯੋ ਨਿਜ ਆਲੇ[4] ਸੁ ਪਠਾਨ ।
ਮੁਹਰ ਪਾਂਚ ਸੈ ਰਾਖਕੈ ਮੁਰ ਘਰ ਕੀਯੋ ਪਯਾਨ[5] । 37 ।
ਕਿਤਕ ਸਾਲ ਬੀਤਾ ਇਕਰ ਪੁਨ ਵਹ ਆਯੋ ਫੇਰ ।
ਕਹੀ ਅਮਾਨਤ ਮੋਰ ਸੋ ਅਬਹੀ ਦੀਜੈ ਫੇਰ । 38 ।

**ਰਸਾਵਲ ਛੰਦ :** ਨਿਜੰ ਖੋਲ ਆਲੈ । ਕਹੀ ਤਾਨ ਕਾਲੇ ।
ਹਮੈ ਧਾਮ ਨਾਹੀ । ਕਹੀ ਝੂਠ ਆਹੀ । 39 ।
ਹਮੈ ਨਾਹਿ ਲੀਨੀ । ਉਨੇ ਭਾਖ ਦੀਨੀ ।
ਭਯੋ ਦੁੰਦ[6] ਭਾਰਾ । ਸੁਨੈ ਲੋਗ ਸਾਰਾ । 40 ।

**ਭੁਜੰਗ ਪ੍ਰਯਾਤ ਛੰਦ :**
ਲਰੈ ਨੇਕ ਭਾਂਤੰ ਤਿਸੀ ਥਾਨ ਆਏ । ਜਹਾਂ ਹੋਤ ਸੂਬਾ ਸੁ ਨਾਯਵੇਂ[7] ਚੁਕਾਏ ।
ਤਿਨੈ ਜਾਇ ਤਾਸੋ ਸਬੈ ਬਾਤ ਗਾਈ । ਸੁਨੇ ਭੇਦ ਸੂਬੇ ਕਹ੍ਯੋ ਯੋ ਬਨਾਈ । 41 ।
ਕਹ੍ਯੋ ਦਿਬ ਤਾਤੀ ਲਵੋ ਬੇਗ ਭਾਈ । ਨਹੀ ਦਮ ਯਾਕੇ ਦਿਵੋ ਲੈ ਬਨਾਈ ।
ਤਿਨੈ ਆਛ ਮਾਨੀ ਸੂਬੇ ਉਕਾਰੀ । ਨਹੀ ਫੇਰ ਕੀਨਾ ਤਿਸੈ ਕੈ ਅਗਾਰੀ । 42 ।

**ਮਧੁਭਾਰ ਛੰਦ :** ਸੂਬੇ ਸ੍ਰਿਦਾਰ । ਦਏ ਦੋਇ ਟਾਰ ।
ਘਰਿ ਸੋਧਿ ਆਇ । ਪ੍ਰਾਤੰ ਬਨਾਇ । 43 ।
ਨਿਜ ਧਾਮ ਆਨ । ਯੋ ਕਰ ਪਠਾਨ ।
ਮੁਹਰੈ ਦਸੀਕ । ਸਾਨੀ ਸੁ ਠੀਕ । 44 ।
ਖਾਲਕ ਜੁ ਵਲੀ । ਦੋਹੂ ਸੁ ਚਲੀ ।
ਯੋ ਕਰ ਉਚਾਰ । ਉਰ[8] ਮਧ ਧਾਰ । 45 ।

**ਤੋਟਕ ਛੰਦ :** ਓਹ ਓਰ ਉਨੇ ਇਹ ਭਾਂਤਿ ਕਰ੍ਯੋ । ਗੁਰ ਪੂਰਨ ਕੋ ਨਿਜ ਧ੍ਯਾਨ ਧਰ੍ਯੋ ।
ਸਰਫੀ[9] ਤਿਨ ਪਾਂਚ ਸੁ ਮਾਨ ਮਨੀ । ਨਹੀ ਔਰ ਕਿਸੂ ਪਹ ਭਾਖ ਠਨੀ । 46 ।
ਇਹ ਸਾਬ ਰਹੇ ਅਬ ਰੋਇ ਅਬੈ । ਚਲ ਭੇਟ ਹਜੂਰਹ ਦੇਉ ਤਬੈ ।

---

1) ਬੋਲ, ਬਚਨ 2) ਗੁਪਤ, ਛੁਪਾ ਕੇ 3) ਅਮੀਰ, ਜਾਗੀਰਦਾਰ 4) ਘਰ 5) ਪ੍ਰਸਥਾਨ ਕੀਤਾ, ਗਿਆ
6) ਝਗੜਾ 7) ਨਿਆਂ 8) ਹਿਰਦਾ, ਮਨ 9) ਅਸ਼ਰਫੀ

ਇਹ ਭਾਖ ਅਦਾਲਤ[1] ਮਧਿ ਗਯੋ । ਕਰੁਣਾਨਿਧ ਕਉ ਉਰ ਧਾਰ ਲਯੋ । 47 ।
ਉਨ ਸੂਬੇ ਕਹ੍ਯੋ ਸੁਨ ਲੇਹੁ ਭੈਯਾ । ਤੁਮ ਉਪਰ ਖਾਨ ਸੁ ਭਰਮ ਹੈਯਾ ।
ਤਿਹ ਤੇ ਤੁਮ ਦਿਬ ਸੁ ਹਾਥ ਧਰੋ । ਨਹ ਔਰ ਕਛੂ ਪੁਨ ਫਰਕ ਕਰੋ । 48 ।

**ਤਿਲਕਾ ਛੰਦ :**

ਉਨ ਜੈਸ ਕਹੀ । ਤਿਨ ਮਾਨ ਸਹੀ ।
ਕਰ ਲੈ ਫਿਰਿਆ । ਤੇ ਜਾ ਡਰਿਆ । 49 ।
ਲਖ ਲੋਗ ਸਬੈ ਬਿਸਮੈ ਸੁ ਤਬੈ ।
ਇਨ ਸਾਚ ਕਰ੍ਯੋ । ਉਨ ਝੂਠ ਰਰ੍ਯੋ[2] । 50 ।
ਮੁਖ ਸਯਾਹ ਭਯੋ । ਨਿਜ ਧਾਮ ਗਯੋ ।
ਧਰ ਲਾਜ ਮਨੈ । ਨਿਜ ਸੀਸ ਧੁਨੈ । 51 ।
ਉਤ ਸਿਖ ਵਏ । ਨਿਜ ਧਾਮ ਅਏ ।
ਤਿਨ ਜਾਇ ਘਰੇ । ਸੁ ਬਿਚਾਰ ਕਰੇ । 52 ।
ਗ੍ਰਿਹ ਖੋਜ ਸਭੈ । ਮੁਹਰੈ ਜੁ ਲਭੈ ।
ਦਿਨ ਚਾਰ ਬਿਤੇ । ਵਹ ਖੋਜ ਲਿਤੇ । 53 ।
ਕਿਤ ਕੌਣ ਖਰਾ । ਲਹ ਲੀਨ ਧਰਾ ।
ਤਿਹ ਲੈ ਸੁ ਗਏ । ਕਰ ਜਾਇ ਦਏ । 54 ।

**ਰਸਾਵਲ ਛੰਦ :**

ਤਿਨੈ ਜਾਇ ਗਾਈ । ਲਵੋ ਜੂ ਬਨਾਈ ।
ਤਿਹਾਰੀ ਅਮਾਨਾ[3] । ਹਮੈ ਬਿਖ ਜਾਨਾ । 55 ।
ਗੁਰੂ ਮੋਰ ਗਾਈ । ਪਰਾਈ ਤਜਾਈ ।
ਅਹੈ ਮਾਤ ਸੈਲਾ । ਤ੍ਰਿਆ ਅੰਨ ਧੈਲਾ । 56 ।
ਇਸੈ ਆਪ ਲੀਜੇ । ਹਮੈ ਸੁਧ ਕੀਜੈ ।
ਲਈ ਸੁ ਪਠਾਨਾ । ਜੁ ਥੈਲੀ ਅਮਾਨਾ । 57 ।
ਪੁਨੰ ਐਸ ਗਾਯੋ । ਬਿਸਮੈ ਬਤਾਯੋ ।
ਕਹਾ ਯਾਹ ਕੀਨੀ । ਸੁਨੋ ਮੋਰ ਦੀਨੀ[4] । 58 ।
ਇਤੋ ਕੀਨ ਕਾਜਾ । ਕਹੋ ਕੌਨ ਸਾਜਾ ।
ਅਬੈ ਆਨ ਦੀਨੀ । ਕਿਧੋ ਖੇਲ ਕੀਨੀ । 59 ।
ਤਬੈ ਸਿਖ ਆਖੀ । ਘਰੰ ਮੈ ਨ ਲਾਖੀ ।
ਨਹੀ ਥੀ ਸੁ ਪਾਈ । ਤਬੈ ਮੂਕਰਾਈ[5] । 60 ।
ਸਭੈ ਧਾਮ ਟੋਰੀ । ਲਈ ਕਾਢ ਭੋਰੀ ।
ਤੁਮੈ ਆਨ ਦੀਨੀ । ਲਵੋ ਤਾਸ ਚਨੀ । 61 ।

1) ਕਚਹਿਰੀ 2) ਬੋਲਿਆ 3) ਅਮਾਨਤ 4) ਦੀਨ, ਗਰੀਬ 5) ਮੁਕਰਿਆ ਸੀ

ਪਠਾਣੈ ਉਚਾਰੀ । ਖੁਦਾ ਖੇਲ ਨਿਆਰੀ ।
ਹੁਤੇ ਧਾਮ ਦਾਮੈ । ਭਏ ਸਾਚ ਜਾਮੈ । 62 ।

**ਚੌਪਈ :** ਘਰ ਮਹਿ ਧਰੀ ਹੁਤੀ ਸੁ ਅਮਾਨਾ[1] । ਝੂਠੇ ਤੇ ਸਾਚੇ ਕਿਮ ਜਾਨਾ ।
ਯਹ ਤੁਮ ਹਮ ਕੋ ਭੇਦ ਬਨਾਵਹੁ । ਯਾ ਮਹਿ ਰਤੀ ਨ ਦੇਰ ਲਗਾਵਹੁ । 63 ।

ਸੁਮਤ ਸਿੰਘ ਐਸੇ ਤਬ ਗਾਈ ! ਸੁਨਹੁ ਖਾਨ ਜੂ ਬਾਤ ਬਨਾਈ ।
ਪਾਂਚ ਮੁਹਰ ਹਮ ਨੈ ਮਨ ਮਨੀ । ਗੁਰੂ ਦਯਾਲ ਨਾਥ ਕੀ ਘਨੀ । 64 ।

ਹਮਰੀ ਤਿਨ ਅਬ ਗੇਇ[2] ਜੁ ਰਾਖੀ । ਔਰ ਬਾਤ ਸਮਝੋ ਜਿਨ ਚਾਖੀ ।
ਅਚੁਤ ਹੈ ਵਹ ਅਲਖ ਅਪਾਰਾ । ਸਰਬ ਖਤਾਂ[3] ਜਗ ਬਖਸਨ ਹਾਰਾ । 65 ।

ਹਮ ਤਿਨ ਕੋ ਸਾਚਾ ਕਰ ਡਾਰਿਯੋ । ਝੂਠਾਖਤਾ ਨ ਕਛੂ ਬਿਚਾਰਯੋ ।
ਯੋ ਪਠਾਨ ਬਤੀਆ ਤਬ ਗਾਈ । ਮੈਂ ਤੋ ਗਯਾਰਹ ਮੰਨਤ ਕਰਾਈ । 66 ।

ਖਾਲਕ ਵਲੀ ਜੁ ਰੋਪਰ ਜਾਨਹੁ । ਤਾ ਕੀ ਨਿਆਜ ਮਨੀ ਮਨ ਮਾਨਹੁ ।
ਤਿਨ ਮੁਝ ਕਉ ਨਹੀ ਮੁਹਰ ਦਿਵਾਈ । ਕਹਾਂ ਭੇਦ ਇਹ ਭਯੋ ਸਹਾਈ । 67 ।

ਸਿਖ੍ਯ ਕਹ੍ਯੋ ਮੇਰੇ ਗੁਰ ਸਾਨੀ[4] । ਔਰ ਨ ਜਗ ਮੈ ਦੂਤੀ ਬਖਾਨੀ ।
ਤਾਕੇ ਪਾਸ ਚਲੋ ਪੁਨ ਧਾਈ । ਪੂਛ ਲੀਜੀਐ ਜੋ ਮਨ ਆਈ । 68 ।

ਮਾਨ ਬਚਨ ਸੋ ਬੇਗ ਸਿਧਾਯੋ । ਆਨੰਦ ਪੁਰੇ ਹਜੂਰ ਸੁ ਆਯੋ ।
ਜਹਾਂ ਬਿਰਾਜਿਤ ਹੁਤੇ ਦਯਾਲਾ । ਤੇ ਆ ਪਹੁੰਚੇ ਚਲ ਤਤ ਕਾਲਾ[5] । 69 ।

ਪ੍ਰਿਥਮੈ ਸਿਖ ਸੁ ਭੇਟ ਚਢਾਈ । ਅਨਿਕ ਭਾਂਤਿ ਬਿਨਤੀ ਮੁਖ ਗਾਈ ।
ਜਬ ਸਾਹਿਬ ਤਾਂ ਕਹ ਪੁਛ ਲਈ । ਯੋ ਬਤੀਆਂ ਤਵਨੈ ਕਹ ਦਈ । 70 ।

ਮੇਰੀ ਸਰਧਾ ਪੂਰਨ ਭਈ। ਤਾਤੇ ਮੁਹਰ ਭੇਟ ਮਮ ਦਈ ।
ਜਬ ਪਠਾਨ ਗਯਾਰਹ ਨਿਜ ਧਰੀ । ਕਰੁਨਾਸਿੰਧ ਕਥਾ ਤਿਹ ਰਰੀ[6] । 71 ।

**ਦੋਹਰਾ :** ਕੈਸੇ ਦਸ ਇਕ ਮੁਹਰ ਏ ਤੈ ਰਾਖੀ ਕਿਹ ਕਾਮ ।
ਤਾਂਕੋ ਛੋਰ ਪ੍ਰਸੰਗ ਯਹਿ ਕਹੋ ਬੇਗ ਬੁਧ ਧਾਮ । 72 ।
ਨਖ ਸਿਖ[7] ਛੋਰ ਪ੍ਰਸੰਗ ਤਿਣ ਕਹ੍ਯੋ ਕ੍ਰਿਪਾ ਨਿਧ ਤੀਰ[8] ।
ਪੁਨ ਪਾਛੈ ਪੂਛਤ ਭਯੋ ਭੇਦ ਮੁਰੀਦ ਸੁ ਪੀਰ । 73 ।

ਤਿਨ ਮਾਨੀ ਪਾਂਚੋ ਮੁਹਰ ਝੂਠਾ ਤੇ ਸਚ ਕੀਨ ।
ਮੈ ਗਯਾਰਹ ਸੁਖ ਮਾਨ ਕੇ ਇਹ ਬਿਧ ਭਯੋ ਅਧੀਨ । 74 ।

ਕਛੂ ਭੇਦ ਪੀਰਾਨ ਮੈ ਕਿਧੋ ਮੁਰੀਦ ਨਿਹਾਰ ।
ਏਤੀ ਕਥਾ ਸੁ ਪੂਛਨੈ ਮਮ ਆਯੋ ਦਰਬਰ । 75 ।

---

1) ਅਮਾਨਤ 2) ਇਜ਼ਤ, ਮਰਯਾਦਾ 3) ਦੋਸ਼, ਗੁਨਾਹ, ਗਲਤੀ 4) ਤੁਲ, ਬਰਾਂਬਰ 5) ਉਸੇ ਸਮੇਂ
6) ਕਹੀ 7) ਆਦਿ ਤੋਂ ਅੰਤ ਤਕ 8) ਪਾਸ, ਕੋਲ

**ਚੌਪਈ :** ਮੈ ਸਾਚਾ ਝੂਠਾ ਕਿਮ ਭਯੋ । ਝੂਠਾ ਹੁਤੋ ਸਾਚ ਹ੍ਵੈ ਗਯੋ ।
ਏ ਸਬ ਬਾਤ ਪੂਛਬੇ ਕਾਜਾ । ਆਯੋ ਮੈਂ ਸੁ ਗਰੀਬ ਨਿਵਾਜਾ । 76 ।
**ਰਸਾਵਲ** ਕ੍ਰਿਪਾਸਿੰਧ ਰਾਈ । ਸੁਨੇ ਬੈਨ ਗਾਈ ।
**ਛੰਦ :** ਗੁਰੂ ਸੋਇ ਆਹੀ । ਤਰੈ ਤਾਰ ਜਾਹੀ । 77 ।
ਗਯੋ ਜਾਮ ਮੂਲਾ । ਤਜੇ ਡਾਰ ਫੂਲਾ ।
ਅਚਲੰ ਸੁਮੇਰੰ । ਮਨੋ ਸਿੰਧ ਮੇਰੰ । 78 ।
ਕਬੀ ਨਾਹਿ ਡੋਲੇ ਚਲੈ ਬਾਤ ਝੋਲੈ[1] ।
ਮਹਾ ਵਾਕ ਪੂਰਾ । ਕਿਧੋ ਬੀਰ ਸੂਰਾ । 79 ।
ਅਸੰ ਪੀਰ ਜੋਈ । ਗਹੈ ਪਾਵ ਕੋਈ ।
ਨਹੀ ਤਾਸ ਲੇਖਾ । ਭਯੋ ਸੁਧ ਭੇਖਾ । 80 ।
ਝੂਠੇ ਔਰ ਸਾਚੇ । ਖਰੇ ਦਵਾਰ ਜਾਚੇ ।
ਜਿਸੀ ਭਾਂਤ ਭਾਵੈ । ਸੋਈ ਲੈ ਕਰਾਵੈ । 81 ।
**ਭੁਜੰਗ** ਕ੍ਰਿਪਾ ਚਛ[2] ਕੀਨੇ ਜਿਸੈ ਜੀਵ ਹੇਰੇ । ਨਹੀ ਦੇਖ ਰੋਗੰ ਛੁਵੈ ਤਾਸ ਨੇਰੇ ।
**ਪ੍ਰਯਾਤ** ਸਬੈ ਸੁਖੁ ਤਾਕੀ ਸਦਾ ਪੂਰ ਹੋਈ । ਨਹੀ ਭੇਦ ਯਾ ਮੈ ਲਖੈ ਚੀਨ ਕੋਈ । 82 ।
**ਛੰਦ :** ਇਤੈ ਉਤੈ ਲੋਕੰ ਮਲਾਹੰ ਸੁ ਭਾਰੀ । ਤਿਸੈ ਕੌਣ ਚੀਨੇ ਮਧੰ ਏ ਸੰਸਾਰੀ ।
ਬਡੇ ਭਾਗ ਤਾਕੋ ਕਿਧੋ ਪੂਰ ਹੋਈ । ਜਿਸੈ ਐਸ ਪੀਰੰ ਪਰੈ ਹਾਥ ਸੋਈ । 83 ।
ਇਸੇ ਭਾਂਤ ਵਾਕੰ ਅਨੇਕੰ ਪੁਕਾਰੰ । ਸੁਨੈ ਯੌਂ ਪਠਾਨੰ ਸੁ ਆਛੇ ਸੁਧਾਰੰ ।
ਗਹੇ ਪਾਵ ਕੰਜੰ[3] ਪ੍ਰਭੂ ਕੇਰ ਆਈ । ਧਨੰ ਧੰਨ ਬੈਨੰ ਪੁਨੰ ਫੇਰ ਗਾਈ । 84 ।
**ਪਾਧੜੀ** ਕਾਮਲ ਸਪੂਰ[4] ਤਿਸ ਕੀ ਕਲਾਮ । ਜੋ ਪੀਰ ਬਡੇ ਮੁਰਸਦ ਤਮਾਮ ।
**ਛੰਦ :** ਜੋ ਆਦਿ ਅੰਤ ਨਿਜ ਜਾਨ ਲੇਤ । ਲੈ ਅਮੀ[5] ਸੁਧ ਉਰ ਮਾਹਿ ਦੇਤ । 85 ।
ਯੌ ਭਾਖ ਗਯੋ ਗ੍ਰਿਹ ਕੋ ਪਠਾਨ । ਤਿਹ ਮਿਟੀ ਚਿੰਤ ਉਰ ਧਰਿਯੋ ਧਯਾਨ ।
ਸੋ ਸਿਖ ਨਾਥ ਆਗਿਆ ਸੁ ਪਾਇ । ਨਿਜ ਬਸਿਓ ਆਪਣੇ ਧਾਮ ਜਾਇ । 86 ।
ਆਗੈ ਪ੍ਰਸੰਗ ਸੋ ਸੁਣਹੁ ਬੀਰ । ਜਿਮ ਕਰਤ ਨਾਥ ਸਤਿਗੁਰ ਸਰੀਰ ।
ਸੁਭ ਜੇਠ ਹਾੜ ਬੀਤੇ ਜੁ ਮਾਸ । ਸਾਵਨ ਸੁ ਬੀਤ ਭਾਦੋ ਪ੍ਰਕਾਸ । 87 ।
**ਰਸਾਵਲ** ਗਯੋ ਬੀਤ ਸੋਊ । ਇਸੀ ਭਾਂਤਿ ਓਊ ।
**ਛੰਦ :** ਅਸੂੰ ਜੋ ਬਿਤਾਏ । ਸੁ ਕਾਰਤਕ ਆਏ । 88 ।
**ਚੌਪਈ :** ਕਤਕ ਮਾਸ ਏਕ ਦਿਨ ਪਧਾਰੇ । ਦੇਤ ਕ੍ਰਿਪਾਨਿਧ ਜੂ ਦੀਦਾਦੇ ।
ਊਚ ਦਮਦਮੇ ਤਖਤ ਨਿਧਾਨ । ਦਰਸਨ ਦੇਵਤ ਸੁਨੇ ਮਹਾਨ । 89 ।
ਏਕ ਪਠਾਨ ਸੁ ਜਾਤ ਨਿਹਾਰੀ । ਲੀਨ ਕ੍ਰਿਪਾਨਿਧ ਨਿਕਟ ਹਕਾਰੀ[6] ।
ਸਿਖ੍ਯਨ ਤਾਕੋ ਗਹੈ ਸੁ ਜਾਈ । ਤਰੇ ਆਨ ਕੀਓ ਠਾਂਢ ਬਨਾਈ । 90 ।
ਸ੍ਰੀ ਮੁਖ ਵਾਕੀ ਓਰ ਨਿਹਾਰੀ । ਕ੍ਰਿਪਾ ਚਛ ਕਰ ਐਸ ਉਚਾਰੀ ।
ਕਿਤ ਆਇਓ ਹੈ ਕੋ ਤੁਮ ਧਾਮ । ਕਾਂਖ[7] ਮਧਿ ਧਾਰਿਯੋ ਹੈ ਤਾਮ[8] । 91 ।
ਤਿਨ ਭਾਖਿਯੋ ਕਛ ਕਾਂਖ ਸੁ ਨਾਹੀ । ਕ੍ਰਿਪਾਸਿੰਧ ਕਹੀ ਨਾ ਆਹੀ ।

---

1) ਝੁਕਦਾ ਨਹੀਂ ਹੈ 2) ਕ੍ਰਿਪਾ-ਦ੍ਰਿਸ਼ਟੀ 3) ਚਰਨ ਕਮਲ 4) ਸੰਪੂਰਨ 5) ਅੰਮ੍ਰਿਤ 6) ਬੁਲਾ ਲਿਆ
7) ਕਛ ਵਿਚ 8) ਰੋਟੀ

ਤਾਕੋ ਪੀੜਾ ਅਧਿਕ ਕਰਾਈ । ਕੂਕਰ[1] ਆਮਿਖ[2] ਦਯੋ ਸੁਟਾਈ । 92 ।
ਸਵਾਨ[3] ਮਾਸ ਦੀਨੋ ਉਨ ਡਾਰੀ । ਨਿਜ ਆਨਨ[4] ਸੁ ਹਜ਼ੂਰ ਉਚਾਰੀ ।
ਹੇ ਪਠਾਨ ਭੂਖੇ ਇਹ ਲੀਨਾ । ਕਬੀ ਨਾ ਸੁਆਲ ਕਿਸੂ ਪਹ ਕੀਨਾ । 93 ।
ਖਾਵਹੁ ਭੂੰਜ ਰਿੰਧ[5] ਕੈ ਇਸੈ । ਕਰਦਾ ਫਿਰੂ ਸੁਆਲ ਜਾ ਕਿਸੈ ।
ਖੁਸੀ ਮਹਲ ਹ੍ਵੈ ਕੈ ਕਰਤਾਰਾ । ਰਾਖੁਯੋ ਤਾਕਹ ਤੀਰ ਸੁਧਾਰਾ । 94 ।
ਆਨੇ ਆਠ ਰੋਜ ਕਰ ਦੀਨਾ । ਸੋ ਸਰਕਾਰੇ ਰਾਖ ਸੁ ਲੀਨਾ ।
ਭੋਜਨ ਬਸਨ ਖਾਇ ਸੁਖ ਪਾਵੈ । ਦੂਜੇ ਤੀਜੇ[6] ਦਰਸਨ ਆਵੈ । 95 ।

ਆਵਤ ਕੋ ਸਤਿਗੁਰ ਯੌ ਕਹੈ । ਖੁਸੀ ਪਠਾਨ ਚੀਤ ਨਿਜ ਅਹੈ ।
ਭਾਖੈ ਸਾਹਿਬ ਤਵ ਪ੍ਰਸਾਦਿ[7] । ਮੋਕਹ ਖੁਸੀ ਅੰਤ ਅਰੁ ਆਦਿ । 96 ।

ਰਹਤ ਰਹਤ ਬਹੁ ਦਿਨ ਜਬ ਰਹਾ । ਦਮੜੇ ਪਾਚ ਰੋਜ ਜਬ ਕਰਾ ।
ਖਾਇ ਹੰਡਾਵੈ ਭਯੋ ਅਮੀਰ । ਨਿਸ ਦਿਨ ਆਛੋ ਰਹਤ ਸਰੀਰ । 97 ।

ਸਮਾ ਪਾਇ ਇਕ ਦਿਨ ਜਬ ਆਯੋ । ਖੁਸੀ ਦਯਾਨਿਧ ਯੌ ਫੁਰਮਾਯੋ ।
ਤਿਨ ਯੌ ਕਹਾ ਮੁਹੋ ਆਪ । ਨਿਸ ਦਿਨ[8] ਜਪੂੰ ਆਪ ਕਾ ਜਾਪ । 98 ।

**ਦੋਹਰਾ** : ਤਿਨ ਭਾਖੁਯੋ ਇਕ ਅਰਜ ਪ੍ਰਭ ਡਰਤ ਸਕਤ ਨਹੀ ਭਾਖ ।
ਜੋ ਆਗੁਆ ਜਗਤੇਸ ਕੀ ਕਛੁਕ ਥੋਰ ਦਯੋ ਆਖ । 99 ।

ਬਿਗਸ ਪ੍ਰਭੂ ਵਾਸੋ ਕਹੀ ਬੋਲ ਪਠਾਣ ਨਿਸੰਗ ।
ਜੋ ਤੇਰੇ ਮਨ ਮੈ ਉਠੀ ਕਛੂ ਚਿੰਤਾ ਕੀ ਢੰਗ । 100 ।

**ਰਸਾਵਲ ਛੰਦ** :

ਤਿਨੈ ਯੌ ਸੁਨਾਈ । ਸੁਨੋ ਬਿਸਵ ਰਾਈ ।
ਇਹੈ ਦਾਸ ਚਿੰਤਾ । ਕਰੋ ਬੇਗ ਹੰਤਾ[9] । 101 ।

ਇਸੇ ਭੌਜ ਆਛੇ । ਸੁਨੇ ਕੋ ਨ ਕਾਛੇ ।
ਛਕੇ ਨ ਛਕਾਏ । ਲਹੇ ਨ ਲਹਾਏ । 102 ।

ਪਰੇ ਜਾਸ ਮੇਵੇ । ਸੁ ਮੁਕਤਾ ਅਭੇਵੇ ।
ਲਖੇ ਸੈ ਰੁਪਯਾ । ਅਸੰ ਦੇਗ ਚੈਯਾ । 103 ।

ਪ੍ਰਭੂ ਆਪ ਖਾਵੈ । ਨ ਚਿੰਤ ਚਲਾਵੈ ।
ਨਾ ਕਾਮੰ ਕਰੋਧੰ । ਦਿਪੈ ਚਾਰ ਬੋਧੰ । 104 ।

ਹਤੇ ਲੋਭ ਮੋਹੰ । ਸਦਾ ਗਿਆਨ ਸੋਹੰ ।
ਹਮੂ ਖਾਇ ਰੋਟੀ । ਕਰੈ ਬਾਤ ਖੋਟੀ । 105 ।

---

1) ਕੁੱਤੇ 2) ਮਾਸ 3) ਕੁੱਤੇ 4) ਮੁਖ 5) ਰਿੰਨ੍ਹ ਕੇ 6) ਦੂਜੇ ਤੀਜੇ ਦਿਨ 7) ਤੇਰੀ ਕ੍ਰਿਪਾ ਕਰਕੇ 8) ਰਾਤ ਦਿਨ 9) ਖਤਮ ਕਰ ਦਿਉ

ਪਰੈ ਕਾਮ ਜਾਰੀ । ਤਕੈ ਔਰ ਨਾਰੀ ।
ਘਿਰੈ ਲੋਭ ਮੋਹਾ । ਪਰੇ ਖਾਤ ਓਹਾ । 106 ।

ਇਹੈ ਮੋਹ ਚਿੰਤਾ । ਹਰੋ ਲੈ ਬਿਅੰਤਾ[1] ।
ਸੁਨੇ ਤਾਸ ਬਾਨੀ । ਪ੍ਰਭੂ ਯੌ ਬਖਾਨੀ । 107 ।

**ਤੋਟਕ ਛੰਦ :**
ਅਬ ਔਰ ਸੁ ਧਿਆਨ ਹਮੇ ਸੁ ਮਨਾ । ਫਿਰ ਦੇਵਹਿ ਗੇ ਤੁਹ ਕੌ ਸੁ ਭਨਾ ।
ਹਰ ਹੈ ਤੁਹ ਚਿੰਤ ਅਨੇਕ ਘਨੀ । ਸਭ ਗ੍ਯਾਨ ਕਥਾ ਸੁ ਸੁਨਾਇ ਧਨੀ । 108 ।

ਦਿਨ ਪਾਂਚ ਕਿਧੋਂ ਜਬ ਸਾਤ ਬਿਤੈ । ਵਹ ਬਾਤ ਪਠਾਨ ਭੁਲਾਇ ਦਿਤੈ ।
ਤਿਨ ਐਸ ਜਨੀ ਜਿਨ ਚੀਤ ਮਨੈ । ਪ੍ਰਭ ਹੈ ਨਿਜ ਕਾਰਜ ਔਰ ਗਨੇ । 109 ।

ਮੁਰ ਬਾਤ ਕਹੀ ਚਿਤ ਮੈ ਨ ਰਹੀ । ਇਹ ਭਾਂਤਿ ਪਠਾਨਹ ਆਪਿ ਲਹੀ ।
ਦਿਨ ਪਾਇ ਹਜੂਰ ਗਯੋ ਸੁ ਜਬੈ । ਇਹ ਭਾਂਤਿ ਦਯਾਲ ਕਹਾ ਸੁ ਤਬੈ । 110 ।

**ਰਸਾਵਲ ਛੰਦ :**
ਖੁਸੀ ਹਉ ਪਠਾਨਾ । ਪ੍ਰਭੂ ਜੀ ਬਖਾਨਾ ।
ਤਿਨੈ ਐਸ ਗਾਈ । ਕ੍ਰਿਪਾ ਨਾਥ ਰਾਈ । 111 ।
ਪੁਨੰ ਆਪ ਗਾਯੋ । ਉਸੈ ਭੈ ਲਖਾਯੋ ।
ਸਮਾ ਤੋਰ ਭਾਈ । ਪੁਜ੍ਯੋ ਤੀਰ ਆਈ । 112 ।

**ਅੜਿਲ**
ਦਸ ਦਿਨ ਤੇਰੇ ਰਹੇ ਸੁ ਬਾਕੀ ਜਾਨਿਯੈ ।
ਬਹੁਰੋ ਕਾਲ ਕਰਾਲ[2] ਸੀਸ ਤੁਰ[3] ਆਨਿਯੈ ।
ਹਮ ਕੋ ਆਗਮ ਤੇਰੋ ਅਹੀ ਲਖਾਇਆ ।
ਹੋ ਤਬ ਪਠਾਨ ਇਹ ਹਮ ਤੁਹ ਭੇਦ ਜਤਾਇਆ । 113 ।

ਜੌ ਤੂੰ ਹਮ ਸੋ ਕਹੈ ਵਹੈ ਤੁਹ ਦੀਜੀਐ ।
ਹੈ ਗੈ ਕੰਚਨ ਬਸਨ[4] ਦਾਮ ਲਖ ਲੀਜੀਐ ।
ਹਮਰੋ ਤੁਮਰੋ ਸੰਗ ਅਲਪ ਦਿਨ ਆ ਰਹਾ ।
ਹੋ ਜੋ ਕਿਛ ਇਛ ਚੀਤ ਲੇਹੁ ਅਬਹੀ ਅਹਾ । 114 ।

**ਝੂਲਨਾ ਛੰਦ :**
ਕਿਸੂ ਪੁਨ ਬੋਲ ਕੈ ਅਵਰੁ ਇਕ ਮਨੁਖ ਕੌ ਦਯਾਕੇ ਸਿੰਧ ਐਸੇ ਸੁਨਾਈ ।
ਕਿੰਚਨੀ[5] ਬਹੁਤ ਸਿੰਗਾਰਕੇ ਦਰਬ ਸੁਯੋਂ ਯਾਹ ਕੇ ਧਾਮ ਲੇ ਜਾਹੁ ਭਾਈ ।
ਮਾਨ ਕੈ ਬਚਨ ਤਿਨ ਕਾਮ ਐਸੋ ਕੀਯੋ ਬੇਸਵਾ ਆਨ ਤਾਂ ਪਹ ਬੈਠਾਈ ।
ਮਾਨ ਹਜੂਰ ਕੋ ਵਾਕ ਪਠਾਨ ਕੌ ਭਈ ਬਹੁ ਚਿੰਤ ਜਾਨੀ ਨ ਜਾਈ । 115 ।

ਅਸੰ ਬੀਚਾਰ ਤਿਨ ਕਰ੍ਯੋ ਨਿਜ ਆਤਮੈ ਇਨ੍ਹ ਕਾ ਕਹਣ ਝੂਠਾ ਨ ਭਾਈ ।
ਕਾਲ ਨਿਜ ਤੀਰ ਮੁਰ ਪੁਜ੍ਯੋ ਸਤ ਆਨਿ ਕੈ ਭਈ ਬਹੁ ਚਿੰਤ ਜਾਨੀ ਨ ਜਾਈ ।

1) ਬਿਅੰਤ ਗੁਰੂ ਜੀ 2) ਭਿਆਨਕ 3) ਤੇਰੇ 4) ਘੋੜਾ, ਹਾਥੀ, ਸੋਨਾ, ਬਸਤ੍ਰ 5) ਵੇਸਵਾ

ਸਰਬ ਹੀ ਰੈਨ ਨਿਜ ਐਨ ਸਿਮਰਨ ਕਰ੍ਯੋ ਬੇਸਵਾ ਓਰ ਨਹ ਨਨ ਚਾਈ[1] ।
ਭੋਜ ਰਸ ਮੇਵ ਧਨ ਨਾਰਿ ਪਾਸੌ ਰਹਾ ਲਹੀ ਤਿਨ ਮੌਤ ਸਿਰ ਪੈ ਸੁ ਆਈ । 116 ।

**ਤੋਟਕ ਛੰਦ :**

ਦਸ ਜਬ ਦਿਨਾ ਪ੍ਰਭੂ ਇਨ ਕਯੋ । ਸੁਧ ਪਠਾਨ ਆਤਮੈ ਭਯੋ ।
ਤਸਬੀ[2] ਲਏ ਧਾਮ ਨਿਜ ਬਹੈ । ਅਲਹ ਖੁਦਾਇ ਬਿਨਾ ਨਹੀ ਕਹੈ । 117 ।
ਮਾਦਰ ਭਗਨੀ[3] ਉਨੇ ਬੁਲਾਵੈ । ਮਾਇਆ ਓਰ ਨ ਦ੍ਰਿਸਟ ਚਲਾਵੈ ।
ਸੁਧ ਚਿੰਤਨ ਐਸ ਬਿਧ ਭਯੋ । ਮਾਨਹੁ ਗ੍ਯਾਨ ਸਿੰਧ ਮਹਿ ਨਯੋ[4] । 118 ।

**ਰਸਾਵਲ ਛੰਦ :**

ਬਧੂਵੈ ਜੁ ਬਾਰੀ[5] । ਰਹੀ ਭਾਵ ਦਿਖਾਰੀ ।
ਉਨੈ ਨਾ ਨਿਹਾਰੈ । ਨ ਮਾਯਾ ਚਿਤਾਰੈ । 119 ।
ਬੁਰਾ ਕੀਨ ਕਾਜਾ । ਕਰੌ ਕਯੋਂ ਅਕਾਜਾ ।
ਜਪੰ ਨਾਮੁ ਅਲਾ । ਹੁਵੈ ਜਾਨ ਭਲਾ । 120 ।
ਦਿਨੰ ਸੋ ਬਿਤਾਈ । ਲਯੋ ਥਾਂ ਬੁਲਾਈ ।
ਕਹ੍ਯੋ ਬੈਨ ਦੇਵਾ[6] । ਸੁਨੋ ਖਾਨ ਭੇਵਾ[7] । 121 ।
ਤ੍ਰਿਯਾ ਧੰਨ ਭਾਈ । ਭੁਗਯੋ ਚੀਤ ਲਾਈ ।
ਤਿਨੈ ਯੋ ਉਚਾਰੀ । ਮੁਝੈ ਨਾ ਨਿਹਾਰੀ । 122 ।

**ਰੂਆਲ ਛੰਦ :**

ਥੋਰ ਜੀਵਨ ਕਾਰਨੈ ਪ੍ਰਭ ਮੈ ਨ ਕੀਨ ਅਕਾਜ ਹੀ ।
ਨਾਮ ਲੀਨ ਖੁਦਾਇ ਭਲੋ ਗਰੀਬ ਨਿਵਾਜ ਹੀ ।
ਯੋ ਜਾਣ ਬੇਸਵਾ ਦਰਬ ਜੇਤਕ ਦੀਨ ਸਰਬ ਬਿਡਾਰ[8] ਹੀ ।
ਕਾਮ ਔਰ ਸੁ ਲੋਭ ਮੱਹੰ ਗਏ ਭੂਲ ਅਪਾਰ ਹੀ । 123 ।
ਸੁਧ ਮਾਰਗ ਪੈ ਟੁਰ੍ਯੋ ਕੋਊ ਪਾਕ ਜਾ ਮਨ ਟੇਕ ।
ਇਹ ਭਾਂਤਿ ਔਰ ਅਨੇਕ ਬਾਤ ਸੁ ਕਹੀ ਤਰਨ ਬਿਸੇਖ ।
ਤਬ ਦਯਾਸਿੰਧ ਦਯਾਲ ਸਾਹਿਬ ਕਹੈ ਬਚਨ ਅਨੂਪ ।
ਇਹ ਭਾਂਤਿ ਦੈ ਦ੍ਰਿਸਟਾਂਤ ਕੌ ਵਹ ਕਰ੍ਯੋ ਸੁਧ ਸਵਰੂਪ । 124 ।

**ਸਵੈਯਾ** : ਜੁਯੋਂ ਜਗ ਜੀਵਨ ਥੋਰ ਸੁ ਕਾਰਨ ਤੈ ਨ ਕਰੀ ਕਛਹੂੰ ਬੁਰਿਆਈ ।
ਤ੍ਯਾਗ ਦਯੋ ਧਨੁ ਨਾਰਿ ਸਭੈ ਕਛੁ ਜੋ ਸਿਰ ਊਪਰ ਮੀਚ[9] ਲਖਾਈ ।
ਤ੍ਯੋ ਸਭ ਸੰਤਨ ਕੀ ਸੁਨ ਲੈ ਕਥਾ ਮੌਤ ਲਖੈ ਸਿਰ ਊਪਰ ਆਈ ।
ਤ੍ਯਾਗ ਦਯੋ ਸਭ ਹੀ ਜਗ ਲਾਲਚ ਜ੍ਯੋ ਤੁਹ ਕੌ ਮਮ ਸਾਚ ਸੁਨਾਈ । 125 ।

---

1) ਅੱਖ ਚੁਕ ਕੇ ਨ ਵੇਖਿਆ 2) ਮਾਲਾ 3) ਮਾਂ ਭੈਣ 4) ਨਹਾ ਲਿਆ ਹੈ 5) ਘਰ ਵਿਚ ਜੋ ਇਸਤਰੀ ਸੀ 6) ਗੁਰੂ ਜੀ 7) ਭੇਦ 8) ਤਿਆਗ ਦਿੱਤਾ 9) ਮ੍ਰਿਤੂ

ਮੌਤ ਲਖੈ ਸਦਹੀ ਸਿਰ ਊਪਰ ਚਿੱਤ ਇਹੈ ਨਿਸ ਬਾਸਰ[1] ਭਾਰੀ ।
ਸੈਲ[2] ਸਮਾਨ ਲਖੈ ਪਰ ਕੋ ਧਨੁ ਨਾਰਿ ਕਹੈ ਪਰ ਕੀ ਮਹਤਾਰੀ[3] ।
ਚਾਰ ਦਿਨਾਂ ਜਗ ਕੋ ਲਖ ਜੀਵਨ ਕ੍ਯੋਂ ਅਪਨੀ ਜਰ[4] ਲੇਤ ਉਖਾਰੀ ।
ਯੌਂ ਸਮਝੈ ਸੁ ਪਠਾਣ ਰਿਦੈ ਨਿਜ ਜ੍ਯੋਂ ਜਗ ਜੀਵਨ ਸਾਚ ਉਚਾਰੀ । **126** ।

**ਦੋਹਰਾ** : ਕਹਾ ਭਯੋ ਸਭ ਦੇਗਚੋ ਛਕਤ ਪਦਾਰਥ ਨੇਕ ।
ਮਮਾ[5] ਅਛਰ ਰਿਦੈ ਤੇ ਭੂਲਤ ਨਹੀ ਬਿਬੇਕ । 127 ।
ਇਹ ਬਿਧਿ ਸੋ ਜਬ ਕ੍ਰਿਪਾਨਿਧ ਤਾਕਹ ਉਤਰ ਦੀਨ ।
ਪਰ ਪਾਇਨ ਗੁਰਦੇਵ ਕੇ ਧੰਨ ਧੰਨ ਬਚ ਕੀਨ । 128 ।

**ਰਸਾਵਲ ਛੰਦ** :

ਤਬੈ ਤੌਨ ਕਾਲਾ । ਕਰ੍ਯੋ ਦੀਨ ਦਯਾਲਾ ।
ਕਥਾ ਯੌਂ ਸੁਨਾਈ । ਭਯੋ ਸੁਧ ਸਾਈ । 129 ।
ਕੁਬੁਧੰ ਤਜਾਯੋ । ਸੁ ਕਾਮੰ ਮਿਟਾਯੋ ।
ਭਯੋ ਗ੍ਯਾਨ ਵਾਨਾ । ਸੁ ਤੌਨੈ ਪਠਾਨਾ । 130 ।

**ਦੋਹਰਾ** : ਨੂਹੋਂ ਔ ਬਜਰੂੜ ਕੋ ਲੂਟ ਸੁ ਕਰਨ ਮਦਾਨ ।
ਸਾਖੀ ਸਿਖ ਸੁ ਜਾਨਿਐ ਬਰਨੀ ਬਿਬਿਧ ਪਠਾਨ । 131 ।
ਰਾਜੇ ਅਤਿ ਦੁਖ ਪਾਇਕੈ ਜਰ[6] ਹੈ ਅਪਨੇ ਚਿਤ ।
ਸੈਨ ਮਲੇਛ ਚਢਾਇਕੈ ਆਨਹ ਗੇ ਸੁ ਅਮਿਤ । 132 ।

**ਇਤ ਸ੍ਰੀ ਗੁਰ ਬਿਲਾਸ ਨੂਹੰ ਬਜਰੂੜ ਮਾਰ ਸਾਖੀ ਸਿਖ ਪਠਾਨ ਦੋਇ ਬਰਨਨੰ ਨਾਮ ਤਰੋਦਸਮੋਂ ਧਿਆਇ ਸਮਾਪਤ ਸਤ ਸੁਭਮ ਸਤ । 13 । ਅਫਜੂ ।**

---

1) ਦਿਨ ਰਾਤ 2) ਪੱਥਰ 3) ਮਾਤਾ 4) ਜੜ੍ਹ 5) ਮ੍ਰਿਤੂ ਸੂਚਕ 'ਮ' ਅੱਖਰ 6) ਸੜਦੇ ਹਨ

**ਚੌਪਈ :** ਦਿਲੀ ਬਾਦਸਾਹ ਪਹਿ ਆਏ । ਹਾਥ ਜੋਰ ਅਤਿ ਹੀ ਘਿਘਿਆਏ ।
ਕਾਜੀ ਮੁਫਤੀ ਲੈ ਨਿਜ ਸੰਗਾ । ਪ੍ਰਾਪਤਿ ਲਯੋ ਸੁ ਜਹਾਂ ਉਰੰਗਾ[1] । 15 ।

ਭਾਂਤਿ ਭਾਂਤਿ ਕੈ ਦੁਖਤ ਪੁਕਾਰੈ । ਹਜਰਤ ਹਮਰੋ ਨਿਆਉ ਨਿਹਾਰੈ ।
ਯੌ ਸੁਨ ਸਾਹ ਸਭਾ ਮੈ ਕਹਾ । ਏ ਫਰਿਆਦੀ ਕਾਂਪਰ[2] ਆਹਾ । 16 ।

ਲੋਗਨ ਸਾਹੁ ਸਲਾਮਤ ਕਹੀ । ਭੀਮਚੰਦ ਗਿਰਪਤ ਇਹ ਅਹੀ ।
ਰਾਜਨ ਸਰਬ ਸਿਰੋਮਣਿ ਜਾਨਹੁ । ਰੈਯਤ ਸਾਹ ਕਦੀਮ[3] ਪਛਾਨਹੁ । 17 ।

ਫਰਿਆਦੀ ਕਾਂਪਰ ਅਹ ਭਯੋ । ਹਾਥ ਜੋਰ ਰਾਜੈ ਤਬ ਕਯੋ ।
ਨਾਨਕ ਕੀ ਗਦੀ ਪਰ ਜਾਨਹੁ । ਸੋਢੀ ਰਾਮ ਦਾਸ ਪਹਿਚਾਨਹੁ । 18 ।

ਤਾਕੋ ਨਤਾ ਪ੍ਰਗਟ ਭਣੀਜੈ । ਗੋਬਿੰਦ ਸਿੰਘ ਸੁ ਨਾਮ ਲਹੀਜੈ ।
ਪੂਰਬ ਤੇ ਪ੍ਰਿਥਮੈ ਵਹ ਆਯੋ । ਹਮਰੇ ਦੇਸਨ ਮੈ ਠਹਰਾਯੋ । 19 ।

ਸ੍ਰੀ ਨਾਨਕ ਕਾ ਧਾਮ ਪਛਾਨੀ । ਹਮਨੈ ਤਾਸੋ ਕਛੂ ਨ ਬਖਾਨੀ ।
ਫੈਲ ਗਯੋ ਜਬਹੀ ਲਖ ਪਾਯੋ । ਹਿਯਾਤੇ ਮਾਰ ਸੁ ਦੂਰ ਪਠਾਯੋ । 20 ।

ਸਾਰ ਮੋਰ ਮੈ ਪੁਨ ਚਲ ਗਯੋ । ਤਹਾਂ ਸੁ ਧੂਮ ਮਚਾਵਤ ਭਯੋ ।
ਸਾਰ ਮੋਰ ਕਾ ਕਰ ਉਪਰਾਲਾ । ਤਿਹ ਠਾਂ ਕਿਲਾ ਅਧਿਕ ਬਰ ਡਾਲਾ । 21 ।

ਸਿਰੀ ਨਗਰ ਕੋ ਤਲੈ ਦਬਾਯੋ । ਕਾਹਿਨ ਪਤੀ ਹਾਥ ਪਰ ਚਾਯੋ ।
ਤਿਹ ਠਾਂ ਹਮ ਸੌ ਕਰੈ ਲਰਾਈ । ਮਾਰ ਰਾਵ ਸਭ ਦਏ ਭਜਾਈ । 22 ।

ਰਾਜਾ ਖਾਸ ਹਰੀ ਚੰਦ ਮਾਰਿਯੋ । ਔਰ ਬੀਰਨ ਕਾ ਗਣਤ ਬਿਚਾਰਿਯੋ ।
ਸਹਸ ਪਾਂਚ ਪਠਾਣ ਸੁ ਬੀਰਾ । ਬਾਸੀ ਨਗਰ ਦਾਮਲੇ ਧੀਰਾ । 23 ।

ਤੇ ਸਭਹੀ ਤੇ ਜਾਉ ਨ ਮਾਰੈ । ਭਾਂਤਿ ਭਾਂਤਿ ਯੋ ਸੁਭਟ[4] ਸੰਘਾਰੇ ।
ਤਵਨੈ ਠਵਰ ਬਹੁਰ ਚਲ ਆਯੋ । ਅਨੰਦ ਗਢ ਤਿਨ ਨਗਰ ਬਸਾਯੋ । 24 ।

ਪੂਜ ਕਾਲਕਾ ਕੀ ਤਿਨ ਕੀਨੀ । ਤਾਸ ਰਿਝਾਇ ਖੜਗ ਬਰ ਲੀਨੀ ।
ਤਾਤੇ ਭਯੋ ਅਧਿਕ ਬਲਵਾਨਾ । ਕਰਾਮਾਤ ਜੁਤ ਨਿਪੁਨ ਨਿਧਾਨਾ । 25 ।

ਪੁਨ ਤਿਨ ਔਰੇ ਬ੍ਯੋਂਤ[5] ਬਨਾਯੋ । ਪ੍ਰਗਟ ਆਪਨਾ ਪੰਥ ਚਲਾਯੋ ।
ਧਰ੍ਯੋ ਖਾਲਸਾ ਤਾਂ ਪਰ ਨਾਮਾ । ਜਾ ਸਮ ਔਰ ਨਹੀ ਕਿਤ ਠਾਮਾ । 26 ।

ਹਿੰਦੂ ਤੁਰਕ ਦੋਉ ਮਤ ਡਾਰੀ । ਔਰੈ ਰਹਤ ਜਗਤ ਬਿਸਥਾਰੀ ।
ਸਿਖ ਕਰ੍ਯੋ ਤਿਨ ਸਭ ਸੰਸਾਰਾ । ਧਰ੍ਯੋ ਖਾਲਸਾ ਨਾਮ ਸੁਧਾਰਾ । 27 ।

ਚਾਰ ਬਰਤਨ ਇਕ ਜਾ ਇਨ ਕੀਨੇ । ਅੰਮ੍ਰਿਤ ਨਿਜ ਉਪਦੇਸ ਸੁ ਕੀਨੇ ।
ਗਿਰ ਨਾਯਕ[6] ਹਮ ਸਰਬ ਬੁਲਾਏ । ਹੋਹੁ ਖਾਲਸਾ ਯੌ ਫੁਰਮਾਏ । 28 ।

---

1) ਔਰੰਗਜ਼ੇਬ ਬਾਦਸ਼ਾਹ 2) ਕੰਬਦਾ ਹੋਇਆ 3) ਪੁਰਾਣੀ 4) ਯੋਧਾ 5) ਵਿਉਂਤ 6) ਪਹਾੜੀ ਰਾਜੇ

ਰਾਜ ਜੋਗ ਤੁਮ ਕਹ ਹਮ ਦੀਨੋ। ਅਤ੍ਰ ਪਤ੍ਰ[1] ਤੁਮਰੇ ਸਿਰ ਕੀਨੋ।
ਸਕਲ ਰਹਤ ਹਮਰੀ ਉਰ ਧਰੀਐ। ਬਾਦਿਸਾਹ ਸੰਗ ਲਰਬੋ ਕਰੀਐ[2]। 29।

ਚਵਗਤੇ ਯਵਨੀ ਨਰਪਾਲਾ[3]। ਤੁਮ ਕੋ ਸਰਬ ਭਰੇ ਗਾ ਹਾਲਾ[4]।
ਹਮਰੇ ਸਿਖ ਹੋਹੁ ਤੁਮ ਆਈ। ਜਹ ਤਹ ਕੀਜੈ ਭੂਅ ਠਕੁਰਾਈ। 30।

**ਦੋਹਰਾ :** ਖੜਗ ਕੇਤ[5] ਅਰੁ ਕਾਲਕਾ ਮੇਰੇ ਭਈ ਸਹਾਇ।
ਮੈ ਅਬ ਸਫਾ ਮਲੇਛ ਕੀ ਦੇਹੋ ਅਬੈ ਉਠਾਇ। 31।

**ਰਸਾਵਲ ਛੰਦ :** ਉਨੈ ਧਾਰ ਜੋਰਾ[6]। ਹਨ੍ਯੋ ਤਾਤ[7] ਮੋਰਾ।
ਲਵੇਗਾ ਸੁ ਬੈਰਾ। ਨਹੀ ਬਾਤ ਗੈਰਾ। 32।
ਅਸੰ ਬੈਨ ਗਾਯੋ। ਸਭੈ ਕੂ ਸੁਨਾਯੋ।
ਨਹੀ ਬਾਤ ਛਾਨੀ[8]। ਸੁਨੀ ਸਾਹ ਕਾਨੀ। 33।

**ਚੌਪਈ :** ਹਮ ਨੈ ਸੁਨ ਯਹ ਬਾਤ ਨ ਮਾਨੀ। ਹਜਰਤ[9] ਸੋ ਬਿਗਰਤ ਪਹਿਚਾਨੀ।
ਤਾਤੇ ਹਮ ਪਰ ਕੋਪਤ ਭਯੋ। ਸਗਰੋ ਦੇਸ ਛਾਰ ਮੁਰ ਕਯੋ। 34।
ਹਮਰੇ ਪੈ ਵਹ ਸਧਿਓ ਨ ਜਾਈ। ਬਾਦਸਾਹ ਕੀ ਸਰਨ ਤਕਾਈ।
ਅਬ ਹਮਰੋ ਉਪਰਾਲਾ ਕੀਜੈ। ਆਨੰਦ ਗਢ ਹਮ ਕੌ ਲੈ ਦੀਜੈ। 35।

**ਦੋਹਰਾ :** ਤਾਤੇ ਹਮ ਅਤਿ ਦੁਖਤ ਹ੍ਵੈ ਆਏ ਹਰਜਤ ਪਾਸ।
ਜੋ ਭਾਵੈ ਸੋ ਕੀਜੀਐ ਹਮਰੀ ਏ ਅਰਦਾਸ। 36।

**ਚੌਪਈ :** ਕੈ ਹਮ ਕੋ ਉਪਰਾਲਾ ਕੀਜੈ। ਨਾਤਰ ਬਿਦਾ ਤਹਾਂ ਕਰ ਦੀਜੈ।
ਚਲ ਹਮ ਤੀਰ ਤਵਨ ਕੇ ਜਾਵੈ। ਜੋ ਭਾਵੈ ਸੋ ਬ੍ਯੋਤ[10] ਬਨਾਵੈ। 37।

ਜੋ ਰਯਤ ਅਪਨੀ ਇਹ ਜਾਨੋ। ਜੋ ਤੁਮ ਹਮਰੋ ਹਾਲ ਪਛਾਨੋ।
ਇਹ ਬਿਧ ਜਬੈ ਸਾਹ ਸੁਨ ਪਾਯੋ। ਅਧਿਕ ਕੋਪ ਕੈ ਬਦਨ ਅਲਾਯੋ। 38।

**ਦੋਹਰਾ :** ਨਿਰਖ ਸਾਹ ਚਹੁੰ ਓਰ ਮੈ ਐਸੇ ਕਹਿਯੋ ਹੰਕਾਰ।
ਮੈ ਅਬ ਤਾਕੀ ਦੇਖਹੂੰ ਬਿਧ ਕੈਸੀ ਤਰਵਾਰ। 39।

**ਸਵੈਯਾ :** ਬੀਰ ਅਮੀਰ ਬਡੇ ਉਮਰਾਂਵ ਸੁ ਸਯਦ ਸੇਖ ਜਹਾਂ ਅਧਿਕਾਈ।
ਖਾਨ ਪਠਾਨ ਮਹੀਪ[11] ਬਡੇ ਜਿਨ ਆਠ ਦਿਸਾ ਖਰੇ ਹਾਥ ਮਿਲਾਈ[12]।
ਯੋਂ ਚਹੂੰ ਓਰ ਨਿਹਾਰ ਦਿਲੀਸਰ ਬੀਰਨ ਕੋ ਬਿਧ ਯਾ ਫੁਰਮਾਈ।
ਕੌਨ ਬਲੀ ਇਹ ਬੀਚ ਸਭਾ ਜੋਊ ਪਾਨ ਚਬਾਇ[13] ਗੁਰੂ ਪਰ ਜਾਈ। 40।
ਖਾਨ ਲਹੌਰ ਪਤੀ ਬਰ ਨਾਇਕ ਠਾਢੋ ਹੁਤੋ ਤਬਹੀ ਤਹ ਠਾਊਂ।
ਜੋਰ ਸੁ ਹਾਥ ਕਰੀ ਸਿਜਦਾ ਤਿਨ ਸਾਹ ਸਲਾਮਤ ਜੋ ਮਮ ਜਾਊਂ।

---

1) ਰਾਜ ਦਾ ਛਤ੍ਰ 2) ਯੁੱਧ ਕੀਤਾ ਜਾਏ 3) ਮੁਗਲ ਅਤੇ ਹੋਰ ਰਾਜੇ 4) ਮਾਲੀਆ, ਕਰ 5) ਪਰਮਾਤਮਾ
6) ਉਸ (ਔਰੰਗਜ਼ੇਬ) ਨੇ ਬਲਪੂਰਵਕ 7) ਪਿਤਾ 8) ਲੁਕੀ ਹੋਈ, ਗੁਪਤ 9) ਬਾਦਸ਼ਾਹ 10) ਵਿਉਂਤ
11) ਰਾਜੇ 12) ਹੱਥ ਜੋੜ ਕੇ 13) ਬੀੜਾ ਚੁਕਣਾ

ਆਇਸ[1] ਹੋਇ ਤੁਮਾਰ ਡਰੋ ਨਹੀ ਆਪ ਹਜੂਰ ਸੁ ਬਾਂਧ ਲਿਆਊ ।
ਕੇਤਕ ਗੋਬਿੰਦ ਸਿੰਘ ਬਲੀ ਮਮ ਰੂਮ ਸਿਆਮ ਕੋ ਧੂਰ ਮਿਲਾਊ[2] । 41 ।

**ਅੜਿਲ :** ਜਬੈ ਸਾਹ ਇਹ ਭਾਂਤਿ ਬਚਨ ਸੁਨ ਪਾਯੋ ।
ਹੈ ਗਜ ਦਏ ਅਨੇਕ ਸੁ ਬੀਰ ਰਿਝਾਇਯੋ ।
ਪੁਨ ਹਜਰਤ ਇਮ ਕਹੀ ਸੁ ਬੇਗ[3] ਸਿਧਾਰੀਐ ।
ਹੋ ਭੀਮ ਚੰਦ ਰਾਜਾ ਕੇ ਕਾਜ ਸਵਾਰੀਐ । 42 ।

**ਦੋਹਰਾ :** ਹੈ ਗਜ[4] ਬਿਬਿਧ ਸਿੰਗਾਰ ਕੈ ਸੈਨਾ ਦਈ ਅਪਾਰ ।
ਗਗਨ ਉਡਗ ਕੋਊ ਗਨ ਸਕੈ ਉਨੇ ਨ ਪਾਯਤ ਪਾਰ । 43 ।

**ਸਵੈਯਾ :** ਪੂਰਬ ਦਛਨ ਪੁੰਜ[5] ਮਿਲਯੋ ਦਿਸ ਪਛਮ ਕੀ ਬਹੁ ਸੈਨ ਬੁਲਾਈ ।
ਹਿੰਦਸਤਾਨ ਜਹਾਨ ਚਲਿਯੋ ਸਭ ਸੂਬ ਅੰਬੀਰ[6] ਮਹਾ ਅਧਿਕਾਈ ।
ਕੋਪ ਮਲੇਛ ਚੜੇ ਅਗਨੈ[7] ਇਮ ਦੁੰਦਭ ਢੋਲ ਸੁ ਬੋਲ ਬਜਾਈ ।
ਮਾਰਗ ਜੌਨ ਸੋ ਗੌਨ ਕਰੈ ਜਲ ਕੂਪ ਨਦੀ ਸਰ ਸੂਖਤ ਜਾਈ । 44 ।

**ਚੌਪਈ :** ਕਾਂਪਤ ਸਕਲ ਧਰਨ ਭੀ ਭਾਰਾ । ਸੂਰਜ ਗਗਨ ਨ ਜਾਤ ਨਿਹਾਰਾ[8] ।
ਨਿਰਖ ਲੋਗ ਉਚਰਤ ਨਰ ਨਾਰੀ । ਕਾਂਪਰ ਕੁਪ੍ਯੋ ਸਹਨਸਾਹ ਭਾਰੀ । 45 ।
ਅਸ ਕੋਊ ਨਹਨ ਬੀਰ ਨਵਖੰਡਾ । ਸ੍ਰੀ ਹਜਰਤ[9] ਸੰਗ ਕਰੈ ਘਮੰਡਾ ।
ਦਸੋ ਦਿਸਾਬਲ ਕਰ ਜਿਹ ਜੀਤੀ । ਕਵਨ ਤਵਨ ਸੋ ਕਰੈ ਅਨੀਤੀ । 46 ।

**ਦੋਹਰਾ :** ਸਕਲ ਪ੍ਰਬਲ ਦਲ ਤਵਨ ਕੋ ਕਿਤਕ ਦਿਵਸ ਕੋ ਪਾਇ ।
ਦੇਸ ਬਾਵਨੀ ਕੇ ਬਿਖੈ ਸਿਰਹਿੰਦ[10] ਪਹੁਚਿਓ ਆਇ । 47 ।
ਸਹਰ ਸਿਰੰਦਹ ਕੇ ਬਿਖੈ ਜਬ ਉਤਰੇ ਤੇਊ ਆਨ ।
ਸਕਲ ਭੇਵ ਯਹ ਤਵਨ ਕੋ ਸੰਗਤ ਸੁਨ੍ਯੋ ਸੁਜਾਨ । 48 ।

**ਚੌਪਈ :** ਪੁਰ ਸੰਗਤ ਮਿਲ ਕਰ੍ਯੋ ਵਿਚਾਰਾ । ਗੁਪਤ ਬਾਤ ਕਛੁ ਲਿਖੋ ਸੁਧਾਰਾ ।
ਇਤ ਇਹ ਲੋਕ ਭੇਦ ਨਹੀ ਪਾਵੈ । ਉਤੈ ਸੁਚੇਤ ਪ੍ਰਭੂ ਹ੍ਵੈ ਜਾਵੈ । 49 ।
ਇਹ ਬਿਧਾ ਕੈ ਤਿਨ ਬਾਤ ਬਨਾਈ । ਗੁਪਤ ਕਥਾ ਲਿਖ ਇਤੈ ਪਠਾਈ ।
ਦਛਨ ਦੇਸ ਪ੍ਰਭੂ ਇਕ ਨਾਇਕ । ਸਕਲ ਦੇਸ ਜਾਕੋ ਇਹ ਪਾਇਕ । 50 ।

ਗਾਵ ਰਾਟ ਅਰੁ ਪਿਤ ਕੋ ਭ੍ਰਾਤਾ । ਤੌਨੇ ਪ੍ਰਸਤ ਨਗਰ[11] ਬਖਯਾਤਾ ।
ਸੋ ਪੁਨ ਨਿਰਖ ਤਵਨ ਕੀ ਨਗਰੀ । ਦੇਸ ਦੇਸ ਕੇ ਮਧਿ ਉਜਗਰੀ[12] । 51 ।
ਹਰਖਵਾਨ ਤੁਮ ਪਰ ਵਹ ਭਯੋ । ਟਾਂਡ[13] ਸੁ ਜੋਰ ਅਧਿਕ ਤਿਨ ਲਯੋ ।
ਏਕੇ ਗੁਲਾਮ ਸੰਗ ਦੈ ਭਾਰਯੋ । ਭੇਜਿਯੋ ਅਧਿਕ ਕੋਪ ਜੀਅ ਧਾਰਿਯੋ । 52 ।

---

1) ਆਗਿਆ 2) ਮਿੱਟੀ ਵਿਚ ਮਿਲਾ ਦਿੱਤਾ 3) ਜਲਦੀ 4) ਘੋੜੇ ਹਾਥੀ 5) ਸਮੂਹ 6) ਅਮੀਰ, ਜਾਗੀਰਦਾਰ 7) ਅਣਗਿਣਤ 8) ਦਿਸਦਾ ਨਹੀਂ 9) ਬਾਦਸ਼ਾਹ 10) 52 ਪਿੰਡਾ ਦੇ ਪਰਗਨੇ ਸਿਰਹੰਦ ਵਿਚ 11) ਇੰਦਰ ਪ੍ਰਸਤ ਨਗਰ 12) ਪ੍ਰਕਾਸ਼ਮਾਨ 13) ਸਫਰ ਲਈ ਸਮਾਨ, ਸਾਮਗ੍ਰੀ

ਸਕਟ[1] ਨਾਲ ਘੁੜ ਨਾਲ ਅਨੇਕਾ । ਸੁਤਰ ਨਾਲ ਗਜ ਨਾਲ[2] ਬਸੇਖਾ ।
ਸੌਦਾਸਾਰ[3] ਕਰਨ ਕੇ ਕਾਜਾ । ਆਯੋ ਇਹੈ ਗਰੀਬ ਨੀਵਾਜਾ । 53 ।
ਤੁਮ ਯਾਕੋ ਆਦਰ ਸੁਭ ਕਰੀਐ । ਲੋਹਾ ਅਧਿਕ ਭੇਟ ਤਿਹ ਧਰੀਐ ।
ਟਾਂਡਾ[4] ਹੈ ਪ੍ਰਭ ਯਾ ਸੰਗ ਭਾਰੋ । ਤੁਮ ਅਪਨੋ ਨਿਜ ਬਿਰਦ ਸੰਭਰੋ । 54 ।
ਯਾ ਆਦਰ ਕੋ ਸਰਬ ਸਮਾਨਾ । ਕ੍ਰਿਪਾ ਸਿੰਧ ਕਰਿਯੋ ਬਿਧ ਨਾਨਾ ।
ਉਦੈ ਅਸਤ ਕੀ ਜਿਤਕ ਜਮਈਯਤ[5] । ਸਭੈ ਭਾਂਤਿ ਯਾ ਸੰਗ ਲਖ ਪੈਯਤ । 55 ।

**ਦੋਹਰਾ** : ਪਨਵ ਤਾਨ ਸਸਿ ਰਾਵਜੋ[6] ਜਾਹਰ ਸਕਲ ਜਹਾਨ ।
ਆਪ ਤੇਜ ਲਖ ਦੁਖਤ ਹ੍ਵੈ ਲਿਯਾਯੋ ਇਨੈ ਪਛਾਨ । 56 ।

**ਰਸਾਵਲ ਛੰਦ** :

ਧਰਾ ਨਾਥ ਤਾਤੰ । ਬਡੋ ਸਾਤ ਭ੍ਰਾਤੰ ।
ਸਸੰ ਸੰਗ ਲਾਵੋ । ਤਿਸੈ ਚੀਤ ਪਾਵੋ । 57 ।
ਇਨੈ ਚਾੜ ਲਿਆਯੋ । ਬਡੋ ਡਾਟ[7] ਆਯੋ ।
ਲਿਖੀ ਐਸ ਪਾਤੀ । ਬਿਨੋ ਆਪ ਗਾਤੀ । 58 ।

**ਅੜਿਲ** : ਸਭ ਸੰਗਤਿ ਯੋਂ ਲਿਖ੍ਯੋਂ ਸੁ ਭੇਦ ਬਨਾਇਕੈ ।
ਪਠ੍ਯੋ ਦੂਤ ਤਤਕਾਲ ਗਹੌਰ[8] ਨਹੀ ਲਾਇਕੈ ।
ਕ੍ਰਿਪਾ ਸਿੰਧ ਕੋ ਪਾਸ ਕਹ੍ਯੋ ਅਬ ਜਾਈਐ ।
ਹੋ ਸਕਲ ਭੇਦ ਕਹ ਇਨ ਕੋ ਜਾਇ ਜਤਾਈਐ । 59 ।

**ਸਵੈਯਾ** : ਯੌਂ ਸੁਨ ਦੂਤ ਲਈ ਪਤੀਆਂ ਪੁਨ ਦੀਨ ਦਯਾਲ ਕੇ ਤੀਰ ਸਿਧਾਯੋ ।
ਆਨ ਦਈ ਪ੍ਰਭ ਕੇ ਕਰ ਮੈ ਕਰੁਨਾਨਿਧ ਕੋ ਬਹੁ ਭਾਂਤਿ ਰਿਝਾਯੋ ।
ਬਾਚਤ ਹੀ ਪਤੀਆਂ ਬਿਗਸੇ ਯਹ ਭੇਦ ਸਭੇ ਤਿਨ ਕੋ ਲਖ ਪਾਯੋ ।
ਸ੍ਰੀ ਮੁਖ ਸੰਗਤ ਧੰਨ੍ਯ ਕਹ੍ਯੋ ਸਭ ਭੇਦ ਦਿਵਾਨ ਮੈ ਛੋਰ ਸੁਨਾਯੋ[9] । 60 ।

**ਚੌਪਈ** : ਭੀਮ ਚੰਦ ਨਾਇਕ ਗਿਰ ਜੋਈ । ਦੁਖਤ ਸਾਹ ਪੈ ਗਯੋ ਸੁ ਸੋਈ ।
ਤਾਕੀ ਸੈਨ ਅਮਿਤ ਚਢਾਈ । ਆਯੋ ਬੇਗ ਹਮੂੰ ਪਰ ਧਾਈ । 61 ।
ਤੁਮ ਚਿੰਤਾ ਮਨ ਮੈ ਜਿਨ ਕਰੋ । ਸਾਮਹੁ ਜੁਧ ਖਲਨ[10] ਸੋ ਲਰੋ ।
ਜੋ ਜਿਤ ਹੈ ਜਸ ਹ੍ਵੈ ਜਗ ਮਾਹੀ । ਜੂਝੈ ਸ੍ਰੀ ਹਰਿ ਪੁਰਕੋ ਜਾਹੀ । 62 ।
ਇਹ ਸਮ ਅਵਰ ਬਾਤ ਨਹ ਕਾਈ । ਦੀਨ ਮਜਬ ਕਾ ਜੁਧ ਸੋ ਭਾਈ ।
ਨਿਰਭੈ ਹ੍ਵੈ ਕਰ ਬਾਹੋ ਅਸ[11] । ਈਤ ਊਤ ਹੋਸੀ ਜਗ ਜਸ । 63 ।
ਛਤ੍ਰੀ ਕੋ ਦੁਰਲਭ ਜਗ ਆਹਿ । ਜੁਧ ਸਮਾਨ ਅਵਰ ਪੁਨ ਨਾਹਿ ।
ਜੇਤਕ ਪਗ[12] ਸਨਮੁਖ ਹ੍ਵੈ ਲਰਹੀ । ਤੇਤਕ ਬਰਖ ਸਵਰਗ ਫਿਰ ਫਿਰਹੀ । 64 ।

---

1) ਛਕੜੇ, ਗਡੇ 2) ਊਠਾਂ ਅਤੇ ਹਾਥੀਆਂ ਦੁਆਰਾ ਖਿਚੀਆਂ ਜਾਣ ਵਾਲੀਆਂ ਤੋਪਾਂ 3) ਲੋਹੇ ਦਾ ਸੌਦਾ, ਭਾਵ ਯੁੱਧ 4) ਮਾਲ, ਵਸਤੂਆਂ 5) ਸ੍ਰਿਸ਼ਟੀ 6) ਰਾਜਾ ਭੀਮਚੰਦ 7) ਸੈਨਾ, ਦਲ 8) ਦੇਰੀ 9) ਆਦਿ ਤੋਂ ਅੰਤ ਤਕ 10) ਦੁਸ਼ਟਾਂ ਨਾਲ 11) ਤਲਵਾਰ ਚਲਾਓ 12) ਕਦਮ

**ਰਸਾਵਲ** ਜਿਤੈ ਬੂੰਦ ਲੋਹੂ । ਗਿਰੇ ਆਗ ਓਹੂ ।
**ਛੰਦ :** ਭੁਗੈ ਜਾ ਬੈਕੁੰਠਾ । ਨਹੀ ਬਾਤ ਝੁੰਠਾ[1] । 65 ।
ਤਬੈ ਯੋ ਉਚਾਰੀ । ਕਰੀ ਜੁਧ ਤਯਾਰੀ ।
ਭਏ ਔ ਪ੍ਰਸੰਨਾ । ਕਹੇ ਕਾਲ ਧੰਨਾ[2] । 66 ।
ਚਿਹਰੈ[3] ਲੈ ਲਿਖਾਏ । ਸੁਬੀਰੰ ਬੁਲਾਏ ।
ਬੁੰਗੇ ਸਾਰ ਥਾਨਾ । ਦਏ ਬਾਂਧ ਜੁਆਨਾ । 67 ।

**ਸਵੈਯਾ :** ਯੋ ਸੁ ਉਚਾਰ ਦਿਯਾਰ ਦਿਵਾਨ ਮੈ ਜੁਧ ਸਮਾਜ ਤਯਾਰ ਸੁ ਕੀਨੈ ।
ਆਯੁਧ ਕੋਟ ਅਪਾਰ ਅਨੂਪਮ ਚਾਂਪ ਤ੍ਰਿਸੂਲ ਨਿਖੰਗ[4] ਨਵੀਨੈ ।
ਤੋਪ ਤੁਫੰਗ ਕ੍ਰਿਪਾਨ ਸਿਲੀਮੁਖ ਢਾਰ ਜੰਮਧਰ ਹੈ ਬਹੁ ਲੀਨੈ ।
ਆਪ ਸਿੰਗਾਰ[5] ਦਯਾ ਨਿਧ ਸਾਹਿਬ ਖਾਲਸ ਕੋ ਬਿਬਧਾ[6] ਨਿਜ ਦੀਨੇ । 68 ।

**ਚੌਪਈ :** ਅਨਿਕ ਭਾਂਤਿ ਦੈ ਸਸਤ੍ਰ ਨਵੀਨੇ । ਨਿਜ ਨਿਜ ਠੌਰ ਬੀਰ ਦ੍ਰਿੜ੍ਹ ਕੀਨੇ ।
ਤੁਪਕ ਤੋਪ ਜੰਬੂਰ ਅਪਾਰਾ । ਸਕਲ ਮੋਰਚਾ ਬਾਂਧ ਸੁਧਾਰਾ । 69 ।

**ਰਸਾਵਲ** ਸੁਨੀ ਯੋ ਸੁ ਬਾਨੀ । ਸਬੈ ਠੌਰ ਥਾਨੀ ।
**ਛੰਦ :** ਭਏ ਪ੍ਰਾਤ ਜੋਈ । ਅਰੰ[7] ਪੈ ਸੁ ਢੋਈ । 70 ।

**ਜੰਗ ਪ੍ਰਯਾਤ ਛੰਦ :**

ਸੁਨੇ ਐਸ ਬੈਨੰ ਭਏ ਬੀਰ ਲਾਲੰ । ਜਿਤੇ ਸੂਮ ਸੋਫੀ[8] ਫਿਰੇ ਯੋ ਬਿਹਾਲੰ ।
ਸੁਨੋ ਸੋਇ ਏਕੰ ਦੁਤੈ ਪਾਸ ਜਾਈ । ਕਰੰ ਕੰਪ ਛਾਤੀ ਮਨੋ ਮੀਚ[9] ਆਈ । 71 ।

**ਸਵੈਯਾ :** ਰਾਤ ਬਿਤੀਤ ਸੁ ਪ੍ਰਾਤ ਭਈ ਜਬ ਸ੍ਰੀ ਅਰਨੇਸ[10] ਚਢਿਓ ਸੁਖਦਾਈ ।
ਹੋਇ ਸੁਚੇਤ ਸਾਹਿਬ ਬੈਠਤ ਭੈ ਪੂਰ ਆਨੰਦ ਆਈ ।
ਰੂਪ ਅਨੂਪ ਸੁ ਪਬ[11] ਬਿਲੋਕ ਕੈ ਯੋ ਉਪਮਾ ਕਬਿ ਦਾਸ ਸੁਨਾਈ ।
ਮਾਨਹੁ ਭਾਨ ਉਦਾਚਲ ਪੈ ਗਿਰ ਰਾਜਤ ਹੈ ਮਨ ਮੋਦ ਬਢਾਈ । 72 ।
ਇਤ ਜਾਨ ਦਯਾਨਿਧ ਤਯਾਰ ਭਯੋ ਉਤ ਦੂਝਨ ਕੈ ਦਲ ਕੂਚ ਕਰਾਯੋ ।
ਸਭ ਦੇਸ ਲਯੋ ਤਿਨ ਸਾਥ ਕਿਧੋ ਨਿਜ ਰਾਜਨ ਕੋ ਅਰ ਔਰ ਸੁ ਰਾਯੋ ।
ਧਰ ਹੌਲ ਭਯੋ ਸਭਹੀ ਧਰ ਊਪਰ ਏਕ ਬਦਨ ਨ ਜਾਤ ਰਰਾਯੋ[12] ।
ਫਨ ਰੋਪਰ ਹੈ ਸੁ ਪਿਛਾਰ ਉਨੈ ਇਤ ਆਗਲ ਆਨ ਇਤੈ ਸੁ ਲਰਾਯੋ । 73 ।
ਬਾਜਤ ਹੈ ਕਰਨਾਦ[13] ਭਯੰਕਰ ਬੰਧ ਕਿਧੋ ਸੁਤਰੀ ਸੁ ਨਗਾਰੇ ।
ਰਾਜਨ ਕੇ ਅਗਨੈਤ[14] ਅਯੋ ਇਤ ਦੂਤਨ ਕੇ ਬਹੁ ਭਾਂਤਿ ਅਪਾਰੇ ।
ਸਿੰਧਜਰਾ ਜਿਮ ਸਾਜ ਅਣੀ[15] ਘਨ ਸਿਆਮ ਸੁ ਉਪਰ ਕੀਨ ਤੀਆਰੇ ।
ਸੇਰਨ ਕੇ ਦਲ ਘੇਰ ਲਯੋ ਜਨ ਕੈ ਮਿਰਗਾਵਲ ਕੋਪ ਹਜਾਰੇ । 74 ।

---

1) ਝੂਠ ਨਹੀਂ 2) ਇਹ ਸਮਾਂ ਧੰਨ । 3) ਹੁਲੀਏ, ਯੋਧਿਆਂ ਦਾ ਵੇਰਵਾ ਤਿਆਰ ਕੀਤਾ 4) ਭੱਥੇ
5) ਹਥਿਆਰਾਂ ਨਾਲ ਸਜ ਕੇ 6) ਭਿੰਨ ਭਿੰਨ ਪ੍ਰਕਾਰ ਦੇ 7) ਵੈਰੀਆਂ ਲਈ 8) ਸੂਮ ਤੇ ਕਾਇਰ 9) ਮੌਤ
10) ਸੂਰਜ 11) ਪਹਾੜ 12) ਬੋਲਿਆ ਨਹੀਂ ਜਾਂਦਾ 13) ਤੂਤਣੀਆਂ 14) ਅਣਗਿਣਤ 15) ਸੈਨਾ

**ਅੜਿਲ** : ਗੂਜਰ ਰੰਘੜ ਰਾਵ ਰੰਕ ਸਭ ਧਾਇਯੋ।
ਸੈਯਦ ਸੇਖ ਪਠਾਨ ਮੁਗਲ ਮਿਲ ਆਇਯੋ।
ਸਗਲ ਜਗਤ ਮੈ ਹਿੰਦੂ ਤੁਰਕ ਸੋ ਜਾਨਿਐ।
ਹੌ ਸਹਨਸਾਹ ਪਰ ਆਯੋ ਸਗਲ ਪਛਾਨੀਐ। 75।

**ਸਵੈਯਾ** : ਆਗਮ ਜਾਨ ਕੈ ਦੂਤਨ ਕੋ ਗੁਰ ਖਾਲਸ ਕੋ ਬਿਧ ਯਾ ਫੁਰਮਾਈ।
ਹੋਇ ਭਲੇ ਬਿਬਧਾਯੁਧ[1] ਲੈ ਸੁ ਨਿਸੰਗ ਕਰੋ ਇਨ ਸੰਗ ਲਰਾਈ।
ਜਾਇ ਨ ਜੀਵਤ ਸਤ੍ਰ ਸੁ ਕੋ ਹਰਿ ਭਾਤਿ ਹਰੋ[2] ਹਰਿ ਕੀ ਜਿਮ ਜਾਈ।
ਮਾਨ ਸੁ ਬਾਕ ਕਿਧੋ ਗੁਰਪੂਰਨ ਯੌ ਤਬ ਖਾਲਸ ਕੋਪ ਬਢਾਈ। 76।

**ਦੋਹਰਾ** : ਇਹ ਬਿਧ ਪਰ੍ਯੋ ਸੁ ਖਾਲਸਾ ਅਰ[3] ਪਰ ਕੋਪ ਬਢਾਇ।
ਪਲਕ ਏਕ ਲਾਗੀ ਨਹੀ ਹਨੇ ਸਤ੍ਰ ਬਹੁ ਭਾਇ। 77।

**ਰਸਾਵਲ ਛੰਦ** : ਪਰ੍ਯੋ ਸਾਰ ਭਾਰਾ[4]। ਕਥੈ ਕੌਨ ਸਾਰਾ।
ਭਏ ਰੁੰਡਮੁੰਡਾ। ਮਨੋ ਜੁਧ-ਚੰਡਾ। 78।
ਨਚੈ ਮਾਸਹਾਰੀ। ਹਸੈ ਭੂਤਭਾਰੀ।
ਲਏ ਰੁਦ੍ਰ ਨਾਲਾ। ਫਿਰੀ ਜੋਗ ਜਵਾਲਾ। 79।

**ਸਵੈਯਾ** : ਜੋਗਨ ਭੂਤ ਪਿਸਾਚ ਪਰੀ ਕਲ ਨਾਰਦ ਆਨ ਤਹੀ ਸੁ ਨਚਿਓ।
ਬੀਰ ਬੁਅੰਜ ਸੁ ਕਾਕਨ ਡਾਕਨ ਗੀਧਨ ਯੌ ਚਿਤ ਚਾਉ ਰਚਿਯੋ।
ਰੁੰਡ ਸੁ ਮੁੰਡ ਬਿਥਾਰ ਘਨੇ ਪਿਖਯੋ ਕਵਿ ਨਾਗਰ ਭਾਵ ਖਚਿਓ।
ਮਾਨਹੁ ਕਾਲ ਪਰਲੈ ਜਿਨ ਸਿਯਾਮ ਤ੍ਰਿਯਾ ਸੁ ਤਿਆਗ ਇਤੇ ਸੁ ਨਚਿਯੋ। 80।

**ਝੂਲਨਾ ਛੰਦ** : ਕੋਸ ਕੇ ਬੀਚ ਚਹੁੰ ਓਰ ਪੁਰ ਅਨੰਦ ਕੇ ਮਚਿਓ ਨਿਜ ਜੁਧ ਅਨਭੂਤ[5] ਕਾਰੀ।
ਲਰਤ ਹੈ ਖਾਲਸਾ ਅਧਿਕ ਚਿਤ ਚੌਪ[6] ਸੋ ਕ੍ਰਿਪਾ ਕੇ ਸਿੰਧ ਕੋ ਹ੍ਵੈ ਅਗਾਰੀ।
ਪਰਤ ਹੈ ਸਾਗ ਜਨ ਮੇਘ ਅਨਹਾਰ ਜਯੋ ਮਰਤ ਹੈ ਦੁਸਟ ਬਰ ਧਨੁ[7] ਧਾਰੀ।
ਨਿਰਖ ਹੈ ਆਪ ਵਹ ਊਚ ਅਸਥਾਨ ਪੈ ਦਯਾ ਕੋ ਸਿੰਧ ਗੁਰ ਕੇਸ ਧਾਰੀ। 81।

ਪਹਰ ਜਬ ਏਕ ਤਹ ਲਰਿਯੋ ਨਿਜ ਖਾਲਸਾ ਤਿਨ੍ਹ ਕੇ ਆਗਮਨ[8] ਆਪ ਜਾਈ।
ਤਬੈ ਤੁਪਖਾਨ ਨਿਜ ਖਾਨ ਪਠਾਨ ਕੋ ਜਾਸ ਕੀ ਗਨਤ ਨਹੀ ਹੈ ਸੁ ਕਾਈ।
ਬੀਰ ਜੋ ਧੀਰ ਸਰੀਰ ਬਰ ਨਿਰਮਲੰ ਬੋਲ ਤਿਨ ਤਨੈ ਪ੍ਰਭ ਜੋ ਸੁ ਨਾਈ।
ਮੋਰਚੰ ਬੈਠ ਕਰ ਲਰੋ ਖਲ ਦਲਨ[9] ਭਾਖ੍ਯੋ ਬਚਨ ਦੀਨੇ ਬਿਠਾਈ। 82।

---

1) ਭਿੰਨ ਭਿੰਨ ਸ਼ਸਤ੍ਰ 2) ਹਰ ਤਰ੍ਹਾਂ ਨਾਲ ਮਾਰ ਦਿਉ 3) ਵੈਰੀ 4) ਖੂਬ ਯੁੱਧ ਹੋਇਆ 5) ਅਦਭੁਤ
6) ਸ਼ੌਕ ਨਾਲ, ਉਤਸ਼ਾਹ ਨਾਲ 7) ਧਨੁਸ਼ 8) ਅਗੇ; ਸੁਆਗਤ ਲਈ 9) ਵੈਰੀਆਂ ਦੇ ਦਲ ਨਾਲ

**ਅੜਿਲ** : ਅਧਿਕ ਮਾਰ ਤਹ ਪਰੀ ਸੋ ਕਿਤਕ ਗਨਾਈਐ ।
ਸਹਸ ਬਦਨ ਜੋ ਰਟੀਐ ਪਾਰ ਨ ਪਾਈਐ ।
ਠਟਕ ਰਹੇ ਤਬ ਖਲ ਦਲ ਤ੍ਰਾਸ ਬਢਾਇਕੈ ।
ਹੋ ਕਵਨ ਬਲੀ ਭਟ ਲਰੇ ਇਨ੍ਹੂੰ ਸੰਗ ਆਇਕੈ । 83 ।

**ਚੌਪਈ** : ਬੈਠ ਮੋਰਚਨ ਯੋ ਰਨ ਲਰੇ । ਏਕ ਪਾਵ ਪਾਛੇ ਨਹੀ ਪਰੇ ।
ਚਿਤ੍ਰ ਗੁਪਤ ਪ੍ਰਭ ਕੋ ਦਲ ਪਰਾ । ਖੰਡ ਖੰਡ ਲਸਕਰ ਸਭ ਕਰਾ । 84 ।

**ਭੁਜੰਗ ਪ੍ਰਯਾਤ ਛੰਦ** :

ਤਬ ਆਨ ਆਗੇ ਸੁ ਮੈਦਾਨ ਮਾਹੀ । ਭਯੋ ਆਨ ਠਾਢੋ ਸੂਬਾ ਤੌਨ ਤਾਹੀ[1] ।
ਕਹੈ ਬੈਠ ਆਛੇ ਇਨ੍ਹੂ ਕੋ ਸੁਨਾਈ । ਬੈਠੇ ਕੌਨ ਆਗੈ ਗਿਰ ਪੈ ਸੁ ਆਈ । 85 ।

ਮਹਾ ਚੁੰਗ[2] ਬਾਧੇ ਲਏ ਬੀਰ ਸੰਗਾ । ਫਿਰੈ ਚੌਰ ਪਤ੍ਰੰ[3] ਜਿਸੈ ਪੈ ਅਭੰਗਾ ।
ਦਿਪੈ ਚਾਰੁ ਛਤ੍ਰੰ[4] ਸਿੰਤ ਸੀਸ ਭਾਰੀ । ਕਹੋ ਪਬ ਰਾਟੰ[5] ਮੁਝੇ ਸੋ ਉਚਾਰੀ । 86 ।

ਕਹੀ ਗੋਤ੍ਰਪਾਲੰ[6] ਸੂਬੇ ਕੋ ਸੁਨਾਈ । ਇਹੀ ਆਪ ਬੈਠੋ ਗੁਰੂ ਨਾਥ ਰਾਈ ।
ਜਹਾ ਜੰਗ ਜੂਟ੍ਯੋ ਅਰੰ ਸੰਗ ਜਾਨੋ । ਕਬੈ ਪਾਵ ਪਾਛੇ ਫਿਰਿਯੋ ਨਾ ਪ੍ਰਮਾਨੋ । 87 ।

ਕਲੰ ਮੂਲ[7] ਸਾਰੰ ਇਸੇ ਜਾਨ ਲੀਜੈ । ਸਦਾ ਸੋ ਅਜੀਤੰ ਅਭੀਤੰ[8] ਲਖੀਜੈ ।
ਮਨੋ ਬੁਧ ਸਿੰਧ ਬਡੋ ਖਗ ਧਾਰੀ । ਭਯੋ ਅਸ ਹੈਗਾ ਨ ਹ੍ਵੈ ਗੋਵਤਾਰੀ । 88 ।

**ਤਿਲਕ ਛੰਦ** : ਬਹੁ ਬੀਰ ਘਨੈ । ਜਿਹ ਦਾਸ ਬਨੈ ।
ਨਿਜ ਸੋਭ ਧਰੈ । ਪਿਖ ਕਾਮ ਜਰੈ । 89 ।
ਇਹ ਭਾਂਤਿ ਸੁਨੋ । ਨ੍ਰਿਪ ਭੀਮ ਭਨੋ ।
ਸੁਨ ਦੂਤ ਕੁਪ੍ਯੋ । ਖਗ ਧਾਰ ਰੁਪ੍ਯੋ[9] । 90 ।

**ਤੋਟਕ ਛੰਦ** : ਤੁਪਾਦਰ ਤਬੈ ਸੁ ਬੁਲਾਇ ਭਏ । ਬਚਨਾ ਤਿਨ ਕੋ ਇਹ ਭਾਂਤਿ ਕਏ ।
ਨਿਜ ਗੋਰਨ ਮਾਰ ਘਨਾ ਸੁ ਕਰੇ[10] । ਇਹ ਦੇਹੁ ਉਠਾਇ ਅਬੈ ਸੁ ਪਰੈ । 91 ।
ਕਿਹ ਭਾਂਤਿ ਦਿਖਾਇਤ ਬੈਠ ਰਹੀ । ਡਰ ਜਾਇ ਦੁਰੈ ਸੁ ਕਹੀ ਰੁ ਕਹੀ ।
ਤੁਪਦਾਰਨ ਜੋ ਇਮ ਬੈਨ ਸੁਨੈ । ਘਨ ਸਾਵਨ ਜੇ ਤੁਪ ਤੌਨ ਹਨੇ । 92 ।

**ਦੋਹਰਾ** : ਲੈ ਆਗਿਆ ਅਵਨੇਸ[11] ਕੀ ਕੁਪਤ ਭਏ ਤੁਪਦਾਰ ।
ਸਰਲ ਓਰ ਧਰ[12] ਅਨਲ[13] ਕੀ ਲਗੀ ਹੋਨ ਤਬ ਮਾਰ । 93 ।

**ਚੌਪਈ** : ਗਰਜਤ ਭਈ ਸੁ ਤੋਪ ਅਪਾਰਾ । ਪ੍ਰਹਮੀ ਗਗਨ ਨ ਜਾਤ ਨਿਹਾਰਾ ।
ਅੰਧ ਧੰਧ ਉਤਹੀ ਹ੍ਵੈ ਗਯੋ । ਹਾਥ ਪਸਾਰ ਦ੍ਰਿਸਟ ਨ ਅਯੋ । 94 ।

---

1) ਉਸ ਥਾਂ ਤੇ 2) ਦਲ, ਦਸਤਾ, ਟੋਲਾ 3) ਚੰਵਰ ਅਤੇ ਛਤਰ 4) ਸੁੰਦਰ ਅਤੇ ਚਮਕਦਾਰ ਛਤਰ 5) ਪਹਾੜੀ ਰਾਜੇ 6) ਪਹਾੜੀ ਰਾਜਾ 7) ਲੜਾਈ ਦਾ ਮੂਲ ਕਾਰਨ 8) ਨਿਡਰ 9) ਤਲਵਾਰ ਧਾਰ ਕੇ ਦ੍ਰਿੜ੍ਹ ਹੋ ਗਿਆ 10) ਗੋਲੀਆਂ ਚਲਾ ਕੇ ਨਾਸ ਕਰ ਦਿਉ 11) ਧਰਤੀ ਦੇ ਸੁਆਮੀ, ਗੁਰੂ ਜੀ 12) ਧਰਤੀ 13) ਅੱਗ

ਤਬੈ ਖਾਲਸੈ ਸੁਮਤ ਪ੍ਰਕਾਸਾ । ਕਰੀ ਹਜੂਰ ਐਸ ਅਰਦਾਸਾ ।
ਕ੍ਰਿਪਾਸਿੰਧ ਸਾਹਿਬ ਅਵਤਾਰੀ । ਅੰਤਰ ਬਾਹਰ ਬਸੈ ਸੁਧਾਰੀ । 95 ।
ਅਧਿਕ ਮਦਾਨ ਊਚ ਲਖ ਪਾਈ । ਮਾਰਤ ਦੁਸਟ ਤੋਪ ਅਧਿਕਾਈ ।
ਤਾਤੇ ਹਮ ਸਭ ਬਿਨਤੀ ਕਹੈ । ਅਨਤ ਠੌਰ[1] ਸਾਹਿਬ ਹ੍ਵੈ ਬਹੈ । 96 ।
ਆਗੈ ਜੋ ਪ੍ਰਭ ਕੀ ਸੁ ਰਜਾਇ । ਕ੍ਰਿਪਾ ਸਿੰਧ ਕਰਬੋ ਚਿਤ ਲਾਇ ।
ਭਲੇ ਕਾਜ ਬਰਨਤ ਇਹ ਦਾਸਾ । ਜਿਮ ਸਤਿਗੁਰ ਕੋ ਹੋਇ ਬਿਲਾਸਾ । 97 ।

**ਦੋਹਰਾ :** ਅਚੁਤ ਅਲਖ ਅਨੰਤ ਗਤ ਕ੍ਰਿਪਾਸਿੰਧ ਹਰਿ ਰਾਇ ।
ਪ੍ਰਗਟ ਸੰਗ ਸ੍ਰੀ ਖਾਲਸੇ ਐਸੇ ਕਹਿਓ ਸੁਨਾਇ । 98 ।

**ਚੌਪਈ :** ਹਮ ਕੋ ਸਰਬ ਲੋਹ ਕੀ ਰਛਾ । ਖੜਗ ਕੇਤ ਹਮਰੋ ਸਦ ਪਛਾ[2] ।
ਸਰਬ ਕਾਲ ਹਮਰੋ ਚਹੂੰ ਓਰਾ । ਭੇਟ ਨ ਸਕਤ ਜਾਸ ਕਹ ਗੋਰਾ[3] । 99 ।
ਕਾਲ ਕੌਚ[4] ਹਮ ਨੇ ਗਰ ਡਾਰਿਯੋ । ਤ੍ਰੈਈ ਤਾਪ ਜਿਹ ਸਾਰ ਬਿਦਾਰਿਯੋ ।
ਬ੍ਰਹਮ ਕਵਚ ਧਾਰ੍ਯੋ ਮਮ ਰਿਦਾ । ਸਾਰ ਨ ਸਕਤ ਜਾਸ ਕਹ ਭਿਦਾ[5] । 100 ।

**ਰਸਾਵਲ ਛੰਦ :**

ਮਲੇਛੰ ਗਵਾਰਾ । ਲਵੈ ਜੋਰ ਸਾਰਾ ।
ਨਹੀ ਪੇਸ ਜਾਈ । ਕਰੈ ਕ੍ਯੋ ਨ ਕਾਈ । 101 ।
ਰਹੈ ਬੈਠ ਤਾਹੀ । ਉਠੇ ਨਾ ਸੁ ਆਹੀ ।
ਤਬੈ ਤੋਪਖਾਨਾ । ਚਲ੍ਯੋ ਭਾਂਤਿ ਨਾਨਾ । 102 ।
ਤਲੈ ਕੋ ਚਲਾਈ । ਗੁਲਾ ਕਾਸ ਜਾਈ ।
ਨਭੰ ਜੋ ਚਲਾਵੈ । ਗਿਰੰ ਪੈਰ ਆਵੈ । 103 ।

**ਚੌਪਈ :** ਜਬ ਊਪਰ ਵਹ ਤੋਪ ਚਲਾਈ । ਚਰਨ ਪ੍ਰਭ ਕੇ ਗੋਰਾ ਪਾਹੀ ।
ਇਹ ਬਿਧਿ ਮਚੀ ਮਲੇਛੀ ਸੈਨਾ । ਉਨੇ ਨ ਤਾਂਤੇ ਪ੍ਰਭ ਬਰ ਐਨਾ[6] । 104 ।
ਆਪ ਮਲੇਛ ਉਤਰ ਗਜ ਆਯੋ । ਅਨਿਕ ਤੋਪ ਤਿਨ ਕਰਨ ਚਲਾਯੋ ।
ਤਦਪ[7] ਕਛੂ ਪੇਸ ਨਹੀ ਗਈ[8] । ਲਜਤ ਸੈਨ ਮਲੇਛਨ ਭਈ । 105 ।
ਕਰਾਮਾਤ ਹਿੰਦੂ ਸਚ ਆਹੀ । ਕੀਓ ਸਾਰ ਨਿਜ ਬੰਦ ਤਕਾਈ ।
ਤੋਰਾ[9] ਡਾਰ ਹਾਥ ਤੇ ਦਯੋ । ਊਪਰ ਕਰੀ[10] ਸਵਾਰ ਜਾ ਭਯੋ । 106 ।
ਭੀਮ ਸਸੀ[11] ਨ੍ਰਿਪ ਸੋ ਤਿਨ ਭਨੀ । ਕਰਾਮਾਤ ਹਮ ਨੇ ਯਹ ਜਨੀ ।
ਕਈ ਜਬਰਜੰਗ ਹਮ ਸੁ ਚਲਾਈ । ਏਕ ਨ ਲਗੀ ਤਵਨ ਕੇ ਜਾਈ । 107 ।
ਇਹ ਹਮ ਨੈ ਅਚਰਜ ਜੀਅ ਜਾਨਾ । ਕਹਾ ਖੇਲ ਕੀਆ ਅਲਹ ਨਿਧਾਨਾ ।
ਯੌ ਕਹ ਕੇ ਵਹ ਨ੍ਰਿਪ ਕੈ ਸਾਥਾ । ਮੌਨ ਸੁ ਭਯੋ ਅਰੁਨ[12] ਕੋ ਨਾਥਾ । 108 ।

---

1) ਕਿਸੇ ਹੋਰ ਥਾਂ 2) ਪੱਖ 3) ਗੋਲਾ 4) ਕਵਚ 5) ਚੀਰ ਨਹੀ ਸਕਦੀ 6) ਥਾਂ 7) ਤਦ ਵੀ 8) ਕੋਈ ਵਸ ਨ ਚਲਿਆ 9) ਤੋੜੇਦਾਰ ਬੰਦੂਕ 10) ਹਾਥੀ 11) ਭੀਮ ਚੰਦ 12) ਵੈਰੀਆਂ ਦੇ

ਤਬ ਕਰੁਨਾਨਿਧ ਯਾ ਬਿਧ ਕੀਨੋ । ਆਪਨੀ ਬੋਲ ਜਬਰਜੰਗ ਲੀਨੋ ।
ਤਤ ਛਿਨ ਤਾਹਿ ਬੀਰ ਲੈ ਆਏ । ਦਹਨੀ ਓਰ ਆਪ ਨਿਜ ਕਾਏ । 109 ।
ਭਈ ਆਨ ਇਸਥਿਤ ਤਿਹ ਥਲੈ[1] । ਨਿਕਟਿ ਦਇਆ ਨਿਧਿ ਸ੍ਰੀ ਬਰ ਬਲੈ ।
ਬਿਜ ਘੋਖ ਬਾਘਨ ਜੁ ਭਨਿਜੈ । ਜੁਵਾਲਾ ਓਪ ਪ੍ਰਗਟ ਜਿਹ ਦਿਜੈ । 110 ।

**ਕਬਿਤ :** ਕਿਧੋ ਸੁਭ ਬੰਸ ਹੂੰ ਕੀ ਕੀਰਤ ਪ੍ਰਗਾਸ ਕੀਨੋ, ਕਿਧੋ ਗੁਰ ਮੂਰਤਿ ਕੀ ਰਛਕ ਸਦਾਈ ਹੈ।
ਕਿਧੋ ਨਿਜ ਕਾਲੀ ਦੀਨ ਦਯਾਲੀ ਜਵਾਲੀ, ਨਾਲੀ ਰੂਪ ਧਾਰ ਜਗ ਅਕਥ ਕਹਾਈ ਬਰਦਾਈ ਹੈ।
ਗਾਢੈ ਗਢ ਢਾਹਬੇ ਕੋ ਖਲ ਦਲ ਦਾਹਬੇ ਕੋ, ਸੰਤਨ ਸਹਾਇਬੇ ਕਉ, ਬੇਦਨ ਬਤਾਈ ਹੈ।
ਅਰ ਦਲ[2] ਘਾਇਬੇ ਕਉ ਸੰਕਟ ਮਿਟਾਇਬੇ ਕਉ, ਦੀਨ ਕੇ ਦਯਾਲ ਜੂ ਪੈ ਆਗਿਆ ਲੈਨ ਆਈ ਹੈ । 111 ।

ਏਕ ਰੂਪ ਧਾਰੋ ਠਾਢੀ ਮਹਾਂ ਕਾਲ ਦਵਾਰੇ ਦੁਤੈ, ਸਾਗਰ ਮਝਾਰੇ ਬਿਸਨਾਥਨੀ ਬਖਾਨੀਐ।
ਤ੍ਰੇਤੈ ਸੁਭਰਾਨੀ ਭਈ ਸਾਰਦਾ ਭਵਾਨੀ ਪੁਨ, ਬੇਦਨ ਨਿਧਾਨੀ ਕਬਿ ਬ੍ਰਿੰਦ[3] ਗੁਨ ਗਾਨਿਯੇ।
ਮਹਿਖੇਸਰ ਅਰੁ ਮਾਰਿ ਧੂਮ ਰਾਛਹਿ ਸੰਘਾਰ, ਚੰਡ ਮੁੰਡ ਕਾਟ ਭਾਰ ਜਿਤ ਕਿਤ ਠਾਨੀਐ।
ਅਬ ਦੀਨਬੰਧ ਦਵਾਰੇ ਨਿਜ ਭਗਤ ਬਿਚਾਰੇ, ਆਈ ਤੋਪਨ ਧਾਰੇ ਜਾਕੀ ਅਮਿਤ ਕਹਾਨੀਐ। । 112 ।

ਆਗਿਆ ਜਬ ਪਾਈ ਤਬ ਦਾਸਨ ਬਨਾਈ, ਡਾਰ ਦਾਰੂ ਔਰ ਗੋਰਨ ਕੋ ਮਾਨ ਸਿਸਤਾਈ[4] ਹੈ।
ਲਾਇਓ ਜਬ ਤੋਰਾ ਭਯੋ ਸਬਦ ਸੁ ਘੋਰਾ, ਚਲੇ ਰਿਪ ਚਤਰੋਰਾ[5] ਤਹਾਂ ਕੌਨ ਠਹਰਾਈ ਹੈ।
ਕਿਤਕ ਉਡਾਨੇ ਨਦ[6] ਧਾਰੇ ਤੇ ਬਹਾਨੇ ਕਿਤ, ਤਲੈਹੂੰ ਦੁਰਾਨੇ[7] ਤਹਾਂ ਨਿਰਖ ਨ ਪਾਈ ਹੈ।
ਅਹੈ ਦਰਮਿਆਨੀ ਨਿਜ ਗੁਠਨ ਨਿਧਾਨੀ, ਜਾ ਕੀ ਸੁਨ ਕਰ ਬਾਨੀ ਅਰ ਦਲਨ ਸਰਾਹੀ[8] ਹੈ । 113 ।

**ਚੌਪਈ :** ਸਾਰੇ ਦਿਨ ਇਮ ਕਰ ਸੁ ਲਰਾਈ । ਡੇਰਾ ਕਰਯੋ ਬਹੁਰ ਤਿਨ ਜਾਈ ।
ਅਧਿਕ ਬੀਰ ਤੁਰਕਨ ਕੇ ਮਾਰੇ । ਇਤ ਸਤਿਗੁਰ ਕੇ ਜੀਤ ਨਗਾਰੇ । 114 ।
ਸੂਰਜ ਛਪ੍ਯੋ ਭਈ ਜਬ ਰੈਨਾ । ਓਹ ਦਿਸ ਚਢਿਯੋ ਨ੍ਰਿਪਤ ਬਰ ਗੈਨਾ[9] ।
ਬੈਠ ਤਖਤਿ ਤਿਨ ਛਤ੍ਰ ਫਿਰਾਯੋ । ਖਲ ਦਲ ਜੀਤ ਬਿਜੈ ਨਿਧ ਪਾਯੋ । 115 ।
ਕੁਮਦੀ ਕੋਕ ਉਡਗ[10] ਬਿਗਸਾਨੇ । ਨਿਜ ਨਾਇਕ ਕੀ ਜੀਤ ਪਛਾਨੇ ।
ਕੁਲਟਾ ਤਸਕਰ ਤਿਮਰ ਉਲੂਕਾ[11] । ਬਿਗਸਤ ਭਏ ਅਧਿਕ ਕਰ ਸੂਖਾ । 116 ।
ਭੀਮ ਜਲਧ ਸੁਤ[12] ਨ੍ਰਿਪਤ ਸੁਜਾਨਾ । ਯੌ ਵਜੀਰ ਤਨ ਬਚਨ ਬਖਾਨਾ ।
ਪਾਸ ਨਬਾਬ ਬੇਗ ਤੈ ਜਾਈ । ਮੋ ਮੁਖ ਸੋ ਕਹ ਬਚਨ ਸੁਨਾਈ । 117 ।
ਜੇਤਕ ਲੋਗ ਗੁਰੂ ਜੀ ਪਾਸਾ । ਤੇ ਹੈ ਚੋਰ ਅਭੀਤ ਅਨਾਸਾ ।
ਰੈਨ ਸਮੈ ਮੋਰਚਨ ਪਰ ਪਰਹੀ । ਮਰਨ ਜੀਅਨ ਕੀ ਕਾਨ[13] ਨ ਧਰਹੀ । 118 ।

1) ਸਥਾਨ, ਥਾਂ 2) ਵੈਰੀ ਦਲ 3) ਕਵੀ ਸਮੂਹ 4) ਨਿਸ਼ਾਣਾ ਬਣਾ ਕੇ 5) ਵੈਰੀਆਂ ਦੇ ਚੌਹਾਂ ਪਾਸੇ 6) ਨਦੀ 7) ਲੁਕ ਗਏ 8) ਵੈਰੀ ਦਲ ਦੀ ਸਰਾਹਨਾ ਕਰਦੇ ਹਨ 9) ਆਕਾਸ਼ ਵਿਚ ਸੁੰਦਰ ਚੰਦ੍ਰਮਾ ਚੜ੍ਹਿਆ 10) ਤਾਰੇ 11) ਦੁਰਾਚਾਰਨ ਇਸਤਰੀ, ਚੋਰ, ਹਨੇਰਾ, ਉਲੂ ਆਦਿ 12) ਭੀਮ ਚੰਦ 13) ਪਰਵਾਹ

ਖਰੀ ਰੈਨ ਲਖ ਕੈ ਅੰਧਿਆਰੀ । ਜਹ ਤਹ ਪਰੈ ਬੀਰ ਰਖਵਾਰੀ ।
ਇਹ ਬਿਧ ਜਬ ਵਜੀਰ ਸੁਨ ਪਾਯੋ । ਪਲਕ ਨ ਲਗੀ ਪਾਸ ਤਹ ਆਯੋ ।
ਜੋ ਤਿਹ ਕਹੀ ਸੁ ਤਾਹਿ ਜਤਾਈ । ਭਿੰਨ ਭਿੰਨ ਨਖ ਸਿਖ[1] ਸਮਝਾਈ । 119 ।

ਸੁਨਤ ਪਠਾਨ ਐਸ ਬਿਧ ਭਾਖੀ । ਕਾਕੀ ਸੈਨ ਜੋਰ ਇਨ ਰਾਖੀ ।
ਹਜਰਤ ਕੋ ਸਭਹੀ ਦਲ ਸਾਰਾ । ਜੂਝ ਰਹਿਯੋ ਨਹੀ ਨੇਕ[2] ਬਿਚਾਰਾ । 120 ।

**ਅੜਿਲ** : ਸੁਨਤ ਬਚਨ ਤਿਨ ਇਹ ਬਿਧ ਤਬੈ ਬਖਾਨਿਯੋ ।
ਜਿਤਕ ਦੀਪ ਯਹ ਗੁਨੀ ਸੁ ਜਠਵ ਪ੍ਰਮਾਨਿਯੋ ।
ਸਿਖ ਇਹ ਜਿਤਕ ਤਵਨ ਯਹ ਜਾਨਿਯੋ ।
ਹੋ ਇਨ ਕੇ ਸਭਹੀ ਸਿਖ ਸੁ ਨਿਕਟ ਪਛਾਨਿਯੋ । 121 ।

**ਦੋਹਰਾ** ਅੰਮ੍ਰਿਤ ਅਧਿਕ ਪਿਵਾਇ ਕਰ ਕਰੇ ਖਾਲਸਾ ਸੋਇ ।
ਪ੍ਰਗਟ ਸਿੰਘ ਜਯੋ ਗਰਜਹੀ ਪਾਛੇ ਪਗ ਨਹੀ ਹੋਇ । 122 ।

**ਚੌਪਈ** : ਪੁਨ ਪਠਾਨ ਇਮ ਬਚਨ ਉਚਾਰਾ । ਸੁਨ ਵਜੀਰ ਸੁੰਦਰ ਮਤਿ ਸਾਰਾ ।
ਇਨ ਕਾ ਅਰੁ ਰਾਜਨ ਕਾ ਜਾਨਹੁ । ਕੈਸੇ ਝਗਰਾ ਪਰ੍ਯੋ ਬਖਾਨਹੁ । 123 ।

ਅਪਨੋ ਧਰਮ ਪਛਾਨ ਸੁ ਕਹੀਐ । ਇਤ ਉਤ ਕਿਸੋ ਪਛ[3] ਨਹੀ ਗਹੀਐ ।
ਜਬ ਮੰਤ੍ਰੀ ਐਸੇ ਸੁਨ ਪਾਯੋ । ਧਰਮ ਪਛਾਨ ਸਾਫ ਚਿਤ ਗਾਯੋ । 124 ।

ਖਾਨ ਸਲਾਮਤ ਜਗਤ ਪਨਾਹਾ[4] । ਸਤਿ ਬਾਤ ਹਮਰੇ ਸੁਨ ਪਾਹਾ ।
ਮਾਨੁਖ ਨਾਹ ਗੁਰੂ ਕਹ ਲਹੀਐ । ਅਚੁਤ ਨਾਥ ਅਗਾਧ ਸੁ ਕਹੀਐ । 125

ਤਾਕੋ ਲੇਖ ਤਵਨ ਕੇ ਸੰਗਾ । ਇਨ ਕੋ ਅਹੀ ਇਨ੍ਹੂ ਕੇ ਅੰਗਾ ।
ਉਨ ਕੋ ਦਾਵਾ ਸਕਲ ਖੁਦਾਈ[5] । ਇਨ ਕੋ ਗਾਵ ਦੇਸ ਅਧਿਕਾਈ । 126 ।

ਕੋਟ ਚੀਜ ਨਿਆਮਤ ਇਨ ਆਵਤ । ਏ ਲਖ ਕਰ ਜੀਅ ਮੈ ਕੁਰਭਾਵਤ[6] ।
ਹਾਥੀ ਚਾਰ ਗੁਰੂ ਜੀ ਪਾਸਾ । ਰੂਪ ਅਨੂਪ ਅਧਿਕ ਗੁਨ ਤਾਸਾ । 127 ।

ਚਾਰੇ ਸੁੰਦਰ ਅਧਿਕ ਬਿਰਾਜਿਤ । ਬਾਰਣੇਂਦ੍ਰ[7] ਜਿਨ ਕੋ ਲਖ ਲਾਜਤ ।
ਮਾਨ ਸਿੰਘ ਨ੍ਰਿਪ ਏਕ ਚੜਾਯੋ[8] । ਦੂਸਰ ਸਿੰਧ ਪਾਰ ਕਿਤ ਆਯੋ । 128 ।

ਤੀਸਰ ਦਿਸ ਦਛਨ ਤੇ ਆਯੋ । ਕਿਨੈ ਸਿਖ ਯਾ ਭੇਟ ਚੜਾਯੋ ।
ਜੋ ਚਤੁਰਥ ਸੁੰਦਰ ਗਜ ਸੋਹੈ । ਤਵਨ ਸਮਾਨ ਕਰੀ[9] ਕਹੁ ਕੋ ਹੈ । 129 ।

ਏਕ ਪਾਦ ਜਿਹ ਦੇਸ ਭਣਿਜੈ । ਤਾਤੇ ਆਯੋ ਪ੍ਰਗਟ ਲਹੀਜੈ ।
ਤਵਨ ਦੇਸ ਇਹ ਜਨਮ ਪਛਾਨੋ । ਦੂਸਰ ਯਾਹਿ ਗਣੇਸ ਪ੍ਰਮਾਨਹੁ । 130 ।

---

1) ਆਦਿ ਤੋਂ ਅੰਤ ਤਕ 2) ਕੁਝ ਵੀ 3) ਪੱਖ 4) ਆਸਰਾ 5) ਸਾਰੀ ਸ੍ਰਿਸ਼ਟੀ 6) ਬੇਤਾਬ ਹੁੰਦੇ ਹਨ, ਕੁੜ੍ਹਦੇ ਹਨ 7) ਗਜਰਾਜ, ਐਰਾਵਤ 8) ਭੇਟਾ ਕੀਤਾ 9) ਹਾਥੀ

ਯਾ ਬਿਧ ਸੋਭ ਤਵਨ ਕੀ ਲਾਗੈ । ਬਾਰਣੇਂਦ੍ਰ[1] ਯਾਕੇ ਕੋ ਆਗੈ ।
ਰੋਮ ਰੋਮ ਰਸਨਾ ਕਰ ਗੇਯੇ । ਤਦਪ[2] ਇਹ ਛਬ ਅੰਤ ਨ ਪੈਯੇ । 131 ।

**ਦੋਹਰਾ :** ਸੁਨਤ ਬਚਨ ਤਿਹ ਮੰਤ੍ਰ[3] ਕੋ ਪੁਨ ਬੋਲ੍ਯੋ ਸੁ ਪਠਾਨ ।
ਤਾਤੇ ਕੈਸੇ ਆਇਯੋ ਮੁਹ ਕਹ ਭੇਦ ਸੁਜਾਨ । 132 ।

**ਮੰਤ੍ਰੀਯੋ ਬਾਚ**

**ਚੌਪਈ :** ਸੁਨ ਨਬਾਬ ਜੂ ਕਥਾ ਸੁਨਾਊ । ਤੋਹਿ ਚਿਤ ਕੋ ਭਰਮ ਮਿਟਾਊ ।
ਤੇਗ ਬਹਾਦਰ ਕ੍ਰਿਪਾ ਨਿਧਾਨਾ । ਪੂਰਬ ਦਿਸ ਜਬ ਕੀਆ ਪਯਾਨਾ[4] । 133 ।
ਭਾਂਤ ਭਾਂਤ ਕੇ ਤੀਰਥ ਨ੍ਹਾਯੋ । ਦਾਨ ਪੁੰਨ ਤਿਨ ਐਸ ਕਰਾਯੋ ।
ਕਲਪ ਬ੍ਰਿਛ ਜੁਯੋ ਧਨ ਘਨ ਬਰਖਾ । ਜਨ ਰਘੁਰਾਜ ਜਾਦਕ ਨ ਪਰਖਾ । 134 ।
ਮਾਨ ਸਿੰਘ ਰਾਜਾ ਸੁਨ ਆਯੋ । ਲੈ ਸਤਿਗੁਰ ਕੋ ਸਾਥ ਸਿਧਾਯੋ ।
ਜੀਤ ਬੰਗਾਲਾ ਸਰਬ ਸੁਜਾਨਾ । ਢਾਕੇ ਮੈ ਤਬ ਕੀਯਾ ਪਯਾਨਾ । 135 ।
ਪੁਨ ਨ੍ਰਿਪ[5] ਜੂ ਆਗੇ ਪਗ ਧਾਰ੍ਯੋ । ਸਾਗਰ ਖੰਡਾ ਜਾਇ ਪਖਾਰਿਯੋ ।
ਪੁਨ ਫਿਰ ਕੈ ਜਬ ਹੀ ਨ੍ਰਿਪ ਧਾਯੋ । ਦੇਸ ਉਤਰਾ ਓਰ ਸਿਧਾਯੋ । 136 ।
ਬ੍ਰਹਮ ਪੁਤ੍ਰ ਤਟ ਉਤਰ੍ਯੋ ਜਾਈ । ਡੇਰਾ ਕਰ੍ਯੋ ਤਵਨ ਢਿਗ ਆਈ ।
ਧਾਰਾ ਨਗਰ ਬ੍ਰਹਮ ਸੁਤ ਤੀਰਾ[6] । ਕੀਯੋ ਮੁਕਾਮ ਰਾਇ ਉਤ ਬੀਰਾ । 137 ।
ਦੇਸ ਅਸਾਮ ਸਗਲ ਨ੍ਰਿਪ ਜੀਤਾ । ਜਹ ਤਹ ਕਰੀ ਰਾਜ ਨਿਜ ਨੀਤਾ[7] ।
ਦੇਸ ਦੇਸ ਏਸਵਰ[8] ਤਹ ਆਵੈ । ਨ੍ਰਿਪਤ ਗੁਰੂ ਕੋ ਸੀਸ ਝੁਕਾਵੈ । 138 ।
ਕੀਰਤ ਗੁਰ ਕੀ ਛੀਰ ਸਮਾਨਾ । ਬਿਖਰੀ ਤਵਨ ਦੇਸ ਮੈ ਨਾਨਾ ।
ਦੇਸ ਅਸਾਮ ਰਾਵ ਇਕ ਭਾਰੋ । ਤਾਤ ਮਾਤ ਪਛਨ[9] ਉਜਿਆਰੋ । 139 ।
ਵਤੀ ਅਸਾਮ ਤਵਨ ਕੀ ਨਗਰੀ । ਅਮਰਾਵਤੀ ਸੋਭ ਜਿਹ ਸਗਰੀ ।
ਸੈਨ ਅਸਾਮ ਨ੍ਰਿਪਤ ਕੋ ਨਾਮਾ । ਬਕਤ ਰਹਤ ਜਾਕੋ ਲਖ ਬਾਮਾ[10] । 140 ।
ਸਖੀਅਨ ਤਿਹ ਰਾਨੀ ਕੇ ਪਾਸਾ । ਇਹ ਬਿਧ ਕਰੀ ਜਾਇ ਅਰਦਾਸਾ ।
ਰਾਨੀ ਮਾਨ ਸਿੰਘ ਜੋ ਰਾਈ । ਤਾਕੋ ਗੁਰੂ ਜਗਤ ਸੁਖਦਾਈ । 141 ।
ਜੋ ਤਾ ਪੈ ਮਨਸਾਧਰ ਜਾਈ । ਦਾਇਕ ਕਲਪ ਧਰਾਪਤਿ ਗਾਈ ।
ਤੁਮ ਰਾਨੀ ਜੂ ਯੋ ਮਤਿ ਕੀਜੈ । ਨਿਜ ਨਾਇਕ ਕੋ ਤਹੀ ਪਠੀਜੈ । 142 ।
ਜਾਇ ਗੁਰੂ ਜੀ ਕੇ ਨਿਜ ਪਾਸਾ । ਲੈਵੈ ਮਾਂਗ ਪੂਤ ਬਰ ਖਾਸਾ ।
ਜੌ ਰਾਨੀ ਨ੍ਰਿਪ ਤੁਮੈ ਪਠਾਵਹੁ । ਸਹੀ ਸਤ ਨਿਸਚੈ ਸੁਤ ਪਾਵਹੁ । 143 ।
ਰਾਨੀ ਸੁਨਤ ਤ੍ਰਿਯਾ ਕੇ ਬੈਨਾ । ਸਭ ਬਰਨੀ ਰਾਜਾ ਸ੍ਯੋ ਰੈਨਾ ।
ਦੈ ਨ੍ਰਿਪ ਜੂ ਕੋ ਭੇਟ ਅਪਾਰਾ । ਰਾਨੀ ਪਠਿਯੋ ਨਾਥ ਦਰਬਾਰਾ । 144 ।

---

1) ਐਰਾਵਤ 2) ਤਦ ਵੀ 3) ਮੰਤਰੀ 4) ਪ੍ਰਸਥਾਨ, ਚਲੇ ਗਏ 5) ਰਾਜਾ 6) ਬ੍ਰਹਮ ਪੁੱਤਰ ਦਰਿਆ ਦੇ ਕੰਢੇ 7) ਆਪਣੀ ਨੀਤੀ ਅਨੁਸਾਰ 8) ਐਸ਼ਵਰਜ, ਧੰਨ ਸੰਪੱਤੀ 9) ਮਾਤਾ ਪਿਤਾ ਦੇ ਪੱਖ ਤੋਂ 10) ਇਸਤਰੀਆਂ

ਚਲ ਨ੍ਰਿਪ ਕ੍ਰਿਪਾਸਿੰਧ ਪਹ ਆਯੋ । ਹੁਕਮ ਮਾਨ ਤਿਨ ਨਿਜ ਸੁਤ ਪਾਯੋ ।
ਕ੍ਰਿਪਾਸਿੰਧ ਕਹ ਅਧਿਕ ਰਿਝਾਈ । ਸਯਾਮ ਸੈਨ ਨ੍ਰਿਪ ਮੁਹਰ ਕਰਾਈ । 145 ।

ਤੁਮਰੇ ਬਚਨ ਨ ਪ੍ਰਭੂ ਅਨਿਤ[1] । ਮੁਹਰ ਮਿਲੇ ਮੁਝਕੋ ਕਰ ਸਤਿ ।
ਯੌ ਕਹ ਰਾਈ ਮੁਹਰ ਕਰਵਾਈ । ਲੈ ਨਿਜ ਕਰ ਮੈ ਮੋਦ ਬਢਾਈ[2] । 146 ।

ਪੁਨ ਤਿਨ ਬਿਦਾ ਪ੍ਰਭੂ ਤੇ ਲੀਨੀ । ਮੁਹਰ ਆਨ ਨਿਜ ਤ੍ਰਿਯਾ ਕਰ ਦੀਨੀ ।
ਲੈ ਰਾਨੀ ਕਰ ਮੋਦ ਬਢਾਯੋ । ਜਨੁਕ ਰਤਨ ਨਿਧ ਨੀਧਨ[3] ਪਾਯੋ । 147 ।

ਕਾਨ ਤਰੇ ਹ੍ਵੈ ਹੈ ਕਹ ਦੀਨੀ । ਬਾਲਕ ਕੈ ਮੁਤ ਮੁਹਰ ਸੁ ਚੀਨੀ ।
ਯੌ ਕਹ ਦਯਾਸਿੰਧ ਸੁਖ ਪਾਯੋ । ਰਾਜਾ ਰਾਜ ਸਾਜ ਲਲਚਾਯੋ । 148 ।

ਮਾਨ ਸਿੰਘ ਬਹੁਰੋ ਇਤ ਆਵਾ । ਉਤ ਉਨ ਰਾਇ ਚੀਤ ਸੁਖ ਪਾਵਾ ।
ਕੇਤਕ ਕਾਲ ਬੀਤ ਜਬ ਗਯੋ । ਸਤਿਗੁਰ ਏਕ ਪੂਤ ਤਹ ਦਯੋ । 149 ।

ਸੂਰ ਬੀਰ ਸੁੰਦਰ ਅਵਤਾਰੀ । ਜਿਨ ਅਲਿ ਪਨਚ[4] ਦੇਹ ਨਿਜ ਧਾਰੀ ।
ਰਾਜ ਪੁਤ੍ਰ ਜਬ ਤੇਜ ਸੰਭਾਰੋ । ਰਾਜਾ ਸਿਵ ਕੇ ਲੋਕ ਸਿਧਾਰੋ । 150 ।
ਰਾਨੀ ਰਾਜ ਪੁਤ੍ਰ ਕਹ ਦੀਨੋ । ਅਤ੍ਰ ਪਤ੍ਰ[5] ਸਿਰ ਧਾਰ ਨਵੀਨੋ ।
ਰਾਜ ਪਾਇ ਨ੍ਰਿਪ ਸੁਤ ਸੁ ਪਾਯੋ । ਏਕ ਦਿਵਸ ਯਹ ਚਰਿਤ ਬਨਾਯੋ । 151 ।
ਸੀਸਾ ਰਾਜ ਪੁਤ੍ਰ ਕਰ ਲਯੋ । ਨਿਜ ਸਰੂਪ ਨਿਰਖਤ ਸਭ ਭਯੋ ।
ਮੁਹਰ ਚਿੰਨ ਬਰ ਬਦਨ ਬਿਲੋਕੀ । ਮੰਤ੍ਰਨ ਸਾਥ ਬਾਤ ਤਿਨ ਟੋਕੀ[6] । 152 ।

ਸੁਨ ਤਿਨ ਨ੍ਰਿਪ ਕੇ ਸਾਥ ਉਚਾਰੋ । ਹਮੈ ਨ ਯਾਕੀ ਨ੍ਰਿਪ ਕਛੁ ਸਾਰੋ ।
ਜਬ ਮਾਤਾ ਪੈ ਤੁਮ ਨਿਜ ਜੈਯਹੁ । ਸਰਬ ਭੇਵ ਤਬ ਪੂਛ ਸੁ ਲਈਅਹੁ । 153 ।
ਜਬ ਨ੍ਰਿਪ ਨਿਜ ਮਾਤਾ ਪਹ ਗਯੋ । ਸਰਬ ਭੇਤ ਪੂਛਤ ਤਬ ਭਯੋ ।
ਸੁਨਤ ਬੈਠ ਨਿਜ ਸੁਤ ਇਮ ਮਾਈ । ਜਲਜ[7] ਨੈਨ ਘਨ ਸੁਤ ਭਰ ਆਈ । 154 ।

ਪੁਨ ਸੁਤ ਸੋ ਇਮ ਮਾਤ ਉਚਾਰੋ । ਧੰਨ ਜਨਮ ਸੁਤ ਤੋਹਿ ਬਿਚਾਰੋ ।
ਜਿਨ ਅਸਗੁਰ ਕੀ ਕਥਾ ਸੁ ਪੂਛੀ । ਸੁਨ ਕਛੂ ਕਹੋ ਤੋਰ ਸੰਗ ਸੂਛੀ[8] । 155 ।
ਮਾਨ ਸਿੰਘ ਰਾਜਾ ਜਿਹ ਕਾਲਾ । ਚੜ ਕਰ ਆਯੋ ਦੇਸ ਬੰਗਾਲਾ ।
ਬ੍ਰਹਮ ਪੁਤ੍ਰ ਤਟ ਉਤਰ੍ਯੋ ਜਾਈ । ਇਹ ਸਭ ਬਾਤ ਹਮੈ ਸੁਨ ਪਾਈ । 156 ।
ਤੇਗ ਬਹਾਦਰ ਕ੍ਰਿਪਾ ਨਿਧਾਨਾ । ਹੈ ਰਾਜਾ ਕੇ ਗੁਰੂ ਬਖਾਨਾ ।
ਜੋ ਤਿਨ ਪਹਿ ਮਨਸਾ ਧਰ ਜਾਈ[9] । ਸਹੀ ਸਤਿ ਨਿਸਚੈ ਬਰੁ ਪਾਈ । 157 ।
ਤਬ ਰਾਜਾ ਤਿਨ ਕੇ ਪਹਿ ਗਯੋ । ਤੇ ਕਹ ਮਾਂਗ ਪੂਤ ਤਬ ਲਯੋ ।
ਸਤਿਗੁਰ ਮੁਹਰ ਤਬੈ ਕਹ ਦੀਨੀ । ਕਾਨ ਤਰੇ ਹ੍ਵੈ ਹੈ ਕਹ ਚੀਨੀ । 158 ।

---

1) ਅਸਥਾਈ 2) ਅਤਿਅਧਿਕ ਪ੍ਰਸੰਨਤਾ ਸਹਿਤ 3) ਨਿਰਧਨ 4) ਕਾਮਦੇਵ 5) ਰਾਜ ਸਿੰਘਾਸਨ ਦਾ ਛਤਰ 6) ਗੱਲ ਕੀਤੀ 7) ਕਮਲ 8) ਸੁੱਚੀ, ਪਵਿਤਰ 9) ਇੱਛਾ

ਇਹ ਸੁਤ ਤਿਨ ਕੀ ਮੂਹਰ ਲਹੀਜੈ । ਨਿਮਸਕਾਰ ਤਿਨ ਕੋ ਸਦ ਕੀਜੈ ।
ਬਡੇ ਭਾਗ ਜਾਕੇ ਜਗ ਹੋਈ । ਤਿਨ ਕੋ ਦਰਸਨ ਪ੍ਰਾਪਤਿ ਸੋਈ । 159 ।
ਰਾਜ ਪੁਤ੍ਰ ਸੁਨ ਬਚਨ ਬਖਾਨਾ । ਤੇ ਸਤਿਗੁਰ ਅਬ ਹੈ ਕਿਹ ਥਾਨਾ ।
ਜਨਨੀ ਨਿਜ ਸੁਤ ਸੋਂ ਕਹ ਦਯੋ । ਅਬ ਸਤਿਗੁਰ ਹਰਿਪੁਰ ਕਹ ਗਯੋ । 160 ।
ਤਿਨ ਕੋ ਰਾਜ ਤਖਤ ਪਰ ਜਾਨੋ । ਪੂਰਨ ਪੂਰਖ ਪੂਤ ਪਹਿਚਾਨੋ ।
ਧੀਰਜ ਸਿੰਧ ਅਨਲ[1] ਪਰਤਾਪਾ । ਸਕਲ ਜਗਤ ਜਾਪਤ ਜਿਹ ਜਾਪਾ । 161 ।

**ਕਬਿਤ** : ਆਪ ਬਿਸ੍ਵ ਰਾਈ[2] ਵਾਕੋ ਪਠ੍ਯੋ ਹੈ ਬਨਾਈ,
ਯਾਸੋ ਕਛੂ ਨ ਦੁਰਾਈ[3], ਮੋਹਿ ਬਾਤ ਚਿਤ ਲਾਈ ਹੈ ।
ਜਗ ਸੁ ਮਤਿ ਦ੍ਰਿੜ੍ਹਾਵੋ, ਖਲ[4] ਦਲਨ ਖਪਾਵੋ,
ਜਸ ਦੁੰਦਭੀ ਬਜਾਵੋ, ਬਾਤ ਇਹੈ ਠਹਰਾਈ ।
ਬਿਨਾ ਤੋਰ ਜਾਨੇ ਭਏ ਸਰਬ ਹੀ ਦਿਵਾਨੇ,
ਸੁਰ ਅਸੁਰ ਨਿਧਾਨੇ, ਮਲੇਛ ਬੰਸ ਜਗ ਛਾਈ ਹੈ ।
ਇਕੈ ਬਾਕ ਮਾਨੀ, ਆਯੋ ਜਗਤ ਨਿਧਾਨੀ[5] ।
ਜਾਕੀ ਹੈ ਨ ਬਾਤ ਛਾਨੀ, ਮੁਹਿ ਸਾਚ ਸੁਨਾਈ ਹੈ । 162 ।

**ਸਵੈਯਾ** : ਮੇਘ ਸਮਾਨ ਜਿਸੇ ਧੁਨ ਪੂਰਨ ਚੂਰਨ ਕੈ ਅਰ[6] ਧੌਲ ਧਰਾਹੀ ।
ਕੇਹਰ ਜਯੋਂ ਕਰ ਪੰਜ ਤਰੀਨ[7] ਸੁ ਰਾਖਤ ਹੈ ਸਭ ਦਾਸ ਸਦਾਹੀ ।
ਸਾਗਰ ਸਮਾਨ ਗੰਭੀਰ ਮਤੋ ਗਤ ਸਾਹਿਬ ਜਯੋਂ ਨਿਜ ਪੂਜ ਕਰਾਹੀ ।
ਯੌ ਸੁ ਸਦਾ ਜਨ ਕੀ ਵਹ ਜੀਵਨ ਪੀਵਨ ਅੰਮ੍ਰਿਤ ਨਾਮ ਰਸਾਹੀ । 163 ।

**ਚੌਪਈ** : ਦੀਪਕ ਥੰਭ ਕਲਸੁ ਕੁਲ ਸਾਗਰ । ਧੌਲ ਧੁਰੰਧਰ[8] ਪਬ ਬਿਹਾਗਰ[9] ।
ਸਰਬ ਜਨਨ ਬਲਭ ਸੁਖ ਦਾਈ । ਅਚੁਤ ਅਲਖ ਜਗਤ ਕੇ ਰਾਈ । 164 ।
ਤਿਨ ਕੀ ਸੋਭਾ ਅਪਰ ਅਪਾਰਾ । ਕਹਾਂ ਜੀਵ ਇਹ ਸਕਤ ਉਚਾਰਾ ।
ਕਈ ਕੋਟ ਸੰਗਤ ਜਿਹ ਸੇਵੈ । ਨੇਤ ਨੇਤ ਕਰ ਨਾਮ ਸੁ ਲੇਵੈ । 165 ।
ਦੇਸ ਪੰਜਾਬ ਬਸਤ ਹੈ ਜਹਾਂ । ਤੇ ਸਤਿਗੁਰ ਰਾਜਤ ਹੈ ਤਹਾਂ ।
ਇਹੀ ਪਬ ਕੇ ਤਲੇ[10] ਪਛਾਨਹੁ । ਆਨੰਦਪੁਰ ਤਿਨ ਕਾ ਅਸਥਾਨਹੁ । 166 ।
ਨ੍ਰਿਪ ਸੁਤ ਕਹੀ ਮਾਤ ਕੈ ਸੰਗਾ । ਹਮ ਮਾਤਾ ਨਿਰਖੈ ਕਿਹ ਢੰਗਾ ।
ਮਾਤਾ ਕਹੀ ਪੂਤ ਤਹ ਜਾਵਹੁ । ਦਰਸਨ ਕਰੈ ਬਹੁਰ ਚਲ ਆਵਹੁ । 167 ।
ਜਬ ਲਗ ਮੈ ਜੀਵਤ ਹੋਂ ਪੂਤ । ਦਰਸਨ ਜਾਇ ਸੰਤ ਪੁਰਹੂਤ[11] ।
ਯੌ ਸੁਨਿ ਨ੍ਰਿਪ ਸੁਤ ਕਰੀ ਤਿਯਾਰੀ । ਭਿੰਨ ਭਿੰਨ ਕੀ ਫੌਜ ਸੁ ਧਾਰੀ । 168 ।

---

1) ਅਗਨੀ ਵਰਗਾ 2) ਪਰਮਾਤਮਾ 3) ਲੁਕਾ, ਗੁਪਤ ਭੇਦ 4) ਦੁਸ਼ਟਾਂ ਦੇ 5) ਖਜ਼ਾਨਾ
6) ਵੈਰੀਆਂ ਨੂੰ ਚੂਰ ਚੂਰ ਕਰਨ ਵਾਲਾ 7) ਹੱਥ- ਪੰਜੇ ਦੀ ਤਲੀ ਵਿਚ 8) ਧਰਮ ਨੂੰ ਧਾਰਨ ਕਰਨ ਵਾਲਾ
9) ਹੀਰਿਆਂ ਦੇ ਪ੍ਰਬਤ 10) ਪਹਾੜ ਦੀ ਤਲਹਟੀ ਵਿਚ 11) ਵਿਵਿਧ ਨਾਵਾਂ ਕਰਕੇ ਪ੍ਰਸਿੱਧ ਗੁਰੂ ਹੀ

**ਅੜਿਲ** : ਏਕ ਪਾਦ ਜੋ ਬੀਰ ਜਗਤ ਮਹਿ ਜਾਨਿਐ ।
ਇਹੀ ਕੁੰਟ ਮੈ ਤਿਨ ਤੇ ਪਰੇ ਪ੍ਰਮਾਨੀਐ ।
ਉਨ ਕੇ ਰਾਇ ਸੁ ਪ੍ਰੀਤ ਭਾਵ ਜੀਅ ਧਾਰਿਕੈ ।
ਹੋ ਇਨ ਕੋ ਪਠ੍ਯੋ ਸੁਗਾਤ ਸੁ ਪ੍ਰੇਮ ਬਿਚਾਰ ਕੈ । 169 ।
ਦੁਗਧ ਫੇਨ[1] ਸਮ ਸਵੇਤ ਬਰਨ ਤਿਹ ਜਾਨਿ ਕੈ ।
ਊਚ ਅਧਿਕ ਜਨ ਗਿਰ ਕੈਲਾਸ ਪ੍ਰਮਾਨ ਕੈ ।
ਨੀਰ-ਰਾਸ[2] ਜਿਮ ਸੀਚਤ ਨਿਸ ਦਿਨ ਖਾਰ[3] ਹੈ ।
ਹੋ ਜਨੁਕ[4] ਹਿੰਮ ਧਰ ਆਛੋ ਬਡੋ ਪਹਾਰ ਹੈ । 170 ।
ਇਹ ਦੁਰਲਭ ਤਿਹ ਆਛੋ ਨੀਕ[5] ਨਿਹਾਰ ਕੈ ।
ਪਠ੍ਯੋ ਗੁਨ੍ਯੋ ਤਿਹ ਨਿਰਮਲ ਊਚ ਬਿਚਾਰ ਕੈ ।
ਕ੍ਰਿਪਾ ਸਿੰਧ ਪਹਿ ਲਿਖਯੋ ਰਾਵ ਸੁ ਹੂਜਰ ਹੈ ।
ਹੋ ਇਹ ਬਿਧ ਯਾਕੀ ਕਥਾ ਜਗਤ ਮਸਹੂਰ ਹੈ । 171 ।

**ਚੌਪਈ** : ਜਬ ਦਰਬਾਰ ਨ੍ਰਿਪਤ[6] ਵਹ ਆਯੋ । ਸੰਗਤ ਅਧਿਕ ਸੰਗ ਵਹੁ ਲਿਆਯੋ ।
ਦਯਾ ਸਿੰਧ ਜਬ ਹੀ ਸੁਨ ਪਾਯੋ । ਬੇਟਾ ਤਵਨ ਨ੍ਰਿਪਤ ਕੋ ਆਯੋ । 172 ।
ਡੇਰਾ ਭਲੀ ਭਾਂਤਿ ਤਿਹ ਦੀਨੋ । ਸਫਲ ਜਨਮ ਅਪਨੋ ਉਨ ਚੀਨੋ ।
ਉਤਰ੍ਯੋ ਪੁਰੀ ਬੀਚ ਜਬ ਆਈ । ਭਾਂਤਿ ਭਾਂਤਿ ਕੀ ਬਜੀ ਬਧਾਈ । 173 ।
ਸੋ ਨਿਸ ਬੀਤੀ ਭਯੋ ਸਿਕਾਰਾਂ । ਜਮਨਾ ਪਿਤ[7] ਚੜ੍ਹ ਗਗਨ ਮਝਾਰਾ ।
ਚਲ ਮਰੀਚ[8] ਦਹ ਦਿਸ ਤਿਹ ਧਾਈ । ਜਾਨਕ ਪ੍ਰਭੂ ਬਾਨ ਅਧਿਕਾਈ । 174 ।
ਕਰਨਾ ਸਿੰਧ ਨਾਥ ਅਵਤਾਰੀ । ਹੋਇ ਸੁਚੇਤ ਸੁ ਬਿਬਿਧ ਪ੍ਰਕਾਰੀ ।
ਬੈਠੇ ਆਪ ਦਮਦਮੈ ਆਈ । ਸ੍ਰੀ ਮੁਖ ਸੋ ਇਹ ਬਿਧ ਫੁਰਮਾਈ । 175 ।
ਸੰਗਤ ਦੇਸ ਅਸਾਮ ਜੁ ਆਈ । ਦਰਸਨ ਹਿਤ ਤਹਿ ਲੇਹੁ ਬੁਲਾਈ ।
ਸੰਗਤ ਨ੍ਰਿਪ ਜਾ ਸਹਤ ਬੁਲਾਯੋ । ਬਿਬਿਧ ਭੇਟ ਲੈ ਕਰ ਵਹ ਆਯੋ । 176 ।
ਪਾਂਚ ਕਿਕਾਣ[9] ਸੁ ਅਧਿਕ ਸਿੰਗਾਰੇ । ਮਨ ਮੁਕਤਾ ਸਜ ਕੀਨ ਤੁਯਾਰੇ ।
ਪਾਂਚੋ ਸੁੰਦਰ ਪਰਮ ਬਿਰਾਜੈ । ਸਿਆਮ ਤ੍ਰਿਆ ਪਿਤ[10] ਲਖ ਕੈ ਲਾਜੈ । 177 ।
ਖਟਵੋ[11] ਕਰੀ[12] ਦਿਪਤ ਅਤ ਸੋਹੈ । ਜਲਧ ਤਾਤ[13] ਤਿਹ ਅਗ੍ਰ ਸੁ ਕੋ ਹੈ ।
ਵਹੁ ਨਿਜ ਦਿਪਤ ਗੁਨਨ ਕੋ ਆਲਾ । ਮਤ ਗੋਇੰਦ ਤਿਹ ਅਧਿਕ ਬਿਸਾਲਾ । 178 ।

**ਦੋਹਰਾ** : ਭੂਖਨ ਜੀਨ ਨਵੀਨ ਸਜ ਮਣਿ ਮੁਕਤਾ ਖਚ ਕੀਨ ।
ਇਹ ਬਿਧਿ ਦੋਊ ਬਿਰਾਜਈ ਜਲਧ ਤਾਤ ਕਾ ਦੀਨ । 179 ।

**ਚੌਪਈ** : ਅਉਰ ਦਿਸਾਵਰ ਚੀਜ ਅਪਾਰਾ । ਏਕ ਬਦਨ[14] ਕੋ ਕਰੈ ਸੁਮਾਰਾ ।
ਚੀਨ ਮਚੀਨ ਸੁ ਅਵਰ ਦਿਸਾਨਾ । ਆਈ ਭੇਟ ਹਜੂਰ ਪਛਾਨਾ । 180 ।

---

1) ਦੁੱਧ ਦੀ ਝਗ ਵਾਂਗ 2) ਬਦਲ 3) ਜਲ 4) ਮਾਨੋ 5) ਚੰਗੀ ਤਰ੍ਹਾਂ 6) ਰਾਜਾ 7) ਸੂਰਜ
8) ਕਿਰਨਾਂ 9) ਘੋੜੇ 10) ਸੂਰਜ 11) ਛੇਵਾਂ 12) ਹਾਥੀ 13) ਐਰਾਵਤ 14) ਮੁਖ

ਕੇਤਕ ਦਿਵਸ ਹਜੂਰ ਸੁ ਰਹਾ । ਪੁਨ ਸਤਿਗੁਰ ਤੇ ਆਇਸ[1] ਚਹਾ ।
ਸਿਰੇਪਾਵ ਦੈ ਖੁਸੀ ਨਵੀਨਾ । ਕਰੁਣਾਸਿੰਧ ਬਿਦਾ ਵਹੁ ਕੀਨਾ । 181 ।
ਇਹ ਬਿਧ ਗਯੋ ਰਾਵ ਸੁਧ ਧਾਮਾ[2] । ਗਾਵਤ ਗੁਰ ਕੋ ਜਸੁ ਅਭਿਰਾਮਾ[3] ।
ਜਬ ਲਗ ਧਰਨ ਗਗਨ ਫੁਨ ਤਾਰੇ । ਸੂਰਜ ਸਸੀ ਪਵਨ ਨੀਰਾਰੇ । 182 ।
ਦੇਵ ਗਿਰਾ[4] ਸੰਤਨ ਕੀ ਬਾਨੀ । ਪਾਵਕ ਨੀਰ ਮੁਨੀਸੁਵਰ ਗਿਆਨੀ ।
ਪੋਥੀ ਗ੍ਰੰਥ ਸਾਰਦਾ ਸਿਵਾ । ਚਤੁਰਾਨਨ[5] ਘਨ ਸਯਾਮ ਸੁ ਭਵਾ । 183 ।
ਤਾਤੇ ਆਗ ਬਹੁਤ ਅਧਿਕਾਈ । ਹੈ ਪ੍ਰਭ ਜੂ ਤੁਮਰੀ ਠੁਕਰਾਈ ।
ਇਹ ਬਿਧ ਗਯੋ ਰਾਜ ਨਿਜ ਆਲੈ[6] । ਭਾਖਤ ਬਤੀਆਂ ਬੁਧ ਬਿਸਾਲੈ । 184 ।
ਆਜ ਲਗੈ ਤਵਨੈ ਸੁਭ ਦੇਸਾ । ਸਾਧ ਸੰਗਤਿ ਕੋ ਅਹੀ ਪ੍ਰਵੇਸਾ ।
ਬ੍ਰਹਮ ਪੁਤ੍ਰ ਨਦਿ ਕੇ ਤਟ ਅਹੀ । ਅਧਿਕ ਦਮਦਮਾ ਗੁਰ ਕੋ ਸਹੀ । 185 ।
ਤਵਨ ਰਾਵ ਸੁਤ ਇਹ ਗਜ ਲਯਾਯੋ । ਜੁਯੋ ਮੈ ਤੁਮ ਕਹ ਬਰਨ ਸੁਨਾਯੋ ।
ਪ੍ਰਗਟ ਗਨੇਸ ਯਾਹਿ ਤੁਮ ਜਾਨਹੁ । ਬੁਧ ਸਿੰਧ ਕਹ ਬਿਦਤ ਪ੍ਰਮਾਨਹੁ । 186 ।
ਜਬ ਸ੍ਰੀ ਸਤਿਗੁਰ ਤੀਰ ਚਲਾਵੈ । ਪਲ ਮੈ ਬੀਨ[7] ਪਤ੍ਰ ਧਰ ਲਿਆਵੈ ।
- ਕਰ ਚਵਰ ਸੀਸ ਗੁਰ ਢਾਰਤ । ਬਿਸਮ ਹੋਤ ਭਟ ਚਰਿਤ ਨਿਹਾਰਤ । 187 ।
ਗੰਗ ਸਿੰਧ ਕਰ ਮੈ ਨਿਜ ਧਾਰਤ । ਬਾਰ[8] ਡਾਰ ਗੁਰ ਚਰਨ ਪਖਾਰਤ ।
ਪਨੀਆ ਗੁਰ ਕੀ ਜੋ ਜਰ ਜਰਤ[9] । ਲੈ ਗੁਰ ਜੀ ਕੇ ਪਗ ਤਟ ਧਰਤ । 188 ।

**ਸਵੈਯਾ** : ਕਾਰੇ ਸਰੂਪ ਮਨੋ ਤਮ ਰਾਜਤ ਅੰਜਨ ਕੇਸਨ ਕੀ ਦੁਤ ਸਾਰੀ ।
ਘੰਟਨ ਕੀ ਧੁਨ ਮੇਘ ਘੁਰੇ ਜਨ ਝਾਲਰ ਝੀਨ[10] ਨਵੀਨ ਅੰਬਾਰੀ ।
ਸੰਚਿਤ ਬਾਰ ਪਹਾਰ ਕਿਧੋ ਗਤ ਚੰਚਲ ਹੈ ਸੁ ਅਭੂਤ ਅਪਾਰੀ ।
ਊਰਧ ਪਬ ਕਿ ਸਿੰਧ ਬਿਰਾਜਿਤ ਰੈਨ ਮਨੋ ਤਮ ਪੂਰ ਨਿਹਾਰੀ । 189 ।
ਯਾ ਬਿਧ ਹੈ ਗਤ ਤੀਨ ਗਇੰਦ[11] ਕੀ ਜੈਸੇ ਮੁਝੇ ਤੁਵ ਸਾਬ ਬਖਾਨੀ ।
ਸਾਚ ਰਰਿਓ[12] ਮੁਝ ਖਾਨ ਸਲਾਮਤ ਨਾਹਿ ਕਛੂ ਧਰ ਸੰਕ ਮੈ ਆਨੀ ।
ਹੈ ਗੁਰ ਪੂਰਨ ਅਚੁਤ ਹੀ ਬਰ ਤਾਹਿ ਚਰਿਤ੍ਰ ਅਕਥ ਕਹਾਨੀ ।
ਏ ਲਖ ਕੈ ਜੀਅ ਮੈ ਕੁਰਰਾਵਤ[13] ਜਾਨਤ ਸਾਰ ਨਹੀ ਅਗਿਆਨੀ । 190 ।

**ਚੌਪਈ** : ਐਸੀ ਕੋਟ ਚੀਜ ਬਰ ਖਾਨਾ । ਆਵਤ ਸ੍ਰੀ ਸੱਤਿਗੁਰ ਕੈ ਥਾਨਾ ।
ਦੇਸ ਬਿਦੇਸ ਅਧਿਕ ਬਰ ਲਛ । ਆਵਤ ਗੁਰ ਕੇ ਧਾਮ ਪ੍ਰਤਛ । 191 ।
ਏ ਲਖ ਲਖ ਜੀਅ ਮੈ ਕੁਰਰਾਵਤ । ਤਾਤੇ ਇਨ ਮੰਗ ਰਾਰ[14] ਬਢਾਵਤ ।
ਮੈ ਰਾਜਾ ਸੰਗ ਪ੍ਰਿਥਮ ਉਚਾਰੀ । ਰਾਖ ਗੁਰੂ ਜੀ ਸਾਬ ਸਵਾਰੀ । 192 ।

---

1) ਆਗਿਆ 2) ਘਰ 3) ਸੁੰਦਰ, ਉਤਮ 4) ਦੇਵੀ ਬਾਣੀ 5) ਬ੍ਰਹਮਾ 6) ਘਰ 7) ਚੁਣ
8) ਜਲ 9) ਜ਼ਰੀ ਨਾਲ ਜੜ੍ਹੀਆਂ ਗੁਰੂ ਜੀ ਦੀਆਂ ਜੁਤੀਆਂ 10) ਪਤਲੀ 11) ਹਾਥੀ 12) ਕਹਿੰਦਾ ਹਾਂ
13) ਕੁਰਲਾਂਦੇ ਹਨ, ਖਿਝਦੇ ਹਨ, ਕੁੜਦੇ ਹਨ 14) ਝਗੜਾ

ਤਿਨ ਮੇਰੀ ਤਬ ਕਹੀ ਨ ਮਾਨੀ । ਗਜ[1] ਬਰ ਲੇਹੁ ਬਿਧੀ ਤਬ ਠਾਨੀ ।
ਸਤਿਗੁਰ ਹਾਥੀ ਇਨੈ ਨ ਦਯੋ । ਸਾਰ ਮੌਰ[2] ਮੈ ਪੁਨ ਚਲ ਗਯੋ । 193 ।
ਤਿਹ ਠਾਂ ਇਨ ਸੋ ਕਰੀ ਲਰਾਈ । ਬਾਈ ਧਾਰ ਉਮਡ ਕਰ ਆਈ ।
ਮਾਰ ਰਾਵ ਸਭ ਦਏ ਭਜਾਈ । ਪੁਰ ਆਨੰਦ ਬਿਰਾਜਿਯੋ ਆਈ । 194 ।

**ਰਸਾਵਲ ਛੰਦ :**

ਸੁ ਦੇਵੀ ਮਨਾਈ । ਬਰੰ ਤੇਗ ਪਾਈ ।
ਪੁਨੰ ਪੰਥ ਸਜਿਯੋ । ਲਏ ਖਗ[3] ਗਜਿਯੋ । 195 ।
ਇਨੂੰ ਕੋ ਅਲਾਈ[4] । ਬਨੋ ਸਿੰਘ ਆਈ ।
ਇਨੈ ਨਾਹਿ ਮਾਨੀ । ਕੁਪਯੋ ਤੋ ਨ ਧਾਨੀ । 196 ।
ਕਹੀ ਯਾ ਕਰਾਈ । ਖੇਤੀ ਲੈ ਚਰਾਈ ।
ਤਬੈ ਰਾਇ ਧਾਏ । ਸੁ ਦਿਲੀ ਸਿਧਾਏ । 197 ।
ਕਹੀ ਦਾਦ[5] ਸਾਰੀ । ਸੁਨੀ ਸਾਹ ਭਾਰੀ ।
ਤੁਮੋ ਕੋ ਪਠਾਯੋ । ਜਿਮੰ ਲੈ ਸੁਨਾਯੋ । 198 ।
ਸੁਨੈ ਯੋ ਪਠਾਨਾ । ਅਹੰ ਕੇ ਬਖਾਨਾ ।
ਨਹੀ ਚਿੰਤ ਕਾਈ । ਦਿਖੋ ਬਾਤ ਭਾਈ । 199 ।
ਵਹੈ ਹੈ ਚੁਗਤਾ[6] । ਹੁਮਾਊ ਸੁ ਨਤਾ ।
ਜਿਨੈ ਬੈਰ ਧਾਰੀ । ਛਡਿਯੋ ਨ ਸੰਸਾਰੀ । 200 ।

**ਚੌਪਈ :** ਪਾਤਿਸਾਹੀ ਤਾਕੀ ਇਹ ਸੈਨਾ । ਨ੍ਰਿਖਤ ਜਾਹਿ ਕੰਪਤ ਧਰ ਗੈਨਾ ।
ਸਕਲ ਦੀਪ ਜਿਹ ਜੀਤ ਸੁ ਲੀਨਾ । ਦੁਸਮਨ ਕਹੀ ਰਹਨ ਨਹੀ ਦੀਨਾ । 201 ।
ਭੋਰ ਭਏ ਕੈਸੀ ਦਿਖ ਕਰ ਹੈ । ਪਲਮੈ ਇਨੈ ਮਾਰ ਕਰ ਡਰ ਹੈ ।
ਤੁਪਖਾਨਾ ਧਰ ਹੈ ਚਹੂੰ ਓਰਾ । ਦੇਹੈ ਅਧਿਕ ਮਾਰ ਤਬ ਗੋਰਾ[7] । 202 ।
ਜੀਤ ਮਾਰ ਗੜ ਪਕੜ ਸੁ ਲੇਹੈ । ਜਾ ਹਜਰਤ ਕੇ ਹਾਜਰ ਕੈ ਹੈ ।
ਸੁਨਤ ਦੂਤ ਐਸੇ ਬਚ ਬੋਲਾ । ਤੁਮ ਬਿਨ ਰਾਜੇ ਅਵਰ ਨ ਓਲਾ । 203 ।

**ਦੋਹਰਾ :** ਯੋ ਤਾ ਕਹ ਸਮਝਾਇ ਕਰ ਦਯੋ ਦੂਤ ਨਿਜ ਐਨ[8] ।
ਇਨ ਪਠਾਨ ਸਦਨ ਮੈ ਕਰੀ ਸੁ ਤਬਹੀ ਸੈਨ । 204 ।

**ਰਸਾਵਲ ਛੰਦ :**

ਭਨੋ[9] ਔਰ ਆਗੈ । ਸੁਨੋ ਪ੍ਰੇਮ ਪਾਗੇ ।
ਦਸੰ ਚਾਰ ਧਿਆਈ । ਤੁਮੈ ਯੋ ਸੁਨਾਈ । 205 ।
ਅਗੈ ਪਾਚ ਦਸਾ । ਭਨੋ ਸੋ ਦਰਸਾ ।
ਜਿਮੰ ਕੋਪ ਪਾਈ । ਲਰੈ ਗੇ ਸੁ ਰਾਈ । 206 ।

---

1) ਹਾਥੀ 2) ਸਿਰਮੌਰ ਰਿਆਸਤ 3) ਖੰਡਾ 4) ਕਿਹਾ 5) ਫਰਿਆਦ 6) ਮੁਗਲ 7) ਗੋਲੇ
8) ਸਥਾਨ, ਘਰ 9) ਕਹਿੰਦਾ ਹਾਂ

ਪ੍ਰਭੂ ਕੇਰ ਬੀਰਾ। ਤਨੰ ਧਾਰ ਧੀਰਾ।
ਨਿਸੰ ਮਧ ਜਾਈ[1]। ਕਰੈ ਗੇ ਲਰਾਈ। 207।
ਤਿਨੈ ਮਾਰ ਐਹੈ। ਬਿਜੈ ਨਾਮ ਪੈਹੈ।
ਵਹੈ[2] ਦੂਖ ਪਾਈ। ਚਲੈਗੇ ਸੁ ਰਾਈ। 208।
ਢੁਮੈ ਗੇ ਬਜਾਲਾ। ਗਢੰ ਦਵਾਰ ਨਾਲਾ।
ਮ੍ਰਿਗੀ ਜਾਨ ਪਾਲਾ। ਹਨੇ ਗਾ ਸੁ ਭਾਲਾ। 209।
ਇਹੈ ਕਥ ਐਹੈ। ਜਿਸੰ ਏ ਸੁਨੈਹੈ।
ਸੁਖਾ ਸਿੰਘ ਨਾਮਾ। ਪ੍ਰਭੂ ਦਵਾਰ ਕਾਮਾ। 210।
ਕਥਾ ਮਾਤ ਜੋਈ। ਤਿਮੰ ਦਸ ਗੋਈ।
ਜਹਾਂ ਚੂਕ ਹੋਈ। ਪੜੋ ਸੋਧ ਸੋਈ। 211।

**ਇਤ ਸ੍ਰੀ ਗੁਰਬਿਲਾਸ ਰਾਜੇ ਔਂ ਤੁਰਕਾਨ ਸਿਉ ਪ੍ਰਿਥਮ ਜੁਧ ਸ੍ਰੀ ਆਨੰਦਪੁਰ ਬਰਨਨੰ ਨਾਮ ਚਾਰਦਸਮੋ ਧਯਾਇ ਸਮਾਪਤਮ ਸਤ ਸੁਭਮ ਸਤ। 14। ਅਫਜੂ।**

1) ਅੱਧੀ ਰਾਤ ਨੂੰ ਜਾ ਕੇ 2) ਉਹ ਰਾਜੇ

**ਤੋਟਕ ਛੰਦ :** ਰਨ ਰਾਜਨ ਔ ਤੁਰਕਾਨ ਭਨੋ । ਨਿਜ ਸੰਤ ਸਭੈ ਚਿਤ ਲਾਇ ਸੁਨੋ ।
ਇਹ ਧਿਯਾਇ ਇਹੀ ਕਥ ਆਵਹਗੀ । ਗੁਰ ਖਾਲਸ ਜੀਤ ਕਰਾਵਹਗੀ । 1 ।
ਅਰ[1] ਤ੍ਰਾਸ ਸਭੈ ਕਰ ਭਾਜਹ ਗੇ । ਨਿਜ ਧਾਮ ਨ ਜਾਇ ਬਿਰਾਜੇਗੇ ।
ਇਹ ਆਗੇ ਸੁਨੋ ਚਿਰ ਲਾਇ ਭਯਾ । ਗੁਰ ਦੀਨ ਦਯਾਲ ਕੀ ਗਾਥ ਗਯਾ । 2 ।
ਦਿਸ ਪੂਰਬ ਜਾਨ ਪ੍ਰਕਾਸ ਭਯੋ । ਕੁਲਟਾ ਕੁਮਦੀ ਚੁਰ ਨਾਸ ਗਯੋ[2] ।
ਉਡ ਅੰਧ ਗਯੋ ਨਿਜ ਆਲਹ[3] ਕੋ । ਲਖ ਤੇਜ ਕਿਧੌ ਮੁਨ ਬਾਲਹ[4] ਕੋ । 3 ।

**ਦੋਹਰਾ :** ਰਾਤ ਬਿਤੀਤ ਨਿਚੀਤ ਸਿਯੋ ਉਦਯੋ ਉਤੈ ਦਿਨ ਰਾਇ ।
ਖਲ ਦਲ ਸਕਲ ਸੰਘਾਰ ਕੈ ਤਖਤ ਬਿਰਾਜਿਯੋ ਆਇ । 4 ।

**ਚੌਪਈ :** ਚਕਈ ਜਲਜ[5] ਅਨੰਦਤ ਭਏ । ਜਾਨੁਕ ਨਏ ਜਨਮ ਇਨ ਲਏ ।
ਜਾਗ੍ਰਤ ਭਏ ਸਕਲ ਨਰ ਨਾਰੀ । ਕਰੁਣਾਸਿੰਧ ਆਦਿ ਅਵਤਾਰੀ । 5 ।

**ਸਵੈਯਾ :** ਹੋਇ ਸੁਚੇਤ ਦਇਆਨਿਧ ਸਾਹਿਬ ਭੂਖਨ ਚੀਰ[6] ਸਰੀਰ ਬਨਾਈ ।
ਪੂਜ ਕ੍ਰਿਪਾਨ ਨਿਖੰਗ[7] ਧਰ੍ਯੋ ਕਰ ਹਾਥ ਕਮਾਨ ਲਈ ਅਧਿਕਾਈ ।
ਬਾਜ[8] ਹਕਾਰ ਸੁ ਸੈਨ ਬਿਦਾਰ ਸੁਵਾਰ ਭਏ ਉਪਮਾ ਕਬਿ ਆਈ ।
ਦੇਖਨ ਕੋ ਜਨ ਕੌਤਕ ਕੋ ਇਹ ਆਹ ਕ੍ਰਿਪਾਨਿਧ ਬ੍ਯੋਂਤ ਬਨਾਈ । 6 ।

**ਦੋਹਰਾ :** ਪੁਨ ਅਨੰਦ ਮੁਕੰਦ ਪ੍ਰਭ ਭਏ ਠਾਢ ਯੌ ਆਇ ।
ਜਨੁ ਵੇਵਨ ਆਵਰਤ ਜੁਤ ਰਾਜਤ ਸ੍ਰੀ ਜਦਰਾਇ । 7 ।

**ਚੌਪਈ :** ਸੁੰਦਰ ਚਵਰ ਢੁਰਤ ਚਹੂੰ ਓਰਾ । ਅਪ੍ਰਮਾਨ[9] ਜਿਨਕੀ ਛਬਿ ਜੋਰਾ ।
ਅਦਿਭੁਤ ਸੀਸ ਧਰਮ ਛਤ੍ਰ ਸੋਂ ਹੈ । ਤਿਹ ਸਮ ਉਪਮਾ ਔਰ ਨ ਕੋ ਹੈ । 8 ।

**ਦੋਹਰਾ :** ਅਗ੍ਰ ਭਾਟ ਢਢੀਨ[10] ਕੇ ਬੰਦੀ ਜਨ ਬਹੁ ਭਾਇ ।
ਕਰਤ ਕਿਰਤ ਗੁਰਦੇਵ ਕੀ ਅਤਿ ਚਿਤ ਮੋਦ ਬਢਾਇ । 9 ।
ਊਚੀ ਦ੍ਰਿਸਟ ਬਿਲੋਕ ਕੈ ਭਵ ਭੂਖਨ ਹਰਿ ਰਾਇ ।
ਭਾਖਤ ਭੇ ਬਚ ਖਾਲਸੇ ਅਮੀ ਸੁਧ ਸੁਖਦਾਇ[11] । 10 ।

**ਚੌਪਈ :** ਡੇਰਾ ਅਧਿਕ ਗਿਰਦ ਮਹਿ ਪਰਾ । ਆਦਿ ਅੰਤ ਨਹੀ ਜਾਤ ਨਿਹਰਾ ।
ਸਿਖਨ ਕਹ੍ਯੋ ਪ੍ਰਭੂ ਸਿਰਤਾਜਾ । ਉਦੈ ਅਸਤ ਲਗ ਜਿਨ ਕੋ ਰਾਜਾ । 11 ।
ਕਵਨਜੀਤ ਇਨ ਤੇ ਭਟ ਜਾਈ । ਬਿਨ ਗੁਰਦੇਵ ਜਗਤ ਸੁਖਦਾਈ ।
ਦਸੋ ਦਿਸਾ ਬਲ ਕੈ ਜਿਨ ਜੀਤੀ । ਕਵਨ ਤਵਨ ਸੋ ਕਰੈ ਅਨੀਤੀ । 12 ।
ਕਹਾ ਪ੍ਰਭੂ ਤੁੰਮਣ ਓਹੁ ਮਾਹੀ । ਡਰਿਯੋ ਜੁਦਾ ਬੈਠਿਓ ਆਈ ।
ਤਟ ਸੇਵਕ ਯੋਂ ਚਰਨ ਉਚਾਰੋ । ਜੇਰ ਦਸਤ[12] ਪ੍ਰਭ ਇਹੀ ਨਿਹਾਰੋ । 13 ।
ਨਦੀ ਤੀਰ ਤੂੰਮਣ ਕੇ ਮਾਹੀ । ਖੇਲਤ ਸੂਬਾ ਚੌਪਰ ਤਾਹੀ ।

---

1) ਵੈਰੀ 2) ਦੁਰਾਚਾਰੀ ਇਸਤਰੀ, ਕੁਮੁਦਨੀ ਅਤੇ ਚੋਰ ਭਜ ਗਏ, ਖਤਮ ਹੋ ਗਏ 3) ਘਰ 4) ਸੂਰਜ 5) ਕਮਲ 6) ਬਸਤ੍ਰ 7) ਭੱਥਾ 8) ਘੋੜੇ 9) ਅਦੁੱਤੀ 10) ਢਾਢੀ 11) ਅੰਮ੍ਰਿਤ ਵਰਗੇ ਸ਼ੁੱਧ ਅਤੇ ਸੁਖਦਾਇਕ 12) ਹੱਥ ਦੇ ਅਧੀਨ

ਸਕਟ ਨਾਲ[1] ਵੈ ਕਾਲ ਚਲਾਈ । ਸਕੇ ਨ ਪ੍ਰਭ ਕੋ ਦੂਰ ਉਠਾਈ । 14 ।
ਅਬ ਪ੍ਰਭ ਆਪਨੀ ਤੋਪ ਮੰਗਾਵੈ । ਉਨਕੋ ਮਾਰਿ ਸੁ ਅਨਤ ਉਠਾਵੈ ।
ਭੜ ਭੜਾਇ ਭਾਜਹ ਜਬ ਖਲਾ[2] । ਤਬ ਨਿਰਖਹਿ ਤੋਪਨ ਕੋ ਬਲਾ । 15 ।

**ਦੋਹਰਾ :** ਸੁਨਤ ਬਚਨ ਮਹਾਰਾਜ ਜੂ ਧਨਖ ਬਾਨ ਲੀਓ ਹਾਥ ।
ਪ੍ਰਗਟ ਖੈਚ ਕਰ ਮਾਰਿਯੋ ਕਛੁਕ ਕੋਧ ਕੇ ਸਾਥ । 16 ।

**ਰਸਾਵਲ ਛੰਦ :**

ਪੁੰਨ ਔਰ ਮਾਰਾ । ਪਰੀ ਪਖੰ ਕਾਰਾ[3] ।
ਰਹੈ ਬਿਸਮਾਈ । ਮਨੋ ਮੀਚ[4] ਆਈ । 17 ।
ਗਯੋ ਯੋ ਸੁ ਤੀਜਾ । ਮਨੋ ਗਾਜ ਬੀਜਾ[5] ।
ਉਠੈ ਭੜ ਭੜਾਈ । ਚਲੇ ਬੇਗ ਧਾਈ । 18 ।

**ਮਧਭਾਰ ਛੰਦ :** ਨਿਜ ਕਰ ਪਠਾਨ । ਕਾਰਾਮਾਤ ਜਾਨ ।
ਇਤਨੇ ਮਾਦਾਨ[6] । ਕਤ ਜਾਇ ਬਾਨ । 19 ।
ਬਿਨ ਕਰ ਸਮਾਤ । ਨਭ ਚਰ ਨ ਜਾਤ ।
ਤਿਨ ਯੌ ਬਖਾਨ । ਪ੍ਰਭ ਸਰਬ ਜਾਨ । 20 ।
ਲੈ ਕਲਮ ਪਤ੍ਰ । ਲਿਖਿਯੋ ਬਚਿਤ੍ਰ ।
ਚੀਰੀ ਲਿਖਾਨ । ਸੰਗ ਬਾਂਧ ਬਾਨ । 21 ।
ਦੀਨੋ ਉਡਾਇ । ਖੇਚਰ[7] ਬਨਾਇ ।
ਤਿਹ ਪਰ ਸੁ ਆਨ । ਗਹਿ ਲੀ ਪਠਾਨ । 22 ।

**ਦੋਹਰਾ :** ਅਜਮਤ ਮੁਖ ਕਾਰਾ ਕਰ੍ਯੋ ਕਰਮ ਕਰ੍ਯੋ ਕਰਤਾਰ ।
ਭੂਤ ਭਵਿਖ ਭਵਾਨ ਮੈ ਬਿਦਿਆ ਬਿਦਤ ਸੰਸਾਰ । 23 ।

**ਚੌਪਈ :** ਯੌ ਤਿਨ ਪਢਿਯੋ ਪਤ੍ਰ ਤਿਹ ਥਾਨਾ । ਕਾਜੀ ਮੁਗਲ ਸੁ ਸੇਖ ਪਠਾਨਾ ।
ਬਿਸਮੈ ਭਏ ਜੀਯ ਮੈ ਭਾਰੀ । ਜਿਨ ਡੇਰਾ ਦੈ ਦੂਰ ਉਠਾਰੀ । 24 ।
ਬਿਦਿਆ ਬਡੋ ਅਧਿਕ ਧਨ ਜਾਨਿਯੋ । ਹੈ ਜਾਕੇ ਧਨਵੰਤ ਪਛਾਨਿਯੋ ।
ਯੌ ਪਤੀਆ ਲਿਖ ਪੜੀ ਬਨਾਈ । ਨਿਰਖਤ ਭਏ ਤੀਰ ਵਹ ਜਾਈ । 25 ।
ਪਰਪਕ ਕਾਨ ਅਧਿਕ ਬਰ ਸੋਹੈ । ਪੰਖ ਫੋਕ ਗੁਨੀਅਨ ਮਨ ਮੋਹੇ ।
ਭਾਲ ਫਾਗ ਪਰ[8] ਕੀਨ ਜਾੜਊ । ਕੰਚਨ ਮੁਹਰ ਚੀਨ ਧਰ ਭਾਊ । 26 ।
ਯਾ ਬਿਧ ਸੋ ਨਿਰਖਾ ਤਿਨ ਸਰਾ[9] । ਸੁਨ ਅਬ ਕਹੋ ਪ੍ਰਭੂ ਜੋ ਕਰਾ ।
ਨਿਜ ਬੀਰਨ ਸੋ ਬਚਨ ਉਚਾਰੇ । ਊਪਰ ਮਰੋਚਨ ਜਾਹੁ ਸੁਧਾਰੇ । 27 ।
ਯੌ ਸਭ ਸੌ ਕਹੀਏ ਬਚ ਜਾਈ । ਆਜ ਇਨੈ ਨਹੀ ਕਰੀ ਲਰਾਈ ।
ਭੋਰ ਭਯੋ ਦਿਖੀਐ ਤਬ ਕੈ ਹੈ । ਤਬ ਤੁਮਰੇ ਕਾਬੂ ਮੈ ਐ ਹੈ । 28 ।

1) ਗਡੇ ਉਤੇ ਰਖੀ ਤੋਪ 2) ਦੁਸ਼ਟ 3) ਕਾਲੇ ਪੰਖਾਂ ਵਾਲਾ ਤੀਰ 4) ਮ੍ਰਿਤੂ 5) ਬਿਜਲੀ ਪੈ ਗਈ
6) ਦੂਰੋਂ 7) ਤੀਰ 8) ਤੀਰ ਦੇ ਮੁਖ ਉਤੇ 9) ਤੀਰ

ਚਲੈ ਬੀਰ ਸੁਨ ਸੁਨ ਬਚ ਧਾਈ । ਸਰਬ ਮੋਰਚਨ ਜਾਇ ਜਤਾਈ ।
ਸ੍ਰੀ ਬਿਜੈ ਗੜ ਮੈ ਇਕ ਗਏ । ਪ੍ਰਗਟ ਦਮਦਮੈ ਏਕ ਸੁ ਭਏ । 29 ।

ਅਗੰਮ ਪੁਰੰ ਗੜ ਹੋਲ ਸਿਧਾਏ । ਸਰਬ ਭੇਦ ਤਿਨ ਜਾਇ ਜਤਾਏ ।
ਕੇਸਕੋਟ[1] ਸਾਹਿਬ ਤਟ ਜਾਈ । ਅਜੀਤ ਸਿੰਘ ਜੂ ਕੋ ਸਮਝਾਈ । 30 ।

ਖੜਗ ਕੇਤ[2] ਜਾ ਸੁਤ ਅਵਤਾਰੀ । ਪਰਮ ਪੁਰਖ ਪਾਵਨ ਅਸਧਾਰੀ ।
ਕਰ ਮਹ ਗਹੇ ਧਨਖ ਸਰ ਭਾਰੀ । ਪ੍ਰਗਟ ਉਡੀਕਤ ਜੁਧ ਤਯਾਰੀ । 31 ।

ਖਲ ਸੋਂ ਤਬ ਝੂਝਨ ਕੇ ਹੇਤਾ । ਜਨੁ ਤਨੁ ਧਰਿਯੋ ਇਹੈ ਝਖ ਕੇਤਾ ।
ਸੰਤਨ ਕੀ ਰਛਾ ਕੇ ਕਾਰਨ । ਅਖਲ ਪ੍ਰਹਮ[3] ਕੋ ਭਾਰ ਉਤਾਰਨ । 32 ।

ਧਵਲ ਧਰਾ ਜਨ ਕੀਸੁ ਪੁਕਾਰਾ । ਇਹ ਬਿਧ ਸੁਨੀ ਜਬੈ ਕਰਤਾਰਾ ।
ਰੂਪ ਅਨੂਪ ਅਧਿਕ ਇਮ ਧਾਰੀ । ਉਤਰੇ ਸੋਢ ਬੰਸ ਅਵਤਾਰੀ । 33 ।

ਇਹ ਬਿਧ ਗੁਰ ਪੂਰਨ ਸੁਤ ਤੀਰਾ । ਬਰਨਯੋ ਭੇਦ ਸਕਲ ਮਤ ਧੀਰਾ ।
ਸ੍ਰੀ ਮੁਖ ਕੇ ਅਦਭੁਤ ਗਤ ਬੈਨਾ । ਬਰਨ ਸੁਨਾਏ ਕਰ ਨਿਜ ਸੈਨਾ । 34 ।

ਉਪਰ ਮੁਰਚਨ ਮੈਂ ਸਭ ਥਾਨਾ । ਗਿਰੀਅਨ[4] ਕੇ ਹੈ ਅਧਿਕ ਜੁਆਨਾ ।
ਤਿਨ ਕੀ ਰਖੋ ਸੁਚੇਤੀ ਗਨੈ । ਭਵ ਭੂਖਨ ਤੁਮ ਸੋ ਬਚ ਭਨੈ । 35 ।

ਇਤ ਸਤਿਗੁਰ ਕੀਇਸ ਤਕਰਾਈ । ਇਤ ਉਤ ਉਨੈ ਲਰਾਈ ਪਾਈ ।
ਤੀਨ ਦਿਵਸ ਬੀਤਯੋ ਸੁਖ ਸੰਗਾ । ਨਿਸ ਆਗਮ ਹਤ ਭਯੋ ਪੰਤਗਾ[5] । 36 ।

ਨਲਨੀ ਉਡਗ ਦੀਪ ਤਮ ਘੂਕਾ । ਲਏ ਨਿਸਾ ਨਿਸਚਰ ਜਿਮ ਕੂਕਾ ।
ਬੀਤੀ ਨਿਸਾ ਭੋਰ ਜਬ ਭਯਾ । ਦਿਨ ਮਣ ਜੁਤ[6] ਪਰਵਾਰਹ ਅਯਾ । 37 ।

ਜਲਜ ਸੰਤ ਬਿਗਸੇ ਪੁਨ ਸਾਰੇ । ਸੇਤ ਬਦਨ ਤਬ ਸਸੀ ਨਿਹਾਰੇ ।
ਸੰਤ ਮੁਨੀ ਦੁੰਦਬ ਘੁਰਰਾਨੇ । ਨਾਮ ਦਾਨ ਜਨ ਸੁਮਤ ਲਗਾਨੇ । 38 ।

ਭਯੋ ਸੁਚੇਤ ਪ੍ਰਭੂ ਅਵਤਾਰੀ । ਬੀਰਨ ਸੋ ਨਿਜ ਕਹਾ ਹਕਾਰੀ ।
ਹੋਹੁ ਸੁਚੇਤ ਸੁ ਬਿਧ ਪੁਕਾਰਾ । ਸ੍ਰੀ ਰਣਜੀਤ ਸੁ ਕਰਹੁ ਨਗਾਰਾ । 39 ।

ਇਤ ਤੁਪਖਾਨਾ ਧਰਿਯੋ ਸੁਧਾਰੇ । ਉਤ ਤੇ ਉਨ ਕੇ ਬਜੇ ਨਗਾਰੇ ।
ਚੜੇ ਦੂਤ ਅਤ ਬਲ ਭਟ ਭਾਰੀ । ਹੈ ਗੈ[7] ਆਪਨੀ ਸੈਨ ਸੁਧਾਰੀ । 40 ।

**ਦੋਹਰਾ :** ਯੌ ਤੁਖਪਾਨਾ ਤੁਰਕ ਨੇ ਧਰਿਯੋ ਨਗਰ ਚਹੂੰ ਓਰ ।
ਸਕਟ[8] ਨਾਲ ਘੁੜ ਨਾਲ ਭਨ ਪੀਲ ਸੁ ਨਾਲਨ ਗੋਰ । 41 ।

---

1) ਕੇਸ ਗੜ੍ਹ 2) ਗੁਰੂ ਗੋਬਿੰਦ ਸਿੰਘ 3) ਧਰਤੀ, ਪ੍ਰਿਥਵੀ 4) ਪਹਾੜੀਆਂ ਦੇ 5) ਸੂਰਜ 6) ਦਿਨ ਰੂਪੀ ਮਣੀ ਨਾਲ ਯੁਕਤ 7) ਘੋੜੇ ਤੇ ਹਾਥੀ 8) ਛਕੜਾ, ਗੱਡਾ

**ਚੌਪਈ :** ਸੁਤਰ ਨਾਲ[1] ਬਹੁ ਬਿਧ ਗਰਜਾਹੀ । ਪ੍ਰਲੈ ਕਾਲ ਜਾਨੁਕ ਘਨ ਆਹੀ ।
ਇਤ ਤੇ ਸਗਲ ਰਾਵ ਰਿਸ ਭਰੇ । ਉਤੈ ਮਲੇਛ ਕੋਪ ਕਰ ਲਰੇ । 42 ।
ਥਰਹਰ ਕੰਪਤ ਭਈ ਸੁਧਾਰਾ[2] । ਅੰਧ ਧੁੰਧ ਨਹੀ ਜਾਤ ਉਚਾਰਾ ।
ਅਧਿਕ ਬੀਰ ਮਾਤਨ ਕੇ ਜਾਏ । ਨਿਰਖ ਅਰੁਨ[3] ਆਨਨ ਹ੍ਵੈ ਆਏ ।43 ।

**ਮਧੁਭਾਰ ਛੰਦ :** ਨਿਜ ਹੁਕਮ ਮਾਨ । ਖਾਲਸ ਨਿਧਾਨ ।
ਮੁਰਚਾਨ ਮਧ । ਹ੍ਵੈ ਲਰਤ ਸੁਧ । 44 ।

ਮਾਨੈ ਨ ਤੋਪ । ਨਹੀ ਗਨਤ ਕੋਪ ।
ਸੰਕਾਨ ਧਾਰ । ਪਰ ਕਿਰਤ ਸਾਰ । 45 ।

**ਚੌਪਈ :** ਤਿਨ ਕੀ ਜੇਤਕ ਤੋਪ ਚਲਾਹੀ । ਬਿਨਾ ਕਾਮ ਨਿਹਫਲ ਸਭ ਜਾਹੀ ।
ਕੇਤਕ ਗਰਜ ਗੈਨ ਮਗ ਜਾਵਤ । ਕੇਤਕ ਗਿਰ ਕੇ ਚਰਨ ਸਮਾਵਤ । 46 ।
ਸ੍ਰੀ ਮਖ ਕੀ ਇਤ ਤੇ ਜੋ ਛੂਟੀ । ਬਹੁਤ ਅਰੁਨ[4] ਕੀ ਮੁੰਡੀਆ ਟੂਟੀ ।
ਗਰਜਤ ਅਧਿਕ ਪਬ ਤੇ ਆਵੈ । ਤੁੰਮਨ ਕਰਨ ਦੂਤ ਨਹੀ ਪਾਵੈ ।47 ।
ਨਿਰਖ ਨਿਧਾਨ ਸੁ ਨਦੀ ਕਨਾਰਾ । ਗਰਜਤ ਅਧਿਕ ਅਨਲ[5] ਕੀ ਧਾਰਾ ।
ਅਸ੍ਵ ਗਇੰਦ[6] ਅਗ੍ਰ ਜੋ ਆਵੈ । ਜੀਵਤ ਕੋਊ ਜਾਨ ਨਹੀ ਪਾਵੈ । 48 ।

**ਦੋਹਰਾ :** ਸਕਲ ਦਿਵਸ ਇਹ ਭਾਂਤ ਕਰ ਬਰਖ੍ਯੋ ਲੋਹ ਅਪਾਰ ।
ਊਚ ਨੀਚ ਰਾਜਾ ਪ੍ਰਜਾ ਰਹੇ ਸਕਲ ਤੇਊ ਹਾਰ । 49 ।
ਅਸਤਾਚਲ[7] ਦਿਨ ਮਣ ਗਯੋ ਚੜਯੋ ਉਤੇ ਨਭ ਚੰਦ ।
ਬਿਬਿਧ ਭਾਂਤ ਬਿਸਰਾਟ[8] ਕੇ ਗ੍ਰਿਹ ਮਹਿ ਭਯੋ ਅਨੰਦ । 50 ।
ਸਭ ਰਾਜਨ ਮਿਲ ਯੌ ਕਹੀ ਤਵਨ ਤੁਰਕ ਤਟ ਜਾਇ ।
ਅਪਨੀ ਅਪਨੀ ਠੌਰ ਮੈ ਰਹੋ ਮੋਰਚਨ ਲਾਇ । 51 ।

**ਚੌਪਈ :** ਸਕਲ ਰੈਨ ਕਰਹੈ ਸੁ ਲਰਾਈ । ਲੈ ਹੈ ਪ੍ਰਾਤ ਸੁ ਮਾਰ ਬਨਾਈ ।
ਰਾਜਨ ਕਹਿਯੋ ਤਬੈ ਤਹ ਆਗੇ । ਜਹ ਤਹ ਰਹੈ ਮੋਰਚਾ ਲਾਗੇ । 52 ।
ਪ੍ਰਿਥਮ ਪਹਰ ਦੂਸਰ ਤੁਮ ਜਾਨਹੁ । ਜਹ ਤਹ ਲਰੈ ਤੁਰਕ ਸਾਵਧਾਨਹੁ ।
ਤੀਸਰ ਪਹਰ ਬੀਤ ਜਬ ਗਯੋ । ਇਹ ਬਿਧ ਚਰਿਤ੍ਰ ਖਾਲਸੇ ਕਿਯੋ । 53 ।
ਬੀਚ ਗੜ੍ਹ ਲੋਹ[9] ਕੋ ਜਾਨਹੁ । ਸਹਸ ਪਾਂਚ ਬਰ ਬੀਰ ਪਛਾਨਹੁ ।
ਸੇਰ ਸਿੰਘ ਨਾਹਰ ਸਿੰਘ ਪਯਾਰਾ । ਦੋਇ ਬੀਰ ਤਿਨ ਕੇ ਸ੍ਰਿਦਾਰਾ । 54 ।

**ਦੋਹਰਾ :** ਜਾਮ ਜਾਮਨੀ[10] ਚਤੁਰਥੋ ਬਾਕੀ ਰਹਾ ਨਿਹਾਰ ।
ਭਯੋ ਸੁਚੇਤ ਤਬ ਖਾਲਸਾ ਬਾਹਰ ਗਯੋ ਸੁਧਾਰ । 55 ।

---

1) ਊਠਾਂ ਤੇ ਲੱਦੀਆਂ ਬੰਦੂਕਾਂ /ਤੋਪਾਂ 2) ਧਰਤੀ, ਪ੍ਰਿਥਵੀ 3) ਲਾਲ ਮੁਖ 4) ਵੈਰੀਆ ਦੀਆ
5) ਅਗਨੀ 6) ਘੋੜੇ ਅਤੇ ਹਾਥੀ 7) ਪੱਛਮ ਦਾ ਉਹ ਕਲਪਿਤ ਪਰਬਤ ਜਿਸ ਪਿਛੇ ਸੂਰਜ ਡੁਬਦਾ ਹੈ
8) ਚੰਦ੍ਰਮਾ 9) ਲੋਹਗੜ 10) ਰਾਤ

ਅਗ੍ਰ ਜਾਇ ਜਬ ਖਲਨ ਕੋ ਮੋਰਚਾ ਲਖਿਓ ਸੁਧਾਰ ।
ਸਭ ਸੋਵਤ ਤੇਊ ਪਰੇ ਕੋਊ ਨ ਜਾਗ ਨਿਹਾਰ । 56 ।

**ਚੌਪਈ :** ਸੇਰ ਸਿੰਘ ਜੂ ਬਚਨ ਬਖਾਨਾ । ਅਬ ਇਨ ਪਰ ਹਮ ਕਰੈ ਉਠਾਨਾ ।
ਮਾਰ ਕੂਟ ਕੇ ਕਰੈ ਲੁਟਾਈ । ਧੁਜਾ ਪਤਾਕਾ ਲੇਹੁ ਛਿਨਾਈ[1] । 57 ।
ਸ੍ਰੀ ਨਾਹਰ ਮ੍ਰਿਗਪਤ[2] ਯੋ ਭਾਖਿਯੋ । ਆਇਸ[3] ਬਿਨ ਜੀਅ ਮੈ ਡਰ ਰਾਖਿਓ ।
ਕ੍ਰਿਪਾਸਿੰਧ[4] ਪੂਛੇ ਬਿਨ ਭਾਈ । ਭਲੀ ਨ ਕਰੀਯੈ ਜਾਈ ਲੁਟਾਈ । 58 ।
ਦੂਤੈ ਬੀਰ ਯੌ ਬਚਨ ਉਚਾਰੀ । ਸੁਨ ਪਿਆਰੇ ਤੂੰ ਬਾਤ ਹਮਾਰੀ ।
ਰਾਜਨੀਤ ਨਿਸਚੈ ਇਹ ਆਹੀ । ਸਮਾ ਨਿਹਾਰ ਚੂਕੀਅਹਿ ਨਾਹੀ । 59 ।

**ਦੋਹਰਾ :** ਕ੍ਰਿਪਾਸਿੰਧ ਨਿਜ ਸਦਨ ਮੈ ਹੈਂਗ ਅਨੰਦ ਮਝਾਰ ।
ਅਬੈ ਜਗਾਵਨ ਆਪਕੈ ਭਲੀ ਨ ਬਾਤ ਬਿਚਾਰ । 60 ।
ਏ ਸੁਚੇਤ ਹ੍ਵੈ ਜਾਹਗੇ ਹਮੈ ਲਗੈਗੀ ਦੇਰ ।
ਆਛ ਠੀਕ ਬਰ ਬਾਤ[5] ਹੈ ਗਹੋ ਹਾਥ ਸਮਸੇਰ । 61 ।

**ਚਪਈ :** ਤਾਤੇ ਤੁਮ ਚਿੰਤਾ ਜਿਨ ਕਰੋ । ਮਾਰਿ ਮਾਰਿ ਕਹ ਇਨ ਪਰ ਪਰੋ ।
ਜੋ ਕਿਛੁ ਆਨ ਬਾਤ ਹੀ ਹ੍ਵੈ ਹੈ । ਤਯੋ ਬਖਸਾਇ ਖਾਲਸਾ ਲੈਹੈ । 62 ।
ਯੌ ਕਹ ਪਰ ਤੌਨ ਪਰ ਧਾਈ । ਮਾਰ ਮੋਰਚਾ ਦਯੋ ਭਜਾਈ
ਮੁੰਡੀਆ ਨਾਂਗ ਤੁਰਕ ਬਹੁ ਜਾਹੀ । ਅਲਹ ਖੁਦਾਈ ਕਿਤਕ ਬਕਾਹੀ । 63 ।
ਕਈ ਹਜਾਰ ਦੁਸਟ ਗਹ ਮਾਰੇ । ਖੰਡ ਖੰਡ ਕਰਿ ਬਿਬਿਧ ਸੰਘਾਰੇ ।
ਘਟਕਾ ਅਰਧ[6] ਤੇਗ ਤਹ ਬਹੀ । ਇਹ ਬਿਧ ਬਿਜੈ ਖਾਲਸੇ ਲਹੀ । 64 ।
ਤੋਪ ਬੰਦੂਕ ਨਿਖੰਗ[7] ਤਮਾਚੇ । ਅਨਿਕ ਭਾਂਤਿ ਸੋ ਲੂਟੇ ਸਾਚੇ ।
ਰੌਰ ਪਰੀ ਲਸਕਰ ਸਭ ਮਾਹੀ । ਕਾਹੂ ਰਹੀ ਸੁਧ ਕਛੂ ਨਾਹੀ । 65 ।
ਜਬ ਵੈ ਬਾਰ ਮਿਸਾਲਨ ਧਾਏ । ਤਬ ਏ ਗਢ ਮਹਿ ਆਨ ਸਮਾਏ ।
ਫਿਰਯੋ ਖਾਲਸਾ ਗਢ ਮਹਿ ਧਾਯੋ । ਫਤੇ ਨਾਦ ਜਬ ਆਨ ਬਜਾਯੋ । 66 ।
ਭਯੋ ਕੁਲਾਹਲ[8] ਊਚ ਸੁ ਭਾਰੀ । ਇਤ ਉਤ ਸੁਨੀ ਬਾਤ ਏ ਸਾਰੀ ।
ਕੰਚਨ ਮਈ ਦਿਪਤ ਜਿਹ ਆਲਾ । ਮਮਿ ਮੁਕਤਾ ਹੀਰਨ ਦੁਤਿ ਸਾਲਾ । 67 ।

**ਰਸਾਵਲ** ਲਗੇ ਬਜ੍ਰ ਭਾਰੀ । ਲਿਖੀ ਚਿਤ੍ਰ ਸਾਰੀ ।
**ਛੰਦ :** ਪਰੀ ਬੇਲ ਫੂਲਾ । ਮਨੋ ਚਾਰ ਸੂਲਾ । 68 ।
ਅਸੰ ਮਧ ਆਲਾ । ਛਕੇ ਦੀਨ ਦਯਾਲਾ ।
ਦਿਪੈ ਮੰਚ ਚਾਰਾ । ਮੁੰਗਾਸੋਨ ਸਾਰਾ । 69 ।

---

1) ਖੋਹ ਲਈ 2) ਨਾਹਰ ਸਿੰਘ 3) ਆਗਿਆ 4) ਗੁਰੂ ਗੋਬਿੰਦ ਸਿੰਘ 5) ਉਚਿਰ ਗੱਲ ਤਾਂ ਇਹ ਹੈ
6) ਅਧੀ ਘੜੀ 7) ਭਥਾ, ਤਰਕਸ਼ 8) ਸ਼ੋਰ, ਰੌਲਾ

ਦਿਪੈ ਚਾਰ ਪਾਏ। ਚਿਤੀਸੰ[1] ਬਨਾਇ।
ਸੁਭੰ ਪਟ ਨਾਰੀ[2]। ਬਨਿਯੋ ਹੈ ਸੁਧਾਰੀ। 70।
ਤਿਸੀ ਪੈ ਬਿਰਾਜੇ। ਪ੍ਰਭੂ ਬਿਸਵ ਰਾਜੇ।
ਤਹੀ ਬੀਰ ਆਈ। ਸਭੈ ਲੈ ਸੁਨਾਈ। 71।
ਜਿਮੰ ਜੀਤ ਪਾਈ। ਅਰੰ[3] ਸੈਨ ਘਾਈ।
ਸਭ ਆਦਿ ਅੰਤੀ। ਸੁਨਾਈ ਬਿਅੰਤੀ। 72।

**ਚੌਪਈ :** ਤਬ ਹੀ ਦੋਨੋ ਬੀਰ ਬੁਲਾਏ। ਸਿਰੋਪਾਇ ਤਿਹ ਸੀਸ ਬਧਾਏ।
ਜੋ ਮਨਸਾ ਮਨ ਮੈ ਤਿਹ ਧਰੀ। ਸਾਹਿਬ ਸਬਲ ਪੂਰ ਸਬ ਕਰੀ। 73।

**ਰਸਾਵਲ ਛੰਦ :** ਇਸੇ ਦਾਨ ਦੀਨਾ। ਕਿਸੂ ਹੈ ਨ ਚੀਨਾ।
ਸੁਰੰ ਹੋਈ ਰੂਖਾ[4]। ਨਹੀ ਪੁੰਜ ਭੂਖਾ। 74।
ਵਹੈ ਪਾਇ ਲੀਨਾ। ਸੁਰੰ ਜੋਨ ਚੀਨਾ।
ਪਦਾਰਥ ਚਾਰੇ। ਲਏ ਯੌ ਸੁਧਾਰੇ। 75।
ਗਏ ਆਪ ਥਾਨੈ। ਗੜੰ ਮਧਿ ਜਾਨੈ।
ਸੁਨੋ ਔਰ ਆਗੇ। ਸਭੈ ਪ੍ਰੇਮ ਪਾਗੇ। 76।

**ਚੌਪਈ :** ਇਤ ਪ੍ਰਭ ਸਿਰੋਪਾਇ ਪਹਰਾਏ। ਉਤ ਉਨ ਕੇ ਨਖ ਸਿਖ ਮੁਰਝਾਏ।
ਬੀਤੀ ਨਿਸਾ ਭੋਰ ਜਬ ਭਯੋ। ਹਾਹਾਕਾਰ ਤੁਰਕ ਦਲ ਛਯੋ। 77।
ਜਿਤ ਦਿਖੀਅਤ ਤਿਤ ਹੀ ਅਰ[5] ਦੁਖੀ। ਕੋਊ ਨ ਦੇਖੀਅਤ ਤਿਹ ਜਾ ਸੁਖੀ।
ਸੀਸ ਧੁਨ ਆ ਮੁਗਲ ਪਠਾਨਾ। ਅਤੇ ਮਿਯਾ ਹਮ ਯਹ ਕਿਆ ਜਾਨਾ। 78।
ਐਸੀ ਜੁਲਮੀ ਉਨਹੂ ਕਰੀ। ਏਕ ਘਰੀ ਦੋਰਮਿਆਨ[6] ਨ ਪਰੀ।
ਹਮ ਨੇ ਲਖਾ ਭਯੋ ਬਹਾਨਾ। ਕਾਡ ਨਿਯੈ ਯੌ ਕਰਤ ਸਤਾਨਾ। 79।
ਸੂਤੇ ਜਾਗਤ ਨਹੀ ਸਮਾਨਾ। ਸੁਨੋ ਮਿਯਾਂ ਹਮ ਕਰਤ ਬਖਾਨਾ।
ਇਨ ਰਾਜਨ ਹਮਰੇ ਸੰਗ ਕਈ। ਨਾਹਿਕ ਹਮੈ ਨਮੋਸੀ ਦਈ। 80।
ਹਮਨੈ ਲਖਾ ਜੰਗ ਦਰਮਿਆਨ। ਦਿਨ ਮੈ ਲਰਸਨ ਬਾਨ ਕ੍ਰਿਪਾਨ।
ਕਿਆ ਜਨੀਐ ਨਿਸ ਭੀਤਰ ਆਇ। ਯੌ ਜਾਵਤ ਮੁਰਚਾ ਸਬ ਘਾਇ। 81।
ਯੌ ਸੁਨ ਕਰ ਬਤੀਆਂ ਨਿਜ ਕਾਨ। ਸੂਬੇ ਕਹੀ ਐਸੀ ਬਿਧ ਜਾਨ।
ਅਧਿਕ ਕੋਪ ਤੁਰਕਿਨ ਤਬ ਕੀਨੋ। ਰਾਜਨ ਸਰਬ ਬੋਲ ਕਰ ਲੀਨੋ। 82।
ਜਹਿੰ ਤਹ ਚਲੇ ਰਾਵ ਸਭ ਆਵਤ। ਅਗਰ ਨਿਰਖ ਜੀਅ ਮੈ ਬਿਸਮਾਵਤ।
ਕਹੌ ਕਹਾ ਕੌਤਕ ਇਹ ਭਯੋ। ਯਾ ਮਹਿ ਕਛੂ ਹਮਾਰਾ ਗਯੋ। 83।

---

1) ਚਿਤਰਕਾਰ, ਚਿਤੇਰਾ 2) ਨਾਲ, ਸਹਿਤ, (ਰੇਸ਼ਮੀ ਬਸਤ੍ਰਾਂ) ਸਹਿਤ 3) ਵੈਰੀ 4) ਰੁਖ, ਤਰੁ (ਕਲਪ ਬ੍ਰਿਛ) 5) ਵੈਰੀ 6) ਵਿਚ, ਅੰਦਰ

**ਅੜਿਲ** : ਸੁਨਤ ਰਾਵ ਇਹ ਭਾਂਤਿ ਤਹਾਂ ਚਲ ਆਵਈ ।
ਮਾਰੇ ਬੀਰ ਨਿਹਾਰ ਅਧਿਕ ਦੁਖ ਪਾਵਹੀ ।
ਲਜਤ ਭਏ ਜਬ ਰਾਵ ਬਚਨ ਬਿਖਾਨਿਐ ।
ਹੋ ਬਿਨ ਮਾਰੇ ਮਰ ਗਏ ਸਕਲ ਹੀ ਜਾਨੀਐ । 84 ।

**ਚੌਪਈ** : ਕੋਪ ਤੁਰਕ ਤਬ ਬਚਨ ਉਚਾਰੋ । ਰਕਤ[1] ਨੇਤ੍ਰ ਕਰ ਊਚ ਪੁਕਾਰੋ ।
ਤੁਮੈ ਹਮਾਰੀ ਸੈਨ ਮਰਾਈ । ਦਯੋ ਤੁਪਖਾਨਾ ਖਾਸ ਲੁਟਾਈ । 85 ।

**ਦੋਹਰਾ** : ਤੇ ਹਜਰਤ ਕੇ ਤਵਨ ਦਿਨ ਭਾਖਾ ਥਾ ਤਬ ਤੀਰ ।
ਤਹਾ ਸੈਨ ਕਛੂ ਹੈ ਨਹੀ ਫਕਤ[2] ਗੁਰੂ ਬਰ ਬੀਰ । 86 ।

**ਚੌਪਈ** : ਜਬ ਨਿਰਖਾ[3] ਯਹ ਠੌਰ ਸੁ ਆਈ । ਗਜਰਤ ਸੂਰ ਬੀਰ ਅਧਿਕਾਈ ।
ਕਈ ਅਮੀਰ ਸਾਹ ਕੇ ਮਾਰੇ । ਤਦਪਿ[4] ਕਛੂ ਜੀਤ ਨਹੀ ਹਾਰੇ । 87 ।

ਜਬ ਮੈ ਸ੍ਰੀ ਹਜਰਤ[5] ਪੈ ਜੈਹੂੰ । ਕਵਨ ਬਦਨ[6] ਕਹੁ ਜਾਇ ਦਿਖੈਹੂੰ ।
ਦ੍ਵੈ ਸੈ ਬੀਰ ਤਵਨ ਕਾ ਪਰਾ । ਖੰਡ ਖੰਡ ਲਸਕਰ ਸਭ ਕਰਾ । 88 ।

ਦ੍ਵੈ ਹਜਾਰ ਐਸੇ ਜਬ ਪੈ ਹੈ । ਲੂਟ ਕੂਟ ਡੇਰਾ ਹੀ ਲੈ ਹੈ ।
ਮੈਂ ਅਬ ਕੂਚ ਕਰਤ ਹੂੰ ਭਾਈ । ਤੁਨ ਸਭ ਲਰੋ ਤਵਨ ਸੰਗ ਜਾਈ । 89 ।

ਇਹ ਬਿਧ ਸੋਕ ਤੁਰਕ ਮਨ ਭਯੋ । ਅਧਿਕ ਕੋਪ ਰਾਜਨ ਪਰ ਕਿਯੋ ।
ਹਾਥ ਜੋਰ ਰਾਜਾਨ ਉਚਾਰੀ । ਸੁਨ ਨਬਾਬ ਜੂ ਬਾਤ ਹਮਾਰੀ । 90 ।

**ਦੋਹਰਾ** : ਕਾਲ ਮਨੁਖ ਹਮ ਭੇਜ ਕੈ ਤੁਮ ਸੋ ਕਹੀ ਬਨਾਇ ।
ਚੋਰ ਲੋਗ ਇਹ ਸਾਥ ਹੈ ਰਹੀਐ ਆਪ ਬਚਾਇ । 91 ।

ਤੁਮ ਨੈ ਹਮਰੈ ਬਚਨ ਬਰ ਨਹਿ ਮਾਨੇ ਨਿਜ ਚਿਤ ।
ਆਨੰਦ ਸੋ ਸੋਵਤ ਰਹੇ ਸਰਬ ਮੋਰਚਨ ਮਿਤ । 92 ।

**ਚੌਪਈ** : ਤਾਂਤੇ ਹਮ ਪਰ ਕੋਪ ਨ ਕੀਜੈ । ਹਮਰੀ ਬਾਤ ਕਾਨ ਸੁਨ ਲੀਜੈ ।
ਬੀਰਨ ਕੀ ਯਹ ਰੀਤ ਪਛਾਨਹੁ । ਕੋ ਹਾਰੇ ਕੋ ਜੀਤੈ ਠਾਨਹੁ । 93 ।

ਦੋਨੋ ਪਛ[7] ਜੀਤ ਨਹੀ ਹੋਈ । ਬਾਰਕ ਬਿਰਧ ਲਖੈ ਸਭੈ ਕੋਈ ।
ਤਾਂਤੇ ਮਨ ਧੀਰਜ ਤੁਮ ਧਰੋ । ਹਮਰੀ ਬਾਤ ਸਭੈ ਅਨੁਸਰੋ[8] । 94 ।

ਇਹ ਜੋ ਗੜ੍ਹੀ ਗੁਰੂ ਕੀ ਜਾਨਹੁ । ਚੋਰ ਪਾਚ ਸੈ ਯਾ ਮੈ ਠਾਨਹੁ ।
ਰੈਨ ਪਰੀ ਡੇਰਨ ਪਰ ਪਰਹੀ । ਮਰਨ ਜੀਅਨ ਕੀ ਕਾਨ ਨ ਧਰਹੀ । 95 ।

1) ਲਾਲ 2) ਕੇਵਲ, ਸਿਰਫ 3) ਵੇਖਿਆ 4) ਤਾਂ ਵੀ 5) ਬਾਦਸ਼ਾਹ 6) ਮੂੰਹ 7) ਪੱਖ, ਧਿਰ
8) ਮਨੋ

ਜਬ ਮੁਰਚਾ ਸੋਵਤ ਤਿਨ ਜਾਨਿਯੋ । ਤਬ ਹੀ ਆਨ ਜੁਧ ਤਿਹ ਠਾਨਯੋ ।
ਸੋਵਤ ਲੂਟ ਮਾਰ ਲੈ ਗਏ । ਯਾ ਮੈਂ ਕਹੂੰ ਮਰਦ ਕਹਾਂ ਭਏ ।96।

**ਦਹਰਾ** : ਤਾਂਤੇ ਤੁਮ ਅਬ ਚਿੰਤ ਤਜ ਅਚਲ ਰਹੋ ਰਣ ਮਧਿ ।
ਭੋਰ ਭਏ ਇਨ ਮਾਰਿਹੈ ਐਸ ਭਾਤਿ ਕਰ ਜੁਧ ।97।

ਜਸਵਾਰਨ ਕੋ ਬੋਲ ਕੇ ਕਰ ਹੈ ਮਸਤੁ ਮਤੰਗ[1] ।
ਆਨ ਗਢੀ ਦਰ ਢੱਇ ਹੈ ਜਹ ਤਹ ਸਰਬ ਨਿਸੰਗ ।98।

ਮਸਤ ਮਸਾਲਨ ਸਾਥ ਕਰ ਢੱਵੈਗੈ ਦਰ ਆਨ ।
ਕਵਨ ਜਨਿਯੋ ਨਰ ਦੋ ਥਨੀ ਰਹਗੁ ਠਾਂਢ ਉਹ ਥਾਨ ।99।

**ਚੌਪਈ** : ਚਤੁਰ ਦਿਸਾ ਹਲਾ ਦਲ ਕੈਹੈ । ਆਨ ਕਰੀ[2] ਪਰ ਦਵਾਰ ਠੁਕੈ ਹੈ ।
ਪਲ ਮੈ ਗਢੀ ਫਤੈ ਜਬ ਕਰ ਹੈ । ਬਹੁਰੋ ਸਹਰ ਓਰ ਚਿਤ ਧਰਿ ਹੈ ।100।

ਸਾਮੀ ਜਬਰਜੰਗ ਸਬ ਲੈਹੈ । ਕੋਟ ਚੀਜ ਸੰਗ ਔਰ ਮਿਲੈ ਹੈ ।
ਮਾਰਿ ਕੂਟ ਤੁਮ ਕੋ ਜਬ ਦੀਜੈ । ਤੋ ਹਮ ਰਾਜ ਜਗਤ ਕਾ ਲੀਜੈ ।101।

ਕਈ ਬਾਰ ਹਮ ਗੁਰੂ ਭਜਾਯੋ । ਸਾਰ ਮੌਰ ਲਗ ਫਿਰ ਕਰ ਆਯੋ ।
ਤੈਸੇ ਦਿਖ ਅਬ ਫੇਰ ਭਜੈਹੈ । ਤੁਮਕੋ ਜਸ ਕਾ ਟੀਕਾ ਦੇਹੈ ।102।

**ਦੋਹਰਾ** : ਮਿਲ ਰਾਜਨ ਜਬ ਯੋ ਕਹੀ ਤਵਨ ਤੁਰਕ ਬਰ ਤੀਰ ।
ਸੁਨਤ ਬਚਨ ਤਬ ਤਵਨ ਕੇ ਕਛਕ ਧਰਯੋ ਤਿਨ ਧੀਰ ।103।

**ਚੌਪਈ** : ਯੋ ਰਾਜਨ ਤਾਕੋ ਬਿਰਮਾਇਸ[3] । ਹੋਵਤ ਪ੍ਰਾਤ ਜੁਧ ਠਹਰਾਇਸ ।
ਇਤ ਦਰਬਾਰ ਜਬੈ ਸੁਨ ਪਾਯੋ । ਜਾਵਤ ਤੁਰਕ ਨ੍ਰਿਪਨ ਠਹਰਾਯੋ ।104।

**ਰਸਾਵਲ** ਤਬੈ ਦੂਤ ਆਯੋ । ਤਿੰਨ ਯੋ ਸੁਨਾਯੋ ।
**ਛੰਦ** : ਚਲ੍ਯੋ ਖਾਨ ਧਾਯੋ । ਗਿਰੀਸੰ ਹਟਾਯੋ ।105।

**ਚੌਪਈ** : ਚਲਿਯੋ ਤੁਰਕ ਨਿਜ ਕੂਚ ਕਰਾਈ । ਰਾਜਨ ਲੀਨਾ ਤੁਰਤ ਹਟਾਈ ।
ਯੋ ਤਿਨ ਆਪ ਸੁ ਮਤਾ ਪਕਾਯੋ । ਹੋਵਤ ਪ੍ਰਾਤ ਜੁਧ ਠਹਰਾਯੋ ।106।

ਜਸਵਾਰਨ ਕੋ ਭੂਰਾ ਹਾਥੀ । ਕਰਹੈ ਅਸਤ ਮਸਾਲਨ ਸਾਥੀ ।
ਢੱਵਹਗੇ ਦਰਵਾਜਹ ਆਨ । ਰਾਜੇ ਦੋਖੀ ਮੁਗਲ ਪਠਾਨ ।107।

**ਦੋਹਰਾ** : ਜਸਵਾਰਨ ਕੋ ਬੋਲ ਕਰ ਕਰਹ ਮਸਤ ਮਤੰਗ ।
ਆਨ ਪ੍ਰਭੂ ਗੜ ਦੁਆਰ ਪਰ ਢਵੈਹੈ ਦੂਤ ਨਿੰਸਗ ।108।

---

1) ਹਾਥੀ 2) ਹਾਥੀ 3) ਤਸੱਲੀ ਕਰਾਈ

ਤਾਂਤੇ ਆਪ ਸੁਚੇਤ ਹ੍ਵੈ ਕੀਜੈ ਬੇਗ ਉਪਾਇ।
ਤੁਮ ਪਰ ਗਜ ਆਵੈ ਨਹੀ ਬੇਮੁਖ ਉਨੈ ਖਪਾਇ। 109।
ਸੁਨਤ ਬਚਨ ਤਬ ਦੂਤ ਕੇ ਸ੍ਰੀ ਮੁਖ ਘਨ ਜਿਉ ਗਾਇ।
ਦੁਨੀ ਚੰਦ ਮਮ ਮਤ ਗਜ ਲਰਹੈ ਤਾ ਸੰਗ ਜਾਇ। 110।
ਅਧਿਕ ਕੋਪ ਹਰਿ ਜਛ ਜਿਮ ਖਗ ਗਹਿ ਗਜ ਬਰ ਬੀਰ।
ਕੌਨ ਨਾਗ[1] ਅਰੁ ਸੂਰਮਾ ਯਾ ਸੰਗ ਧਰੈ ਜੁ ਧੀਰ। 111।
ਚੀਟੀ ਜਯੋਂ ਗਜਰਾਜ ਕੋ ਛਿਨ ਮਹਿ ਦੇਗ ਬਿਡਾਰ[2]।
ਦੁਨੀ ਛਪਾਕਰ[3] ਅਰਨ ਕੋ ਮਾਰਤ ਮੇਘ ਨਿਹਾਰ। 112।
ਯੋਂ ਕਹ ਕਰ ਬਚ[4] ਸਭਾ ਮੈ ਪ੍ਰਭ ਗ੍ਰਹਿ ਕੀਯੋ ਪਯਾਨ।
ਅਪਨੇ ਅਪਨੇ ਸਦਨ ਮੈ ਟਿਕੇ ਬੀਰ ਸਭ ਆਨ। 113।

**ਚੌਪਈ** : ਅਸਤਾਚਲ[5] ਦਿਨਮਣ ਜਬ ਗਯੋ। ਅੰਧ ਗੁਬਾਰ ਰੈਨ ਮਗ ਲਯੋ।
ਅਰਧ ਰੈਨ ਜਬ ਸਿਆਹ ਸਿਧਾਈ। ਡਰਯੋ ਦੁਨੀਚੰਦ ਬ੍ਯੋਂਤ ਬਨਾਈ। 114।

**ਰਸਾਵਲ ਛੰਦ** : ਡਰਯੋ ਸੋ ਅਪਾਰੰ। ਤਿਨੋ ਯੋਂ ਬਿਚਾਰੰ।
ਚਲੋ ਮੈ ਪਲਾਈ[6]। ਇਹੈ ਆਛ ਭਾਈ। 115।
ਸਭੈ ਪਾਸ ਧਾਈ। ਫਿਰੈ ਪੂਛ ਜਾਈ।
ਜਿਸੈ ਪਾਸ ਜਾਵੈ। ਸੁਧੀਰੰ ਧਰਾਵੈ। 116।
ਜਿਤੇ ਮੌਰ ਚਾਹੀ। ਫਿਰ੍ਯੋ ਰੈਨ ਮਾਹੀ।
ਕਿਨੈ ਹੀ ਨ ਭਾਖ੍ਯੋ। ਧਰੰ ਧੀਰ ਰਾਖਿਯੋ। 117।

**ਅੜਿਲ** : ਧਰਮ ਸਿੰਘ ਤਜ ਦਯਾ ਸਿੰਘ ਤਟ ਧਾਇਯੋ।
ਸਾਹਬ ਸਿੰਘ ਤਜ ਹਿੰਮਤ ਸਿੰਘ ਪਹ ਆਇਯੋ।
ਹੁਕਮ ਸਿੰਘ ਤੇ ਬੀਰ ਆਦਿ ਜੋ ਜਾਨੀਐ।
ਹੋ ਸਭ ਪੈ ਫਿਰਯੋ ਸੁ ਧਾਇ ਜੁ ਧੀਰ ਧਰਾਨੀਐ। 118।

**ਚੌਪਈ** : ਜਿਹ ਜਿਹ ਤਾਸ ਧਾਇ ਕਰ ਆਯੋ। ਤਿਹ ਤਿਹ ਤਾਕੋ ਧੀਰ ਧਰਾਯੋ।
ਸਭਹੂ ਕਹਾ ਚਿੰਤ ਜਿਨ ਕੀਜੈ। ਆਸਨ ਨਿਜ ਡੇਰੇ ਦ੍ਰਿੜ ਲੀਜੈ। 119।
ਫਿਰ ਗੁਰਬਖਸ ਸਿੰਘ ਪਹਿ ਆਯੋ। ਭਾਵ ਚਲਨ ਕੋ ਬ੍ਯੋਂਤ ਬਨਾਯੋ।
ਤਿਨ ਤਾਸੋ ਇਮ ਬਾਤ ਉਚਾਰੀ। ਸੁਨੋ ਦੁਨੀਸਸ[7] ਬਾਤ ਹਮਾਰੀ। 120।
ਤੁਮ ਚਿੰਤਾ ਮਨ ਮੈ ਜਿਨ ਰਾਖੋ। ਸਤ ਬਚਨ ਸਤਗੁਰ ਮੁਖ ਭਾਖੋ।
ਕੇਹਰ ਜੋ ਤੁਮ ਕਹ ਬਲ ਦੇਹੈ। ਤੌ ਬਾਰਨ ਮਤ[8] ਆਗ ਝੁਕੈਹੈ। 121।

---

1) ਹਾਥੀ 2) ਨਸ਼ਟ ਕਰ ਦੇਵੇ 3) ਦੁਨੀ ਚੰਦ 4) ਬਚਨ 5) ਪੱਛਮ ਦਾ ਕਲਪਿਤ ਪਹਾੜ ਜਿਸ ਪਿਛੇ ਸੂਰਜ ਡੁਬਦਾ ਹੈ 6) ਭਜ ਜਾਂਦਾ ਹਾਂ 7) ਦੁਨੀ ਚੰਦ 8) ਸ਼ਰਾਬ ਨਾਲ ਮਸਤ ਹਾਥੀ

ਜੋ ਤੋ ਕਹ ਗਜ ਮਾਰ ਗਵੈ ਹੈ । ਤਬ ਲਜਾ ਸਤਿਗੁਰ ਕਹ ਐਹੈ ।
ਕਿਯੋ ਲਘਤਾ ਨਿਜ ਕੋ ਪ੍ਰਭ ਕੈਹੈ। ਬਿਜੈ ਛਤ੍ਰ ਤੇਰੇ ਸਿਰ ਦੈਹੈ । 122 ।

ਅਧਿਕ ਭਾਗ ਤੇਰੇ ਕਛੁ ਜਾਗੇ । ਜਾਪਰ ਕ੍ਰਿਪਾਸਿੰਧ ਅਨੁਰਾਗੇ[1] ।
ਕਾਮ ਅਪਨਾ ਕਰ ਹੈ ਆਪੇ । ਤੋਰੋ ਕਰ ਹੈ ਅਧਿਕ ਪ੍ਰਤਾਪੇ । 123 ।

**ਦੋਹਰਾ :** ਜਾ ਦਿਨ ਸਾਹਿਬ ਕਾਮ ਕੋ ਸੇਵਕ ਸਭਾ ਮਝਾਰ ।
ਲਾਖਨ ਏਕ ਹਕਾਰੀਐ ਤਾਕੇ ਸਦ ਬਲਿਹਾਰ । 124 ।
ਸਾਹਿਬ ਕਾਰਜ ਪੂਰ ਹੈ ਸੇਵਕ ਅਧਿਕ ਪ੍ਰਤਾਪ ।
ਤਾਕੋ ਨਿਸ ਦਿਨ ਜਪਤ ਹੈ ਸੁਦ ਨਰ ਆਛੇ ਜਾਪ । 125 ।

**ਚੌਪਈ :** ਜਬ ਇਹ ਭਾਂਤਿ ਦੁਨੀ ਸੁਨ ਪਾਯੋ । ਪ੍ਰਗਟ ਸਿੰਘ ਸੋ ਬਚਨ ਅਲਾਯੋ ।
ਬਿਜੈ ਛਤ੍ਰ ਤਬ ਦੇਤਾ ਦੈਹੈ । ਪ੍ਰਿਥਮੈ ਕਰੀ ਟੂਕ ਮੁਹ ਕੈਹੈ । 126 ।

ਬਿਨ ਆਈ ਮਰਿ ਹੋ ਸੁ ਨਿਹਾਰਾ । ਆਈ ਬਿਨ ਭਾਗ ਕੇ ਭਾਰਾ ।
ਜਸ ਹ੍ਵੈ ਹੈ ਮੇਰੋ ਕਿਹ ਕਾਜਾ । ਜੋ ਮੁਹ ਚੀਰ ਡਾਰ ਗਜਰਾਜਾ[2] । 127 ।

ਇਨ ਜਬ ਤੇ ਜਗ ਮੈ ਭਵ ਲੀਨਾ । ਨੀਤ ਅਨੀਤ ਬਿਧਾਰਨ[3] ਕੀਨਾ ।
ਜੇਤਕ ਗੁਰੂ ਹੋਤ ਜਗ ਆਏ । ਤ੍ਰਿਨ ਤੁਰਕਨ ਸੋ ਖੜਗ ਬਜਾਏ । 128 ।

ਘਰ ਮਹਿ ਬੈਠ ਭਗਤ ਨਿਜ ਕਰਹੀ । ਰਾਮ ਨਾਮ ਨਿਸ ਦਿਨ ਉਰ ਧਰਹੀ ।
ਲੋਕ ਚਤੁਰਦਸ ਮਧ ਸੁ ਰਾਈ । ਜੋ ਤੁਰਕਨ ਪੈ ਜੀਤ ਸੁ ਜਾਈ । 129 ।

ਔਰ ਜੁਧ ਜੋ ਬਨਤ ਸੁ ਆਈ । ਲੁਕ ਛਪ ਲੇਤੇ ਪ੍ਰਾਨ ਬਚਾਈ ।
ਮਤ ਦੁਰਦ[4] ਆਗੇ ਤਬ ਡਰ ਹੈ । ਟੂਕ ਟੂਕ ਮੇਰੇ ਵਹ ਕਰਹੈ । 130 ।

ਹਮਨੈ ਯਾਕੋ ਜੋ ਬਡਿਆਯੋ । ਤਹ ਯਹ ਪੇਸ ਹਮਾਰੇ ਆਯੋ ।
ਸਰਬ ਦੀਪ ਕੀ ਸੰਗਤਿ ਆਨੀ । ਯਾਕੇ ਪਾਇਨ ਤੀਰ ਝੁਕਾਨੀ । 131 ।

ਏਕ ਗੁਰੂ ਕਾ ਲਛਨ ਨਾਹੀ । ਹਮ ਯਹ ਸਮਾ ਲੰਘਾਵਤ ਜਾਹੀ ।
ਸ੍ਰੀ ਕਰਤਾਰ ਪੁਰੇ ਅਬ ਜੈਹੈ । ਸੋਢੀ ਵਹੈ ਗੁਰੂ ਕਰ ਲੈਹੈ । 132 ।

ਹਮਰੇ ਗੁਰੂ ਹਾਥ ਮੈ ਜਾਨਹੁ । ਜਿਹ ਚਾਹੈ ਤਿਹ ਕਰੈ ਪਛਾਨਹੁ ।
ਜਬ ਤਿਨ ਯਹ ਬਿਧ ਬਚਨ ਬਖਾਨੋ । ਸੁਨ ਬਚ ਮੋਨ ਰਹਾ ਸੁਰ ਗਯਾਨੋ । 133 ।

ਧਿਕ ਧਿਕ ਤਾਕੋ ਮਨ ਮੈ ਕਰੀ । ਮੂਰਖ ਕਹਾ ਬੁਧ ਇਹ ਧਰੀ ।
ਪੁਨ ਤਿਨ ਮਨ ਮੈ ਇਹ ਬਿਧ ਚੀਨੋ । ਨਿਸਚਾ ਛੀਨ ਯਾਹਿ ਪ੍ਰਭ ਲੀਨੋ । 134 ।

ਤਿਨੈ ਮਸੰਦ ਰਹਨ ਨਹੀ ਦੇਨਾ । ਅਨਿਕ ਜਤਨ ਕਰ ਮਾਰ ਸੁ ਲੈਨਾ ।
ਤਾਂਤੇ ਯਾਕੀ ਮਤਿ ਬਰਵਾਈ[5] । ਅਵਰ ਨ ਭੇਦ ਭੂਲ ਸੁਨ ਭਾਈ । 135 ।

---

1) ਪ੍ਰਸੰਨ ਹਨ, ਦਿਆਲ ਹਨ 2) ਹਾਥੀ 3) ਵਿਸਤਾਰ 4) ਹਾਥੀ 5) ਪਾਗਲ ਹੋ ਗਿਆ ਹੈ

ਨਿਜ ਮੁਖ ਸੋ ਪੁਨ ਬਚਨ ਉਚਾਰੋ । ਸੁਨੋ ਦੁਨੀ ਬਿਧ ਬਚਨ ਹਮਾਰੋ ।
ਸਿੰਮ੍ਰਿਤ ਬੇਦ ਪੁਰਾਨ ਪਛਾਨਹੁ । ਕਿੰਨਰ ਜਛ ਦੇਵ ਅਰ ਦਾਨੋ । 136 ।
ਕਮਲਜ[1] ਬਦਨ ਚਾਰ ਜਿਹ ਧਿਆਈ । ਪੂਤ ਪਾਂਚ ਖਟ ਤਿਹ ਜਿਸ ਗਾਈ ।
ਨਿਸ ਦਿਸ ਏ ਜਿਹ ਧਰਤ ਧਿਆਨਾ । ਸੇਸਨਾਗ ਕਹ ਨੇਤ ਬਖਾਨਾ ।137 ।
ਸੋ ਵਹ ਇਹੀ ਗੁਰੂ ਕਤ ਅਵਰਾ[2] । ਕਹ ਹਮ ਸੋ ਸਭ ਹੀ ਇਹ ਠਵਰਾ[3] ।
ਇਹ ਬਿਧ ਸੋ ਜਬ ਸਿੰਘ ਬਖਾਨੀ । ਤਬੈ ਦੁਨੀ ਮ੍ਰਿਗਪਤ[4] ਯੋ ਠਾਨੀ । 138 ।

**ਦੋਹਰਾ :** ਆਦਿ ਗੁਰ ਨਮਹਿ ਹੋਤ ਹੀ ਨਿਸਚੈ ਕਰ ਇਹ ਰੀਤ ।
ਇਹ ਤੋ ਨਿਸਦਿਨ ਕਰਤ ਹੈ ਅੰਨ ਭਾਂਤਿ ਬਿਪਰੀਤ । 139 ।

**ਚੌਪਈ :** ਸ੍ਰੀ ਸਤਿਗੁਰ ਕਾ ਘਰ ਸੁ ਨਿਹਾਰੀ । ਹਮ ਇਹ ਲਗੋ ਨ ਜਾਤ ਸਵਾਰੀ ।
ਇਨ ਜਬ ਤੇ ਨਿਜ ਆਪ ਸੰਭਾਰੋ । ਸਕਲ ਦੀਪ ਮਹਿ ਦੁੰਦ[5] ਉਠਾਰੋ । 140 ।
ਲੋਗ ਬੇਦ ਗੁਰ ਇਨ ਮਤਿ ਡਾਰੀ । ਅਵਰੈ ਰੀਤ ਜਗਤ ਬਿਸਥਾਰੀ ।
ਬਾਦਸਾਹ ਕੇ ਸੰਗ ਸੁ ਭਾਈ । ਕਿਨ ਆਗੇ ਕਹੁ ਤੇਗ ਵਗਾਈ[6] । 141 ।
ਸਕਲ ਦੀਪ ਜਿਨ ਜੀਤ ਸੁ ਲੀਨੇ । ਉਦੇ ਅਸਤ ਅਪਨੋ ਬਸ ਕੀਨੇ ।
ਭੋਰ ਭਏ ਤਿਨਕੇ ਦਲ ਪੈਹੈ । ਮਾਰ ਕੂਟ ਕੈ ਪਕਰ ਸੁ ਲੈਹੈ । 142 ।
ਲੈ ਜਾਸਨ ਹਜਰਤ ਤਟ ਜਾਨਹੁ । ਰਛਕ ਹ੍ਵੈ ਹੈ ਕਵਨ ਪਛਾਨਹੁ ।
ਹਮ ਤੁਮ ਜਿਤਕ ਲੋਕ ਸੰਗ ਭਾਈ । ਬਾਧੈਂ ਜੈਹੇ ਬਿਨਾ ਸੁ ਆਈ । 143 ।
ਅਰਧ ਨਿਸਾ ਜਿਹ ਜਨ ਜਬ ਆਈ । ਚਲ ਅਬ ਚਲੀਐ ਬੇਗ ਪਲਾਈ ।
ਨਿਕਸੇ ਬਿਨਾ ਸੁ ਨਹੀ ਉਬਾਰਾ । ਮੋਰ ਬਟਨ ਸੁਨ ਲੈ ਸ੍ਰੁਤ[7] ਧਾਰਾ । 144 ।

**ਦੋਹਰਾ :** ਸੁਨਤ ਬਚਨ ਤਬ ਤਵਨ ਕੇ ਲੀਨ ਸੁ ਸਿੰਘ ਬਿਚਾਰ ।
ਇਹ ਮਨਮਤੀਆ ਮੂੜ ਜੜ ਭਯੋ ਸੁ ਅੰਧ ਗੁਬਾਰ । 145 ।

**ਚੌਪਈ :** ਤਬੈ ਸਿੰਘ ਇਹ ਭਾਂਤਿ ਪਛਾਨੀ । ਯਹ ਮਸੰਦ ਮੂਰਖ ਓਗਿਆਨੀ[8] ।
ਪੂਜ ਬਿਰਾਟ ਏਨ ਜੋ ਖਾਈ । ਤਾਤੇ ਯਾਕੀ ਮਤ ਬਵਰਾਈ[9] । 146 ।
ਸ੍ਰੀ ਸਤਿਗੁਰ ਕੋ ਨਰ ਕਰ ਜਾਨਤ । ਪ੍ਰਾਨ ਰਖਨ ਹਿਤ ਛਲ ਬਲ ਠਾਨਤ ।
ਸਾਲੋ ਕਾ ਇਨ ਨਾਮ ਗਵਾਯੋ । ਪੋਤਾ ਭਲੋ ਮਧਿ ਕੁਲ ਆਯੋ । 147 ।
ਅਸ ਪੁਤ੍ਰਨ ਤੇ ਸੁਨਤ ਬਿਚਾਰਾ । ਆਛੀ ਬਧੂ ਸੁ ਬਾਂਝ ਨਿਹਾਰਾ ।
ਮੈ ਯਾਕੋ ਜਿਨ ਮਨੈ ਸੁ ਕਰੋ । ਬੇਗ ਭਾਜ ਯਾਤੇ ਮੁਖ ਰਰੋ । 148 ।
ਕਹਾ ਬੇਗ ਤ ਭਾਜ ਸੁ ਭਾਈ । ਹਮ ਜ਼ੀਵਤ ਜੂਝੇ ਸਰਣਾਈ ।
ਇਨ ਚਰਨਨ ਜੋ ਬੇਮੁਖ ਹ੍ਵੈ ਹੈ । ਆਗੇ ਕਹਾ ਜਾਇ ਜਸ ਪੈਹੈ । 149 ।

---

1) ਬ੍ਰਹਮਾ 2) ਹੋਰ 3) ਠੌਰ, ਸਥਾਨ 4) ਸ਼ੇਰ 5) ਦੁਅੰਦ, ਤਣਾਉ, ਰੌਲਾ 6) ਚਲਾਈ 7) ਕੰਨ
8) ਅਗਿਆਨੀ 9) ਪਾਗਲ ਹੋ ਗਈ ਹੈ

ਯੌ ਸੁਨ ਦੁਨੀ ਬੇਗ ਘਰ ਆਯੋ । ਅਪਨੀ ਸੰਗਤ ਸਰਬ ਬੁਲਾਯੋ ।
ਭਿੰਨ ਭਿੰਨ ਤਿਨ ਕੋ ਸਮਝਾਈ । ਚਲਹੁ ਕਹਾ ਜੀਵਤ ਗ੍ਰਿਹ ਧਾਈ । 150 ।

ਭਾਜ ਚਲ੍ਯੋ ਤਿਨ ਬਿਲਮੁ ਨ ਕਈ । ਗਿਰਤੌ ਫਿਸਲ ਟਾਂਗ ਟੁਟ ਗਈ ।
ਨਿਰਖਹੁ ਸ੍ਰੀ ਕਾਲ ਕਾ ਬਿਲਾਸਾ । ਕਹਾ ਦੁਨੀ ਸੰਗ ਭਯੋ ਪ੍ਰਕਾਸਾ । 151 ।

**ਦੋਹਰਾ** : ਪ੍ਰਗਟ ਦਮਦਮੈ ਮੋਰਚੇ ਟਪਨ ਲਾਗੋ ਪਿਛਵਾਰ ।
ਫਿਸਲ ਟਾਂਗ ਗਿਰਤੇ ਗਿਰੀ ਪਰਿਯੋ ਸੁ ਧਰਨ[1] ਮਝਾਰ । 152 ।

**ਚੌਪਈ** : ਸਾਥਨ ਤਾ ਕੋ ਲਯੋ ਉਠਾਈ । ਪਹੁਚੈ ਦੇਸ ਆਪਨੇ ਆਈ ।
ਭੀਤਰ ਧਾਮ ਧਸਿਓ ਨਿਜ ਜਾਈ । ਮ੍ਰਿਤਕ ਨਿਕਸਿਯੋ ਤਾਤੇ ਧਾਈ । 153 ।

ਹੁਕਮ ਧਨੀ ਕਾ ਐਸੋ ਭਯੋ । ਨਿਸਮੈ ਅਦਭੁਤ ਨਾਗ ਡਸਯੋ ।
ਪਲ ਮਧ ਮਰ੍ਯੋ ਧੀਰ ਨਹੀ ਧਰਾ । ਇਹ ਬਿਧ ਚਰਿਤ੍ਰਕਾਲ ਸ੍ਰੀ ਕਰਾ । 154 ।

**ਤੋਟਕ ਛੰਦ :**

ਪਲ ਮਧਿ ਮਰ੍ਯੋ ਨਹੀ ਧੀਰ ਧਰੀ । ਸੁਤ ਸੂਰਜ[2] ਜਾਨ ਗਯੋ ਸੁ ਪਰੀ ।
ਵਹੀ ਘੋਰ ਸਥਾਨ ਸੁ ਮਧਿ ਡਰਾ । ਸਿਰ ਆਵਨ ਜਾਨ ਨ ਕਾਲ ਟਰਾ । 155 ।

**ਸੋਰਠਾ** : ਸਕਲ ਜਗਤ ਇਹ ਭਾਇ ਜੋ ਬੇਮੁਖ ਹ੍ਵੈ ਗੁਰਨ ਤੇ ।
ਪਰੈ ਨਰਕ ਮਹਿ ਜਾਇ ਲੋਗ ਬੇਦ ਨਿੰਦਤ ਜਗਤ । 156 ।

ਸਬ ਸੰਗਤ ਨਰ ਨਾਰਿ ਰਾਮ ਦਾਸ ਪੁਰ ਕੀ ਸੁਨਾ ।
ਦੁਨੀ ਚੰਦ ਕਰਤਾਰ ਆਯੋ ਨਿਕਸ ਹਜੂਰ ਤੇ । 157 ।

**ਚੌਪਈ** : ਯੌ ਸੁਨਕਰ ਆਵਤ ਸਭ ਧਾਈ । ਸੁਨ ਹੈ ਕਥਾ ਅਮੀਰ ਸੁ ਆਈ ।
ਆਗੇ ਕਹਾ ਲਖੈ ਪਯਾਰੇ । ਦੁਨੀ ਗਯੋ ਗ੍ਰਿਹ ਕਾਲ ਬਿਚਾਰੇ । 158 ।

ਜੀਵਤ ਧਸਿਓ ਹੁਤੋ ਨਿਜ ਆਲੈ[3] । ਨਿਕਸਿਯੋ ਪ੍ਰਾਤ ਕਟਿਓ ਅਹ[4] ਕਾਲੈ ।
ਬਿਸਮ ਭਈ ਸੰਗਤ ਵਹੁ ਸਾਰੀ । ਯਾ ਬਿਧ ਯਾ ਕੋ ਚਰਿਤ੍ਰ ਨਿਹਾਰੀ । 159 ।

ਸਦਾ ਕਲੰਕ ਧਰਿਓ ਇਨ ਸਿਰਾ । ਸਾਲੋ ਜਸ ਵਰਤਾਯੋ ਧਰਾ ।
ਜਬ ਲਗ ਧਰਨ ਗਗਨ ਜਲ ਤਾਰੇ । ਤਬ ਲਗ ਟੀਕਾ ਸੀਸ ਨਿਹਾਰੇ । 160 ।

ਇਮ ਬਹਿ ਸੰਗਤਿ ਤਿਸਹ ਧਿਕਾਰੀ । ਬੁਰੋ ਮਸੰਦ ਕਰਿਯੋ ਇਨ ਭਾਰੀ ।
ਇਹ ਬਿਧ ਤਿਹ ਸਿਰ ਕਾਲ ਬਿਹਾਨੇ । ਸਕਲ ਜਗਤ ਜਾਨਤ ਸਭ ਥਾਨੇ । 161 ।

ਸੁਨ ਕਥ ਦੀਨਬੰਧ ਅਬ ਪਾਵਨ । ਬਰਨੋ ਬਿਮਲ ਪ੍ਰੇਮ ਸੁਖ ਦਾਵਨ ।
ਚੜ੍ਯੋ ਦਿਨਸ ਜਬ ਗਗਨ ਮਝਾਰਾ । ਇਤ ਉਤ ਦਲ ਮੈਂ ਬਜੇ ਨਗਾਰਾ ।
ਆਨ ਖਾਲਸੇ ਸੁਮਤ ਪ੍ਰਕਾਸਾ । ਕਰੀ ਹਜੂਰ ਐਸ ਅਰਦਾਸਾ । 162 ।

---

1) ਧਰਤੀ 2) ਧਰਮ ਰਾਜ 3) ਘਰ 4) ਸੱਪ

ਦੁਨੀ ਨਿਸਾਕਰ[1] ਪ੍ਰਭ ਭਜ ਗਯੋ । ਖਾਲੀ ਮੁਰਚਾ ਨਖਸਿਖ[2] ਭਯੋ ।
ਸੁਨ ਬਚ ਸ੍ਰੀ ਸਾਹਿਬ ਅਵਤਾਰੀ । ਮੋਨ ਬਚਨ ਹੈ ਕਛੂ ਨ ਬਿਚਾਰੀ । 163 ।

ਦੋਹਰਾ : ਪੁਨ ਬੋਲੇ ਮਹਾਰਾਜ ਜੂ ਕ੍ਰਿਪਾਸਿੰਧ ਬਰਦਾਨ ।
ਜੋ ਸਨਮੁਖ ਸੋ ਮੇਲ ਲਹੁ ਭਜੇ ਸੁ ਦੇਵਹੁ ਜਾਨ । 164 ।

ਚੌਪਈ : ਕਹਾ ਕਾਲ ਤੇ ਭਜਿ ਸੁ ਜੈ ਹੈ । ਸ੍ਰੀ ਕਲ ਕਾਲ ਤਹਾਹੀ ਲੈ ਹੈ ।
ਜਵਨ ਜੁਧ ਤੇ ਡਰ ਕਰ ਭਾਜੋ । ਸੋ ਐਹੈ ਇਨਹੀ ਕੇ ਆਗੇ । 165 ।

ਸਾਰੇ ਦਿਵਸ ਜੁਧ ਜਬ ਕੈਹੈ । ਤਬ ਰੁਟੀਆ ਖਾਵਨ ਕਹ ਪੈਹੈ ।
ਇਹ ਤੇ ਸ੍ਰੀ ਸਤਿਗੁਰ ਕੋ ਧਾਮਾ । ਰਾਜਤ ਬੀਰ ਜਹਾਂ ਅਭਿਰਾਮਾ[3] । 166 ।

ਜਾਕੇ ਅਤ੍ਰ ਪਤ੍ਰ ਸਿਰ ਧਰ ਹੈ । ਕਹਾ ਗਇੰਦ ਕਾਲ ਕੋ ਕਰ ਹੈ ।
ਕਵਨ ਕਟੀ ਤੁਮ ਸੁਨੋ ਸੁ ਗਯਾਨਾ । ਕਰੇ ਕਾਲ ਕੋ ਕਾਲ ਪਛਾਨਾ । 167 ।

ਜਾਕੇ ਸੀਸ ਹਾਥ ਗੁਰ ਧੈਹੈ । ਤਾਕੋ ਪ੍ਰਗਟ ਭਵਨ ਸਭ ਕੈਹੈ ।
ਦੇਊ ਅਨ ਜੁਰੀ ਧਰਨ ਕੇ ਮਾਹੀ । ਆਛੇ ਲਰਗਾ ਬੀਰ ਬਰ ਤਾਹੀ । 168 ।

ਅੜਿਲ : ਯੌ ਕਹਿਕੈ ਮਹਾਰਾਜ ਸੁ ਅਗ੍ਰ ਨਿਹਾਰਿਯੋ ।
ਦਸੋ ਦਿਸਾ ਬਰ ਬੀਰਨ ਖਰੇ ਬਿਚਾਰਿਯੋ ।
ਏਕ ਦਾਸ ਪਰ ਪਰੀ ਦ੍ਰਿਸਟ ਸੁ ਜਾਇ ਕੈ ।
ਹੋ ਭਯੋ ਪ੍ਰਗਟ ਸੁਈ ਭਵਨ ਚੌਦਹੂੰ ਆਇ ਕੇ । 169 ।

ਦੋਹਰਾ : ਚੌਕੀ ਖਾਸ ਪਲੰਘ ਕੀ ਰਹਤ ਕਿਤਕ ਬਰਬੀਰ ।
ਤਿਨ ਮੈ ਏਕ ਬਚਿਤ੍ਰ ਸਿੰਘ ਰਾਜਪੂਤ ਰਨਧੀਰ । 170 ।

ਪੋਤਾ ਮਾਈ ਦਾਸ ਕੇ ਬਾਹਿ ਰੂਪੀਏ ਬੰਸ ।
ਪ੍ਰਗਟ ਭਏ ਸਭ ਜਗਤ ਮੈ ਗਿਊ ਦੇਵਨ ਮਹਿ ਹੰਸ । 171 ।

ਚਪਈ : ਮਾਈ ਦਾਸ ਹੁਤੋ ਇਕ ਨਾਇਕ । ਬਾਹਿ ਰੂਪੀਆ ਅਤਿ ਸੁਖਦਾਇਕ ।
ਦੱਛਨ ਦੇਸ ਜਵਨ ਕੀ ਵਾਸੀ । ਸੇਵਕ ਸੁਨੇ ਆਦਿ ਅਬਨਾਸੀ 172 ।

ਤਿਹ ਨਾਇਕ ਕੋ ਇਹ ਭਨ ਪੂਤਾ । ਸਿੰਘ ਬਚਿਤ੍ਰ ਅਧਿਕ ਅਵਧੂਤਾ ।
ਤਾਕੇ ਭਾਗ ਜਗੇ ਜਬ ਆਈ । ਸ੍ਰੀ ਅਸਪਾਨ[4] ਜੁ ਯੌ ਫੁਰਮਾਈ । 173 ।

ਤਾਕੋ ਗਹੈ ਹਾਥ ਲਖ ਭਾਲਾ । ਅਚੁਤ[5] ਬਰਨ ਬਚਨ ਬਿਸਾਲਾ ।
ਚਰਨੰਬੁਜ[6] ਤਟ ਬੋਲ ਸੁ ਲਯੋ । ਸਗਰੋ ਭੇਦ ਭਾਖ ਤਬ ਦਯੋ । 174 ।

ਚਲ ਤੁਮ ਗਢ ਲੋਹਾ[7] ਮਧਿ ਜਾਵਹੁ । ਮਤ ਦੂਰਦ ਸਿਊ ਜੁਧ ਮਚਾਵਉ ।
ਰਾਜੇ ਤੁਰਕ ਕੋਪ ਬਡ ਕਹੈ । ਮਤੈ ਮਤੰਗ ਦਵਾਰ ਗੜ ਢਵੈ ਹੈ । 175 ।

---

1) ਦੁਨੀਚੰਦ 2) ਸਾਰਾ ਇਕ ਸਿਰੇ ਤੋਂ ਲੈਕੇ ਦੂਜੇ ਸਿਰੇ ਤਕ 3) ਸੁੰਦਰ 4) ਗੁਰੂ ਗੋਬਿੰਦ ਸਿੰਘ
5) ਦਸਮ ਗੁਰੂ 6) ਚਰਨ ਕਮਲ 7) ਲੋਹਗੜ੍ਹ

ਤੇ ਆਗੈ ਬਰਛਾ ਧਰ ਹਾਥਾ । ਨਿਰਭੇ ਜੂਝ ਕਰੀ ਤਿਹ ਸਾਥਾ ।
ਇਹ ਬਿਧ ਮਾਰ ਭ੍ਰਾਲ ਤਿਹ ਭਾਲਾ । ਫਿਰ ਗਜ ਕਰੇ ਤਿਨ੍ਹੰ ਕੋ ਕਾਲਾ ।
ਜੀਵਤ ਦੁਸਟ ਕਰੀ ਨਹੀ ਜਾਵੈ । ਅਪਨੋ ਕੀਯੋ ਆਪ ਹੀ ਪਾਵੇ । 176 ।

ਯਾ ਬਿਧ ਤਾ ਸੌ ਦੀਨ ਦਿਆਲਾ ਨਖਸਿਖ[1] ਬਰਨੀ ਕਥਾ ਬਿਸਾਲਾ ।
ਰਾਜੇ ਅਰ ਤੁਰਕਨ ਕੀ ਸਾਰਾ । ਸੁਨ ਕਰ ਭਯੋ ਸਿੰਘ ਤਯਾਰਾ । 177 ।

**ਦੋਹਰਾ** : ਸੁਨਤ ਬਚਨ ਗੁਰ ਦੇਵ ਕੇ ਪਰੋ ਚਰਨ ਮਧਿ ਧਾਇ ।
ਹਾਥ ਜੋਰ ਸਿਰ ਨਾਇ ਕੈ ਉਚਰਤ ਭਯੋ ਬਨਾਇ । 178 ।

ਜੀਤ ਹਾਰ ਜਾਨੋ ਨਹੀ ਦਯਾਲਾ । ਹੁਕਮ ਮਾਨ ਸਿਰ ਧਰੇ ਉਤਾਲਾ ।
ਸੇਵਕ ਚਲਿਯੋ ਓਰ ਤਿਹ ਜੈ ਹੈ । ਜਹ ਦਿਸ ਦਯਾ ਸਿੰਧ[2] ਫੁਰਮੈ ਹੈ 179 ।

ਵਹ ਬਾਰਨ[3] ਅਤਿ ਬਲ ਮਦ ਮਤਾ ਮੈ ਤਵ ਦਾਸ ਤਨਕ ਬਲ ਰਤਾ ।
ਮੋ ਤਨ ਕੀ ਕਛੁ ਚਿੰਤ ਨ ਕਰੀਐ । ਆਪ ਜੁਧ ਕੀ ਲਾਜ ਸੰਭਰੀਐ । 180 ।

**ਦੋਹਰਾ** : ਅਧਿਕ ਉਪਮਾ ਜਿਉ ਆਪ ਕੀ ਹੋਵੈ ਜਗਤ ਮਝਾਰ ।
ਸੋਈ ਕਾਮ ਨਿਜ ਕੀਜੀਐ ਕਰਨ ਜੋਗ ਕਰਤਾਰ । 181 ।
ਸੇਵਕ ਕੋ ਇਹ ਉਚਤ ਹੀ ਬਚਨ ਮਾਨਬੋ ਸੀਸ ।
ਆਗੇ ਕਾਰਜ ਗੁਰੂ ਕਾ ਆਪ ਕਰਗੁ ਜਗਦੀਸ । 182 ।

**ਸਵੈਯਾ** : ਸੰਧ ਜਰਾ ਜਿਮ ਘਾਤ ਸਮੈ ਹਨ ਸ੍ਰੀ ਜਦਨੰਦਨ ਬਿਯੋਤ ਬਨਾਈ ।
ਪੌਨ ਸਪੂਤ ਜੁ ਹਾਰ ਗਯੋ ਬਲੁ ਔਰ ਦਯੋ ਜਗੁ ਨਾਇਕ ਗਾਈ ।
ਧੀਰਜ ਦੈ ਨਿਜ ਪੌਰਖ ਸੰਜੁਤ ਸਤ੍ਰ ਜਿਤਯੋ ਜਗ ਪੈਜ ਬਢਾਈ ।
ਤਯੋਂ ਪ੍ਰਭ ਜੂ ਯਹ ਕਾਰਜ ਆਪਨ ਆਪ ਕਰੈ ਸੰਗ ਹੋਇ ਸਹਾਈ । 183 ।

**ਚੌਪਈ** : ਇਹ ਬਿਧ ਬਚਨ ਜਬੈ ਸੁਨ ਪਾਇਸ । ਕ੍ਰਿਪਾਸਿੰਧ ਤਬ ਬਿਵਤ[4] ਬਨਾਇਸ ।
ਸਿੰਧ ਸੁਤਾ[5] ਅਹੇਫੇਨ[6] ਮੰਗਾਈ । ਨਿਜ ਕਰ ਧਾਰ ਸੁ ਤਾਹਿ ਪਿਆਈ । 184 ।

**ਦੋਹਰਾ** : ਪਾਰਬਤੀ ਪਤਿ ਬਲਭਾ ਨਾਗ ਫੈਨ[7] ਕੋ ਖਾਇ ।
ਮਸਤ ਭਯੋ ਹਰ ਜਛ ਤਬ ਏਣੀਪਤਿ[8] ਕੀ ਭਾਇ । 185 ।

**ਚੌਪਈ** : ਤਿਹ ਅਚ ਭਯੋ ਮਤ ਇਮ ਗਾਜੀ । ਕਵਨ ਕਰੀ[9] ਯਹ ਅਗ੍ਰ ਮੁ ਪਾਜੀ ।
ਬਰਛਾ ਖਾਸ ਹਾਥ ਪ੍ਰਭ ਲਯੋ । ਦ੍ਰਿੜ ਕਰ ਹਾਥ ਤਵਨ ਕੇ ਦਯੋ । 186 ।
ਸਸਤ੍ਰ ਅਸਤ੍ਰ ਸੋ ਕਮਰ ਛਕਾਈ । ਅੰਬੁਜ ਪਰ੍ਯੋ ਮਧਿ ਪਗ ਆਈ ।
ਥਾਪੀ ਪਿਸਟ ਪਛ ਪ੍ਰਭੁ ਦਈ । ਕਰਣਾਂ ਚਛ[10] ਤਵਨ ਪਰ ਕਈ । 187 ।

---

1) ਆਦਿ ਤੋਂ ਅੰਤ ਤਕ 2) ਦਸਮ ਗੁਰੂ 3) ਹਾਥੀ 4) ਵਿਉਂਤ 5) ਸ਼ਰਾਬ 6) ਅਫੀਮ 7) ਸ਼ਿਵ ਨੂੰ ਚੰਗੀ ਲਗਣ ਵਾਲੀ ਭੰਗ 8) ਸ਼ੇਰ 9) ਹਾਥੀ 10) ਕਰੁਣਾ ਭਰੀ ਦ੍ਰਿਸ਼ਟੀ

ਲੰਕੇਸਵਰ ਅਰਿ ਬੰਧ ਸੁਅਰੀ[1] । ਗਹ ਕਰ ਮਧਿ ਆਛ ਤਹ ਧਰੀ ।
ਨਮਸਕਾਰ ਪਰਕਰਮਾ ਪਾਈ । ਨਿਜ ਬਾਜੀ ਪਰ ਦ੍ਰਿਸਟ ਚਲਾਈ । 188 ।

**ਅੜਿਲ** : ਹ੍ਵੈ ਸੁਵਾਰ ਬਿਹ ਭਾਂਤਿ ਮ੍ਰਿਗੇਜ[2] ਸਿਧਾਯੋ ।
ਪਲਕ ਏਕ ਨਹੀ ਬਿਤੀ ਬਿਜੈ ਗਢ ਆਯੋ ।
ਸਿੰਘ ਪੌਰ ਯੌ ਆ ਦ੍ਰਿੜ ਭਯੋ ਸੁ ਜਾਨਿਯੈ ।
ਹੋ ਸਾਰਦੂਲ ਜਯੋਂ ਗਜ ਬਧ ਹੇਤ ਪਛਾਨਿਐ । 189 ।

ਓ ਇਮ ਚਲ ਕਰ ਭਯੋ ਦ੍ਰਿੜ ਜਾਇਕੈ ।
ਇਤ ਸਤਿਗੁਰ ਜੂ ਦੇਖਤ ਮੋਦ[3] ਬਢਾਇਕੈ ।
ਆਨੰਦਪੁਰ ਨਿਜ ਊਚ ਸਥਾਨ ਬਿਰਾਜਹੀ ।
ਹੋ ਨਿਰਖ ਦਰਸ ਜਿਹ ਅਦਭੁਤ ਪਾਪ ਸੁ ਭਾਜਹੀ । 190 ।

**ਚਪਈ** : ਇਤ ਪ੍ਰਭ ਜੂ ਆਨੰਦ ਜੀਅ ਧਾਰਾ । ਉਤ ਦੂਤਨ ਕੇ ਬਜੇ ਨਗਾਰਾ ।
ਇਹ ਬਿਧ ਚੜੀ ਮਲੇਛੀ ਸੈਨਾ । ਛਾਇ ਲਯੋ ਰਵ ਕਹ ਰਜ[4] ਗੈਨਾ । 191 ।

ਸੁਤਰੀ ਬਾਜਤ ਬੰਬ ਨਗਾਰਾ । ਕੰਪਤ ਧਰਨ ਅਧਿਕ ਭੀ ਭਾਰਾ ।
ਦਾਊਜੀਐ ਰੁਹੇਲੇ ਆਏ । ਆਫਰੀਦੀਅਨ ਤੁਰੇ ਨਚਾਏ । 192 ।

ਲੋਦੀ ਸੂਰ ਨਿਆਜੀ[5] ਚਲੇ । ਦਾਵਨ ਖੇਲ ਪਠਾਣ ਜੁ ਭਲੇ ।
ਰਾਜੋ ਸਰਬ ਗਿਰਨ ਕੇ ਜਾਨਹੁ । ਗੂਜਰ ਰੰਘੜ ਅਧਿਕ ਪ੍ਰਮਾਨਹੁ । 193 ।

**ਭੁਜੰਗ ਪ੍ਰਯਾਤ ਛੰਦ** : ਸਭੇ ਕੋਪ ਕੈਕੈ ਕਿਨੋ ਆਨ ਢੂਕੇ ।
ਚਹੂੰ ਓਰ ਰਾਵੈ ਸਭੈ ਮਾਰਿ ਕੂਕੈ ।
ਇਸੋ ਜੋਰ ਪਾਯ ਸਭੈ ਓਰ ਭਾਰੀ ।
ਦੁਤੀ ਓਰ ਬੀਰੰ ਸਕੇ ਨਾ ਸਿਧਾਰੀ । 194 ।

ਜਿਸੈ ਥਾਨ ਹੋਈ ਤਿਸੈ ਥਾਨ ਜੂਝੈ ।
ਬੁਰਾ ਆਛ ਬੀਰੰ ਨਹੀ ਜਾਤ ਬੂਝੈ ।
ਇਸੋ ਪਾਇ ਜੋਰੰ ਤਿਨ੍ਹੂੰ ਯੌ ਸੁ ਕੀਨਾ ।
ਗੜੰ ਲੋਹ ਹੂ ਪੈ ਦਲੰ ਪੇਲ ਦੀਨਾ । 195 ।

**ਦੋਹਰਾ** : ਅਗਮ ਪੁਰੰ ਪਰ ਮੋਰਚੈ ਅਧਿਕ ਮਾਰ ਬਲੁ ਪਾਇ ।
ਤਿਹ ਧਕਾਇ ਗੜ ਲੋਹ ਪੈ ਆਏ ਕੋਪ ਬਢਾਇ । 196 ।

ਮਸਤ ਪੀਲ[6] ਤਿਨ ਆਗ ਕਰ ਅਵਰ ਪਾਛ ਦਲ ਸਾਰ ।
ਸਵਾਰ ਪਿਯਾਦ ਗੈ[7] ਸਾਜ ਦਲ ਹਲਾ ਕਰਿਓ ਆਪਾਰ । 197 ।

---

1) ਲੱਛਮਣ ਨੂੰ ਘਾਇਲ ਕਰਨ ਵਾਲੀ ਵੈਰਨ ਬਰਛੀ 2) ਸ਼ੇਰ 3) ਪ੍ਰਸੰਨਤਾ 4) ਧੂੜ 5) ਇਕ ਜਾਤਿ ਵਿਸ਼ੇਸ਼, ਨਿਆਜ਼ੀ 6) ਹਾਥੀ 7) ਹਾਥੀ

**ਭੁਜੰਗ ਪ੍ਰਯਾਤ ਛੰਦ :**

ਕਰੇ ਸਵਾਰ ਸਾਰੇ ਮਧੰ ਕੁੰਭ ਲੀਨਾ ।
ਘਿਰਿਓ ਕਰ ਚਾਰੰ ਬਡੋ ਜੋਰ ਕੀਨਾ ।
ਤਿਸੇ ਭਾਲ ਲੋਹੰ ਸੁ ਪੇਟੀ ਬੰਧਾਈ ।
ਬਡੀ ਸੈਫ ਤੇਗੰ ਮਧੰ ਸੁੰਡ ਲਾਈ । 198 ।

ਕਰ੍ਯੋ ਮਤ ਕੈਫੰ[1] ਘਨਿਯੋ ਦੈ ਮਸਾਲਾ ।
ਮਨੋ ਯੋ ਬਿਰਾਜੈ ਅਹੈ ਕਾਲ ਕ੍ਰਾਲਾ ।
ਸਰੰ ਸਾਂਗ ਪੇਲਾ ਸੁਹੈ[2] ਕੋਟ ਆਯੋ ।
ਅਗੈ ਸੋ ਬਚਿਤ੍ਰੰ ਮ੍ਰਿਗੀਰਾਜ ਲਖਾਯੋ । 199 ।

ਲਖੋ ਸਿੰਘ ਰੂਪੰ ਫਿਰਿਯੋ ਫੇਰ ਬਾਲਾ ।
ਤਿਨੇ ਕੋਪ ਕੈ ਕੈ ਪੁਨੰ ਫੇਰ ਡਾਲਾ ।
ਭਯੋ ਜੁਧ ਭਾਰੀ ਤਿਸੀ ਯੋ ਸੁਥਾਨੈ ।
ਮਨੋ ਭੂਤ ਪ੍ਰੇਤੰਤ ਭਖੈ ਮਾਸ ਆਨੈ । 200 ।

**ਸਵੈਯਾ :** ਆਨ ਨਿਦਾਨ ਕੀ ਮਾਰ ਮਚੀ ਤਬ ਬੀਰ ਗਏ ਬਹੁ ਤਾਹ ਕਟਾ ਕਟ ।
ਤੋਪ ਬੰਦੂਕ ਕ੍ਰਿਪਾਨ ਸਰਾਸਨ ਤੀਰ ਪਰੈ ਤਿਹ ਠੋਰ ਸਟਾ ਸਟ ।
ਜੋਗਨ ਭੂਤ ਪਿਸਾਚ ਪਰੀ ਕਲ ਨਾਰਦ ਨਾਚਤ ਹੈ ਸੁ ਰਟਾਰਟ ।
ਕਾਇਰ ਭਾਜਤ ਜਾਤ ਗਿਰੈ ਇਹ ਭਾਂਤ ਮਨੋ ਜਨ ਦੀਹ ਅਟਾ ਅਟ । 201 ।
ਇਹ ਭਾਂਤਿ ਸੁ ਮਾਰ ਅਪਾਰ ਪਰੀ ਦਲ ਦੂਤਨ ਕੇ ਅਗਨੰਤ ਹਨੇ ।
ਪੁਨ ਬਾਜ ਗਜੀ ਹਥ ਤਤਿ ਕਿਧੌ ਜਨ ਸਾਵਨ ਮਾਰਤ ਮੇਘ ਗਨੈ[3] ।
ਤਬ ਤੇਸ ਉਪਾਵ ਕਰ੍ਯੋ ਉਨ ਦੂਤਨ ਨਾਗ ਕਿਧੋ ਤਿਨ ਫੇਰ ਅਨੈ ।
ਗੜ ਤੀਰ ਸੁ ਪੌਰ ਕੇ ਆਨ ਝੁਕਯੋ ਸਬ ਓਰਨ ਤੇ ਤਿਨ ਮੰਤ੍ਰ ਮਨੈ । 202 ।

**ਰਸਵਾਲ ਛੰਦ :**

ਤਿਨ ਕੋਪ ਕੀਨਾ । ਸੁਹੈ[4] ਪੇਲ ਦੀਨਾ ।
ਲਖੋ ਸਿੰਘ ਊਪਾ । ਗਜੰ ਕਾਲ ਰੂਪਾ । 203 ।
ਹਨੀ ਆਗ ਜਾਈ । ਅਰੰ ਮਾਰ ਖਾਈ ।
ਇਸੋ ਰੂਪ ਤਾਈ । ਤਿਸੈ ਤੋ ਲਖਾਈ 204 ।
ਮਨੋ ਕਾਲ ਕ੍ਰਾਲਾ । ਲਖ੍ਯੋ ਹੈ ਬਿਆਲਾ[5] ।
ਪੁਨੰ ਫੇਰ ਆਨਾ । ਤਿਸੀ ਜਾ ਝੁਕਾਨਾ । 205 ।
ਮਹਾ ਮਤ ਹਾਥੀ । ਕਰ੍ਯੋ ਸੈਫ ਸਾਥੀ ।
ਅਸੰ ਸੈਫ ਸੁੰਡਾ । ਬਧ੍ਯੋ ਤਾਸ ਝੁੰਡਾ । 206 ।

---

1) ਸ਼ਰਾਬ, ਨਸ਼ਾ 2) ਸਾਹਮਣੇ 3) ਬਦਲਾਂ ਨੂੰ ਆਕਾਸ਼ ਵਿਚ 4) ਸਾਹਮਣੇ 5) ਭਿਆਨਕ

ਹੰਡੂਰੰ ਕਲੂਰੰ । ਜਸੰਵਾਲ ਸੂਰੰ ।
ਗੁਲੇਰੰ ਕਟੋਚੀ । ਪਰੇ ਤਯਾਗ ਸੋਚੀ । 207 ।

ਸਬੈ ਧਾਰ[1] ਰਾਈ । ਮੁੰਡੀਸੰ ਮਿਲਾਈ ।
ਚਿਤੈ ਚੋਪ ਢੂਕੈ । ਸਬੈ ਮਾਰ ਕੂਕੈ । 208 ।

**ਸਵੈਯਾ :** ਘੇਰ ਦਸੋ ਦਿਸ ਤੇ ਗਢ ਦਾਰਨ ਫੇਰ ਅਨੁਯੋ ਗਜ ਰਾਜ ਬਨਾਈ ।
ਆਵਤ ਹੈ ਜਨ ਪਬ ਸਪਛ[2] ਸੁ ਭਯਾਨਕ ਸੋ ਤਿਹ ਰੂਪ ਲਖਾਈ ।
ਤਾੜਤ ਹੈ ਚਤੁਰੋਰ[3] ਤੇ ਦੂਤ ਸੋ ਲੈ ਬਰਛੇ ਬਹੁ ਭਾਂਤ ਨਚਾਈ ।
ਰੂਪ ਨਿਹਾਰ ਸੁ ਬਜ੍ਰ ਧਰੀ ਸਿੰਘ ਸੰਕਤ ਹੈ ਗਜ ਯੋ ਮਨ ਆਈ । 209 ।

ਆਵਤ ਨਾਗ ਬਿਲੋਕ ਤਬੈ ਹਰਿ ਆਗੈ ਭਯੋ ਤਿਹ ਕੇ ਬਲ ਧਾਨੀ ।
ਹਾਥ ਸੋ ਬੀਚ ਧਰ੍ਯੋ ਬਰਛਾ ਤਿਨ ਸੋ ਕਰੁਣਾਨਿਧ ਕੀਸ ਬਖਾਨੀ ।
ਕਾਲ ਕਰਾਲ ਸੋ ਹ੍ਵੈ ਗਰਜਿਓ ਤਬ ਆਨ ਭਈ ਗਜ ਕੀ ਨਿਜ ਕਾਨੀ ।
ਭਾਲ ਸੋ ਬੀਚ ਹਨ੍ਯੋ ਬਰਛਾ ਗਜ ਦੈ ਕਰ ਜੋਰ ਰਕਾਬ ਨਿਧਾਨੀ । 210 ।

ਕੋਪ ਭਯੋ ਜਨੁ ਪਬਹਿ ਪੈ ਹਰਿ ਮਾਰ ਧਰਾਧਰ ਦੀਸ ਫਿਰਾਈ ।
ਕੈ ਬਨਤਾ ਪੁਤ[4] ਕੋ ਡਰ ਕੈ ਇਹ ਨਾਗ ਧਸਿਯੋ ਗਿਰ ਭੀਤਰ ਜਾਈ ।
ਸ੍ਰੋਨਤ ਧਾਰ ਚਲੀ ਪਬ ਉਰਧ ਸੋ ਉਪਮਾ ਬਰਨੀ ਨਹੀ ਜਾਈ ।
ਕਾਟ ਸੁ ਕਾਲ ਕਾ ਸੀਸ ਮਖਾਸੁਰ ਜਿਉ ਧਰ ਸ੍ਰੋਨ[5] ਕੀ ਧਾਰ ਵਹਾਈ । 211 ।

ਤੋਨ ਸਥਾਨ ਬੜੋ ਬਲਵਾਨ ਗਹੇ ਕ੍ਰਿਪਾਨ ਮਹਾ ਬਲਧਾਨੀ ।
ਰਾਇ ਕਿਧੌ ਜਸੁਵਾਰ ਪ੍ਰਿਥੀ ਪਤਿ ਜਾਹਰ ਜਹ ਤੇਗ ਕਹਾਨੀ ।
ਹੋਇ ਸੁ ਟੂਕ ਜੁ ਟੂਕ ਗਿਰ੍ਯੋ ਗਜ ਤਿਯਾਗ ਗਯੋ ਨਹੀ ਪਾਛੇ ਨਿਦਾਨੀ ।
ਯੋ ਰਿਸ ਬੀਰ ਕਿਤੇ ਸੁ ਮਰੇ ਤਿਹ ਕੌਨ ਸਕੈ ਉਨ ਨਾਮ ਬਖਾਨੀ । 212 ।

**ਦੋਹਰਾ :** ਅਧਿਕ ਲਰ੍ਯੋ ਪੁਨ ਕੇਸਰੀ ਰਾਵ ਬਡੋ ਰਣਮੰਡ ।
ਟੂਕ ਟੂਕ ਭਯੋ ਖੇਤ ਮੈ ਗਯੋ ਨ ਰਣ ਕੋ ਛੰਡ । 213 ।

**ਅੜਿਲ :** ਅਧਿਕ ਲਰ੍ਯੋ ਰਣ ਮੰਡ ਪਤੀ ਜਸਵਾਰ ਕਾ ।
ਨਾਮ ਕੇਸਰੀ ਜਾਸਪਤੀ ਨਿਜ ਧਾਰਕਾ ।
ਨਿਜ ਬਾਰਣ[6] ਪਰ ਜੂਝਯੋ ਬਡ ਰਣ ਪਾਇਕੈ ।
ਹੋ ਬਸਿਯੋ ਸੁਰਗ ਕੇ ਮਧ ਪਰਮ ਸੁਖ ਪਾਇਕੈ । 214 ।

**ਸਵੈਯਾ :** ਜੋਨ ਦਿਸਾ ਵਹ ਨਾਗ ਸਿਧਾਰਤ ਹੋਤ ਸਥਾਰ[7] ਅਗੈ ਦਲੁ ਜਾਈ ।
ਬਾਰਨ ਬਾਜ ਨ ਰਾਜ ਬਿਚਾਰਤ ਪੈਦਲ ਸੈਨ ਗਿਰੇ ਬਹੁ ਭਾਈ ।

---

1) ਸਾਰੀਆ ਧਾਰਾਵਾਂ/ ਪਹਾੜੀਆਂ ਦੇ ਰਾਜੇ 2) ਪੰਖਿਆਂ ਵਾਲਾ ਪਰਬਤ 3) ਚਹੁੰਆਂ ਪਾਸਿਆਂ ਤੋਂ 4) ਗਰੁੜ
5) ਲਹੂ 6) ਹਾਥੀ 7) ਸੱਥਰ

ਕਾਲ ਸਮਾਨ ਸੁ ਕ੍ਰੀੜਤ[1] ਹੈ ਗਜ ਕੌਨ ਸਕੈ ਤਿਹਕੀ ਛਬ ਗਾਈ ।
ਪੌਨ ਸਮਾਨ ਫਿਰਯੋ ਤਹਿ ਬਾਰਨ ਅਭ੍ਰ[2] ਕਿਧੌ ਅਰ ਸੈਨ ਪਲਾਈ । 215 ।

**ਚੌਪਈ** : ਇਹ ਬਿਧ ਪਰਯੋ ਅਰਨ ਮੈਂ ਹਾਥੀ । ਮਾਰੇ ਅਧਿਕ ਤਵਨ ਕੇ ਸਾਥੀ ।
ਮੇਰ ਸਮਾਨ ਓਰ ਜਿਹ ਜਾਈ । ਅਭ੍ਰਨ ਜਿਉ ਅਰ ਸੈਨ ਪਖਾਈ । 216 ।
ਕਿਤਕ ਹਜਾਰ ਬਾਜ[3] ਤਿਹ ਮਾਰੇ । ਭਾਂਤਿ ਭਾਂਤਿ ਸੋ ਕਰੀ ਪਛਾਰੇ ।
ਪੈਦਲ ਤਹਾ ਅਧਿਕ ਦਲ ਘਾਯੋ । ਕਰੀ[4] ਨ ਹੋਇ ਕਾਲ ਜਨ ਧਾਯੋ । 217 ।
ਏਕ ਓਰ ਪ੍ਰਭ ਕੋ ਦਲ ਮਾਰਤ । ਦੂਜੀ ਓਰ ਗਇੰਦ ਪਛਾਰਤ ।
ਯੋ ਤੁਰਕਨ ਕੋ ਕਟਕ ਅਪਾਰਾ । ਕੀਨੋ ਮਾਰ ਪਲਕ ਮਹਿ ਛਾਰਾ । 218 ।
ਇਹ ਬਿਧ ਭਯੋ ਜੁਧ ਤਹ ਭਾਰੀ । ਕੌਨ ਸੁਮਤਿ[5] ਤਿਹ ਕਰੈ ਸੁਮਾਰੀ ।
ਜਥਾ ਬੁਧ ਥੋਰਾ ਕਛੁ ਗਾਯੋ । ਕ੍ਰਿਪਾਸਿੰਧ ਜਿਮ ਆਪ ਜਤਾਯੋ । 219 ।
ਯੋਂ ਲਖ ਕੈ ਚਢਯੋ ਵਹ ਸੂਬਾ । ਲਜਾ ਕੇ ਸਾਗਰ ਮਹਿ ਡੂਬਾ ।
ਇਤੈ ਕਛੂ ਜਬ ਪੇਸ ਨ ਗਯੋ । ਦਿਲੀ ਤਯਾਗ ਲਹੌਰ ਸਿਧਾਯੋ । 220 ।
ਇਤ ਰਾਜਨ ਕੀ ਸੁਨਹੁ ਕਹਾਨੀ । ਜਮ ਸਤ੍ਰਨ ਕੇ ਸੀਸ ਬਿਹਾਨੀ ।
ਕਰਕੈ ਮਸਤ ਪਠਯੋ ਤਿਨ ਬਯਾਲਾ । ਸੋ ਫਿਰ ਭਯੋ ਤਿਨੀ ਕੋ ਕਾਲਾ । 221 ।
ਬੁਰੀ ਬਾਤ ਜੋ ਕੋਊ ਬਨਾਵੈ । ਉਲਟ ਪਿਸਟ[6] ਤਿਸ ਹੀ ਕੇ ਆਵੈ ।
ਬਾਈ ਧਾਰ ਤੁਰਕ ਜੋ ਆਏ । ਖੜਗਕੇਤ[7] ਪਲ ਮਧਿ ਖਪਾਏ । 222 ।
ਨਿਜ ਭਗਤਨ ਕੋ ਜਸ ਵਰਤਾਯੋ । ਖਲ ਦਲ ਮਾਰਿ ਪਲਕ ਮਹਿ ਘਾਯੋ ।
ਆਦਿ ਕੇਸਰੀ ਰਾਵ ਸੰਘਾਰੇ । ਅਵਰਨ ਕਾ ਕੋ ਕਰਤ ਸੁਮਾਰੇ । 223 ।

**ਰਸਾਵਲ** ਘਨੇ ਰਾਵ ਮਾਰੇ । ਕਥੈ ਕੌਨ ਸਾਰੇ ।
**ਛੰਦ** : ਗਏ ਭਾਜ ਐਸੇ । ਹਰੰ ਏਣ ਜੈਸੇ[8] । 224 ।
ਨ ਧੀਰੰ ਧਰਾਹੀ । ਨ ਪਾਛੈ ਫਿਰਾਹੀ ।
ਪ੍ਰਭੂ ਜੀਤ ਪਾਈ । ਜਯੰ ਗੀਤ ਗਾਈ । 225 ।

**ਚੌਪਈ** : ਇਹ ਬਿਧ ਨਾਸ ਤਵਨ ਕਾ ਕੀਨਾ । ਬਿਜੈ ਛਤ੍ਰ ਅਪਨੇ ਸਿਰ ਲੀਨਾ ।
ਪਰਮ ਜੋਤਿ ਸਾਹਿਬ ਅਵਤਾਰੀ । ਕੋ ਜੀਤੈ ਤਾਕੇ ਸੰਸਾਰੀ । 226 ।

**ਅੜਿਲ** : ਤਬੈ ਖਾਲਸਾ ਮਗਰ ਤਿਨੂ ਕੈ ਧਾਇਯੋ ।
ਮਾਰਿ ਕੂਟ ਜਬ ਖਲ ਦਲ ਸਰਬ ਭਜਾਇਯੋ ।
ਸਤਿਗੁਰ ਪੂਰਨ ਐਸ ਭਾਂਤਿ ਲਖ ਪਾਇਕੈ ।
ਹੋ ਲਿਖਓ ਖਾਲਸਾ ਮੋੜ ਸੁ ਸਵਾਰ ਚੜਾਇਕੈ । 227 ।

**ਚੌਪਈ** : ਆਛੇ ਉਤਮ ਮਨੁੱਖ ਪਠਾਈ । ਯੋ ਸਤਿਗੁਰ ਜੂ ਕਹ ਸਮਝਾਈ ।
ਮੇਰਾ ਬਚਨ ਮਾਨ ਕਰ ਸਾਰੇ । ਫਿਰ ਆਵੋ ਜਿਨ ਜਾਹੁ ਅਗਾਰੇ । 228 ।

---

1) ਉਛਲ ਕੁੱਦ ਰਿਹਾ ਹੈ 2) ਬਦਲ 3) ਘੋੜੇ 4) ਹਾਥੀ 5) ਬੁੱਧੀਮਾਨ 6) ਪੇਸ਼ 7) ਗੁਰੂ ਗੋਬਿੰਦ ਸਿੰਘ 8) ਸ਼ੇਰ ਸਾਹਮਣੇ ਜਿਵੇਂ ਹਿਰਨ ਭਜ ਜਾਂਦੇ ਹਨ

ਜਬ ਸਤਿਗੁਰ ਕੇ ਪਤੇ ਸਿਧਾਏ । ਸਰਬ ਖਾਲਸੇ ਜੋਗ ਦਿਖਾਏ ।
ਫਿਰਿਓ ਖਾਲਸਾ ਬਿਲਮ ਨ ਲਾਈ । ਗੁਰ ਪੂਰਨ ਕੀ ਆਗਿਆ ਪਾਈ । 229 ।

ਜਬ ਤਿਹ ਮਿਲਿਓ ਖਾਲਸਾ ਆਈ । ਜਗ ਪਾਵਨ ਸ੍ਰੀ ਬਦਣ[1] ਅਲਾਈ ।
ਭਾਗੇ ਅਗੂ ਮਗਰ ਨਹੀ ਕੀਜੈ । ਇਹ ਬਚ ਮੋਰ ਕਾਨ ਸੁਨ ਲੀਜੈ । 230 ।

ਨੀਤ ਬਿਖੈ ਭਾਖਤ ਬਚ ਬਡੇ । ਅਰ ਭਾਗੇ ਕੋ ਮਗਰ ਨ ਚਢੇ ।
ਸਸਤ੍ਰ ਹੀਨ ਹੋਇ ਗਹੈ ਜੁ ਸਰਨਾ । ਤਾਕੋ ਬਧ ਆਚੁੰ[2] ਨਹੀ ਕਰਨਾ । 231 ।

ਜਬ ਸਤਿਗੁਰ ਸ੍ਰੀ ਮੁਖ ਇਮ ਭਾਖੀ । ਲੈ ਸਭ ਹੂੰ ਅਪਨੇ ਚਿਤ ਰਾਖੀ ।
ਇਹ ਬਿਧ ਭਯੋ ਨਾਥ ਜੈ ਕਾਰੀ । ਰਾਇ ਮਲੇਛ ਗਏ ਸਭ ਹਾਰੀ । 232 ।

**ਸਵੈਯਾ** : ਦੇਸ ਬਿਦੇਸ ਸਬੈ ਵਿਪਲੀ[3] ਮਧਿ ਏ ਬਤੀਆਂ ਸਭਹੂੰ ਸੁਨ ਪਾਈ ।
ਸੰਤ ਅਨੰਤ ਸਖੇ ਸਿਖ ਪੂਰਨ ਨਾਚ ਉਠੈ ਮਨ ਮੋਦ[4] ਬਢਾਈ ।
ਆਜ ਸਮਾਨ ਸੁ ਹੈ ਨ ਕਹੂੰ ਸੁਖ ਜੋ ਗੁਰ ਦੇਵਕੀ ਜੀਤ ਸੁਨਾਈ ।
ਧੰਨ ਹੀ ਧੰਨ ਭਯੋ ਸਭ ਜਾਂ[5] ਜਬ ਨਾਥ ਜਿਤੈ ਅਰੁ ਸੈਨ ਭਜਾਈ । 233 ।

ਗੰਗ ਸੁਨੀਰ ਦਿਪੈ ਜਿਮ ਛੀਰ ਸੁ ਚੰਦਨ ਔ ਘਨਸਾਰ[6] ਸੁਹਾਈ ।
ਬਾਜ ਗਇੰਦ ਸਜੀ ਮੁਕਤਾ ਹਿਮ ਫੇਨ ਕਪਾਸ ਰਿਦਾ ਸਮਸਾਈ ।
ਜੋ ਨਿਜ ਰਾਸ ਮੰਦਾਰ ਸੁ ਬਾਛਤ ਸੰਤਨ ਕੇ ਮਨ ਕੀ ਸਤਿਸਾਈ ।
ਕੀਰਤ[7] ਸ੍ਰੀ ਗੁਰ ਪੂਰਨ ਕੇ ਬਰਸੇਤ ਸਰੂਪ ਸਬ ਧਰਿ ਛਾਈ । 234 ।

**ਦੋਹਰਾ** : ਪ੍ਰਿਥਮ ਜੁਧ ਪੁਰ ਅਨੰਦ ਕੋ ਐਸੇ ਭਯੋ ਸੁ ਬਨਾਇ ।
ਜਿਹ ਪ੍ਰਕਾਰ ਬਰਨਨ ਕਰ੍ਯੋ ਅਨੁਗ[8] ਇਨੈ ਚਿਤ ਲਾਇ । 235 ।

**ਸਵੈਯਾ** : ਦੁਖ੍ਯਤ ਹੈ ਮਿਲ ਰਾਵ ਸਭੈ ਨਿਜ ਜਾਇਕੈ ਸਾਹ ਕੇ ਤੀਰ ਪੁਕਾਰੇ ।
ਸੈਨ ਦਈ ਬਹੁ ਲਾਗ ਤਿਨੈ ਤਬ ਆਨ ਲਰੇ ਸੁ ਬਜਾਇ ਨਗਾਰੇ ।
ਜੀਤ ਭਈ ਕਰੁਨਾਨਿਧ ਕੀ ਜਸੁਵਾਰ ਕਿਧੌ ਸਮਰਾਵ ਸੰਘਾਰੈ ।
ਗਾਫਲ ਗੰਜਨ ਧੰਨ ਗੁਰੂ ਜਿਹ ਸੰਤ ਨਿਵਾਸ ਸੁ ਸਤ੍ਰ ਬਿਦਾਰੈ[9] । 236 ।

**ਸਵੈਯਾ** : ਬਿਤ ਅਮਿਤ ਸੁਧਿਤ ਨਿਹਾਰਿ ਕੈ ਕੌਨ ਸਕੈ ਕਬਿ ਚਿਤ ਗਨਾਈ ।
ਸਾਵਨ ਕੇ ਘਨ ਜਯੋਂ ਬਰਖ੍ਯੋ ਧਨ ਧਾਰ ਹਜਾਰ ਲਯੋ ਸਬ ਆਈ ।
ਦੀਨਨ ਕੋ ਜਨ ਰੂਖ ਭਯੋ ਸੁਰ ਬਾਂਟਤ ਦੇਖ ਗਿਰੀਸ ਡਰਾਈ ।
ਦਾਰਦ ਕੇ ਤਨ ਛੇਦ ਪਰੇ ਨਿਜ ਸੂ ਮਨ ਦੇਹ ਦਰੇਰਨ ਛਾਈ । 237 ।

ਦੁੰਦਭ ਨਾਦ ਮ੍ਰਿਦੰਗ ਅਨੂਪਮ ਨੀਤ ਬਜੈ ਜਿਹ ਕੇ ਦਰਬਾਰਾ ।
ਪੋਥੀ ਗ੍ਰੰਥ ਪੁਰਾਨਨ ਕੋ ਸੁਭ ਹੋਵਤ ਹੈ ਦਿਨ ਰੈਨ ਉਚਾਰਾ ।

1) ਮੁਖ, ਬਦਨ 2) ਬਿਲਕੁਲ 3) ਪ੍ਰਿਥਵੀ 4) ਖੁਸ਼ੀ 5) ਥਾਂ 6) ਕਪੂਰ 7) ਜਸ 8) ਸਾਥੀਓ
9) ਨਸ਼ਟ ਕੀਤੇ

ਬੀਰ ਅਮੀਰ ਸਰੀਰ ਸੁ ਪਾਵਨ ਰਾਜਿਤ ਹੈ ਅਗਨੈਤ ਅਪਾਰਾ ।
ਭਾਟ ਕਲਾਂਵਤ ਢਾਢਿ ਗੁਨੀ ਧਨ ਪਾਵਤ ਹੈ ਮੁਖ ਸੋ ਭਨਿ ਸਾਰਾ । 238 ।
ਦੇਵ ਅਦੇਵ ਕਰੇ ਇਨ ਕੇ ਤੁਮ ਹੀ ਜਗ ਮੈ ਸਬ ਬਯੋਤ[1] ਬਨਾਈ ।
ਰਾਵਨ ਸੇ ਰਿਪ ਕੋਟ ਹਨੇ ਪੁਨ ਕੋਟ ਤੇਤੀਸ ਕੀ ਬੰਦ ਛੁਡਾਈ ।
ਮੁਸਟ ਚੰਡੂਰ ਸੁ ਕੰਸ ਕਿਸੀ[2] ਹਰਿ ਭੂਸੁਤ[3] ਕੀ ਤ੍ਰਿਆ ਅੰਗ ਲਗਾਈ ।
ਸੋ ਅਬ ਸਾਹਨਸਾਹ ਭਯੋ ਅਤਿ ਚੂਰ ਕੈ ਜੀਤ ਕੀ ਬੰਬ ਬਜਾਈ । 239 ।

**ਦੋਹਰਾ :** ਸਕਲ ਤੁਰਕ ਰਾਜਾਨ ਪੈ ਕੋ ਜੀਤੈ ਰਨ ਜਾਇ ।
ਸੋ ਇਨ ਦਏ ਭਜਾਇ ਕੈ ਪਲ ਮੈ ਮਾਰਿ ਖਪਾਇ 240 ।

**ਚੌਪਈ :** ਇਹ ਬਿਧ ਕਹਤ ਸਕਲ ਨਰ ਨਾਰੀ । ਹੈ ਇਹ ਪਰਮ ਪੁਰਖ ਅਵਤਾਰੀ ।
ਹਮਰੇ ਅਧਿਕ ਭਾਗ ਕਛੁ ਜਾਗੇ । ਜੋ ਅਸ ਗੁਰ ਕੀ ਚਰਨੀ ਲਾਗੇ । 241 ।

**ਦੋਹਰਾ :** ਕਥਾ ਪੰਚ ਦਸਵੀ ਸੁ ਮਤਿ ਬਰਨੀ ਕਛੁਕ ਸੁਰੰਗ ।
ਅਗਰ ਖਸਟ ਦਸਮੀ ਭਨੋ ਸੋ ਤੁਮ ਸੁਨਹੁ ਪ੍ਰਸੰਗ । 242 ।

**ਚੌਪਈ :** ਜੋ ਰੁਚ ਸੋਂ ਇਹ ਪਢੈ ਪਢਾਵੈ । ਮਾਨਸਾ ਬਾਰ ਸਕਲ ਫਲ ਪਾਵੈ ।
ਸ੍ਰੀ ਗੁਰ ਭਗਤ ਅਧਿਕ ਦ੍ਰਿੜ ਹੋਈ । ਦਾਰਦ[4] ਦੂਖ ਰਹੈ ਨਹਿ ਕੋਈ । 243 ।
ਅਚੁਤ ਗੁਰ ਚਰਨਨ ਮੈ ਬਾਸਾ । ਰਿਧ ਸਿਧ ਪੂਰਨ ਤਿਹ ਆਸਾ ।
ਜਨਨੀ ਜਠਰ ਬਹੁਰ ਨਹੀ ਆਵੈ । ਨਵ ਗ੍ਰਹ ਜੀਤ ਦਸਨ ਬਰ ਪਾਵੈ । 244 ।

**ਇਤ ਸ੍ਰੀ ਗੁਰ ਬਿਲਾਸ ਰਾਜਨ ਸਿਉ ਤੁਰਕਾਨ ਜੁਧ ਆਨੰਦਪੁਰ ਜੁਧ ਖਾਲਸੇ ਕੀ ਬਿਜੈ ਭਵੇਤ ਬਰਨਨੰ ਨਾਮ ਪੰਚ ਦਸਮੋ ਧਯਾਇ ਸਮਾਪਤਮ ਸਤ ਸੁਭਮ ਸਤ । 15 । ਅਫਜੂ ।**

1) ਵਿਉਂਤ 2) ਕੇਸੀ ਦੈਂਤ 3) ਭੂਮਾਸੁਰ 4) ਦਰਿਦ੍ਰਤਾ, ਗਰੀਬੀ

**ਸਵੈਯਾ** : ਯੌ ਜਬ ਹਾਰ ਗਯੋ ਤਿਹ ਕੋ ਦਲ ਭਗਲ ਲੋਕ ਤਹਾਂ ਸੁ ਸਿਧਾਰੇ।
ਜਾਇ ਸੁ ਸਾਹ ਕੇ ਤੀਰ ਕਹਯੋ ਉਨ ਜੀਤ ਭਈ ਤੁਮਰੇ ਦਲ ਹਾਰੇ।
ਯੌ ਸੁਨ ਸਾਹ ਭਯੋ ਬਿਸਮੈ ਤਿਨ ਸਾਥ ਕਹ੍ਯੋ ਕਹੁ ਕੈਸ ਪ੍ਰਕਾਰੇ।
ਤੌ ਸੁਨ ਦੂਤ ਕਹੀ ਬਤੀਆਂ ਨਖ ਔ ਸਿਖ ਲੌ ਸਭ ਛੋਰ ਬਿਥਾਰੇ। 1।
ਦੂਤੋਬਾਚ ਸਾਹਿ ਸੋ।

**ਚੌਪਈ** : ਜਬ ਹਮਰੇ ਇਤ ਤੇ ਦਲ ਗਏ। ਉਤ ਤੇ ਰਾਜਨ ਕੇ ਬਹੁ ਆਏ।
ਮਿਲ ਕੈ ਕੀਨ ਜੁਧ ਜਬ ਆਈ। ਬਾਹਰ ਲਰ੍ਯੋ ਸੁਹੈ[1] ਦਲੁ ਆਈ। 2।
ਆਧੋ ਦਿਵਸ ਜੁਧ ਜਬ ਭਯੋ। ਤੁਪਖਾਨਾ ਤਬ ਨਿਕਟ ਸੁ ਅਯੋ।
ਇਤ ਜਬ ਲਗੀ ਤੋਪ ਗਨ ਗਰਜਨ। ਤਬ ਤਿਨ ਕਰੇ ਬੀਰ ਨਿਜ ਬਰਜਨ। 3।
ਗਿਰ ਮੁਰਚਾਨ ਮੈ ਦੀਸ ਬਿਠਾਈ। ਸਾਰੋ ਦਿਨ ਯੌ ਕਰੀ ਲਰਾਈ।
ਇਤ ਉਤ ਲਰੇ ਬੀਰ ਗਨ ਸਾਰੇ। ਵਹ ਬੈਠੋ ਗਿਰ ਜੁਧ ਨਿਹਾਰੇ। 4।
ਤਬ ਨਬਾਬ ਕ੍ਰੁਧਤ ਅਤਿ ਭਯੋ। ਤੁਪਖਾਨਾ ਪ੍ਰਤਿ ਆਇਸ ਦਯੋ।
ਕਈ ਤੋਪ ਇਨ ਉਤੈ ਚਲਾਈ। ਤਦਪ[2] ਤਾਤੇ ਉਠ੍ਯੋ ਨ ਰਾਈ। 5।
ਤਬ ਨਬਾਬ ਗਜ ਕੇ ਤਰ ਆਯੋ। ਨਿਜ ਹਾਥਨ ਕਈ ਤੋਪ ਚਲਾਯੋ।
ਹਜਰਤ ਕਛੁ ਸਿਹਰ[3] ਤਿਨ ਕਯੋ। ਗੋਰਾ ਏਕ ਛੁਹਨ ਨਹੀ ਦਯੋ। 6।

**ਰਸਾਵਲ ਛੰਦ** :

ਕਰ੍ਯੋ ਬੰਦ ਸਾਰਾ[4]। ਕਛੁ ਕੈ ਬਿਚਾਰਾ।
ਉਠਯੋ ਨਾਹ ਥਾਨਾ। ਪਚੇ ਖਾਨ ਜਵਾਨਾ। 7।
ਲਗੇ ਲਛ ਗੋਰਾ। ਗਨੇ ਨਾਹ ਭੋਰਾ।
ਨਿਜੰ ਆਨ ਤੋਪਾ। ਕਰ੍ਯੋ ਆਪ ਕੋਪਾ। 8।
ਅਸੰ ਗੋਰ ਮਾਰੇ। ਹਨੇ ਟੋਲ ਸਾਰੇ।
ਜਿਸੈ ਅੰਗ ਲਾਗਯੋ। ਤਿਨੈ ਪ੍ਰਾਨ ਤਯਾਗਿਯੋ। 9।
ਹਮੈ ਨੇਕ ਮਾਰੀ। ਲਗੀ ਕੌਨ ਕਾਰੀ।
ਉਨੈ ਐਸ ਮਾਰੀ। ਜਿਮੰ ਬਿਜ ਕਾਰੀ। 10।

**ਚੌਪਈ** : ਚਾਰ ਪਹਰ ਯੋ ਕਰ ਸੁ ਲਰਾਈ। ਡੇਰਾ ਕਰ੍ਯੋ ਬਹੁਰ ਹਮ ਜਾਈ।
ਬੀਤੀ ਨਿਸਾ[5] ਭੋਰ ਜਬ ਭਯੋ। ਇਤ ਉਤ ਕਿਤੈ ਜੁਧ ਨਹੀ ਕਯੋ। 11।
ਹਮ ਉਤਰੇ ਸਤੁਦ੍ਰਵ[6] ਪਰ ਜਾਈ। ਵਹ ਬੈਠਿਯੋ ਗਿਰ ਊਪਰ ਆਈ।
ਹਜਰਤ ਕਛੁ ਚਰਿਤ੍ਰ ਤਿਹ ਕੀਨਾ। ਅਦਭੁਤ ਭਏ ਸਰਬ ਭਟ ਚੀਨਾ। 12।

---

1) ਸਾਹਮਣੇ 2) ਤਾਂ ਵੀ 3) ਜਾਦੂ 4) ਲੋਹਾ 5) ਰਾਤ 6) ਸਤਲੁਜ

ਤੀਨ ਬਾਨ ਤਿਨ ਐਸ ਪ੍ਰਹਾਰੇ । ਸਵਾ ਕੋਸ ਹਮ ਊਪਰ ਮਾਰੇ ।
ਯੌ ਸਬ ਬੀਰ ਬਿਸਮ ਸਭ ਭਏ । ਅਸ ਸਰ ਭੂਤ ਭਵਿਖ ਨ ਹਏ । 13 ।

**ਦੋਹਰਾ :** ਲਾਂਬਿ ਚੌਰ ਖਪਰਾਦਿ ਪੈ ਕਾਨ ਪੰਖ ਬਰਫੋਕ ।
ਨਿਰਖ ਜਰਾਊ ਸਵਰਨ ਜੁਤ ਬਿਸਮ ਹੋਤ ਸਭ ਲੋਗ । 14 ।

**ਚੌਪਈ :** ਸੋ ਦਿਨ ਬੀਤੇ ਭਯੋ ਸਿਕਾਰਾ । ਇਤ ਉਤ ਦਲ ਮੋ ਬਜੇ ਨਗਾਰਾ ।
ਇਹ ਬਿਧ ਪਰਾ ਸਾਰ ਤਿਹ ਭਾਰੋ । ਸਾਵਨ ਦੁਤੈ ਮੇਘ ਅਨੁਹਾਰੋ[1] । 15 ।
ਰਜਨ[2] ਬਿਤੀ ਤਬ ਭਯੋ ਸਿਕਾਰਾ । ਰਾਜਨ ਆਨ ਇਤੈ ਸੁ ਉਚਾਰਾ ।
ਜਹ ਤਹ ਰਹੋ ਮੋਰਚਨ ਲਾਈ । ਲੇਹੈ ਪ੍ਰਾਤ ਸੁ ਮਾਰਿ ਬਨਾਈ । 16 ।
ਤਬ ਪਠਾਨ ਤਵਨੈ ਬਿਧ ਕੀਨੀ । ਜਿਹ ਤਿਹ ਰਹੇ ਮੋਰਚਨ ਦੀਨੀ ।
ਤੀਨ ਪਹਰ ਰਜਨੀ ਸਭ ਬਾਨਾ । ਜਹ ਤਹ ਹਮਤੇ ਲਰੇ ਜਵਾਨਾ । 17 ।
ਚਤੁਰਥ ਜਾਮ ਸੋਇ ਕਰ ਗਏ । ਤਬ ਵੈ ਆਨ ਇਨ੍ਹੂੰ ਪਰ ਭਏ ।
ਮਾਰ ਮੋਰਚਾ ਦਯੋ ਭਜਾਈ । ਤੋਪ ਬੰਦੂਕਨ ਲਯੋ ਛਿਨਾਈ । 18 ।
ਇਤ ਜਬ ਬਾਰ ਮਸਾਲਨ ਧਾਏ । ਤਬ ਵੈ ਗਢ ਮੈ ਜਾਇ ਸਮਾਏ ।
ਤਬ ਨਬਾਬ ਦੁਖਿਯਤ ਅਤ ਭਯੋ । ਨੈਨ ਚੁਚਾਤ[3] ਨ੍ਰਿਪਾਨ ਬੁਲਯੋ । 19 ।

**ਦੋਹਰਾ ;** ਤਿਨ ਪਰ ਹਜਰਤ ਕੋ ਪਕਰ ਯੌ ਬਚ ਕਹੈ ਨਬਾਬ ।
ਮੈ ਅਬ ਜਾਇ ਦਿਲੀਸ[4] ਤਟ ਦੈ ਹੋ ਕੌਨ ਜਬਾਬ । 20 ।
ਤੁਮ ਹਜਰਤ ਕੇ ਤੀਰ ਅਬ ਭਾਖਾ ਥਾ ਇਹ ਭਾਇ ।
ਤਹਾ ਫਵਜ ਕਛ ਹੈ ਨਹੀ ਫਕਤ[5] ਗੁਰੂ ਓਹ ਜਾਇ । 21 ।

**ਰਸਵਾਲ ਛੰਦ :** ਲਖੋ ਜੋ ਸੁ ਆਈ । ਘਨੇ ਬੀਰ ਭਾਈ ।
ਪਰੇ ਦੋਇ ਸਤਾ । ਕਰੀ ਸੈਨ ਕਥਾ । 22 ।
ਜਬੈ ਰਾਵ ਝਾੜੇ । ਵਹੈ ਯੌ ਬਬਾੜੇ[6] ।
ਖਤਾ[7] ਨਾ ਹਮਾਰੀ । ਸੁਨੋ ਬਾਤ ਸਾਰੀ । 23 ।
ਸੁ ਮੰਤ੍ਰੀ ਪਠਾਈ । ਤੁਸਾ ਕੂ ਜਤਾਈ ।
ਤੁਮੈ ਨਾਹਿ ਮਾਨੀ । ਸੁਚੇਤੀ ਨ ਠਾਨੀ । 24 ।
ਗਏ ਸੋ ਤਮਾਰੀ । ਕਹਾ ਜਵਾਨ ਭਾਰੀ ।
ਚਿੰਤਾ ਸੋ ਨ ਕੀਜੈ । ਕਰੀ ਬੋਲ ਲੀਜੈ । 25 ।
ਲਰਾਈ ਸੁ ਪਾਈ । ਦਯੋ ਗੈ ਢੁਕਾਈ।
ਦਰੋ ਜੇ ਢੁਕਾਯੋ । ਬਡੋ ਜੋਰ ਪਾਯੋ । 26 ।

---

1) ਅਨੁਸਾਰ 2) ਰਾਤ 3) ਹੰਝੂਆਂ ਭਰੀਆਂ ਅੱਖਾਂ 4) ਦਿੱਲੀ ਪਤੀ, ਬਾਦਸ਼ਾਹ 5) ਕੇਵਲ 6) ਬੜਬੜਾਏ
7) ਗਲਤੀ, ਦੋਸ਼

ਉਨੈ ਜੁਧ ਕੀਨਾ । ਅਗੈ ਹੈ ਨ ਚੀਨਾ ।
ਘਰੀ ਅਧ ਮਧਾ । ਕਈ ਸੈਨ ਬਧਾ । 27 ।

ਇਤੇ ਓਰ ਹਾਥੀ । ਦੁਤੈ ਸਿੰਘ ਸਾਥੀ ।
ਕਰ੍ਯੋ ਐਸ ਜੁਧਾ । ਕਥੈ ਕੌਨ ਬੁਧਾ । 28 ।

ਜਸੰਵਾਲ ਰਾਈ । ਜੁਝੈ ਤੌਨ ਜਾਈ ।
ਨਿਜੰ ਕੁੰਭ ਰਛਾ । ਕਰ੍ਯੋ ਪੂਰ ਪਛਾ । 29 ।

ਸੁਸੀ ਨੰਦ ਸੂਬਾ । ਮ੍ਰਿਤੰ ਧਾਰ ਡੂਬਾ ।
ਘਨੇ ਔਰ ਮਾਰੇ । ਗਨੈ ਕੋ ਨ ਸਾਰੇ । 30 ।

ਗਜੰ ਬਾਜ ਪਤੀ । ਪਰੇ ਐਸ ਗਤੀ ।
ਅਸੰ ਕੀਨ ਹਾਥੀ । ਜਿਮੰ ਕਾਲ ਘਾਤੀ । 31 ।

ਜਿਸੀ ਓਰ ਧਾਈ । ਦਲੰਤ ਹੋਤ ਆਈ ।
ਇਮੰ ਹਾਲ ਦੇਖੀ । ਰਹੀ ਨਾਹਿ ਸੇਖੀ । 32 ।

ਤਬੈ ਬਜ਼ ਖਾਨਾ । ਫਿਰਿਯੋ ਤੌਨ ਥਾਨਾ ।
ਤੁਰੋ[1] ਕੂਚ ਵਾਈ । ਲਹੌਰੰ ਸਿਧਾਈ । 33 ।

ਭਜੇ ਸਾਰ ਰਾਜੇ । ਘਰੰ ਜਾ ਬਿਰਾਜੇ ।
ਹਮੂ ਲੱਗ ਜੋਈ । ਇਤੈ ਆਇ ਸੋਈ । 34 ।

ਅਸੰ ਜੁਧ ਹੋਆ । ਜਿਮੰ ਮੈ ਸੁ ਗੋਆ[2] ।
ਸੁਨੋ ਸਾਹ ਬਾਨੀ । ਸੁ ਸਾਚੀ ਬਖਾਨੀ । 35 ।

ਨਹੀ ਝੂਠ ਰਾਈ । ਜਸੰ ਜੋਗ ਗਾਈ ।
ਤਿਸੈ ਕਾ ਉਪਾਈ । ਕਰੋ ਚੀਤ ਲਾਈ । 36 ।

ਛੁਠਾ ਹੈ ਨ ਜਾਨੋ । ਕਰੇਗਾ ਨਿਦਾਨੋ ।
ਸਫਾ ਏ ਜੁ ਸਾਰੀ । ਉਠੀ ਮੈ ਨਿਹਾਰੀ । 37 ।

**ਦੋਹਰਾ :** ਤਬ ਲਗ ਆਪ ਜਹਾਨ ਮੈ ਕੀਨੋ ਰਾਜ ਨਿਸੰਗ ।
ਜਬ ਲਗ ਸਾਥ ਸੁ ਤਵਨ ਕੇ ਬਨ੍ਯੋ ਨ ਤੁਮਰੋ ਜੰਗ । 38 ।

**ਚੌਪਈ :** ਹਿੰਦੂ ਲੋਕ ਜਿਤਕ ਇਹ ਥਾਨੈ । ਬਾਦਿਸਾਹ ਕਰ ਤੋਰਿ ਬਖਾਨੈ ।
ਤਾਕੀ ਉਪਮਾ ਅਧਿਕ ਸੁ ਠਾਨੈ । ਸਾਚੋ ਪਾਤਿਸਾਹ ਕਰ ਮਾਨੈ । 39 ।

ਇਹ ਬਿਧ ਲਰਤ ਆਨਿ ਮਧਿ ਜੰਗਾ । ਤਨਕ[3] ਚਿੰਤ ਨਹੀ ਕਰੈ ਸੁ ਅੰਗਾ ।
ਟੂਕ ਟੂਕ ਹੈ ਜਾ ਤਿਹ ਥਾਨੈ । ਜਵਨ ਜਾਇ ਨਿਜ ਚਰਨ ਧਰਾਨੈ । 40 ।

---

1) ਘੋੜੇ 2) ਕਿਹਾ ਹੈ 3) ਮਾੜੀ ਜਿੰਨੀ ਵੀ, ਥੋੜੀ ਜਿਹੀ

ਜੌ ਹਜਰਤ ਚਾਹਤ ਪਤਸਾਹੀ । ਤਉ ਤੁਮ ਯਾਕੋ ਕਰਉ ਉਪਾਈ ।
ਜਸ ਹਮ ਨਿਰਖੀ ਤੇਸ ਉਚਾਰੀ । ਆਗੇ ਤੁਮ ਨਿਜ ਲੇਹੁ ਬਿਚਾਰੀ । 41 ।

ਯੋ ਤਿਨ ਲੋਗਨ ਚੁਗਲ ਅਪਾਰਾ । ਉਸਤਤ ਚੁਗਲੀ ਕਰੀ ਹਜਾਰਾ ।
ਜੰਗ ਭੇਦ ਐਸੇ ਇਤ ਭਯੋ । ਭਿੰਨ ਭਿੰਨ ਜਾਹਰ ਕਰ ਦਯੋ । 42 ।

**ਸੋਰਠਾ :** ਸੁਨਤ ਬਚਨ ਇਹ ਭਾਇ ਅਧਿਕ ਦੁਖੀ ਹਜਰਤ ਭਯੋ ।
ਲੋਗਨ ਦੂਰ ਹਟਾਇ ਮੰਤ੍ਰਨ ਸੋ ਬੂਝਤ ਪ੍ਰਗਟ । 43 ।

**ਭੁਜਗ ਪ੍ਰਯਾਤ ਛੰਦ :**

ਬਿਠੋ ਲੈ ਇਕਾਤੰ ਤਿਨ੍ਹੂ ਕੋ ਸੁ ਜਾਈ । ਸਭੈ ਬਾਤ ਜੀ ਕੀ ਉਨੈ ਯੋ ਜਚਾਈ ।
ਕਹੈ ਕੌਨ ਭਾਂਤੰ ਅਬੈ ਮੰਤ੍ਰ ਕੀਜੈ । ਸੁਝੈ ਨਾਜ[1] ਪਾਨੀ ਹਰਾਮੰ ਲਹੀਜੈ । 44 ।

ਕਰੈ ਨੇਕ ਬਾਤੰ ਉਨੈ ਕੂ ਸੁ ਮਾਰੈ । ਇਤੇ ਉਤ ਬੋਲੀ ਦਗਾ ਜੁਧ ਧਾਰੈ ।
ਸੁਨੈ ਬੈਨ ਤਾਕੇ ਕਹੀ ਬਾਤ ਮੰਤ੍ਰੀ । ਸੁਨੋ ਸਾਹਿ ਭਾਖੋ ਕਥਾ ਜੋ ਇਕੰਤ੍ਰੀ । 45 ।

**ਮੰਤ੍ਰੀਯੋ ਬਾਚ ਸਾਹ ਸੋ**

**ਚੌਪਈ :** ਮੰਤ੍ਰਨ ਕਹੀ ਸਾਹਿ ਸੁਨ ਲੀਜੈ। ਜੋ ਹਮ ਭਾਖਤ ਸੋ ਬਿਧ ਕੀਜੈ ।
ਤੁਮ ਤਾ ਕੋ ਲਘੁ ਕਰ ਜਿਨ ਜਾਨਹੁ । ਪੂਰਨ ਪੁਰਖ ਖੜਗ ਧਰ ਮਾਰਹੁ । 46 ।

ਗੁਰ ਨਾਨਕ ਕਾ ਗ੍ਰਿਹ ਵਹ ਆਈ । ਧੁਰ ਦਰਗਾਹ ਜਵਨ ਕੀ ਸਾਹੀ ।
ਤਾਂ ਕੀ ਗਦੀ ਪਰ ਤੁਮ ਜਾਨੋ । ਸੋਢੀ ਰਾਮਦਾਸ ਪਹਿਚਾਨੋ । 47 ।

ਪੂਰਨ ਪੁਰਖ ਕਲਪ ਜਨ ਤਰਾ । ਸਭ ਬਰਸਾਈ ਜਾਤੇ ਧਰਾ[2] ।
ਪਾਰਸ ਜਿਯੋ ਜਿਨ ਕੋ ਛੁਹ ਗਯੋ । ਕੰਚਨ ਕਰਤ ਮਨੂਰਹ ਭਯੋ । 48 ।

ਤਾਕੋ ਨਤਾ[3] ਯਾਕੋ ਕਹੈ । ਰਿਧ ਸਿਧ ਆਲੇ ਕਰ ਲਹੈ ।
ਰਾਜ ਜੋਗ ਜਿਹ ਸਦਨ[4] ਭਨਿਜੈ । ਕੋ ਉਪਮਾ ਪਟਤਰ ਇਨ ਦਿਜੈ । 49 ।

ਦੀਪਕ ਦੀਪ ਮਹੀਪ ਸਿਰੋਮਣਿ । ਸਾਗਰ ਸੀਹ ਗਇੰਦ ਬਡੋ ਗਣਿ ।
ਧੋਲ ਕੰਧ ਧਰਿ ਧੀਰ ਧਰਾ ਸਮ । ਭਵ ਭੂਖਣ ਪੂਖਣ ਸੋਹਤ ਤਮ । 50 ।

ਜੋ ਗੁਰ ਪੀਰ ਜਗਤ ਇਹ ਮਾਹੀ । ਸਰਬ ਆਦਿ ਨਾਨਕ ਗੁਰ ਆਹੀ ।
ਨਾਨਕ ਮਧਿ ਖੁਦਾਇ ਸੋ ਜਾਣੁ । ਰਤੀ ਨ ਅੰਤਰ ਦੁਤੈ ਪਛਾਣੁ । 51 ।

ਆਲਮ[5] ਕੁਲ ਤਾਰਨ ਕੇ ਕਾਜਾ । ਨਾਨਕ ਗੁਰੂ ਗਰੀਬ ਨਿਵਾਜਾ ।
ਹਿੰਦਨ ਔ ਤੁਰਕਨ ਕੋ ਸਾਂਝਾ । ਸਮਝ ਲੇਹੁ ਤਾ ਕਉ ਮਨ ਮਾਂਝਾ । 52 ।

ਜੋ ਜੋ ਮਿਲਯੋ ਤਿਸੀ ਕਹੁ ਜਾਈ । ਤਾ ਕੀ ਮਨਸਾ[6] ਪੂਰ ਕਰਾਈ ।
ਤਾਤੈ ਅੰਗਦ ਅਮਰ ਸੁ ਭਯੋ । ਰਾਮਦਾਸ ਅਰਜਨ ਪੁਨ ਠਯੋ । 53 ।

---

1) ਅਨਾਜ 2) ਧਰਤੀ 3) ਪੋਤਰਾ 4) ਘਰ 5) ਕੁਲ ਦੁਨੀਆਂ 6) ਇੱਛਾ

ਤਾਸ ਜੁ ਪੌਤ੍ਰਾ ਯਾਹਿ ਭਣੀਜੈ । ਗੋਬਿੰਦ ਸਿੰਘ ਨਾਮ ਜਿਹ ਲੀਜੈ ।
ਤੁਮ ਤਾ ਕੋ ਇਹ ਠਵਰ ਬੁਲਾਵਹੁ । ਨਾਤਰ[1] ਚਲ ਆਪਨ ਤਹ ਜਾਵਹੁ । 54 ।
ਪੂਰਨ ਪੁਰਖ ਅਧਿਕ ਜੋ ਆਹੀ । ਨ੍ਰਿਪ[2] ਚਲ ਜਾਹਿ ਆਪ ਤਿਨ ਪਾਹੀ ।
ਬਾਬਰ ਮੀਰ ਆਪ ਜਿਮ ਗਯੋ । ਨਾਨਕ ਮਿਲਿਓ ਅਭੇਪਦੁ ਲਹਿਯੋ । 55 ।

**ਦੋਹਰਾ :** ਤਿਨ ਜਾਰਤ[3] ਕਰ ਲੇਹੁ ਗੇ ਸੁਖ ਪਾਵਹੁਗੇ ਨਿਤ ।
ਨਾਤਰ ਵਹੈ ਸੁ ਕੀਜੀਯੈ ਜੋ ਆਵੈ ਮਨ ਚਿਤ । 56 ।
ਹਜਰਤ ਪ੍ਰਿਥਮੈ ਯੌ ਲਖੇ ਸਹੀ ਆਪ ਮਨ ਮਧਿ ।
ਜੋ ਜੋ ਚਰਿਤ੍ਰ ਸੁ ਤਵਨ ਕੇ ਸੁਨੇ ਮਧਿ ਇਹ ਜਧ । 57 ।

**ਚੌਪਈ :** ਕਿਤਕ ਲਛ ਸੈਨਾ ਚਢ ਗਈ । ਪੇਸ ਨ ਗਯੋ ਫੇਰ ਫਿਰ ਅਈ ।
ਕਰਾਮਾਤ ਕਿਧੌ ਹੈ ਵਹਿ ਨਾਹੀ । ਅਲਪ ਬੀਰ ਲੈ ਲਰਿਯੋ ਤਹਾਹੀ । 58 ।

**ਦੋਹਰਾ :** ਔਰ ਚਰਿਤ੍ਰ ਸੁ ਤਵਨ ਕੇ ਜਿਤੇ ਸੁਨੇ ਇਹ ਆਹਿ ।
ਅਦਭੁਤ ਕਥਾ ਸੁ ਤਵਨ ਕੀ ਕਸ ਕੋਊ ਸਕੈ ਦੁਰਾਇ[4] । 59 ।
ਪੁਨ ਦੇਵੀ ਯਹਿ ਜਗਤ ਮੈ ਕਹੁ ਕਾ ਕੋ ਅਸ ਦੀਨ ।
ਸੋ ਇਨ ਲਇਯੋ ਰੀਝਾਇ ਕਰ ਭਾਖਤ ਲੋਗ ਪ੍ਰਬੀਨ । 60 ।
ਮਨ ਮਲੇਛ ਕ੍ਰਧਤ ਭਯੋ ਅਧਿਕ ਕਰ੍ਯੋ ਤਿਨ ਕੋਪ ।
ਪੁਨ ਸੂਬੈ ਇਤ ਪਠਨ ਕੋ ਕਹੈ ਬਚਨ ਤਜ ਗੋਪ[5] । 61 ।

**ਰਸਾਵਲ ਛੰਦ :**

ਘਨੋ ਕੈ ਬਿਚਾਰੀ । ਯਹੈ ਲੈ ਨਿਹਾਰੀ ।
ਦਿਜੈ ਸਾਥ ਸੈਨਾ । ਪਠੋ ਪੂਤ ਐਨਾ । 62 ।
ਲਗੋ ਕੈ ਤਯਾਰੀ । ਗਜੰ ਬਾਜ[6] ਧਾਰੀ ।
ਧਨੰ ਬਿਤ ਖੰਡੇ । ਸਭੰ ਦੀਸੁ ਬੰਡੇ । 63 ।
ਅਸੰ ਕੈ ਤਯਾਰੀ । ਦਈ ਸੌਜ[7] ਸਾਰੀ ।
ਜਿਤੈ ਮਤ ਧੀਰਾ । ਰਟੈ ਸਾਹ ਤੀਰਾ । 64 ।
ਰਿਤੰ ਮੇਘ[8] ਆਈ । ਲਹੈ ਲੋ ਬਿਤਾਈ ।
ਬ੍ਰਸਾ[9] ਤੰਬਿ ਆਵੇ । ਸੁਤੰ ਕੋ ਪਠਾਵੇ । 65 ।
ਦਿਸੈ ਹੈ ਪਹਾਰੀ । ਨਦੀ ਨਾਵ ਭਾਰੀ ।
ਸਿਤਾਬੀ ਨ ਕੀਜੈ । ਸਮਾ ਦੇਖ ਲੀਜੈ । 66 ।
ਤਿਨੈ ਯੋ ਸੁਨਾਯੋ । ਸੁ ਦੋਖੀ ਹਟਾਯੋ ।
ਕੂੜੇ ਚੀਤ ਭਾਰੀ । ਮਲੇਛੰ ਬੁਰਾਰੀ । 67 ।

---

1) ਨਹੀਂ ਤਾਂ 2) ਰਾਜਾ 3) ਯਾਤਰਾ; ਦਰਸ਼ਨ 4) ਲੁਕਾ ਸਕਦਾ ਹੈ 5) ਲੁਕਾ ਛਿਪਾ 6) ਹਾਥੀ ਤੇ ਘੋੜੇ 7) ਸਾਮਗ੍ਰੀ, ਸਾਮਾਨ 8) ਬਰਸਾਤ ਦਾ ਮੌਸਮ 9) ਵਰਖਾ ਰੁਤ

**ਦੋਹਰਾ :** ਕਿਤਕ ਦਿਨਾ ਸੁ ਬਿਚਾਰ ਕਰ ਪੁਨ ਉਚਰੇ ਤਿਨ ਬੈਨ ।
ਚਤੁਰ ਮਾਸ ਬੀਤਾਇਕੈ ਪਠ ਹੈ ਤਹੀ ਸੁ ਸੈਨ । 68 ।
ਏਕ ਦਿਵਸ ਨਿਜ ਤਖਤ ਪਰ ਬੈਠ ਹੁਤੋ ਬਦਸਾਹ ।
ਭਾਂਡ ਆਨ ਪ੍ਰਾਪਤਿ ਭਏ ਤਬੈ ਤਵਨ ਕੇ ਪਾਹੇ[1] । 69 ।
ਤਿਨ ਹਜਰਤ ਮੋ ਇਮ ਕਹੀ ਕਛੂ ਕਾਛ ਕਰਿ ਸਾਂਗ ।
ਆਨ ਦਿਖਾਵੈ ਤੁਰਤ ਹੈ ਜੋ ਨਿਜ ਹੋਸੀ ਆਂਗ । 70 ।

**ਅੜਿਲ** ਸੁਨਤ ਬਚਨ ਤਬ ਸਾਹ ਉਨੈ ਇਮ ਗਾਇਯੋ ।
ਕਰੋ ਖਾਲਸੇ ਸਾਂਗ ਜੁ ਗੁਰੂ ਬਨਾਇਯੋ ।
ਸੁਨਤ ਬਚਨ ਤਿਹ ਸਾਹ ਐਸ ਬਿਧ ਠਾਨਿਯੋ ।
ਹੋ ਸਰਬ ਖਾਲਸੇ ਰੂਪ ਕਾਛ ਕਰ ਆਨਿਯੋ । 71 ।

**ਚੌਪਈ :** ਦਸ ਪਾਂਚਕ ਇਕ ਜਾ ਵਹੁ ਭਏ । ਦੂਜੀ ਦਿਸਾ ਤਿਤਕ ਹੁਐ ਵਏ ।
ਸਸਤ੍ਰ ਅਸਤ੍ਰ ਧਰ ਕਮਰ ਛਕਾਈ । ਕਾਛ ਕ੍ਰਿਪਾਨ ਸਬੈ ਸੁ ਬਨਾਈ । 72 ।
ਭੂਖਨ ਅਯੁਧ[2] ਚੀਰ ਸਜਾਈ । ਜਯੋਂ ਹੀ ਤਯੋਂ ਵਹ ਬਚਨ ਬਨਾਈ ।
ਦੋ ਦਿਸ ਕੂਚ ਕਰਤ ਚਲ ਆਏ । ਓਹੁ ਦਿਸ ਤੇ ਇਕ ਇਹ ਦਿਸ ਧਾਏ । 73

**ਰਸਾਵਲ ਛੰਦ :** ਮਿਲੇ ਆਨ ਬੀਰਾ । ਕਿਸੂ ਗਾਉ ਤੀਰਾ ।
ਕਰੇ ਪ੍ਰੇਮ ਦੋਊ । ਮਿਲੇ ਅੰਕ[3] ਸੋਊ । 74 ।
ਗਹੇ ਪਾਇ ਧਾਈ । ਦੁਤੈ ਤੀਰ ਜਾਈ ।
ਪੁਛੈ ਖੇਮ[4] ਨਾਨਾ । ਸੁਖੀ ਯੋ ਬਖਾਨਾ । 75 ।
ਬਿਨੇ ਤੌਨ ਜਾਈ । ਦਯੋ ਡੇਰ ਲਾਈ ।
ਕਰ੍ਯੋ ਭੋਜ ਖਾਨਾ । ਅਚ੍ਯੋ ਏਕ ਥਾਨਾ । 76 ।
ਗੁਨੰ ਨਾਥ ਗਾਈ । ਨਿਸੈ ਲੈ ਬਿਤਾਈ ।
ਭਯੋ ਪ੍ਰਾਤ ਕਾਲਾ । ਚਢਯੋ ਦਯੋਸ ਪਾਲਾ । 77 ।

**ਤੋਟਕ ਛੰਦ :** ਬਹੁ ਭਾਂਤਿ ਸੁਚੇਤ ਭਏ ਸੁ ਸਬੈ । ਗੁਨ ਗਾਵਤ ਗੋਬਿੰਦ ਸਿੰਘ ਅਬੈ ।
ਕਰ ਭੋਜਨ ਏਕਹ ਜਾਇ ਲਯੋ । ਓਹੁ ਕੇ ਮੁਖ ਮੈ ਉਨਹੂ ਸੁ ਦਯੋ । 78

**ਰਸਾਵਲ ਛੰਦ :**

ਚਢੇ ਕੈ ਤਯਾਰੀ । ਦਿਸੰ ਦੋਇ ਭਾਰੀ ।
ਪਰੇ ਪਾਇ ਮਾਹੀ । ਬਿਨੌ ਯੋ ਕਰਾਹੀ । 79 ।
ਜਹਾਂ ਹੋਤ ਜਾਨਾ । ਚਲੇ ਤੌਨ ਥਾਨਾ ।
ਚਲੈ ਪੈਂਡ ਜਾਈ । ਡੰਡੋਤੋ ਕਰਾਈ । 80 ।

---

1) ਪਾਸ, ਕੋਲ 2) ਸ਼ਾਸਤ੍ਰ 3) ਗਲੇ ਨਾਲ ਮਿਲੇ 4) ਖੈਰ ਖੈਰੀਅਤ

ਫਤੇ ਲੈ ਬੁਲਾਵੇ । ਤਰੈ ਸੀਸ ਨਿਆਵੈ ।
ਜਿਮੀ ਹਾਥ ਲਾਈ । ਦਿਖੈ ਪਾਛ ਧਾਈ । 81 ।
ਜਬੈ ਲਾਗ ਦੋਊ । ਪਰੈ ਦੇਖ ਓਊ ।
ਰਹੇ ਠਾਢ ਹੇਰੀ । ਚਲੇ ਆਗ ਫੇਰੀ । 82 ।
ਲਖਹਿ ਐਸ ਸਾਹਾ । ਬਿਸਮੰ ਮਨਾਹਾ ।
ਰਟੈ ਯੌ ਸੁ ਬੈਨਾ । ਸੁਨੈ ਲੋਗ ਸੈਨਾ । 83 ।

**ਚੌਪਈ :** ਇਤਨੋ ਇਨ ਮੈ ਹੈ ਇਤਫਾਕਾ[1] । ਕਰੈ ਖੁਦਾਈ ਦੂਰ ਸੁ ਸਾਕਾ ।
ਇਨ ਕੌ ਯੌ ਇਤਫਾਕ ਨਿਹਾਰੀ । ਅਲਹੁ ਖੁਦਾਈ ਸਾਹ ਉਚਾਰੀ । 84।
ਏਕ ਗਰੋਹ ਬਡੋ ਇਤਫਾਕ । ਜੋ ਚਾਹੇ ਲੂਟੇ ਗੜ ਲਾਖ ।
ਯੌ ਇਨ ਕੋ ਨਿਜ ਪ੍ਰੇਮ ਨਿਹਾਰੀ । ਬਿਸਮੈ ਭਯੋ ਸਾਹ ਜੀ ਭਾਰੀ । 85 ।
ਸੁਨ ਅਬ ਸ੍ਰੀ ਸਤਿਗੁਰ ਕੀ ਬਾਤਾ । ਕਾਟਤ[2] ਜਯੋਂ ਅਦਭੁਤ ਬਰਸਾਤਾ ।
ਨਿਸ ਦਿਨ ਬਸਤ ਅਨੰਦ ਪੁਰ ਮਾਹੀ । ਜਾਕੇ ਗੁਨ ਬਰਨੇ ਕਤ ਜਾਹੀ । 86 ।
ਚਹੂੰ ਦਿਸ ਬਾਗ ਤੜਾਗ[3] ਨਵੀਨੇ । ਖਾਈ ਦਿਪਤ ਰੰਗ ਰਸ ਭੀਨੇ ।
ਸੁੰਦਰ ਨਗਰ ਭੂਮ ਸੁਖਦਾਈ । ਚਤੁਰ ਦਿਸਾ ਸਤ ਗਾਮਨਿ ਆਈ । 87 ।
ਗਿਰਦੈ ਦਿਪਤ ਪਬ ਜਿਹ ਭਾਰੀ । ਮਨੋ ਕਿਲੇ ਜਗਦੀਸ ਸੁਧਾਰੀ ।
ਬਗਰ ਬਜਾਰ ਨਵੀਨ ਸੁਹਾਏ । ਸਾਚ ਅਟਲ ਜਿਹ ਨਾਥ ਚਲਾਏ । 88 ।

**ਸਵੈਯਾ :** ਕੰਚਨ ਮੈ ਗੁਰ ਧਾਮ ਬਿਰਾਜਿਤ ਸੁਧ ਮਨੋ ਚੁਨੀਆ ਜਿਹ ਲਾਈ ।
ਹੀਰ ਮਨੋ ਮੁਕਤਾ ਲਿਖ ਚਿਤਹ ਚਾਰ ਬਿਤਾਨ ਦਿਪੈ ਸੁਖਦਾਈ ।
ਥੰਭ ਕਿਧੌ ਸੁ ਲਗੇ ਜਿਹ ਸੁੰਦਰ ਦੇਖ ਗੁਨੀ ਮਨ ਮੋਦ[4] ਬਢਾਈ ।
ਆਨਕੀ ਖ੍ਯਾਤ ਸੁ ਕੌਨ ਗਨੈ ਜਿਹ ਪੇਖ ਰਿਝੈ ਮਨ ਮੈ ਸੁਰ ਰਾਈ । 89 ।
ਦੇਸ ਕਿਧੌ ਯਹ ਮਧ ਕਲੂਰਹ ਆਨ ਦਯਾ ਨਿਧ ਕੌਤਕ ਲਾਏ ।
ਦੇਸਨ ਦੇਸ ਕੋ ਨਾਰਿ ਗੁਨੀ ਅਰ ਆਨ ਪੁਰੀ ਇਹ ਮਧ ਸੁਹਾਏ ।
ਕੌਤਕ ਕੋਟ ਕਰੈ ਗੁਰ ਪੂਰਨ ਹੈ ਜਿਨ ਕੋ ਕਛੁ ਪਾਰ ਨ ਪਾਏ ।
ਜੋ ਪਿਖਵੈ ਨਰ ਰੀਝ ਰਹੈ ਚਿਤ ਬਿਤ ਸਭੈ ਤਿਨਹੂ ਸੁ ਭੁਲਾਏ । 90 ।
ਹੰਸ ਪਿਯਾਨ ਸੁ ਦਾਦਰ[5] ਔਬਕ ਮੋਰਨਹੂੰ ਘਨਘੋਰ ਲਗਾਈ ।
ਬੋਲ ਰਹੈ ਚਤੁਰੋ ਦਿਸ ਚਾਤ੍ਰਿਕ ਬਿਜ ਘਨੇ ਉਤ ਘੋਖ ਸੁਨਾਈ ।
ਨੀਲ ਘਟਾ ਨਭ ਨੀਰ ਭਰੀ ਤਿਨ ਮੈ ਮਘਵਾ ਧਨ[6] ਯੌ ਛਬ ਪਾਈ ।
ਸਯਾਮ[7]ਘਨੈ ਜਨ ਮਧ ਤਨੈ ਯਹ ਪੀਤ ਦੁਕੂਲ ਦਿਪੈ ਅਧਿਕਾਈ । 91 ।
ਮੂਸਲ ਧਾਰ ਸੁ ਨੀਰ ਪਰੈ ਨਭ ਹੈ ਅਵਨੀ[8] ਸਗਰੀ ਜਲ ਛਾਈ ।
ਕੇਤਕੀ ਕੰਜ ਕਦੰਬ ਪ੍ਰਫੁਲਤ ਨੀਰ ਭਰੀ ਸਰਤਾ[9] ਜਲ ਆਈ ।

1) ਮੇਲ ਮਿਲਾਪ, ਏਕ੍ਰਾ 2) ਬਤੀਤ ਕਰਦੇ ਹਨ 3) ਤਲਾਬ 4) ਖੁਸ਼ੀ, ਪ੍ਰਸੰਨਤਾ 5) ਡੱਡੂ
6) ਇੰਦਰ ਧਨੁਸ਼ 7) ਕ੍ਰਿਸ਼ਣ 8) ਧਰਤੀ 9) ਨਦੀ

ਰਾਗ ਮਲਾਰ ਅਲਾਪਤ ਹੈ ਨਰ ਨਾਰ ਸੁਨੈ ਮਨ ਆਨੰਦ ਪਾਈ ।
ਯਾ ਬਿਧ ਸੋਂ ਬਰਸਾਤ ਸੁ ਕਾਟਤ ਦੀਨ ਦਯਾਲ ਪ੍ਰਭੂ ਸੁਖਦਾਈ । 92 ।

**ਅੜਿਲ** : ਅਮਲ ਅਕਾਸ ਪ੍ਰਕਾਸ ਸਜੀ ਨਿਸ ਜਾਨਿਐ ।
ਮੁਦਿਤ ਕਮਲ ਕੁਲ ਸਰਦ ਰਿਤ ਸੁ ਬਖਾਨਿਐ ।
ਪੰਖੀ ਪਿਤਰ ਪਯਾਨ ਸਦਾ ਨ੍ਰਿਪ ਹੋਹੁਗੇ ।
ਹੋ ਯਾ ਬਿਧ ਸਰਦ ਨਿਹਾਰ ਕ੍ਰਿਪਾ ਨਿਧ ਸੋਹਗੇ । 93 ।

**ਚੌਪਈ** : ਸਾਵਨ ਭਾਦਵ ਯੋ ਸੁ ਬਿਤਾਯੋ । ਮਾਸ ਅਸੋਜ ਅਰਧ ਜਬ ਆਯੋ ।
ਪਿਤਰ ਪਛ ਜਬ ਸਰਬ ਬਿਤਾਯੋ । ਇਹ ਬਿਧ ਤਹੀ ਚਰਿਤ ਲਖ ਪਾਯੋ । 94 ।

ਇਕ ਦਿਨ ਸ੍ਰੀ ਮੁਖ ਬਾਕ ਉਚਾਰੋ । ਮਾਰਿਵਾਰਿਅਨ ਨਿਕਟ ਹਕਾਰੋ ।
ਦਸਮੀ ਬਿਜੈ ਨਿਕਟ ਜਬ ਆਈ । ਕਰਹੈ ਪੂਜਾ ਖੜਗ ਬਨਾਈ । 95 ।

ਯੋ ਸੁਨ ਚਲੇ ਬੀਰ ਬਰ ਧਾਈ । ਤਤ ਛਿਨ ਆਨਿਓ ਤਿਨੈ ਬੁਲਾਈ ।
ਸਿਲਖਾਨਾ ਕੋ ਛੋਤ ਭੰਡਾਰਾ । ਤਾਕੋ ਦੀਨੋ ਸਰਬ ਸੁਧਾਰਾ । 96 ।

ਜੋ ਜੋ ਆਯੁਧ ਖਾਸ ਖਜਾਨੈ । ਅਸ ਨਹਿ ਸੁਮਤ ਨਾਮ ਗਨਿ ਠਾਨੈ ।
ਤੋਪ ਤੁਪਕ ਜੰਬੂਰ ਅਪਾਰਾ । ਖੜਗ ਸਾਂਗ ਸਰ ਸੈਫ ਹਾਜਾਰਾ । 97 ।
ਸੈਫ ਕ੍ਰਿਪਾਨ ਖੜਗ ਖਗ ਖੰਡੇ । ਮਿਸਰੀ ਊਨਾਂ ਤੇਗ ਪਚੰਡੇ ।
ਧੋਪ[1] ਦੁਧਾਰ ਅਸ ਸਮਸੇਰ । ਦੋ ਗੁਜਰਾਤ ਸਰੋਹੀ[2] ਹੇਰ । 98 ।
ਹਲਬ ਜੁਨਬ ਮਗਰਬ[3] ਜੋਇ । ਤੇਗਾ ਨੀਮ ਸੀਖਚਾ ਸੋਇ ।
ਇਤ ਆਦਿਕ ਜੋ ਹੈ ਤਰਵਾਰ । ਕ੍ਰਿਪਾਸਿੰਧ[4] ਕੇ ਸਰਬ ਭੰਡਾਰ । 99 ।
ਬਾਨ ਨਰਾਚ ਬਿਸਖ ਸਰ ਤੀਰ । ਖੇਚਰ ਖਪਰੇ ਲੇਸ ਗਹੀਰ ।
ਤੁਕ ਬਿਦਾਮਚੇ ਧਨ[5] ਜੁ ਖਤੰਗ[6] । ਫੋਕੀ ਫਲਧਰ ਪਤ੍ਰੀ ਅੰਗ । 100 ।
ਕਰਦ ਕਟਾਰੀ ਨੀਮ ਤਮਾਚੇ । ਜੋ ਲੈ ਬਰਨੋ ਇਤ ਕਹ ਬਾਚੇ ।
ਤਉ ਹੋਵੇ ਬਡ ਕਥਾ ਪਸਾਰ । ਤਾਤੇ ਭਿੰਨ ਭਿੰਨ ਕਈ ਨਯਾਰ । 101 ।
ਇਤਯਾਦਿਕ ਸਰ ਚਕ੍ਰ ਨਵੀਨੇ । ਲੈ ਤਿਨ ਕੋ ਮਾਂਜਨ ਕਹ ਦੀਨੇ ।
ਸਭ ਮਾਂਜਨ ਵਹ ਲਗੇ ਬਨਾਈ । ਉਧਰ ਆਯੁਧ[7] ਪਾਵ ਟਿਕਾਈ । 102 ।
ਕਿਤਕ ਕਾਲ ਜਬ ਯੋ ਸੁ ਬਿਤਾਯੋ । ਤਬ ਕਰੁਨਾਨਿਧ[8] ਬਾਹਰ ਆਯੋ ।
ਠਾਢ ਭਯੋ ਉਨ ਕੇ ਚਲਿ ਆਗੇ । ਤਾਕੋ ਨਿਰਖ ਕਹਨ ਯੋ ਲਾਗੇ । 103 ।
ਅਸ ਕਾਰਜ ਕਰੀਐ ਨਹੀ ਆਰੇ । ਸ੍ਰੀ ਜਗ ਮਾਤ ਲੇਹੁ ਸਿਰ ਧਾਰੇ ।
ਭੂਲ ਨ ਯਾ ਧਰ ਪਾਵ ਧਰੀਜੈ । ਨਿਸ ਦਿਨ ਯਾਕੀ ਪੂਜ ਕਰੀਜੈ । 104 ।

1) ਪਤਲੀ ਸਿਧੀ ਤਲਵਾਰ 2) ਇਕ ਕਿਸਮ ਦੀ ਤਲਵਾਰ 3) ਹਲਬ, ਜਨਬ, ਪੱਛਮ ਦੇ ਇਲਾਕਿਆਂ ਦੀਆਂ ਬਣੀਆਂ ਤਲਵਾਰਾਂ 4) ਗੁਰੂ ਗੋਬਿੰਦ ਸਿੰਘ 5) ਧਨੁਸ਼ 6) ਤਰਕਸ਼, ਭੱਥਾ 7) ਹਥਿਆਰ, ਸ਼ਸਤ੍ਰ 8) ਗੁਰੂ ਗੋਬਿੰਦ ਸਿੰਘ

ਹੈ ਏ ਸ੍ਰੀ ਅਸਧੁਜ ਕੇ ਪ੍ਰਾਨੰ । ਜਿਤਕ ਹਥਯਾਰ ਜਗਤ ਬਿਧ ਨਾਨੰ ।
ਯੋ ਬਚ ਬੋਲਤ ਆਗ ਸਿਧਾਏ । । ਕੀਨ ਚਰਿਤ੍ਰ ਅਧਿਕ ਉਤ ਜਾਏ । 105 ।

ਕਰਤ ਸੁਚੇਤਾ[1] ਨਿਜ ਬਿਧ ਨਾਨਾ । ਬੈਠੇ ਆਨ ਦਿਵਾਨ ਸੁ ਥਾਨਾ ।
ਨਿਜ ਮੁਖ ਅੰਬੁਜ[2] ਯੋ ਸੁ ਉਚਾਰੀ । ਨਿਰਖੋ ਤਾਕੋ ਜਾਇ ਸੁਧਾਰੀ । 106 ।

ਮਾਂਜਤ ਹੈ ਵਹ ਬੈਠ ਹਥਿਯਾਰਾ । ਵਾਸੀ ਸਿਖ ਮਾਰਵਰ ਸਾਰਾ ।
ਸੁਨਤ ਬਚਨ ਸ੍ਰੀ ਮੁਖ ਕੇ ਸਾਰੇ । ਤਤ ਛਿਨ ਚਲੇ ਬੀਰ ਬਰ ਭਾਰੇ । 107 ।

**ਅੜਿਲ :** ਕਹਾ ਜਾਇ ਵਹ ਆਗੈ ਚਰਿਤ੍ਰ ਨਿਹਾਰਹੀ ।
ਸਿਰ ਪਰ ਬੈਠੈ ਧਾਰਿ ਨ ਮੈਲ ਉਤਾਰਹੀ ।
ਤਿਨ ਪੂਛੋ ਉਨ ਸਾਥ ਜੂ ਬਚਨ ਬਨਾਇਕੈ ।
ਹੋ ਕਿਹ ਕਾਰਨ ਸਿਰ ਰਾਖੀ ਤੇਗ ਲਗਾਇਕੈ । 108 ।

ਉਨ ਆਗੈ ਸੁਨ ਯਾ ਬਿਧ ਬਚਨ ਬਖਾਨਿਯੋ ।
ਗੁਰ ਪੂਰਨ ਇਹ ਭਾਂਤਿ ਹਮੈ ਬਚ ਠਾਨਿਯੋ ।
ਯਾ ਕੇ ਸਿਰ ਪਰ ਧਾਰ ਨ ਚਰਨ ਲਗਾਇਯੋ ।
ਹੋਇ ਹੈ ਖੜਗ ਧੁਜ[3] ਪ੍ਰਾਨ ਨ ਬਚਨ ਭੁਲਾਇਯੋ । 109 ।

**ਚੌਪਈ :** ਸ੍ਰੀ ਮੁਖ ਬਚਨ ਖਤਾ[4] ਨਹੀ ਕਰੀ । ਤਾਤੇ ਲੈ ਕ੍ਰਿਪਾਨ ਸਿਰ ਧਰੀ ।
ਸੁਨਤ ਬਚਨ ਸੇਵਕ ਗਣ ਸਾਰੇ । ਗੁਰ ਪੂਰਨ ਕੇ ਤੀਰ ਸਿਧਾਰੇ । 110 ।

ਨਖ ਸਿਖ[5] ਉਨੈ ਭੇਦ ਇਹ ਸਾਰਾ । ਅੰਬੁਜ ਜਾ ਪਗ ਤੀਰ ਉਚਾਰਾ ।
ਬਿਹਸ[6] ਪ੍ਰਭੂ ਨਿਰਖਨ ਉਨ ਆਏ । ਆਗੈ ਯੌਹੀ ਆਨ ਲਖਾਏ । 111 ।

ਛੋਟਾ ਬਡੋ ਜਿਤਕ ਵਹ ਜਾਨਹੁ । ਨਿਜ ਸਿਰ ਧਾਰੇ ਦਿਖਤ ਪਛਾਨਹੁ ।
ਤਿਨ ਪਰ ਅਧਿਕ ਕ੍ਰਿਪਾ ਚਛ[7] ਧਾਰੀ । ਸਬ ਬੀਰਨ ਨਿਜ ਸੁਨਤ ਉਚਾਰੀ । 112 ।

ਤੁਮਹੋ ਸ੍ਰੀ ਅਸਧੁਜ ਕੇ ਦਾਸਾ । ਤੁਮ ਕੋ ਖਤਾ ਬਖਸ ਗੁਨਤਾਸਾ[8] ।
ਤੁਮ ਜੋ ਸਦਾ ਸੇਵ ਇਹ ਕੈਹੋ । ਰਿਧਿ ਸਿਧ ਸਿਖੀ ਫਲੁ ਪੈਹੋ । 113 ।

ਤਿਨ ਮੈ ਰਾਮ ਸਿੰਘ ਮਤਿਸਾਰਾ । ਵਾਸੀ ਦੇਸ ਮਾਰਵੜ ਪਿਯਾਰਾ ।
ਤਾਕੋ ਬਖਸਯੋ ਦੀਨ ਦਯਾਲਾ । ਹੈ ਇਹ ਰੌਸਨ ਕਥਾ ਵਸਾਲਾ[9] । 114 ।

ਪੁਨ ਕਰੁਣਾਨਿਧ ਤਹੀ ਸਿਧਾਨਾ । ਜਹਾਂ ਬਿਰਾਜਿਤ ਖਾਨ ਦਿਵਾਨਾ ।
ਦਿਬ ਸਰੂਪ ਸੁ ਸਦਨ ਬਿਰਾਜੈ । ਕਰਮਾ ਨਿਰਖ ਬਿਸਵ ਜਿਹ ਲਾਜੈ । 115 ।

ਹੀਰਾ ਪੰਨਾ ਜਿਹ ਨਗ ਜਰੇ । ਕੰਚਨ ਮਈ ਦਿਪਤ ਜਿਹ ਖਰੇ ।
ਪਿਤਰ ਪਛ ਪੁਨ ਸਰਬ ਬਿਤਾਯੋ । ਆਦਿ ਨੁਰਾਤਾ ਨਿਕਟ ਸੁ ਆਯੋ । 116 ।

---

1) ਪੰਜ-ਇਸ਼ਨਾਨਾ 2) ਮੁਖ ਕਮਲ ਤੋਂ 3) ਗੁਰੂ ਗੋਬਿੰਦ ਸਿੰਘ 4) ਗਲਤੀ 5) ਸਾਰਾ, ਆਦਿ ਤੋਂ ਅੰਤ ਤਕ 6) ਹਸ ਕੇ 7) ਦ੍ਰਿਸ਼ਟੀ 8) ਗੁਣਾਂ ਦੇ ਖ਼ਜਾਨੇ; ਗੁਰੂ ਜੀ 9) ਵਿਸ਼ਾਲ ਵਿਸਥਾਰ ਪੂਰਨ

ਤਬ ਸ੍ਰੀ ਮੁਖ ਗੁਰ ਯੌ ਫੁਰਮਾਈ । ਪ੍ਰਾਤ ਨਰਾਤਾ ਆਦਿ ਜਤਾਈ ।
ਸਰਬ ਸਮਗ੍ਰੀ ਬੇਗ ਮੰਗਾਵਹੁ । ਪੂਜਹੁ ਸ੍ਰੀ ਅਸ[1] ਮਾਤਹ ਆਵਹੁ । 117 ।
ਸਰਬ ਖਾਲਸੇ ਆਇਸ[2] ਪਾਈ । ਸਭ ਹੀ ਪਲ ਮਹਿ ਸੌਂਜ[3] ਮੰਗਈ ।
ਜਯੋ[*] ਨਿਜ ਹੁਕਮ ਕਰ੍ਯੋ ਗੁਰ ਦਯਾਲਾ । ਸਰਬ ਤਯਾਰੀ ਕਰੀ ਵਿਸਾਲਾ । 118 ।
ਕਿਤਕ ਰਾਤ ਲੈ ਕਰ ਸਭ ਜਾਗੇ । ਕਾਲੀ ਕੀ ਪੂਜਾ ਮਧ ਲਾਗੇ ।
ਧੂਪ ਦੀਪ ਨਈਬੇਦ ਕਰਾਹੀ । ਆਛੇ ਅਛਤ ਪੁਸਪ ਮੰਗਾਹੀ । 119 ।
ਊਚ ਕੁਰਸੀ ਅਨ ਧਰ ਹਥਯਾਰਾ । ਚੌਰ ਛਤ੍ਰ ਲੈ ਕਰੈ ਸੁ ਧਾਰਾ ।
ਦੇਵ ਚਰਿਤ੍ਰ ਸ੍ਰੀ ਮੁਖ ਭਾਖੈ । ਉਪਮਾ ਅਧਿਕ ਚੰਡ ਕੀ ਰਾਖੈ । 120 ।
ਆਛੈ ਪਾਠ ਅਭੂਤਕ[4] ਜੋਈ । ਯਾ ਬਿਧ ਰਟੇ ਅਨੰਦ ਯੁਤ ਸੋਈ ।
ਭੂਤ ਭਵਿਖ ਮਾਤ ਠਹਰਾਵੈ । ਮਨ ਮਨਸਾ ਤਿਹ ਮਧਿ ਮਿਲਾਵੈ । 121 ।
ਮਧੁ ਕੈਟਭ ਭਾਖੈ ਜੈ ਹੰਤੀ । ਮਹਿਖਾਸੁਰ ਦਰਣੀ ਜੇ ਅੰਤੀ ।
ਚਾਮਰ ਚਿਛ ਪਿੰਗਾਛ ਸੰਘਾਰਨ । ਬਿੜਾਲਾਛ ਪਰਤਛ ਬਿਦਾਰਨ[5] । 122 ।

**ਨਿਰਾਜ ਛੰਦ :**
ਧਰਾ ਸੁ ਬਯੋਮ ਕਾਰਨੀ । ਪਤਿਤ ਲੋਕ ਤਾਰਨੀ ।
ਪਿੰਗਾਛ ਧੂਮ੍ਰ ਲੋਚਨੰ । ਅਘੰ ਕਲੇਸ ਮੋਚਨੰ । 123 ।
ਰਕਤ ਬੀਜ ਖੰਡ੍ਰਨੀ । ਸੁ ਦੈਤ ਰਾਜ ਦੰਡਨੀ ।
ਸੁ ਚੰਡ ਮੁੰਡ ਨਾਸਨੀ । ਸੁ ਬੁਧ ਕੋ ਪ੍ਰਕਾਸਨੀ । 124 ।
ਨਿਸੁੰਭ ਸੁੰਭ ਖਾਪਿਕਾ । ਧਰਾ ਸੁ ਬਯੋਮ ਥਾਪਕਾ ।
ਸੁਰੇਸ[6] ਰਾਜ ਥਾਪਨੀ । ਪਵਿਤ੍ਰ ਲੋਕ ਜਾਪਨੀ । 125 ।
ਸੁਰਥ ਰਾਜ ਫੇਰਨੀ । ਬਈਸ ਮਤ ਪ੍ਰੇਰਨੀ ।
ਸੁ ਰਿਧ ਸਿਧ ਆਲਕੰ । ਦਿਪੰਤ ਜੋਤਿ ਜਵਾਲਕੰ । 126 ।

**ਰਸਾਵਲ ਛੰਦ :**
ਨਮੋ ਜੋਗ ਮਾਯਾ । ਧਰਾ ਕਾਸ ਛਾਯਾ ।
ਸਭੈ ਮੈਂ ਨਿਰਾਲੀ । ਦਿਪੈ ਮੁੰਡਮਾਲੀ । 127 ।
ਦਸੰ ਚਾਰ ਲੋਰੀ । ਤੁਯੰ ਮਾਤ ਭੋਰੀ ।
ਭਵੰ ਪੂਰ ਪਾਲੰ । ਸਦਾ ਜੈ ਜਵਾਲੰ । 128 ।
ਭੁਜੰ ਆਠ ਧਾਰੈ । ਦਿਪੈ ਮੁੰਡ ਚਾਰੈ ।
ਅਸੰ ਚਾਪ ਤੀਰੰ । ਦਿਪੈ ਯੌ ਸਰੀਰੰ । 129 ।
ਚਢੀ ਸਿੰਘ ਰਾਜੇ । ਅਰੰ ਹੋਰ ਭਾਜੇ ।
ਸੁਖੀ ਸੰਤ ਸੋ ਹੈ । ਮਯਾ ਦੇਖ ਮੋਹੈ । 130 ।

**ਤਿਲਕਾ ਛੰਦ :**
ਸਤ ਸੈ[7] ਸੁ ਕਥਾ । ਕਰ ਪਾਠ ਜਥਾ ।
ਅਜ ਕੌਚ ਜੁਈ । ਪਢਹੈ ਜੁ ਸੁਈ । 131 ।

---

1) ਅਸੀ, ਤਲਵਾਰ 2) ਆਗਿਆ 3) ਸਾਮਗ੍ਰੀ 4) ਅਭੌਤਿਕ, ਅਲੌਕਿਕ 5) ਨਸ਼ਟ ਕਰਨਾ 6) ਇੰਦਰ
7) ਦੁਰਗਾ ਸਪਤਸ਼ਤੀ

ਮੁਖ ਵਾਕ ਅਹੈ । ਗੁਰ ਕੇ ਜੁ ਕਹੈ ।
ਰਟਬੋ ਸੁ ਤਿਨੈ । ਦਿਨ ਰੈਨ ਭਨੇ । 132 ।

ਨਿਤ ਜਾਗਤ ਹੈ । ਗੁਰ ਪਾਗਤ ਹੈ ।
ਬਿਨ ਤੇਗ ਪੁਜਾ । ਮਨ ਹੈ ਨ ਦੁਜਾ । 133 ।

ਨਵਰਾਤ ਕਿਧੌ । ਇਮ ਪੂਜ ਬਿਧੌ ।
ਦਸਮੀ ਜੁ ਬਿਜੈ । ਤਬ ਆਨ ਪੁਜੈ । 134 ।

**ਚੌਪਈ :** ਅਧਿਕ ਅਰੰਭ ਤਵਨ ਦਿਨ ਕੀਨੋ । ਸਰਬ ਸੌਜ[1] ਨਿਜ ਜੋਰ ਸੁ ਲੀਨੋ ।
ਸਭ ਸਿਲ ਖਾਨਾ ਛੋਰ ਮੰਗਾਯੋ । ਊਚ ਤਖਤ ਕੁਰਸੀਨ ਧਰਾਯੋ । 135 ।

ਗਿਰਦੈ ਚਵਰ ਧੂਪ ਨਰ ਕਰਹੀ । ਜੈ ਜਗ ਮਾਤ ਕਾਲਕਾ ਰਰਹੀ[2] ।
ਕੇਸਰ ਚੰਦਨ ਕਪੂਰ ਮਿਲਾਈ । ਸ੍ਰੀ ਅਸ ਟੀਕਾ ਦਯੋ ਬਨਾਈ । 136 ।

ਮਦਰਾ ਬਿਜੀਆ[3] ਖਾਂਡ ਮਿਲਾਈ । ਕਰ ਤਰਨਾਮ੍ਰਿਤ ਗਾਗਰ ਪਾਈ ।
ਲੈ ਨਿਜ ਭੇਟ ਕਾਲਕਾ ਦੀਨੇ । ਜੈ ਭਵਾਨਿ ਉਚਰਤ ਪਰਬੀਨੇ । 137 ।

**ਅੜਿਲ** ਰਾਮਾਇਣ ਕਰ ਪਾਠ ਸਕਲ ਮਿਲ ਗਾਵਹੀ ।
ਜੈ ਜੈ ਸਬਦ ਉਚਾਰ ਪ੍ਰਮੋਦ[4] ਸੁ ਪਾਵਹੀ ।
ਦੁੰਦਭ ਅਵਰ ਨਿਸਾਨ ਸੁ ਪੂਜ ਕਰਾਇਕ ਕੈ ।
ਹੋ ਬਹੁਰ ਅਨੇਕ ਪ੍ਰਸਾਦ ਸੁ ਦੇ ਵਰਤਾਇਕੈ । 138 ।

**ਦੋਹਰਾ :** ਯੌ ਦਸਮੀ ਪ੍ਰਭ ਪੂਜ ਕੈ ਖੇਲਨ ਚੜਤ ਮਹਲ ।
ਬਨਤਾ ਕੋ ਸੁਤ ਨਿਰਖ ਕੈ ਧਰਮ ਜੁਧ ਕਰ ਭਲ । 139 ।

**ਸਵੈਯਾ :** ਯੌ ਕਰ ਪੂਜ ਬਿਜੈ ਦਸਮੀ ਨਿਜ ਖੀਰਨ ਕੋ ਪ੍ਰਭ ਜੂ ਫਰਮਾਈ ।
ਮਤ ਮਤੰਗ[5] ਕਿਕਾਨ[6] ਸਬੂ ਪਰ ਡਾਰਹੁ ਜੀਨ ਹਮੇਲ ਹਵਾਈ ।
ਦੁੰਦਭ ਔ ਰਣਜੀਤ ਬਜਾਇ ਕੈ ਦੇਖ ਗਹੈ ਬਨਿਤਾ ਸੁਤ ਜਾਈ ।
ਸੰਗਤ ਕੌ ਗੁਰਦੇਵ ਕਹੀ ਨਿਜ ਪੂਰ ਰਹੀ ਜਗ ਮੈ ਜਸੁਤਾਈ । 140 ।

**ਦੋਹਰਾ :** ਸਕਟ[7] ਨਾਲ ਗਜ ਨਾਲ ਭਨਿ ਸੁਤਰ ਨਾਲਕਾ ਸੰਗ ।
ਨਾਲ ਸ ਘੋਰ ਅਨੇਕ ਹੈ ਕ੍ਰਿਪਾ ਸਿੰਧ ਕੇ ਅੰਗ । 141 ।

**ਸਵੈਯਾ :** ਸਾਜ ਅਨੀ[8] ਬਹੁ ਭਾਂਤਿ ਬਨੀ ਜਗ ਕੇਰ ਧਨੀ ਚਢ ਆਨੰਦ ਪਾਈ ।
ਸਵਾਰ ਪਦਾਤਨ ਕੇ ਜੁਗ ਤੁੰਮਨਿ ਜੁਧ ਸੁ ਕਾਰਨ ਬਯੋਤ ਬਨਾਈ ।
ਏਕ ਦਿਸਾ ਦਲ ਪੈ ਦਲ ਕੋ ਕਰਿ ਆਨ ਦਿਸੈ ਅਸਵਾਰ ਲਰਾਈ ।
ਰੇਲਤ ਹੈ ਇਤ ਤੇ ਵਰ ਬੀਰਨ ਵੇ ਉਤ ਤੇ ਇਨ ਪੇਲ ਚਲਾਈ । 142 ।

---

1) ਸਾਮਗ੍ਰੀ 2) ਰਟੀ, ਜਪੁ ਕੀਤਾ 3) ਭੰਗ 4) ਖੁਸ਼ੀ, ਆਨੰਦ 5) ਹਾਥੀ 6) ਘੋੜੇ 7) ਛਕੜਾ, ਗੱਡਾ 8) ਸੈਨਾ

ਸਵਾਰ ਕਰੈ ਦਲ ਪੈਦਲ ਪੇਲਤ ਪਤ ਕਬੈ ਅਸਵਾਰ ਚਲਾਈ ।
ਏਕ ਚਲੈ ਤੁਪਕਾ ਤੁਪ ਜੰਗਹ ਮਧਿ ਜੰਬੂਰ ਤਮਾਚ ਤਹਾਹੀ ।
ਦੁੰਦਭ ਨਾਦ ਸੁ ਗੋਮੁਖ ਬਾਜਤ ਸਾਜਤ ਹੈ ਤੁਰਹੀ ਰਨ ਮਾਹੀ ।
ਯਾ ਬਿਧ ਸੋ ਧੁਨਿ ਪੂਰ ਰਹੀ ਜਨੁ ਨੀਰਦ ਰਾਜ[1] ਸੁ ਘੋਖ ਕਰਾਹੀ । 143 ।

ਖੇਲ ਸੁ ਭਾਂਤਿ ਅਨੇਕ ਮਹਲ ਮੈ ਪੈ ਕਰੁਨਾਨਿਧ ਡੇਰਨ ਆਏ ।
ਗਾਵਤ ਰਾਗ ਅਲਾਪਤ ਗੀਤਹ ਯੌ ਸਬਹੂੰ ਮਨ ਮੋਦ ਬਢਾਏ ।
ਰੈਨ ਬਿਤੀ ਸੁਖ ਆਨੰਦ ਸੋ ਤਿਹ ਕੇ ਕਬਿ ਮੰਗਲ ਗਾਇ ਸੁਨਾਏ ।
ਭੋਰ ਪ੍ਰਕਾਸ ਦਿਨੀਸ ਭਯੋ ਜਲਜਾਤ[2] ਖਿਰੇ ਚਕਈ ਸੁਖ ਪਾਏ । 144 ।

ਅੰਧ ਕਵੀ ਕੁਲਟਾ ਤ੍ਰਿਯ ਚੋਰਨ ਘੂਕ[3] 'ਚਕੋਰ ਸਬੈ ਮੁਰਝਾਏ ।
ਦੁੰਦਭ ਬੇਦ ਮੁਨੀ ਧੁਨ ਮਜਨ ਗੀਤ ਕਵਿਤ ਅਲਾਏ ।
ਲਾਇ ਦਿਵਾਨ ਕ੍ਰਿਪਾਨਿਧ[4] ਸਾਹਿਬ ਬੈਠਤ ਭੇ ਮਨ ਮੋਦ ਬਢਾਏ ।
ਤੌਨ ਸੁ ਕਾਲ ਆਏ ਜੁਗ[5] ਮਾਨਵ ਯੋ ਤਿਨੇ ਆਨ ਸੰਦੇਸ ਸੁਨਾਏ । 145 ।

ਸਾਹ ਉਰੰਗੁ ਸੁ ਪੂਤ ਪਠਯੋ ਕਰ ਕੋਪ ਪ੍ਰਭੂ ਤੁਮ ਉਪਰ ਆਯੋ ।
ਸੈਨ ਅਪਾਰ ਸੁ ਨਾਰਿ[6] ਲਈ ਉਨ ਵਾਰ ਨਹੀ ਕਛ ਪਾਰ ਨ ਪਾਯੋ ।
ਦਛਨ ਪੂਰਬ ਸਾਧ[7] ਚਢ੍ਯੋ ਤਿਨ ਪਛਮ ਕੀ ਸੁਭ ਸੈਨ ਬੁਲਾਯੋ ।
ਜੋ ਬਲ ਹੈ ਤਬ ਹਿਯਾ ਸੁ ਲਰੇ ਨਹੀ ਹੈ । ਅਨਤੇ[8] ਜਗਦੀਸ ਬਚਾਯੋ । 146 ।

**ਦੋਹਰਾ :** ਇਹ ਬਿਧ ਦਿਲੀ ਨਗਰ ਤੇ ਸੰਗਤਿ ਲਿਖਾ ਬਨਾਇ ।
ਪਹੁਚਿਯੋ ਆਨ ਹਜੂਰ ਮੈ ਜਹਾਂ ਪ੍ਰਭੂ ਜਗ ਰਾਇ । 147 ।
ਸਕਲ ਪ੍ਰਗਟ ਦੀਵਾਨ ਮੈ ਸੁਨੀ ਐਸ ਜਬ ਬਾਤ ।
ਕੁਮਲਾਨੇ ਕਛ ਸਰਸ ਭੇ[9] ਗਈ ਕਿਸੂ ਸੁਧ ਸਾਤ । 148 ।

**ਭੁਜੰਗ ਪ੍ਰਯਾਤ ਛੰਦ :**

ਜੁਝੈਗੋ ਹਜੂਰੀ ਬਡੋ ਸੁਖ ਪੈ ਹੈ । ਗਹੈ ਤੇਗ ਬਾਨੰ ਅਰੰ ਭਜੈ ਕੋ ਹੈ ।
ਜਿਤੈ ਸੁਖ ਈਹਾਂ ਮ੍ਰਿਤੰ ਦੇਵ ਲੋਗੰ । ਗੁਰੂ ਕੋ ਰਿਝੈ ਹੈ ਇਹੈ ਜੋਗ ਭੋਗੰ । 149 ।

**ਰਸਾਵਲ ਛੰਦ :**

ਕਿਨੈ ਯੌ ਬਚਾਰੀ । ਵਹੈ ਧੰਨ ਭਾਰੀ ।
ਸਬੈ ਪੂਰ ਇਛਾ । ਜਿਨੈ ਯੌ ਸੁ ਇਛਾ । 150 ।
ਸਸੰ[10] ਸੋਇ ਜਾਨੋ । ਅਸੰ ਜੋ ਬਖਾਨੋ ।
ਵਹੈ ਕੋਮਲਾਨੇ । ਸੁਫੀ ਸੂਮ ਕਾਨੇ । 151 ।
ਡਰੰ ਚੀਤ ਧਾਰੀ । ਨਸੈ ਰੈਨ ਪਾਰੀ ।
ਗੁਰੂ ਜੀ ਨ ਜਾਨੋ । ਤਬੈ ਕੁਮਲਾਨੋ । 152 ।

---

1) ਬਦਲਾਂ ਦਾ ਰਾਜਾ, ਇੰਦਰ 2) ਕਮਲ 3) ਉਲੂ 4) ਗੁਰੂ ਸਾਹਿਬ 5) ਦੋ ਵਿਅਕਤੀ 6) ਨਾਲੋ, ਸਹਿਤ 7) ਸੋਧ ਕੇ, ਜਿਤ ਕੇ 8) ਹੋਰ ਥਾਂ 9) ਆਨੰਦਿਤ ਹੋਏ 10) ਚੰਦ੍ਰਮਾ

ਗਈ ਸੁਧ ਤਾਕੀ । ਸਟਲੀ[1] ਜੁ ਬਾਕੀ ।
ਭਏ ਵੈ ਬ੍ਰਿਸੁਧਾ । ਤਜੀ ਸੁਧ ਬੁਧਾ । 153 ।
ਸਜਾ ਦੇਊ ਬਾਈ । ਘਨੀ ਈਤ ਆਈ ।
ਜਿਤੇ ਲੋਗ ਆਵੇ । ਪ੍ਰਭੂ ਯੌ ਸੁਨਾਵੈ । 154 ।
ਅਹੈ ਫੌਜ ਭਾਰੀ । ਰਖੈ ਐਸ ਧਾਰੀ ।
ਡਰੈ ਪੂਰ ਸਾਰਾ । ਨਦੀ ਨਾਵ ਧਾਰਾ । 155 ।
ਕਰੈ ਚਿੰਤ ਸੋਊ । ਜਿਨੈ ਤ੍ਰਾਸ ਹੋਊ ।
ਫਿਤੇ ਪ੍ਰਾਨ ਤਯਾਗੇ । ਸੋਫੀ ਸੂਮ ਭਾਗੇ । 156 ।
ਗੁਰੂ ਜੋ ਸੁ ਜਾਨੇ । ਫਿਰੈ ਪ੍ਰੇਮ ਸਾਨੈ[2] ।
ਨਹੀ ਚਿੰਤ ਕਾਈ । ਜਪੈ ਬਿਸਵ ਰਾਈ । 157 ।
ਤਿਨ੍ਹੈ ਕੋ ਨ ਤ੍ਰਾਸਾ[3] । ਸਬੈ ਪੂਰ ਆਸਾ ।
ਗੁਰੂ ਅੰਗ ਸੰਗਾ । ਬਨੈ ਕੋਟ ਜੰਗਾ । 158 ।

**ਚੌਪਈ :** ਤੌਨ ਸਮੈ ਸਾਬਤ ਸੋ ਬਾਚਾ । ਜਿਹ ਬਿਸਵਾਸ ਦੀਨ ਪ੍ਰਭ ਸਾਚਾ ।
ਬਹੁਤ ਲੋਕ ਗੁਰ ਕੋ ਇਤ ਛੋਰੀ । ਜਾ ਜਾ ਦੁਰੇ[4] ਮਧਿ ਗਿਰ ਖੋਰੀ[5] । 159 ।
ਤਿਨ ਜੀਵਨ ਅਪਨੋ ਉਤ ਜਾਨਿਯੋ । ਨਿਜ ਕੋ ਅਧਿਕ ਚਤੁਰ ਕਰ ਮਾਨਿਯੋ ।
ਇਹ ਬਿਧ ਤਿਨ ਕੋ ਭਯੋ ਸੁ ਨਾਸਾ । ਗੁਰ ਪੂਰਨ ਯੌ ਲਖ੍ਯੋ ਤਮਾਸਾ । 160 ।
ਇਕ ਮਾਤਾ[6] ਜੀ ਤੀਰ ਸਿਧਾਵੈ । ਸਹਜਾਦੇ ਕੋ ਤ੍ਰਾਸ ਦਿਖਾਵੇ ।
ਇਹ ਬਿਧ ਕੈ ਜੜ ਬਾਤ ਬਕਾਹੀ । ਕਾਲ ਕਰਮ ਕੋ ਮਰਨ ਨ ਪਾਹੀ । 161 ।
ਸ੍ਰੀ ਅਸਧੁਜ ਕਲਕਾਲ ਦਿਯਾਲਾ । ਸਦ ਸੰਤਨ ਅੰਗ ਸੰਗ ਕ੍ਰਿਪਾਲਾ ।
ਪਰਮ ਜੋਤਿ ਸਾਹਿਬ ਅਵਤਾਰੀ । ਸਰਬ ਕਲਾਕਲ ਮੈ ਜਿਹ ਧਾਰੀ । 162 ।
ਇਤ ਇਨ ਕਉ ਇਹ ਬਿਧ ਭਰਮਾਯੋ । ਉਤ ਉਨ ਕੌ ਬਿਧ ਯਾ ਫੁਰਮਾਯੋ ।
ਮਧਿ ਬਾਵਨੀ[7] ਮੈ ਜਬ ਆਇਸ । ਬੁਧ ਵੰਤਨ ਤਾਕੋ ਸਮਝਾਇਸ । 163 ।
ਸੁਨ ਹਜ਼ਰਤ ਸੁਤ ਬਾਤ ਹਮਾਰੀ । ਗੁਰੂ ਕਨੈ ਤੇ[8] ਰਾਖ ਸਵਾਰੀ ।
ਇਹ ਜਗ ਧੂਅਰੋ ਧਉਲ ਭਣੀਜੈ । ਕੌਨ ਮਰ੍ਯੋ ਅਰ ਕੋ ਨ ਮਰੀਜੈ । 164 ।
ਜਬ ਹਜਰਤ ਨਿਜ ਭਿਸਤ[9] ਸਿਧੈਹੈ । ਆਜਮੁ ਰਾਜ ਤੋਹਿ ਕਿਮ ਦੈਹੈ ।
ਦਖਣ ਸਰਬ ਜੋਰ ਉਨ ਕੀਨਾ । ਅਵਰ ਸਗਲ ਜਗ ਤਾਹਿ ਅਧੀਨਾ । 165 ।

---

1) ਗੱਪਾਂ ਮਾਰਨ ਵਾਲੇ 2) ਸੰਨੇ ਹੋਏ, ਭਰਪੂਰ 3) ਡਰ, ਭੈ 4) ਜਾ ਲੁਕੇ 5) ਪਰਬਤ ਕੰਦਰਾਵਾਂ ਵਿਚ 6) ਮਾਤਾ ਗੁਜਰੀ 7) ਪਿੰਡ ਵਿਚ, ਆਬਾਦੀ ਵਿਚ, ਸਿਰਹੰਦ ਦੇ ਖੇਤਰ ਵਿਚ 8) ਵਲੋਂ, ਤਰਫੋਂ 9) ਬਹਿਸ਼ਤ, ਸਵਰਗ

ਸਾਹ ਖੁਸੀ ਤਹ ਪੀਰ ਸਹਾਈ । ਤਾਤੇ ਤੱਤੇ ਭਯੋ ਅਧਿਕਾਈ ।
ਤਾਤੇ ਤੂ ਯੌ ਬਾਤ ਬਨਾਵੈ । ਇਨ ਕੋ ਅਪਨੀ ਕੁਮਕ[1] ਤਕਾਵੇ । 166 ।

ਜੋ ਇਹ ਤੁਮਰੇ ਸਿਰ ਕਰ[2] ਧਰਹੈ । ਖਲ ਦਲ ਜੀਤ ਤਖਤ ਤੁਰ ਕਰਹੈ ।
ਜੋ ਦਖਣ ਅਪਨੋ ਉਨ ਕੀਨਾ । ਤਿਉ ਤੂ ਇਨ ਸੰਗ ਰਾਖ ਪ੍ਰਬੀਨਾ । 167 ।
ਅਰੁ ਜੇ ਜੁਧ ਸਹੀ ਕੈ ਕੈਹੈ । ਤਾਤੇ ਕਬੀ ਜੀਤ ਨਹੀ ਐਹੈ ।
ਦੋਊ ਬਾਤ ਮਹਿ ਤੁਝ ਕੋ ਹਾਰਾ । ਬਰਨ ਸੁਨਾਵੇ ਤੂਹ ਕਰ ਪਯਾਰਾ । 168 ।

ਗੁਰ ਨਾਨਕ ਕਾ ਹੈ ਵਹ ਧਾਮ । ਅਜਮਤ ਸਿੰਧ ਪੂਰ ਜਗ ਕਾਮ ।
ਸਿਵ ਪੁਨ ਸਕਤ ਤੇਊ ਸਮਸੇਰ । ਸਦਾ ਬਿਰਾਜੈ ਜਿਹ ਕਰ ਜੋਰ । 169 ।

ਮਾਤ ਪਿਤਾ ਗੁਰੂ ਦਿਜ ਤੇ ਜਾਨ । ਇਨ ਤੇ ਡਰੀਐ ਸਦਾ ਸਯਾਨ ।
ਜੌ ਜੀਤੈ ਜਗ ਮੈ ਅਪਜਸ । ਹਾਰੇ ਸ੍ਰਾਪਤ ਰਹੈ ਨ ਰਸ । 170 ।
ਦਿਲੀ ਕੇ ਖਤ੍ਰੀ ਸਿਖ ਵਾਸੀ । ਨੰਦ ਲਾਲ ਆਦਿਕ ਮਤ ਰਾਸੀ[3] ।
ਤਿਨ ਬਹੁ ਭਾਂਤਿ ਸਾਹ ਕੋ ਪੂਤਾ । ਲੈ ਸਮਝਾਯੋ ਕਰ ਬਚ ਸੂਤਾ । 171।

ਆਛੀ ਬਾਤ ਚਿਤ ਤਿਹ ਲਾਗੀ । ਤਾਤੈ ਇਹ ਦਿਸ ਭਯੋ ਅਨੁਰਾਗੀ ।
ਤਾਕੋ ਰਿਦਾ ਪ੍ਰਭੂ ਜਨ ਹਰਾ । ਸਿਖਨ ਕੇ ਬਚ ਸਮ ਜੇ ਖਰਾ । 172 ।
ਕਾਲ ਪੁਰਖ ਯੌ ਕ੍ਰਿਆ ਬਨਾਈ । ਇਹ ਦਿਸ ਤੇ ਸਭ ਫੌਜ ਹਟਾਈ ।
ਸਤਿਗੁਰ ਸੰਗ ਸੰਧ ਕਰਵਾਈ । ਸਹਰ ਲਹੌਰ ਓਰ ਗਯੋ ਧਾਈ । 173 ।
ਪੁਨ ਔਰੰਗੇ ਯੌ ਸੁਨ ਪਾਈ । ਅਹਿਦੀ ਇਹ ਦਿਸ ਦਯੋ ਪਠਾਈ ।
ਤਾ ਕੋ ਇਤ ਪੇਸ ਨਹੀ ਗਯੋ । ਬੇਮੁਖ ਢੂੰਢ ਤਵਨ ਪਰ ਪਯੋ । 174 ।

ਆਛੋ ਤਿਨਹੁ ਸੋਧ ਬਿਚਾਰੀ । ਕਾਕੀ ਫੌਜ ਗੁਰੂ ਪਹਿ ਭਾਰੀ ।
ਲੋਗਨ ਵਾਸੀ ਨਾਮ ਬਤਾਏ । ਤੌ ਚੁਨ ਚੁਨ ਉਨਹੁ ਗਹਿ ਘਾਏ[4] । 175 ।
ਹੁਕਮ ਧਨੀ ਕਾ ਐਸੇ ਭਯੋ । ਬੇਮੁਖਹੂ ਪਰ ਸੋ ਨਿਜ ਗਯੋ ।
ਜੋ ਗੁਰ ਤੈ ਬੇਮੁਖ ਹ੍ਵੈ ਭਾਜੇ । ਤੈ ਅਹਿਦੀ ਨਿਜ ਆਨ ਨਿਵਾਜੈ । 176 ।
ਅਹਿਦੀ ਚਾਰ ਅਉਰ ਪੁਨ ਆਏ । ਦਿਲੀ ਤੇ ਬਾਦਿਸਾਹ ਪਠਾਏ ।
ਸੋ ਭੀ ਇਨਹੂ ਊਪਰ ਭਏ । ਵਾਸੀ ਲੋਗ ਨਾਸ ਇਨ ਕਏ । 177 ।
ਮਿਰਜਾ ਬੇਗ ਮੁਗਲ ਜੜ ਗੁਆਰਾ । ਸਰਬ ਅਹਿਦੀਅਹਿ ਕੋ ਸਿਰਦਾਰਾ ।
ਕ੍ਰਿਪਾ ਸਿਧ ਯੌ ਬਿਵਤ[5] ਬਨਾਈ । ਸਭ ਹੀ ਗਏ ਇਨ੍ਹੂੰ ਪਰ ਧਾਈ । 178 ।
ਗਹਿ ਗਹਿ ਸਰਬ ਢੂਢ ਉਨ ਲਏ । ਦੈ ਦੈ ਤ੍ਰਾਤ ਮਿਰਤ ਬਸ ਕਏ ।
ਸੀਸ ਮੂਡ ਕਰ ਸਹਰ ਫਿਰਾਏ । ਸੂਰ ਦਿਵਰਨ ਕਿਤਕ ਚਿਨਾਏ । 179 ।
ਪ੍ਰਾਨ ਰਖਨ ਹਿਤ ਗੁਰ ਤਜ ਭਾਗੇ । ਸੋ ਆਯੋ ਇਨ ਹੀ ਕੇ ਆਗੇ ।
ਬਧੈ ਕੁਟਬ[6] ਤਿਨ੍ਹ ਕੈ ਸੰਗਾ ਯਾ । ਬਿਧ ਕਹ੍ਯੋ ਭਯੋ ਜਿਮ ਢੰਗਾ । 180 ।

1) ਸਹਾਇਕ ਫੌਜ 2) ਹੱਥ 3) ਬੁੱਧੀਮਾਨ 4) ਮਾਰ ਦਿੱਤਾ 5) ਵਿਉਂਤ 6) ਕੁਟੰਬ, ਸਹਿਤ

ਧ੍ਰਿਗ ਧ੍ਰਿਗ ਹੈ ਤਾਂ ਕੋ ਜਗ ਮਾਹੀ। ਈਹਾ ਨਿੰਦ ਸੁਰਗ ਅਗ ਨਾਹੀ।
ਬੇਮੁਖ ਨਰ ਤੇ ਸਗ[1] ਪੁਨ ਖਰੇ। ਨਿਸ ਦਿਨ[2] ਰਹਤ ਦੁਆਰ ਪਰ ਖਰੇ। 181।

ਸ੍ਰੀ ਸਤਿਗੁਰ ਤਿਨ ਨਰ ਕਰ ਜਾਨਾ। ਪੁਨ ਤਾਂਕੀ ਮੁਖ ਨਿੰਦ ਬਖਾਨਾ।
ਤਾਂਕੋ ਫਲ ਯਾ ਬਿਧ ਤਿਹ ਲਾਗਯੋ। ਲੋਗ ਦੁਖੀ ਪਰਲੋਕ ਤਯਾਗਯੋ। 182।

ਇਹ ਬਿਧ ਭਯੋ ਤਿਨ੍ਹੂ ਕੋ ਨਾਸਾ। ਸਭ ਸੰਤਨ ਮਿਲ ਲਖ੍ਯੋ ਤਮਾਸਾ।
ਕੋ ਸਾਕੈ ਤਿਹ ਹਾਥ ਉਠਾਈ। ਜਾਕੋ ਨਿਸ ਦਿਨ ਗੁਰੂ ਸਹਾਈ। 183।

ਚਰਨੰਬੁਜ[3] ਗੁਰ ਜਿਹ ਰਤ ਲਾਗੀ। ਅਭੈ ਸਦਾ ਸਾਧੂ ਬਡ ਭਾਗੀ।
ਜਿਮ ਜਿਹ ਬਾਰਦ ਮਧਿ ਬਤੀਸਾ। ਤਿਮ ਸੰਤਨ ਰਾਖਤ ਜਗਦੀਸਾ। 184।

**ਦੋਹਰਾ :** ਸਹਿਜਾਦੇ ਅਹਿਦੀਨ ਕੋ ਮਦ੍ਰ ਦੇਸ ਕੌ ਪਯਾਨ[4]।
ਖਟ ਦਸ ਮਧ ਧਿਆਉ ਮੈ ਯੋ ਕਬਿ ਕੀਓ ਬਖਾਨ। 185।

**ਇਤ ਸ੍ਰੀ ਗੁਰ ਬਿਲਾਸ ਸਹਜਾਦੇ ਕੋ ਆਹਦੀਨ ਆਗਮਨ ਬਰਨਨੰ ਨਾਮ ਖੋੜਸਮੋ ਧਿਆਇ ਸਮਾਪਤਮ ਸਤ ਸੁਭਮ ਸਤ। 16। ਅਫਜੂ।**

---

1) ਕੁੱਤੇ 2) ਰਾਤ ਦਿਨ 3) ਚਰਨ ਕਮਲ 4) ਪ੍ਰਸਥਾਨ, ਕੂਚ

**ਨਿਰਾਜ** ਦਸੰਸਤ[1] ਧਿਆਇ ਹੈ । ਪਵਿਤ੍ਰ ਅਗ੍ਰ ਆਇ ਹੈ ।
**ਛੰਦ :** ਪ੍ਰਭੂ ਸੁ ਕੋਰ ਗੀਤ ਹੈ । ਸੁਧਾ ਸਮੰ ਪੁਨੀਤ[2] ਹੈ । 1 ।
ਪਢੈ ਸੁਨ ਜੁ ਪ੍ਰੇਮ ਸੋ । ਲਹੈ ਕੁਸਲ ਖੇਮ ਸੋ ।
ਸੁਖੋ ਸੁ ਤੌਨ ਪਾਵਹੀ । ਜਿਸੈ ਜੁ ਗ੍ਰੰਥ ਗਾਵਹੀ । 2 ।

**ਦੋਹਰਾ :** ਧਰਮ ਗਗਨ ਜਿਹ ਦਿਸ ਨਹੀ ਪਾਨੀ ਪਵਨ ਅਕਾਰ ।
ਸੁਧ ਚਿੰਤਨ ਸੁ ਦੇਸ ਵਹੁ ਜਿਹ ਗੁਰ ਬਸੇ ਦਯਾਰ । 3 ।

**ਚੌਪਈ :** ਪਚਾਇਣ ਘਨ ਘੋਖ ਬਿਰਾਜੈ । ਜਗਮਗ ਜੋਤ ਸਦਾ ਜਿਹ ਗਾਜੈ ।
ਤਾਂ ਪੁਰ ਬਸੈ ਸਾਧ ਵਹ ਜਾਈ । ਜੋ ਇਹ ਸਾਖੀ ਪ੍ਰੇਮ ਲਗਾਈ । 4 ।

**ਰਸਾਵਲ** ਜਬੈ ਸਾਹ ਪੂਤੰ । ਗਯੋ ਕੈਸ ਸੂਤੰ ।
**ਛੰਦ :** ਮ੍ਰਿਜਾਬੇਗ ਆਯੰ । ਤਿਨੋ ਯੋ ਕਰਾਯੋ । 5 ।
ਗੁਰੂ ਪਾਸ ਤਯਾਗੀ । ਗਏ ਜੋ ਸੁ ਭਾਗੀ ।
ਤਿੰਨ ਢੂਢਵਾਸੀ[3] । ਦਏ ਸੋਇ ਫਾਸੀ । 6 ।
ਬਸੇ ਜੋ ਹਜੂਰੀ । ਤਿਨੰ ਇਛ ਪੂਰੀ ।
ਤਿਨੇ ਕੋ ਨ ਤ੍ਰਾਸੰ । ਸਬੈ ਕਾਜ ਰਾਸੰ । 7 ।

**ਸਵੈਯਾ :** ਕੇਤਕ ਕਾਲ ਬਿਤ੍ਯੋ ਇਨ ਭਾਂਤਨ ਯੋ ਗੁਰ ਕੋ ਜਗ ਮੈ ਜਸ ਛਾਯੋ ।
ਛੀਰ ਸੁ ਨੀਰ ਕਿਧੋ ਜਿਮ ਜਾਨਵਿ[4] ਪਾਰਦ[5] ਤੂਲ ਸਿਤੰ ਕਬਿ ਗਾਯੋ ।
ਸੰਤਨ ਸਾਂਤ ਸਰੂਪ ਲਖ੍ਯੋ ਅਰ ਸਤ੍ਰਨ[6] ਕਾਲ ਪ੍ਰਤਛ ਜਨਾਯੋ ।
ਖਾਲਸ ਸ੍ਰੀ ਅਸਕੇਤ ਲਖ੍ਯੋ ਇਨ ਬੇਮੁਖ ਕੋ ਛਲ ਰੂਪ ਲਖਾਯੋ । 8 ।
ਦਾਸਨ ਕੇ ਸੁਰ ਰੂਖ[7] ਲਖਾ ਗੁਰ ਦੀਨਨ ਦਾਯਿਕ ਸਿਧ ਬਿਚਾਰ੍ਯੋ ।
ਸਿਖਨ ਸੀਖ ਨਿਵਾਸ ਦਯਾਨਿਧ ਚਾਰ ਪਦਾਰਥ ਦੇਤ ਨਿਹਾਰ੍ਯੋ ।
ਕਸਪ ਕਾਸਪੀ[8] ਸੂਰ ਲਖ੍ਯੋ ਦਿਨ ਚੰਦ ਸਮਾਨ ਨਿਸਾ ਨਿਰਧਾਰ੍ਯੋ ।
ਜੈਸ ਕਰੀ ਮਨਸਾ ਜਿਹ ਇਛ ਤੌਨ ਸਰੂਪ ਸਬੈ ਕਰ ਸਾਰ੍ਯੋ । 9 ।

**ਦੋਹਰਾ :** ਅਨੰਦ ਪੁਰ ਪ੍ਰਭ ਜੂ ਬਸੇ ਅਤ ਆਨੰਦ ਜੀਅ ਧਾਰ ।
ਕਰਤ ਚਰਿਤ ਪੁਨ ਬਿਬਿਧ ਜਿਨੈ ਨ ਪਯਤ ਪਾਰ । 10 ।
ਸਵਾ ਪਹਰ ਦਿਨ ਚਢਤ ਲਗ ਇਕ ਜਾ ਬੈਠ ਇਕਾਂਤ ।
ਬਾਨੀ ਕਰਤ ਉਚਾਰ ਸਭ ਅੰਮ੍ਰਿਤ ਸ੍ਰੀ ਅਵਦਾਂਤ[9] । 11 ।
ਲੇਖਕ ਗੁਨੀ ਛਤੀਸ ਬਰ ਕ੍ਰਿਪਾਸਿੰਧ ਕੇ ਪਾਸ ।
ਜੋ ਆਗਿਆ ਗੁਰ ਕਹਤ ਹੈ ਲਿਖਵਤ ਬੁਧ ਬਿਲਾਸ । 12 ।

---

1) ਸਤਾਰ੍ਹਵਾਂ 2) ਪਵਿਤਰ 3) ਢੂੰਢਵਾਏਗਾ 4) ਗੰਗਾ 5) ਪਾਰਾ 6) ਵੈਰੀਆਂ ਨੇ 7) ਕਲਪ ਬ੍ਰਿਛ 8) ਪ੍ਰਿਥਵੀ 9) ਨਿਰਮਲ, ਪਵਿਤਰ

**ਚੌਪਈ :** ਤਿਨ ਮਹਿ ਚਾਰ ਚਾਰ ਮਤਿ ਧੀਰਾ। ਨਿਸ ਦਿਨ ਸਦਾ ਬਸੈ ਗੁਰ ਤੀਰਾ।
ਤਿਨ ਮਹਿ ਇਕ ਰੋਸਨ ਸਿੰਘ ਨਾਮਾ। ਆਛੋ ਚਤੁਰ ਮਨੋ ਗੁਨ ਧਾਮਾ। 13।
ਜਬ ਵਹ ਬੈਠਤ ਨਿਕਟ ਦੈਆਲਾ। ਬਾਣੀ ਸਮੈ ਉਚਾਰ ਬਿਸਾਲਾ।
ਤ੍ਰਿਕਾਲਗ[1] ਤਿਨ ਹ੍ਵੈ ਬੁਧ ਜਾਈ। ਸਭ ਭਾਸੈ ਬਿਧਮਾਨ ਬਨਾਈ। 14।
ਸਤ ਦੁਆਪੁਰ ਤ੍ਰੇਤਾ ਕਲ[2] ਜਾਨ। ਸਭ ਉਨ ਕੋ ਭਾਸੈ ਬਿਦਮਾਨ।
ਰਛਾ ਬਾਣੀ ਸਬਦੁ ਕਰਾਹੀ। ਜਿਸ ਕੋ ਅਨਤੈ ਲੈਨ ਸਿਧਾਤੀ। 15।
ਏਕ ਦਿਵਸ ਕਰੁਨਾਨਿਧ ਦੇਵਾ। ਕਿਰਤ ਸੁ ਬਾਣੀ ਕਰਤ ਅਭੇਵਾ।
ਭੀਤਰ ਤੇ ਬਾਹਰ ਨਿਜ ਆਏ। ਰੋਸਨ ਸਿੰਘ ਯੌ ਚਰਿਤ੍ਰ ਬਨਾਏ। 16।

**ਭੁੰਜਗ ਪ੍ਰਯਾਤ ਛੰਦ:**
ਤਿਨੈ ਯੌ ਪਛਾਨਿਯੋ ਪ੍ਰਭੂ ਪਾਸ ਨਾਹੀ। ਕਿਤੇ ਲੈ ਸਵੈਯੇ ਚੁਰਾਏ ਤਦਾਹੀ।
ਨਿਜੰ ਪਾਟ[3] ਰੂਪੈ ਲਿਖੇ ਹੈ ਬਨਾਈ। ਕਰੇ ਅਛ੍ਰ ਯੋਹੀ ਬਿਨਾ ਲਾਇ ਸਾਈ। 17।
ਕਰੇ ਅੰਕ ਸ੍ਵੇਤੰ ਮਧੰ ਜਾਂਘ ਆਨੈ। ਤਰੈ ਕਛਹੂੰ ਕੈ ਨਹੀ ਕੋਇ ਜਾਨੈ।
ਜਬੈ ਧਾਮ ਜੈਹੋ ਲਵੋਂਗਾ ਲਿਖਾਈ। ਮਧੰ ਠੀਕ ਪੰਨੇ ਭਲੇ ਲੈ ਬਨਾਈ। 18।
ਤਿਨੈ ਨੀਕ ਚੋਰੀ ਪ੍ਰਭੂ ਤੇ ਬਨਾਈ। ਨਹੀ ਅੰਤ੍ਰਜਾਮੀ ਜਨਿਯੋ ਚੀਤ ਲਾਈ।
ਕਰੀ ਐਸ ਤੋਨੇ ਉਤੇ ਨਾਥ ਦੇਵਾ। ਸਭਾ ਮਧ ਬੈਠੇ ਕਰ੍ਯੋ ਸੁਧ ਭੇਵਾ। 19।

**ਸਵੈਯਾ :** ਬੋਲ ਖਜਾਨਚੀ ਆਪ ਕਹਾ ਇਹ ਕਾਜ ਕਰੋ ਅਬ ਹੀ ਤੁਮ ਜਾਈ।
ਕੇਸ ਕਰਾਏ ਹਰੇ ਇਨ ਕੋ ਨਿਜ ਦੇਹ ਦਹੀ ਉਨ ਨੀਕ ਪੁਨਾਈ[4]।
ਯੌ ਸੁਨ ਕੈ ਗੁਰ ਕੀ ਬਤੀਆ ਤਿਨ ਜਾਇ ਸੁ ਯਾ ਬਿਧ ਬਯੋਂਤ[5] ਬਨਾਈ।
ਨੀਰ ਦਹੀ ਮੰਗਵਾਇ ਤਹੀ ਤਿਨ ਲਾਹਿ ਪੁਸਾਕ ਨਵੀਨ ਉਢਾਈ। 20।
ਰਾਖ ਲਯੋ ਸਿਖ ਕੋ ਪਰਦਾ ਗੁਰ ਚੀਜ ਲਈ ਅਪਨੀ ਨਿਧ ਧਾਰੇ।
ਭੇਦ ਕਿਸੂ ਜਨ ਨਾਹਿ ਲਹਾ ਇਹ ਕੌਤਕ ਕੀਨ ਪ੍ਰਭੂ ਕਰਤਾਰੇ।
ਧੰਨ ਕਹੋ ਕਰੁਨਾਨਿਧ ਸਾਹਿਬ ਭੂਤ ਭਵਿਖ ਪਛਾਨਨ ਹਾਰੇ। 21।

**ਚੌਪਈ :** ਅੰਤਰਜਾਮੀ ਗੁਰ ਕਰਤਾਰਾ। ਭੂਤ ਭਵਿਖ ਜਿਸੈ ਅਗ[6] ਸਾਰਾ।
ਯਾ ਬਿਧ ਸੋ ਤਾਤੇ ਨਿਜ ਲਈ। ਚੋਰੀ ਜੋ ਰੋਸਨ ਸਿੰਘ ਕਈ। 22।
ਕਿਤਕ ਦਿਵਸ ਪ੍ਰਭ ਜੂ ਸੁ ਬਿਤਾਈ। ਤਾ ਕੋ ਭਲੋ ਕਰਨ ਹਿਤ ਭਾਈ।
ਤਬ ਵੈ ਬਤੀਆਂ ਸਰਬ ਚਲਾਈ। ਕਾ ਤੁਮ ਲਖ੍ਯੋ ਤਬ ਸੁ ਦੁਰਾਈ। 23।
ਤਿਨ ਸੁਨ ਕੇ ਬਚ੍ਰ ਯੌ ਸੁ ਬਖਾਨਾ। ਕਾ ਤੁਮ ਤੇ ਪ੍ਰਭਜੂ ਹੈ ਛਾਨਾ।
ਜੋ ਕਛੁ ਹੁਤੇ ਆਪ ਸਭ ਜਾਨੋ। ਹਮ ਮੂਰਖ ਸਭ ਕਰਤ ਦੁਰਾਨੋ[7]। 24।
ਅਚੁਤ ਕਹੀ ਤਬੈ ਗੁਰ ਬਤੀਆਂ। ਭਲਾ ਕਰਨ ਹਿਤ ਤੁਮਰੇ ਗਤੀਆਂ।

1) ਤ੍ਰਿਕਾਲ ਦਰਸ਼ੀ 2) ਕਲਿਜੁਗ 3) ਪੱਟਾਂ ਤੇ, ਜੰਘਾਂ ਤੇ 4) ਪੂਣ ਕੇ 5) ਵਿਉਂਤ 6) ਅਗੇ, ਸਾਹਮਣੇ 7) ਲੁਕਾਣਾ

ਜੋ ਹਮ ਯਾ ਕੋ ਪਰਗਟ ਕਰਤੇ । ਤੌ ਮਨ ਮੈ ਤੁਮ ਸੰਸਯਾ ਧਰਤੇ । 25 ।

**ਦੋਹਰਾ :** ਤੌ ਤੁਮ ਜਾਨਤ ਚੀਤ ਮੈ ਗੁਰੂ ਨ ਜਾਨੀ ਬਾਤ ।
ਅਵਰ ਨਰਨ ਜਯੋਂ ਸਮਝਤੇ ਹਮ ਕਉ ਨਿਰਨੈ ਸਾਤ । 26 ।
ਗੁਨ ਨ ਹੋਤਾ ਯਹ ਤੁਮੈ ਜਾਨ ਲੇਹੁ ਮਨ ਮੀਤ ।
ਔਰਨ ਜਯੋਂ ਕਰ ਜਾਨਿਯੋ ਗੁਰ ਪੂਰਨ ਨਿਧ ਪ੍ਰੀਤ । 27 ।

**ਚੌਪਈ :** ਅਬ ਤੁਮ ਗੁਰ ਕੋ ਜਨ ਹੋ ਗੁਰਾ । ਭਲੇ ਹੋਗ ਤੁਮਰੋ ਧਰ ਧਰਾ ।
ਨਿਸ ਦਿਨ ਅਦਬੁ ਕਰੋਗੇ ਰਿਦੈ । ਨਾਸ ਹੋਇਗਾ ਅਨ ਭੈ ਭਿਦੈ । 28 ।
ਇਹ ਬਿਧ ਵਾਕੋ ਬਚਨ ਸੁਨਾਈ । ਸੀਤਲ ਕੀਨਾ ਨਖਸਿਖ[1] ਤਾਈ ।
ਪੂਰਨ ਭਈ ਇਹੈ ਕਥ ਜਾਨ । ਆਗੈ ਅਵਰ ਸੁ ਕਰਤ ਬਖਾਨ । 29 ।

**ਦੋਹਰਾ :** ਏਕ ਦਿਵਸ ਗੁਰਦੇਵ ਜੀ ਰਾਜਤ ਖੁਸੀ ਮਹਲ ।
ਰਾਮਦਾਸ ਬੂਢੇ ਪੁਤਾ ਦਰਸਨ ਗਯੋ ਅਚਲ । 30 ।
ਰਾਮ ਕੁਅਰ ਤੇ ਕ੍ਰਿਪਾਨਿਧ ਗੁਰਬਖਸ ਸਿੰਘ ਕਰ ਲੀਨ ।
ਪੂਰਨ ਸਿਖ ਅਡੋਲ ਮਤਿ ਸੁਨਤਿ ਕਥਾ ਨਵੀਨ । 31 ।

**ਪਾਧੜੀ ਛੰਦ :** ਜਬ ਗਯੋ ਦਰਸ ਗੁਰ ਕੇ ਹਜ਼ੂਰ । ਤਿਨ ਲਖ੍ਯੋ ਜਾਇ ਇਹ ਭਾਤਿ ਪੂਰ ।
ਹਥੀਆਰ ਪਾਂਚ ਤਰਕਸ ਕ੍ਰਿਪਾਨ । ਬਡ ਰਾਜ ਚਾਂਪ ਖਪਰੇ ਸੁ ਬਾਨ । 32 ।
ਨਹਿ ਸਕਤ ਖੈਂਚ ਜਿਹ ਅਵਰ ਜੁਆਨ । ਬਿਨ ਕ੍ਰਿਪਾਸਿੰਧ ਗੁਰ ਬਰ ਨਿਧਾਨ ।
ਬਡਿ ਖਪਰ ਬਾਨ ਲਾਂਬੀ ਕਮਾਨ । ਤਿਹ ਨਿਰਖ ਨੈਨ ਸਿਖ ਰਿਦ ਬਖਾਨ । 33 ।
ਏਤੀ ਕਮਾਨ ਬਡ ਜਾਨ ਤੀਰ । ਕਿਮ ਖਿਚਤ ਯਾਹਿ ਸਾਹਿਬ ਸਰੀਰ ।
ਹੈ ਤਨਕ ਸ੍ਰੀਰ ਗੁਰ ਕੋ ਅਡੋਲ । ਕਿਮ ਖਿਚਤ ਚਾਪ ਰਿਦ ਕਰ ਸੁ ਬੋਲ । 34 ।
ਦੁਰਗਾ ਦਤ[2] ਖਗ ਨਿਰਖ ਚਾਂਪ । ਤਿਨ ਕਹਾ ਰਿਦੈ ਮਧ ਜਬ ਸੁ ਆਪ ।
ਫਿਰ ਰਹਾ ਮੋਨ ਨਹੀ ਬਰਨ ਬੈਨ । ਗੁਰ ਗਏ ਚੀਨ ਤਾਕੀ ਸੁ ਸੈਨ । 35 ।
ਨਿਜ ਕਰਾ ਬਚਨ ਬੀਰਨ ਦਿਯਾਰ । ਹੈ ਗਜ ਸਿੰਗਾਰ ਕਰਹੋ ਤਯਾਰ ।
ਗੁਰਬਖਸ ਸਿੰਘ ਕੋ ਕਰ ਤਿਆਰ । ਸਬ ਚੜ੍ਹੋ ਆਪ ਖੇਲੈਂ ਸਿਕਾਰ । 36 ।

**ਚਪਈ :** ਹੁਕਮ ਪਾਇ ਬੀਰਨ ਸਬ ਜਾਈ । ਸਾਜੇ ਬਾਜ ਗਇੰਦ[3] ਬਨਾਈ ।
ਸੁਆਨ ਸੀਚਾਨੇ[4] ਜੁਰਰੇ ਬਾਜ । ਬੀਰਨ ਕਹ੍ਯੋ ਸਰਬ ਜਾ ਸਾਜ । 37 ।
ਪਲਕ ਨ ਲਗੀ ਤਵਨ ਹੀ ਥਾਨ । ਸਾਜ ਸਾਜ ਆਏ ਅਸ[5] ਜਵਾਨ ।
ਅਧਿਕ ਗਇੰਦ ਖਾਸ ਗੁਰ ਆਯੋ । ਜਨਕ ਪਬ ਗਤਿ ਯੋਂ ਛਜਿ ਛਾਯੋ । 38 ।

**ਸਵੈਯਾ :** ਆਵਤ ਹੈ ਜਨ ਊਚ ਗਿਰੋਬਰ ਕੈ ਤਮ ਪੁੰਜ ਨਿਸਾ ਧਰ ਧਾਨੀ ।
ਕੈਤੁ ਕਿਧੋ ਜਲ ਰਾਸ ਪ੍ਰਕਾਸਤ ਸਯਾਮ ਘਟਾ ਜਨ ਸੀਚਤ ਪਾਨੀ ।
ਗਛਤ ਗੈ ਗਤ ਮੰਦ ਬੁਲਿੰਦ ਸੁ ਚੰਚਲ ਚਾਰ ਦਿਖੈ ਸੁਖ ਦਾਨੀ ।
ਯੌ ਉਪਮਾ ਗਜ ਰਾਜ ਕੀ ਰਾਜਤ ਕੌਨ ਕਹੈ ਇਹ ਕੀ ਘਨ ਸਾਨੀ । 39 ।
ਚੰਦਨ ਭਾਲ ਸੰਧੂਰ ਸੁਚਿਤ੍ਰਤ ਝਾਲਰ ਚਾਲ ਨਵੀਨ ਅੰਬਾਰੀ ।

1) ਸਿਰ ਤੋਂ ਪੈਰਾਂ ਤੱਕ 2) ਦਿੱਤਾ ਹੋਇਆ 3) ਹਾਥੀ 4) ਇਕ ਸ਼ਿਕਾਰੀ ਪੰਛੀ 5) ਘੋੜੇ

ਘੋਰ ਘਟੰ ਸੁ ਸਿਆਮ ਘਟਾ ਜਨ ਘੂੰਮਰ ਤਾਲ ਘੁਰੈ ਤਨ ਭਾਰੀ ।
ਆਵਤ ਹੈ ਨਗਰਾਜ ਬਿੰਧਾਚਲ ਦੀਨ ਦਯਾਲ ਕੇ ਤੀਰ ਸਿਧਾਰੀ ।
ਚਾਹਤ ਹੈ ਕਰ ਸੇਵ ਦਯਾਲ ਕੀ ਹਾਥਨ ਸੋਂ ਕਰੀ ਪ੍ਰੇਮ ਅਪਾਰੀ[1] । 40 ।

ਏ ਜਬ ਆਟ ਹਜੂਰ ਪੁਜਯੋ ਤਬ ਸੈਨ ਬਿਦਾਰ ਕਿਕਾਨ ਸੁ ਆਯੋ ।
ਦਾਸ ਲਏ ਕਰ ਮੈ ਤਹ ਆਵਤ ਨਿਰਤਤ[2] ਹੈ ਮਨ ਆਨੰਦ ਪਾਯੋ ।
ਮਾਰਤ ਔ ਮਨ ਬੇਗ ਧਰੈ ਤਨ ਬਾਹਨ ਨੂੰ ਸਸ ਪਾਛ ਗਿਰਾਯੋ ।
ਖੰਜਨ ਮੀਨ ਸੁ ਚਾਤੁਰ ਬੈਨ ਨ ਡਾਰਤ ਹੈ ਗਤਿ ਯੋ ਤਿਹ ਗਾਯੋ । 41 ।

**ਚੌਪਈ** : ਯੌ ਸਮਾਜ ਆਯੋ ਤਟ ਜਾਨੀ । ਠਾਂਢ ਭਯੋ ਪ੍ਰਭ ਜੂ ਸੁਖਦਾਨੀ ।
ਭਾਈ ਕੋ ਕਰੁ ਕਰਿ ਨਿਜ ਧਾਰੀ । ਭਯੋ ਉਦਿਤ ਚੜਖੇਲਾ ਸਿਕਾਰੀ । 42 ।
ਗਜ ਕੇ ਤੀਰ ਧੀਰ ਗੁਰ ਆਯੋ । ਯੌ ਭਾਈ ਕੋ ਬਚਨ ਸੁਨਾਯੋ ।
ਏਕ ਗਇੰਦ ਚਢੇ ਹਮ ਦੋਊ । ਚਰਨ ਗਹੋ ਸੇਵਕ ਸੁਨ ਓਊ । 43 ।

ਹੋਤ ਬਰੋਬਰ ਹੈ ਸੋ ਕ੍ਰਿਪਾਲਾ । ਮੈ ਚਢਹੋ ਅਨ ਅਸਵ ਬਿਸਾਲਾ ।
ਕਰ ਅੰਬੁਜ ਗਹਿ ਨਿਕਟ ਸੁ ਕੀਨਾ । ਸਗਰੋ ਬੋਝ ਕੰਧ ਤਿਹ ਦੀਨਾ । 44 ।
ਐਸੇ ਭਾਰ ਕੰਧ ਪਰ ਡਾਰਾ । ਆਨ ਸਕੈ ਤਿਨ ਕੌਨ ਸਹਾਰਾ ।
ਰਾਮਦਾਸ ਬੂਢੇ ਬਿਨ ਬੰਸ । ਔਰ ਸਹਾਰੇ ਕਾਂਕੀ ਅਸੰ । 45 ।

**ਦੋਹਰਾ** : ਤਿਰਲੋਕੀ ਕਾ ਭਾਰੁ ਜਨ ਡਾਰਿਯੋ ਤਾਂਕੇ ਸੀਸ ।
ਤਬੈ ਬਚਨ ਤਿਨ ਯੋ ਕਹੇ ਸੁਨੇ ਅਰਜ ਜਗਦੀਸ । 46 ।

**ਚੌਪਈ** : ਰਾਮ ਦਾਸ ਕੀ ਕੁਲ ਤੈ ਬਿਨਾ । ਅਵੁਰ ਸਹਾਰੈ ਇਕ ਕੋ ਛਿਨਾ ।
ਯੌ ਸੁਨ ਕੈ ਤਿਨ ਕੇ ਬਰ ਬਚਾ । ਬੋਲਾ ਪਾਤਿਸਾਹ ਜੂ ਸਚਾ । 47 ।

ਹੁਤੋ ਅਭੂਲ ਤੁਮਰੋ ਸਦਨ । ਤੁਮ ਕਯੋਂ ਭ੍ਰਮੈ ਸੁਨ ਬਰ ਬਦਨ ।
ਸਤਿ ਗੁਰ ਕੋ ਜਾਨਿਓ ਕਰ ਨਰਾ । ਬਡੋ ਧਨਖ ਤਨ ਕੋਮਲ ਖਰਾ । 48 ।
ਜੋ ਤੁਮ ਜਾਨਤ ਬਲ ਨਿਧ ਗੁਰੂ । ਤੁਮ ਕਤ ਕਰ੍ਯੋ ਬਚਨ ਇਹ ਸੁਰੂ ।
ਜੋ ਸਮਝਿਓ ਗੁਰ ਕੋ ਬਲ ਨਾਹਿ । ਤਬ ਯੋ ਬਚਨ ਬਖਾਨੇ ਆਹਿ । 49 ।
ਯੌ ਸੁਨ ਕੈ ਗੁਰ ਕੀ ਬਰ ਬਾਨੀ । ਪਾਇਨ ਪਰ੍ਯੋ ਕਮਲ ਮਧਿ ਆਨੀ ।
ਭੂਲਨ ਮੈ ਭਾਖਿਯੋ ਹੋ ਜੰਤ । ਗੁਰ ਕੋ ਚਰਿਤ੍ਰ ਨ ਲਖੈ ਅਨੰਤ । 50 ।
ਤੋਰੀ ਪ੍ਰਬਲ ਨਾਥ ਜੂ ਇਆ । ਬ੍ਰਹਮਾਦਿਕ ਜਿਹ ਦੇਵ ਭੁਲਾਇਆ ।
ਆਦਿ ਅੰਤੁ ਜਿਹ ਲਖਾ ਨ ਜਾਈ । ਸੋ ਬੂਝ ਜਿਹ ਸਿਯਾਮ ਸਹਾਈ । 51 ।

ਹਮੈ ਸੁਭਾਇਕ ਮਨ ਮਧਿ ਗਾਈ । ਤੁਮ ਨੈ ਲਈ ਚੀਨ ਸਭ ਸਾਈ ।
ਸਭ ਹਮਰੋ ਤੁਮ ਭਰਮ ਮਿਟਾਯੋ । ਧੰਨ ਗੁਰੂ ਕਰੁਨਾਨਿਧ ਗਾਯੋ । 52 ।

1) ਅਪਾਰ, ਬਹੁਤ ਅਧਿਕ 2) ਨਚਦੇ ਹਨ

**ਦੋਹਰਾ :** ਮਧਿ ਵੈਸਾਖ ਚੜਾ ਇਤਹ ਖੇਲਨ ਚੜੇ ਸਿਕਾਰ ।
ਕਰ ਕਉਤਕ ਬਨ ਮੈ ਕਿਤੇ ਆਏ ਸਦਨ ਮੰਝਾਰ । 53 ।

**ਚੌਪਈ :** ਕੇਤਕ ਦਿਨ ਬੀਤੇ ਇਹ ਕਥਾ । ਸਾਖੀ ਔਰ ਭਈ ਇਕ ਜਥਾ ।
ਸੋ ਤੁਮ ਕੋ ਜੂ ਬਰਨ ਸੁਨਾਊ । ਤਾਤੇ ਗੁਰ ਸਿਖ ਬੰਸੁ ਰਿਝਾਊ । 54 ।

ਆਸਾ ਸਿੰਘ ਮੁਸਦੀ[1] ਏਕ । ਪਾਸ ਹਜੂਰ ਰਹੈ ਬਿਧ ਨੇਕ[2] ।
ਸਰਬ ਨਗਰ ਕੋ ਅਦਲ ਨਿਧਾਨ । ਤਾਂ ਕੋ ਸੌਂਪਿਓ ਪ੍ਰਭੂ ਸੁਜਾਨ । 55 ।

ਲੈਨ ਦੈਨ ਤਾਹੁ ਕੇ ਹਾਥ । ਸੌਂਪਿਓ ਸਾਹਿਬੁ ਸਦਾ ਸਨਾਥ ।
ਅੰਤਰ ਬਾਹਰ ਦੇਸ ਬਿਦੇਸ । ਵਾਕੋ ਟੌਂਬੂ[3] ਕਰਤ ਪ੍ਰਵੇਸ । 56 ।

ਹੁਕਮ ਧਨੀ ਕਾ ਐਸੇ ਭਯੋ । ਇਹ ਕੌਤਕ ਤਬ ਆ ਦਰਸਯੋ ।
ਏਕ ਸਿੰਘ ਕੋਊ ਹੁਤੋ ਹਜੂਰ । ਮਤੇ ਗਰੀਬ ਸੁਜਨ ਰਸ ਪੂਰ । 57 ।

ਸੋ ਨਿਸ ਦਿਨ ਆਸਾ ਸਿੰਘ ਪਾਸਾ । ਯੌ ਕਰਤਵ ਸੋਊ ਅਰਦਾਸਾ ।
ਮੇਰੇ ਗ੍ਰਹ ਕੰਨ੍ਯਾ ਬਰ ਜੋਗ । ਕਿਹ ਬਿਧ ਬਯਾਹੂੰ ਹੈ ਮਨ ਸੋਗ । 58 ।
ਮੋ ਪਰ ਅਬ ਕੁਰਨਾ ਕਛੁ ਕੀਜੈ । ਰੁਪਯਾ ਮੁਝੈ ਪਾਂਚ ਸਤ ਦੀਜੈ ।
ਯਾਕੋ ਫੇਰੇ ਦੇਉ ਫਿਰਾਈ । ਪਰਸਵਾਰਥ ਹੈ ਗੁਰੂ ਸਹਾਈ । 59 ।
ਬਹੁ ਬੇਰੀ ਜਬ ਵਹ ਘਿਘਿਆਯੋ । ਕਰ ਇਨ ਟੌਂਬੂ ਹਾਥ ਫਰਾਯੋ ।
ਜਿਹ ਜਾ ਲਿਖਾ ਗਯੋ ਤਿਤ ਓਊ । ਲਏ ਰੁਪਯੇ ਸੈ ਪੰਜ ਸੋਊ । 60 ।
ਕਾਰਜ ਕੀਨੇ ਤਿਹ ਗ੍ਰਹ ਜਾਈ । ਕੁਆਰੀ ਦੁਹਿਤਾ ਯੌ ਪਰਨਾਈ ।
ਮਾਸ ਖਸਟ ਬੀਤ ਜਬ ਜਾਈ । ਦਰਸਨ ਗਯੋ ਸਿਖ ਵਹ ਆਈ । 61 ।
ਰੁਪਯਾ ਜਿਨੈ ਪਾਂਚ ਸਾਤ ਦੀਨਾ । ਲੈ ਟੌਂਬੂ ਗੁਰ ਕੇ ਕਰ ਦੀਨਾ ।
ਆਗੇ ਆਨ ਪ੍ਰਭੂ ਕੇ ਦਯੋ । ਨਿਰਖ ਜਗਤ ਪਤ ਜੂ ਵਹ ਲਯੋ । 62 ।
ਸ੍ਰੀ ਮੁਖ ਕਹੀ ਲਿਖਾ ਕਿਨ ਹਾਥਾ । ਆਸਾ ਸਿੰਘ ਮੁਹਤ ਕਰ ਨਾਥਾ ।
ਕਹਾ ਕ੍ਰਿਪਾਨਿਧ ਮੁਝੰ ਨ ਸਾਰਾ[4] । ਅਪਨੋ ਆਪ ਕਰ੍ਯੋ ਉਨ ਕਾਰਾ । 63 ।
ਯਾ ਬਿਧ ਯੌ ਗੁਰ ਬਚਨ ਉਚਾਰਾ । ਕੁਛਕ ਕੋਪ ਜੀਅ ਮੈ ਨਿਜ ਧਾਰਾ ।
ਸੁਨ ਕਰ ਸਰਬ ਕਥਾ ਸਿਖ ਕਿਨੈ । ਬਡੋ ਡਰਾਯੋ ਜਾਇ ਸੁ ਉਨੈ । 64 ।
ਡਰ ਕਰ ਗਯੋ ਭਾਜ ਨਿਸ ਓਈ । ਮੋਕਹ ਮਤ ਗੁਰ ਹੈਨ ਨ ਸੋਈ
ਭਾਗੇ ਕੋ ਜਬ ਬਹੁ ਦਿਨ ਬੀਤੇ । ਆਸਾ ਸਿੰਘ ਕਰੀ ਇਮ ਰੀਤੇ । 65 ।
ਲਿਖ ਅਰਦਾਸ ਪ੍ਰਭੂ ਤਟ ਭਾਰੀ । ਚੌਪਈ ਦੋਹਾ ਛੰਦ ਸੁਧਾਰੀ ।
ਅਧਿਕ ਪ੍ਰੇਮ ਕਰ ਕੇ ਨਿਰਧਾਰ । ਯੌ ਦੋਹਾ ਉਨ ਲਿਖ੍ਯੋ ਬਿਚਾਰ । 66 ।

1) ਮੁਨਸ਼ੀ 2) ਅਨੇਕ 3) ਹੁੰਡੀਆਂ 4) ਸਾਰ, ਖਬਰ

**ਕਲਮ ਬਾਚ**

**ਦੋਹਰਾ :** ਮੁਖ ਕਾਰੋ ਮੇਰੋ ਕਰੈ ਕਰਤ ਨ ਪਰਉਪਕਾਰ ।
ਤਾਹੂ ਕੋ ਮਮ ਕਰਤ ਨਿਜ ਕਾਰੋ ਬਦਨ ਨਿਹਾਰ । 67 ।

ਫਟ ਛਾਤੀ ਦੋ ਟੂਕ ਭਈ ਰੁਦਨ ਕਰਤ ਲਿਖ ਜਾਤ ।
ਪਰਸਵਾਰਥ ਉਪਕਾਰ ਬਿਨ ਮੁਝੈ ਨ ਸੁਪਨੇ ਸਾਂਤ । 68 ।

**ਚੌਪਈ :** ਯੌ ਲਿਖਨੀ ਬਚ ਹੈ ਬਚ ਰਰਾ । ਸੋ ਪਕਰਾਈ ਗੁਰ ਮੁਰ ਕਰਾ ।
ਜੋ ਉਪਕਾਰ ਨਾਥ ਨਾ ਕਰੋ । ਤਦਪ[1] ਤੁਮਤੇ ਬਹੁ ਬਿਧ ਡਰੋ । 69 ।

ਔ ਸਿਖ ਤੁਮਰੀ ਦਈ ਦੁਹਾਈ । ਤੋ ਮਮ ਟੌਂਬੂ ਦਯੋ ਕਰਾਈ ।
ਭੂਲਨ ਮਧਿ ਸਦਾ ਇਹ ਜੰਤ । ਸਤਿਗੁਰ ਹੈ ਬਖਸਿੰਦ ਬਿਅੰਤ । 70 ।

ਮੇਰੇ ਖਤਾ ਓਰ ਨਹੀ ਜਾਨਾ । ਅਪਨੇ ਲੀਜੈ ਬਿਰਦ ਪਛਾਨਾ ।
ਸਰਬ ਲਛ ਜਗ ਮੈ ਇਹ ਤੋਰੀ । ਖਾਵਤ ਭੁੰਚ ਜੀਵ ਕਰ ਜੋਰੀ । 71 ।

**ਦੋਹਰਾ :** ਯੌ ਤਾਕੀ ਅਰਦਾਸ ਸੁਨ ਰੀਝ ਗਏ ਗੁਰ ਦਯਾਲ ।
ਆਛੋ ਮਾਨਸ ਭੇਜ ਕਰ ਬੋਲ ਲਯੋ ਤਤਕਾਲ । 72 ।

ਬਾਗੋ ਪਾਗ ਬੰਧਾਇ ਕਰ ਸੌਂਪੀ ਕਾਰ ਸੁ ਨਿਤ ।
ਜਾ ਕੋ ਆਗੈ ਕਰਤ ਸੋ ਸਾਹਿਬ ਨਿਕਟ ਅਮਿਤ । 73 ।

ਭੁਲ ਚੂਕ ਗੁਰ ਬਖਸ ਕਰ ਨਿਰਮਲ ਕਰੋ ਸਰੀਰ ।
ਸਬ ਕੈ ਸਿਰ ਦਫਤਰ ਪਤੀ ਥਾਪ ਕਰਿਯੋ ਗੁਰ ਧੀਰ । 74 ।

ਕਿਸੀ ਨਗਰ ਕੇ ਜਾਟ ਪੁਨ ਇਕ ਦਿਨ ਆਨ ਹਜੂਰ ।
ਕਰੀ ਅਧਿਕ ਫਰਯਾਦ ਉਨ ਊਚ ਸੁਰਨ[2] ਭਰਪੂਰ । 75 ।

ਸਰਬ ਭੇਦ ਗੁਰ ਚੀਨ ਕਰ ਮੌਨ ਰਹੇ ਮਨ ਮਾਹਿ ।
ਉਤਰ ਕਛੁ ਦੀਨੋ ਨਹੀ ਭਲੋ ਬੁਰੋ ਨਿਜ ਤਾਹਿ । 76 ।

**ਪਈ :** ਮਾਤਾ ਪੈ ਕਿਨ ਸਿਖ ਸੁ ਜਾਈ । ਤਿਨ ਕੀ ਬਤੀਆਂ ਸਰਬ ਸੁਨਾਈ ।
ਹੁਕਮ ਪਾਇ ਪ੍ਰਭ ਜੂ ਅਵਤਾਰੀ । ਭੀਤਰ ਜਬ ਗ੍ਰਹ ਗਏ ਸੁਧਾਰੀ । 77 ।
ਤਬ ਮਾਤਾ ਜੀ ਸਰਬ ਪੁਕਾਰੀ । ਉਨ ਕੀ ਯੌ ਕਹ ਕਥਾ ਸੁਧਾਰੀ ।
ਦੁਖੀਆ ਜੋ ਫਰਿਆਦੀ ਕੋਇ । ਸੁਨਾ ਕਰੋ ਅਰਜੀ ਤਿਹ ਸੋਇ । 78 ।

ਕਾਲ ਭੋਰ ਕੇ ਅਮਕੇ ਜਾਟ । ਪਰੇ ਪੁਕਾਰਤ ਦੁਆਰੇ ਬਾਟ ।
ਦੋਇ ਤੀਨ ਬੇਰੀ ਇਹ ਭਾਇ । ਜਬ ਮਾਤਾ ਜੀ ਕਹਿਓ ਸੁਨਾਇ । 79 ।

---

1) ਤਦ ਹੀ 2) ਉਚੀ ਸੁਰ ਵਿਚ

ਤਬ ਸ੍ਰੀ ਸਾਹਿਬ ਬਚਨ ਬਖਾਨੋ । ਇਤੈ ਬੁਲਾਵੋ ਤਵਨ ਜਟਾਨੋ ।
ਤਤ ਛਿਨ ਤਾਹੀ ਜਾਟ ਬੁਲਾਏ । ਕਰਤ ਪੁਕਾਰ ਸਦਨ[1] ਮਹਿ ਆਏ । 80 ।

ਸ੍ਰੀ ਮੁਖ ਕਹਾ ਕਹੋ ਰੇ ਗਵਾਰਾ । ਕਹਾ ਗਯੋ ਹੈ ਕਾਜ ਤਿਹਾਰਾ ।
ਤਿਨ ਯੋ ਕਹੀ ਪ੍ਰਭੂ ਅਸਪਾਨਾ[2] । ਹਮਰੋ ਖੇਤ ਭਯੋ ਉਦਿਆਨਾ । 81 ।

ਤਰਬੂਜਨ ਕੋ ਮੱਠ ਸਮੇਤ । ਰਤੀ ਨ ਛੋਰਾ ਹਮਰਾ ਖੇਤ ।
ਸੁਨ ਗੁਰ ਬਿਗਸ ਮਾਤ ਸੋ ਗਾਈ । ਇਹ ਫਰੀਆਦ ਮਾਤ ਜੂ ਆਈ । 82 ।

ਕਾ ਹਮ ਕਰੈ ਅਦਾਲਤ ਯਾਕੀ । ਕੌਨ ਬਡੋ ਨੁਕਸਾਨ ਸੁ ਬਾਕੀ ।
ਸਿਖਨ ਲੈ ਤਰਬੂਜ ਸੁ ਖਾਈ । ਕਿਤ ਘੋਰਨ ਬੂਟਾ ਮੁਠ ਪਾਈ । 83 ।

ਕਾ ਬਡ ਕਹੋ ਘਨੀ ਫਰਿਯਾਦ । ਗ੍ਰਹ ਮਹਿ ਬੈਠੋ ਜਾ ਸਇਯਾਦ[3] ।
ਕਾਲ ਭੋਰ ਕੋ ਟਿਹੀ ਉਜਾਰ । ਕੂਕਤ ਹੋ ਊਚੇ ਸੁਰ ਧਾਰ । 84 ।

ਬਿਹਸ ਪ੍ਰਭੂ ਮਾਤਾ ਸੰਗ ਗਾਈ । ਕਵਨ ਬਡੀ ਫਰਯਾਦ ਸੁ ਮਾਈ ।
ਇਹ ਬੇਮੁਖ ਹੈ ਲੋਗ ਅਜਾਨ । ਮੂਏ ਮੂਏ ਨਿਤ ਕਰਤ ਬਖਾਨ । 85 ।

ਸਿਖ ਸੁਚੇਤਾ ਕਰ ਕੋਊ ਜਾਈ । ਰੋਵਤ ਏ ਪਾਛੈ ਉਠ ਧਾਈ ।
ਲੂਟ ਲੀਏ ਹਮ ਕਰੈ ਪੁਕਾਰਾ । ਯੌ ਹੀਏ ਜੜ ਕਰਤੇ ਰਾਰਾ । 86 ।

ਮੈ ਜਾਨਤ ਇਨਕੋ ਜੁ ਸੁਭਾਇ । ਮੋਤੇ ਨਹੀਂ ਛਪੀ ਕਛ ਮਾਇ ।
ਯੌ ਕਹ ਮੋਨ ਭਏ ਜਗਰਾਇ । ਦੀਨੇ ਲੋਗ ਸੁ ਪਰੇ ਉਠਾਇ । 87 ।

ਏਕ ਸਿੰਘ ਜੋਗਾ ਸਿੰਘ ਨਾਮ । ਪਗ ਪੰਕਜ ਮੈ ਤਾਂਕੋ ਧਾਮ ।
ਦੇਸ ਪਿਸੌਰ ਤਵਨ ਕੀ ਬਾਸੀ । ਦਰਸਨ ਹਿਤ ਆਯੋ ਅਬਿਨਾਸੀ । 88 ।

ਤਾਤ ਮਾਤ ਦਰਸਨ ਗੁਰ ਪਾਈ । ਗਏ ਆਪਨੇ ਦੇਸ ਬਨਾਈ ।
ਏ ਆਗਿਆ ਸਭਹੂੰ ਕੀ ਪਾਇ । ਬਸਿਯੋ ਹਜੂਰ ਹੁਕਮ ਕਰ ਆਈ । 89 ।
ਸੇਵਾ ਕਰੇ ਹਜੂਰ ਸੋ ਸੋਈ । ਤਿਹ ਕਰਨੀ ਹਿਤ ਹੋਇ ਸੁ ਜੋਈ ।
ਟਹਲ ਕਰਤ ਗੁਰ ਪੁਰਖ ਰਿਝਾਯੋ । ਸੂਰਜ ਕਮਲ ਪ੍ਰੇਮ ਜਨ ਲਾਯੋ । 90 ।
ਕੇਤਕ ਬਰਖ ਬੀਤ ਜਬ ਗਯੋ । ਸਭ ਪਰਵਾਰ ਦਰਸ ਹਿਤ ਆਯੋ ।
ਦਰਸਨ ਕੈ ਸਭਹੂੰ ਤਿਹ ਗਾਈ । ਨਿਜ ਆਲੈ ਕੋ ਚਲ ਤੁਹ ਭਾਈ । 91 ।
ਵਹ ਭਾਖਤ ਏ ਨਾਂਹ ਕਰਾਈ । ਕੇਤਕ ਦਿਨ ਉਨ ਦਏ ਬਿਤਾਈ ।
ਜਬ ਉਨ ਜਾਇ ਹਜੂਰ ਨਿਧਾਨਾ । ਸਰਬ ਕਥਾ ਉਚਰੀ ਕਰ ਗਿਯਾਨਾ । 92 ।
ਯਾ ਕੋ ਬਯਾਹਿ ਪ੍ਰਭੂ ਅਸਪਾਨਾ । ਕਰ ਮਨ ਹਮਰੇ ਦਯੋ ਕਮਾਨਾ ।
ਕਰੁਨਾ ਅਧਿਕ ਹਮੂ ਪਰ ਕਰਿਯੈ । ਹਮਰੇ ਸੰਗ ਇਸੈ ਨਿਜ ਤੁਰੀਐ । 93 ।

1) ਘਰ, ਮਹੱਲ 2) ਤਲਵਾਰ ਧਾਰੀ ਗੁਰੂ ਸਾਹਿਬ 3) ਸ਼ਿਕਾਰੀ; ਜ਼ਾਲਮ

ਯਾਮੈ ਨਿਜ ਅਬ ਰੋਇ ਹਮਾਰੀ । ਸਸੁਰਾਰਨ ਸੋ ਰਹਤ ਸੁਧਾਰੀ ।
ਬਯਾਹ ਕਾਜ ਕਰਕੇ ਸੁਖ ਸਾਥਾ । ਬਹੁਰ ਹਜੂਰ ਸੁ ਆਵੈ ਨਾਥਾ । 94 ।

ਯੌ ਸੁਨ ਕੈ ਕਰੁਨਾਨਿਧ ਗਾਈ । ਇਨ ਕੈ ਸੰਗ ਜਾਇ ਨਿਜ ਭਾਈ ।
ਤਾਤ ਮਾਤ ਸੁਨ ਮਿਤ ਮਨ ਬਾਤਾ । ਜਾਚੇ ਹੈ ਇਨ ਕੇ ਕੁਸਰਾਤਾ । 95 ।

ਤਿਨ ਭਾਖਿਓ ਮੈ ਹੁਕਮ ਮਿਯਾਨਾ । ਜਯੋ ਭਾਖੇ ਗੁਰਦੇਵ ਨਿਧਾਨਾ ।
ਸ੍ਰੀ ਸਤਿਗੁਰ ਸਾਹਿਬ ਫੁਰਮਾਈ । ਇਸੀ ਤਰਾ ਹੈ ਹੁਕਮ ਰਜਾਈ । 96 ।

ਜਬ ਕੁਛ ਆਨ ਹੁਕਮ ਲਖਿਆਈ । ਸੋ ਮਾਨੀ ਸ੍ਰੀਮੁਖ ਫੁਰਮਾਈ ।
ਯੋ ਆਗਿਆ ਪ੍ਰਭੂ ਕੀ ਪਾਈ । ਗਯੋ ਕੁਟੰਬਹ ਸਾਥ ਬਨਾਈ । 97 ।

ਕਾਰਜ ਬਯਾਹ ਤੁਰਤ ਉਨ ਪਾਯੋ । ਸਰਬ ਸਮਗ੍ਰੀ ਬੇਗ ਬਨਾਯੋ ।
ਉਤ ਦ੍ਵੈ ਆਛ ਜਨੈਤ ਬਨਾਈ । ਸਭ ਕਾਰਜ ਕੀਨੋ ਗ੍ਰਹ ਆਈ । 98 ।

ਗਏ ਤਿੰਨ ਸਸੁਰਾਰੇ ਧਾਮ । ਇਤ ਇਮ ਕਰ੍ਯੋ ਬਡੋ ਪ੍ਰਭ ਕਾਮ ।
ਏਕ ਮੇਵੜਾ[1] ਪ੍ਰਿਥਮ ਬੁਲਾਯੋ । ਸਰਬ ਕਥਾ ਕਹ ਕੈ ਸਮਝਾਯੋ । 99 ।

ਜਬ ਇਹ ਜਾ ਸਸੁਰਾਰੇ ਧਾਮਾ । ਫੇਰੇ ਲਗੈ ਲੈਨ ਕਰ ਸਾਮਾ ।
ਤਬ ਮੇਰੋ ਇਹ ਹੁਕਮ ਦਿਖੀਜੈ । ਲਿਖ ਦੀਨੋ ਜਾ ਬਿਲਮ[2] ਨ ਕੀਜੈ । 100 ।

ਜਬ ਵਹ ਸਬ ਸਗ[3] ਸੌਨ ਕਰਾਂਹੀ । ਫੇਰੇ ਫਿਰਨ ਲਗੇ ਲਰ ਲਾਈ ।
ਪਾਛੈ ਤਰੁਨੀ ਆਗੇ ਆਪ । ਫੇਰੇ ਲੇਤੇ ਗੁਰ ਪਰਤਾਪ । 101 ।

ਕਾਢ ਹੁਕਮ ਤਿਨ ਜਾਇ ਅਗਾਰੀ । ਲੈ ਦਿਖਰਾਯੋ ਪੜੇ ਸੁਧਾਰੀ ।
ਯਾ ਬਿਧ ਲਿਖਾ ਦੀਨ ਕੇ ਦਯਾਰਾ । ਆਗੇ ਪਗ ਜਿਨ ਧਰੋ ਸੁ ਧਾਰਾ । 102 ।

ਮੇਰੋ ਹੁਕਮ ਇਸੀ ਬਿਧਿ ਆਹੀ । ਬੈਠਤ ਉਠਤ ਪੈਡ ਤੁਰ ਪਾਹੀ ।
ਯੌ ਨਿਜ ਪਢਤ ਬਿਸਤ ਚਿਤ ਭਯੋ । ਆਗੇ ਚਰਨ ਨਾਹਿ ਤਿਨ ਦਯੋ । 103 ।

ਲੱਗਨ ਸਿਉ ਭਾਖਤ ਬਚ ਭਾਈ । ਗੁਰੂ ਦਯਾਨਿਧ ਯੌ ਫੁਰਮਾਈ ।
ਬੈਠਤ ਉਠਤ ਪੰਥ ਪਰ ਆਈ । ਜੋ ਮੁਹ ਸੰਗ ਸਾਬਤੀ ਗਾਈ । 104 ।

ਮੋ ਤੈ ਹੁਕਮ ਨ ਮੇਟਿਆ ਜਾਈ । ਭਾਖੇ ਬਤੀਆਂ ਸੁਨੋ ਲੁਗਾਈ ।
ਤਾ ਸੰਗ ਮਿਲਓ ਰਹਗੁ ਜੁ ਮਾਥਾ । ਸਰਬ ਪਦਾਰਥ ਹੈ ਮਧਿ ਹਾਥਾ । 105 ।

ਸਰਬ ਲੋਗ ਰਹ ਇਮ ਸਮਝਾਈ । ਇਕ ਪਲ ਫੇਰਾ ਫਿਰ ਸੁ ਬਨਾਈ ।
ਯਾਮੈ ਕਵਨ ਦੇਰ ਹੈ ਭਾਈ । ਯੌ ਨ ਹਸਾਵੌ ਸਹਰ ਲੁਗਾਹੀ । 106 ।

1) ਹਰਕਾਰਾਂ, ਸੁਨੇਹਾ ਲੈ ਜਾਣ ਵਾਲਾ 2) ਦੇਰ, ਢਿਲ 3) ਲਗਨ

ਏਕ ਘਰੀ ਮੈਂ ਕਹੁ ਗੁਰ ਤੇਰਾ। ਕਿਆ ਕੁਛ ਤਯਾਗਤ ਹੈ ਇਹ ਬੇਰਾ।
ਤਿਨ ਭਾਖਿਯੋ ਸੁਨ ਲੋਗ ਅਯਾਨਾ। ਤੁਮ ਕਾ ਜਾਨੋ ਇਹੈ ਗਯਾਨਾ। 107।
ਸਤੀ ਪਤਿ ਬ੍ਰਤ ਨਾਰਿ ਸੁ ਜੁ ਗਤੀ[1] । ਸਿਖ ਗੁਰੂ ਕੀ ਹੈ ਨਿਜ ਸਤੀ[2]।
ਸਤੀ ਚਿਖਾ ਧਰ ਪਾਵ ਸੁ ਤਰੈ। ਪਤਿਬਰਤਾ ਪਤਿ ਬਚਨ ਸੁ ਫਿਰੈ। 108।
ਇਹੀ ਤਰਾਂ ਗੁਰ ਸਿਖ ਸੁਜਾਨਾ। ਸਾਧੂ ਕਰਤੇ ਸੁ ਮਤਿ ਬਖਾਨਾ।
ਪਟਕਾ ਤੀਰ ਹਮਾਰੇ ਸੰਗ। ਫੇਰੇ ਕਰਹੋ ਤਜ ਮਨ ਮੰਗ। 109।
ਯੋਂ ਕਹ ਤਤ ਛਿਨ ਭਯੋ ਸਵਾਰ। ਚਲਯੋ ਚਰਨ ਗੁਰ ਰਿਦ ਨਿਜ ਧਾਰ।
ਕਾਹੂ ਕੀ ਨਹੀ ਮਾਨੀ ਬਾਤ। ਮਾਰਤ[3] ਹੀ ਪੁਨ ਚਲਯੋ ਸੁ ਧਾਤ। 110।
ਚਲੋ ਚਲਾ ਲਾਂਘਤ ਨਦ ਦੇਸਾ। ਦੁਆਬੇ ਮਧਿ ਸੁ ਕਰ੍ਯੋ ਪ੍ਰਵੇਸਾ।
ਯੋਂ ਮਨ ਮੈ ਕਛੁ ਕਰ੍ਯੋ ਹੰਕਾਰ। ਮੋ ਸਮ ਔਰ ਨ ਕਰੈ ਬਿਚਾਰ। 111।
ਦਿਬ ਸਵਰੂਪ ਸੁਖਦ ਬਰ ਤਰਨੀ। ਆਯੋ ਪਲ ਮੈ ਤਜ ਨਿਜ ਧਰਨੀ[4]।
ਐਸਾ ਜਗ ਮੈ ਕਵਨ ਸੁ ਕਰੈ। ਜਯੋਂ ਮੈ ਆਯੋ ਤਜ ਨਿਜ ਘਰੈ। 112।
ਯੋਂ ਉਪਜਿਯੋ ਮਨ ਮੈ ਨਿਜ ਆਇ। ਮਾਇਆ ਗੁਰ ਕੀ ਬੁਰੀ ਬਲਾਇ।
ਹੁਸਯਾਰ ਪੁਰੇ ਬਡ ਨਗਰ ਮਝਾਰਾ। ਆਨ ਕੀਓ ਡੇਰਾ ਚਿਤ ਧਾਰਾ। 113।
ਬੇਸਵਾ ਤਹਾ ਦ੍ਰਿਸਟਿ ਇਕ ਪਰੀ। ਰੰਭਾ[5] ਕਿਧੋਂ ਉਰਬਸੀ[6] ਖਰੀ।
ਸੁਯਾਮ ਨੈਨ ਤਨ ਦੁਤ ਦਿਪ ਤਰੁਨੀ। ਨੌ ਸਤ[7] ਹੈ ਸਿੰਗਾਰ ਤਨ ਧਰਨੀ। 114।
ਗਾਵਤ ਰਾਗ ਲਲਿਤ ਗਤਿ ਪਿਆਰੀ। ਮਨੋ ਕੰਦਲਾ ਕਾਮ ਬਿਚਾਰੀ।
ਕੈ ਤਿਲੋਤਮਾ ਸੀ ਇਹ ਨਾਰਿ। ਜੋ ਨਿਰਖੈ ਨਰੁ ਹੋਤ ਸੁ ਮਾਰ[8]। 115।
ਜਿਹ ਡੇਰਾ ਸਿੰਘ ਜੂ ਹੋ ਕਰਾ। ਸਾਮੁਹ ਦਿਪਤ ਨਾਰਿ ਤਿਹ ਘਰਾ।
ਜਬ ਹੀ ਨਿਰਖ ਤ੍ਰਿਯਾ ਵਹੁ ਪਾਈ। ਤਨੁ ਮਨੁ ਸਿੰਘ ਤਿਹ ਗਯੋ ਬਿਕਾਈ। 116।
ਨਿਜ ਮਨ ਮੈ ਅਸ ਕੀਯੋ ਬਿਚਾਰਾ। ਨਿਸ ਮੈਂ ਜੈਹੋਂ ਯਾਂ ਕੇ ਦੁਆਰਾ।
ਕਰਹੋ ਮਨਸਾ ਨਿਜ ਮਨ ਪੂਰੀ। ਗ੍ਰਿਹ ਕਾਮਨ[9] ਇਹ ਜਾਇ ਜਰੂਰੀ। 117।

**ਦੋਹਰਾ** : ਦਿਨ ਧਿਲਟਿਯੋ ਨਿਸਪਤੀ[10] ਠਟਿਯੋ ਦਿਪਤ ਅੰਧ ਉਡ ਦੀਪ।
ਕੁਮਿਦ ਚੋਰ ਅਲ ਕਲ ਅਟਾ ਲਖ ਸਸਿ ਮੁਖੀ ਮਹੀਪ। 118।

**ਚਪਈ** : ਸੋਚਤ ਮਨ ਮੈ ਗਈ ਬਿਚਾਰਤ। ਚਿੰਤਾਤੁਰ ਮਨ ਦ੍ਰਿੜਤਾ ਧਾਰਤ।
ਏਕ ਜਾਮ ਰਜਨੀ ਸੁ ਬਿਤਾਈ। ਜਾਊ ਜਾਊ ਚਿਤ ਕਰੈ ਉਪਾਈ। 119।

**ਸਵੈਯਾ** : ਕਾਮਨ ਨੈਨ ਅਭੂਤਕ[11] ਬਾਨ ਸੁ ਛੂਟਤ ਗਯਾਨ ਜਿਮੈ ਉਰ ਲਾਗੈ।
ਬੁਧ ਬਬੇਕ ਸਿਯਾਨ ਤਜੈ ਸਭ ਘਾਇਲ ਜਿਉਂ ਸਭ ਹੀ ਅੰਗ ਦਾਗੈ।
ਆਨ ਮਨੋਜ ਬਸ੍ਯੋ ਰਿਦ ਭੀਤਰ ਭੂਤ ਕਿਧੋ ਯਹ ਪ੍ਰੇਤ ਪਰਾਗੈ।
ਲੋਟਤ ਹੈ ਤਨ ਨਾਗ ਡਸੇ ਸਮ ਆਨ ਬਸੀ ਅਬਲਾ ਮਧਿ ਬਾਗੈ। 120।

1) ਢੰਗ, ਚਲਨ 2) ਸਤਵੰਤੀ ਨਾਰੀ ਹੈ 3) ਪਵਨ ਵਾਂਗ 4) ਘਰਵਾਲੀ, ਇਸਤਰੀ 5) ਰੰਭਾ ਨਾਂ ਦੀ ਅਪੱਛਰਾ 6) ਉਰਵਸ਼ੀ ਨਾਂ ਦੀ ਅਪੱਛਰਾ 7) ਸੋਲ੍ਹਾਂ 8) ਘਾਇਲ ਹੋ ਜਾਂਦਾ ਹੈ 9) ਕਾਮਨੀ, ਇਸਤਰੀ 10) ਚੰਦ੍ਰਮਾ 11) ਅਭੌਤਿਕ

ਆਪ ਗਯੋ ਚਲ ਸੈ ਤਿਹ ਆਸ੍ਰਮ ਘੇਰਤ ਕਾਮ ਕਿਧੋ ਮਨ ਭਾਰੀ ।
ਏਤ ਗਯੋ ਗਮਨੈ ਤਿਹ ਕੇ ਹਿਤ ਈਤ ਪ੍ਰਭੂ ਸਭ ਜਾਨਤ ਸਾਰੀ ।
ਅੰਤਰ ਕੋ ਲਖੀਆ ਗੁਰਪੂਰਨ ਜਾਸ ਚਖੰ[1] ਮਧ ਏ ਬਿਸਵ ਸਾਰੀ ।
ਜਾਤ ਨਿਹਾਰ ਸੁ ਸਿਖ ਅਧੋਗਤਿ ਸਾਹਿਬ ਅਚੁਤ ਲੀਨ ਉਬਾਰੀ । 121 ।
ਜਾਨ ਸਪੂਰਨ ਹੈ ਮਮ ਸੇਵਕ ਅੰਨ ਖਤਾ ਇਹ ਮੈ ਕਛੁ ਨਾਹੀ ।
ਸਾਗਰ ਕੀ ਤਨੁਯਾ[2] ਤਨ ਮੋਹਿਤ ਬਯਾਪਿਤ ਜੋ ਮਨ ਦੇਵਨ ਮਾਹੀ ।
ਜਿ ਇਹ ਕੋ ਅਬ ਨਾਹਿ ਰਖੋ ਮਮ ਕੌਨ ਇਸੈ ਨਿਜ ਰਛਕ ਆਹੀ ।
ਯੌ ਸੁ ਬਿਚਾਰ ਕੇ ਦਾਸ ਬਨ੍ਯੋ ਗੁਰ ਧਾਰ ਛਰੀ ਚੁਬਦਾਰ ਤਹਾਹੀ । 122 ।

**ਚੌਪਈ :** ਚੋਬਦਾਰ ਪ੍ਰਭ ਜੂ ਤਨ ਧਾਰਾ । ਠਾਢੋ ਭਯੋ ਜਾਇ ਤ੍ਰਿਯਾ ਦੁਆਰਾ ।
ਕਰ ਮਧ ਧਰ ਚਾਂਦੀ ਬਰ ਆਸਾ । ਕ੍ਰਿਪਾਸਿੰਧ ਯੌ ਕਰਿਯੋ ਬਿਲਾਸਾ । 123 ।
ਤਬ ਲਗ ਮਕਰਕੇਤ[3] ਤਨ ਪੀੜਤ । ਆਯੋ ਮਿਰਗਾਧਿਪ[4] ਜੂ ਕ੍ਰੀੜਤ ।
ਕਾ ਨਿਰਖੈ ਸਾਮੁਹ ਦ੍ਰਿਗ ਲਾਈ । ਤ੍ਰਿਯਾ ਦੁਆਰ ਖਰੋ ਕੋਊ ਭਾਈ । 124 ।
ਕੰਚਨ ਛਰੀ ਹਾਥ ਨਿਜ ਧਾਰੇ । ਚੋਬਦਾਰ ਉਨ ਕਿਸੂ ਨਿਹਾਰੇ ।
ਯਾ ਕੋ ਪਤਿ ਆਛੋ ਉਮਰਾਇ । ਹ੍ਵੈ ਕੋਊ ਭੀਤਰ ਗਯੋ ਬਨਾਇ । 125 ।
ਜਬਹੀ ਇਹ ਜੈਹੈ ਨਿਜ ਸਦਨੰ । ਤੋ ਕਰਹੋ ਤਰੁਨੀ ਰੁਨੀ ਸੰਗ ਮਦਨ[5] ।
ਐਸ ਬਿਚਾਰ ਧਾਮ ਨਿਜ ਆਯੋ । ਆਗੇ ਜਹਾਂ ਕਿਕਾਨ ਲਗਾਯੋ । 126 ।
ਦੋਇ ਪਹਰ ਜਬ ਰੈਨ ਬਿਤਾਈ । ਫੇਰ ਗਯੋ ਆਲੇ ਤ੍ਰੀਆ ਧਾਇ ।
ਆਗੇ ਨਿਰਖਯੋ ਚਛ ਤਿਨ ਜਾਇ । ਤਯੋਂ ਹੀ ਠਾਂਢੋ ਛਰੀ ਧਰਾਇ । 127 ।
ਆਗ ਪਾਛ ਹੋਵੈ ਨਹੀ ਪਲ । ਠਾਢੋ ਤਿਹ ਧਰਨੀ ਪਿੜ ਮਲ ।
ਫੇਰ ਫਿਰਯੋ ਆਯੋ ਨਿਜ ਆਲੈ । ਹਾਥ ਨ ਲਗੀ ਦੁਖੈਨਿਧਿ ਬਾਲੈ[6] । 128 ।
ਤੀਨ ਬੇਰ ਐਸੀ ਬਿਧ ਗਯੋ । ਆਯੋ ਪੁਰਖ ਨਿਰਖ ਤੋ ਭਯੋ ।
ਏਕ ਜਾਮ ਜਾਮਨਿ ਜਬ ਹਾਰੀ । ਤਬ ਹੀ ਸਿੰਘ ਜੂ ਆਂਖ ਉਘਾਰੀ । 129 ।
ਜਗ੍ਯੋ ਗ੍ਯਾਨ ਮਨ ਮੈ ਤਬ ਭਾਰੀ । ਲਾਗੋ ਮਨ ਕੋ ਕਰਨ ਧਿਕਾਰੀ ।
ਧ੍ਰਿਗ ਮੋ ਕੋ ਭਾਖਿਯੋ ਮਨ ਮਾਹੀ । ਏ ਕਾਰੋ ਜਨ ਨੀਚ ਕਰਾਹੀ । 130 ।
ਰੋਵੈ ਪੀਟੈ ਹਾਥ ਮਰੋਰੈ । ਔਸਰ ਗਯੋ ਬੀਤ ਸੋ ਟੋਰੈ ।
ਯਾ ਬਿਧ ਸੋ ਤਿਨ ਕੀ ਗਤਿ ਭਈ । ਕਿਨੈ ਮਨੋ ਨਿਧ ਬਡ ਲੁਟ ਲਈ । 131 ।
ਭਯੋ ਪ੍ਰਾਤ ਮਾਰਗ ਉਠ ਪਯੋ । ਚਿੰਤਾ ਕਰਤ ਇਹੈ ਦਿਸ ਭਯੋ ।
ਜੋ ਭਾਖੈ ਚੁਬਦਾਰ ਨਾ ਹੋਤਾ । ਤੌ ਮੈ ਖਾਤ ਨਰਕ ਮਧਿ ਗੋਤਾ । 132 ।
ਤਿਹ ਨਰ ਮੁਝ ਕੋ ਰਾਖ ਸੁ ਲਯੋ । ਮੈ ਤਿਹ ਦਾਸ ਮੋਲ ਬਿਨ ਭਯੋ ।
ਕੈ ਮੇਰੋ ਕੁਰਨਾਨਿਧਿ ਸਵਾਮੀ । ਧਾਰਿਯੋ ਤਨ ਚੁਬਦਾਰ ਤਮਾਮੀ । 133 ।

---
1) ਅੱਖਾਂ ਵਿਚ 2) ਲੱਛਮੀ 3) ਕਾਮਦੇਵ 4) ਸਿੰਘ, ਸ਼ੇਰ 5) ਕਾਮ ਭੋਗ 6) ਦੁਖਾਂ ਦੀ ਖਾਣ ਇਸਤਰੀ

ਨਿਰਖੋ ਮੋ ਮਨ ਕੀ ਜੜਤਾਈ[1] । ਜੌ ਮੁਝ ਤਤ ਛਿਨ ਕਰੀ ਬੁਰਾਈ ।
ਨਿਜ ਆਲੈ ਕੀ ਅਦਭੁਤ ਨਾਰੀ । ਤਾਤ ਮਾਤ ਪਛਨ ਉਜਿਆਰੀ । ।34 ।

ਬੇਦ ਲੋਗ ਮਤ ਜੋ ਸੁਖਦਾਈ । ਅਰਧੰਗੀ ਮੁਨ ਜਨ ਬਡ ਗਾਈ ।
ਕੈ ਤਾਕੋ ਤਤ ਛਿਨ ਤਜ ਆਯੋ । ਕੈ ਇਹ ਤੁਰਕਨ ਦੁਆਰ ਸਿਧਾਯੋ । 135 ।

ਜੋ ਪਰਲੋਕ ਲੋਕ ਇਤ ਬੁਰੀ । ਗਾਵਤ ਬੇਦ ਪੁਰਾਨਨ ਧੁਰੀ ।
ਯਾ ਬਿਧ ਮਨ ਮੈ ਬਾਤ ਬਿਚਾਰਤ । ਮਾਰਗ ਆਵਤ ਚਲਯੋ ਸੁ ਧਾਰਤ । 136 ।

ਕੇਤਕ ਯਾ ਬਿਧ ਕਾਲ ਬਿਤਾਈ । ਸ੍ਰੀ ਪੁਰ ਆਨੰਦ ਪੁਹਚ੍ਯੋ ਆਈ ।
ਜਿਹ ਠਾਂ ਅਚੁਤ ਪ੍ਰਭੂ ਬਿਰਾਜੈ । ਜਾਕੋ ਜਸੁ ਜਗ ਮਹਿ ਸਿਤ ਸਾਜੈ । 137 ।

ਪ੍ਰਿਥਮੈ ਪਰਕਰਮਾ ਨਿਜ ਲੀਨੀ । ਭਾਂਤਿ ਅਨਿਕ ਅਭਿਬੰਦਨ ਕੀਨੀ ।
ਸਨਮੁਖ ਪ੍ਰਭ ਕੇ ਜਬ ਹੀ ਲਾਗੋ । ਬਿਹਸ ਅਧਿਕ ਪ੍ਰਭ ਜੂ ਅਨੁਰਾਗੋ । 138 ।

ਪਲਕਾ ਤੇ ਇਤ ਉਤ ਪ੍ਰਭ ਹੇਰੈ । ਬਿਗਸਤ[2] ਤਾ ਕੋ ਨਿਰਖ ਘਨੇਰੈ ।
ਜੋਗਾ ਸਿੰਘ ਆਯੋ ਹੈ ਭਾਈ । ਨਿਰੇਖ ਸਰਬ ਬੀਰ ਚਿਤੁ ਲਾਈ । 139 ।

ਅਧਿਕ ਬਿਲਾਸ ਪ੍ਰਭ ਕੋ ਲਖ ਪਾਈ । ਔ ਬੀਰਨ ਯੌ ਬਿਨੈ ਕਰਾਈ ।
ਯਾ ਕੋ ਭੇਦ ਪ੍ਰਭੂ ਜੀ ਜੋਈ । ਕਛੂ ਪ੍ਰਗਟ ਹ੍ਵੈ ਜਾਨੈ ਕੋਈ । 140 ।

ਅਧਿਕ ਬਿਨੈ ਜਬ ਕਰੀ ਸੁਜਾਨਾ । ਤਉ ਕੁਰਣਾਨਿਧ ਬਚਨ ਬਖਾਨਾ ।
ਪੂਛੋ ਬਾਤ ਇਸੀ ਨਿਜ ਪਾਸਾ । ਬਰਨ ਸੁਨਾਵੈ ਕਰ ਅਰਦਾਸਾ । 141 ।

ਕਹੀ ਖਾਲਸੈ ਸੁਨਹੁ ਸੁਜਾਨਾ । ਜਾਹਰ ਕਰਹੁ ਭੇਦ ਬਿਧ ਨਾਨਾ ।
ਯੌ ਸੁਨ ਕੈ ਤਿਨ ਕਹਾ ਉਚਾਰ । ਪਾਸ ਹਜੂਰ ਸੁਨੋ ਨਿਰਧਾਰ । 142 ।

ਗੁਰ ਕੀ ਕ੍ਰਿਪਾ ਦ੍ਰਿਸਟਿ ਕੇ ਸਾਥਾ । ਜਾਨ ਗਯੋ ਸਿਖ ਨਖਸਿਖ[3] ਗਾਥਾ ।
ਚੋਬਦਾਰ ਵੁਹ ਅਵੁਰ ਨ ਕੋਈ । ਏ ਸਬ ਚਰਿਤ੍ਰ ਪ੍ਰਭੂ ਕਾ ਹੋਈ । 143 ।

ਮੈ ਭਾਖੋ ਤਬ ਨਿਜ ਕੀ ਕਹੋ । ਕ੍ਰਿਪਾਸਿੰਧ ਕੇ ਚਰਿਤ੍ਰ ਨ ਲਹੋ ।
ਜ੍ਯੋਂ ਕੀਨੀ ਕਰੁਨਾਨਿਧ ਸਵਾਮੀ । ਦਾਸ ਉਜਾਰਿਯੋ ਰੈਨ ਤਮਾਮੀ[4] । 144 ।

ਤਾਤੇ ਪੂਛੋ ਸਤਿਗੁਰ ਪਾਸਾ । ਸਰਬ ਕਥਾ ਕੋ ਅਧਿਕ ਬਿਲਾਸਾ ।
ਕਹੀ ਖਾਲਸੇ ਨਿਕਟ ਹਜੂਰ । ਪ੍ਰਭੂ ਸੁਨਾਵੋ ਸਰਬ ਜਰੂਰ । 145 ।

---

1) ਮੂਰਖਤਾ 2) ਪ੍ਰਸੰਨ 3) ਸਾਰੀ, ਆਦਿ ਤੋਂ ਅੰਤ ਤਕ 4) ਸਾਰੀ

ਕਰੁਨਾਨਿਧ ਤਬ ਛਰੈ[1] ਸੁਨਾਈ । ਨਖਸਿਖ[2] ਤਾਕੇ ਤੀਰ ਬਨਾਈ ।
ਜਿਹ ਬਿਧ ਤਾਤ ਮਾਤ ਤਿਹ ਆਈ । ਲੈ ਯਾ ਤੇ ਗ੍ਰਿਹ ਮਹਿ ਬਨਾਈ । 146 ।
ਪਾਛ ਹੁਕਮ ਪਠਿਯੋ ਜਿਹ ਭਾਤਾ । ਫੇਰਨ ਪਰ ਦਿਖਰਾਯੋ ਨਾਥਾ ।
ਤਰੁਨੀ ਬਯਾਹ ਕੁਟੰਬ ਸੁ ਸਾਰਾ । ਆਯੋ ਜਿਹ ਬਿਧਿ ਤਯਾਗ ਸੁਧਾਰਾ । 147 ।
ਚਲਤ ਪੈਂਡ ਦੁਆਬੇ ਜਿਮ ਆਯੋ । ਉਸਯਾਰ ਪੁਰੇ ਗਨਾਕ ਭਰਮਾਯੋ ।
ਤੀਨ ਬੇਰ ਜਿਹ ਗ੍ਰਹ ਤੇ ਗਯੋ । ਮਦਨ ਪ੍ਰੇਰ ਪੀੜਤ ਜਯੋ ਭੁਯੋ । 148 ।
ਛਰੀਦਾਰ ਜਿਮ ਹੋਇ ਦਯਾਲਾ । ਰਛਾ ਕੀਨੀ ਅਧਿਕ ਬਿਸਾਲਾ ।
ਪਾਛ ਰਾਤ ਮੈ ਭੁਯੋ ਜੁਯੋਂ ਗਯਾਨਾ । ਚਿੰਤਾਤੁਰ ਹ੍ਵੈ ਪੈਂਡ ਸਿਧਾਨਾ । 149 ।
ਮਾਰਗ ਮੈ ਨਿਜ ਮਨੇ ਧਿਕਾਰਤ । ਜਿਹ ਬਿਧ ਆਯੋ ਹੋਇ ਸੁ ਆਰਤ[3] ।
ਸਰਬ ਕਥਾ ਇਹ ਭਾਂਤਿ ਵਿਥਾਰੀ । ਕਹੀ ਖਾਲਸੈ ਪ੍ਰਭੂ ਸੁਧਾਰੀ । 150 ।
ਜੋ ਯਾਕੋ ਮੈ ਨਾਹਿ ਬਚਾਵਤ । ਤਬ ਯਹ ਜਾਨ ਅਧੋਗਤਿ ਜਾਵਤ ।
ਯਾ ਸਮ ਚਹੀਐ ਸਿਖ ਪੁਨੀਤ । ਮਾਨੈ ਹੁਕਮ ਸਦਾ ਨਿਤ ਨੀਤ । 151 ।
ਜੌ ਕਬ ਹੀ ਵਹ ਭੂਲ ਸੁ ਜਾਇ । ਤੌ ਗੁਰੂ ਤਾਂ ਕੌ ਲੇਤ ਬਚਾਇ ।
ਕੈਸੋ ਹੋਇ ਜਗਤ ਮੈਂ ਦੁਖਯ । ਤਾ ਕੋ ਰਾਖਤ ਸਦਾ ਬਪੁਖ । 152 ।

**ਦੋਹਰਾ :** ਇਹ ਸਮ ਸਿਖ ਜੁ ਚਾਹੀਯਤ ਮੋ ਸਮ ਗੁਰੂ ਨਿਹਾਰ ।
ਦੁਖ ਦਾਰਿਦ ਭਵ ਕਾਟ ਹੈ ਜਗਤ ਉਤਾਰੈ ਪਾਰ । 153 ।

**ਚੌਪਈ :** ਤਾਕੋ ਰਛਕ ਗੁਰੂ ਨਿਧਾਨਾ । ਜੋ ਸੇਵਕ ਗੁਰ ਹੁਕਮ ਮਿਆਨਾ ।
ਕਲ ਕੀ ਬਾਂਤ ਤਾਸ ਨਹੀ ਲਾਗੈ । ਨਿਸ ਦਿਨ ਪਗ ਪੰਕਜ[4] ਮਹਿ ਪਾਗੈ । 154 ।
ਏਕ ਦਿਵਸ ਕੀ ਅਵਰ ਕਹਾਨੀ । ਬਰਨੋ ਪਰਮ ਬਿਮਲ ਸੁਖਦਾਨੀ ।
ਅਚੁਤ ਕਿਧੌ ਊਚ ਬਡ ਤਖਤ । ਦਰਸਨ ਦੇਤ ਨਾਥ ਬਰੁ ਬਖਤ । 155 ।
ਇਹ ਬਿਧ ਨਿਰਖ ਲਛ ਤਿਹ ਆਵਤ । ਸਾਵਨ ਮਧਿ ਮੇਘ ਜਿਮ ਧਾਵਤ ।
ਹੋਲਾ ਬੀਤ ਕਿਤਕ ਦਿਨ ਪਛ । ਦਰਸਨ ਦੇਤ ਦਯਾਧਰ ਚਛ । 156 ।
ਤਹੀ ਸਮੈ ਗੁਰ ਨਿਕਟ ਹਜੂਰੀ । ਬਾਜੀਗਰ ਤਟ ਆਏ ਜਰੂਰੀ ।
ਨਿਰਤਤ ਕੂਦਤ ਢੋਲ ਬਜਾਵਤ । ਨਾਨਾ ਬਿਧਿ ਨਿਜ ਕ੍ਰਿਆ ਬਨਾਵਤ । 157 ।
ਉਛਰਤ[5] ਹੈ ਯਾ ਬਿਧ ਇਕ ਧਰੀ । ਪ੍ਰਾਵਤ[6] ਜੁਯੋਂ ਨਭ ਨਿਰਤਤ ਪਰੀ ।
ਏਕਨ ਗਡਿਯੋ ਆਨ ਇਕ ਬਾਸਾ । ਊਚੇ ਮਨੋ ਸੁ ਨਿਕਟ ਅਕਾਸਾ । 158 ।
ਆਛੀ ਤੁਪਕ ਸੁਕਰਮ ਛਕਾਈ । ਖੜਗਾਦਿਕ ਹਥਿਆਰ ਬਨਾਈ ।
ਊਪਰ ਚਢਿਓ ਬਾਂਸ ਵਹਿ ਜਾਈ । ਕਉਤੁਕ ਕਾਜ ਜੁਧ ਕਰ ਧਾਈ । 159 ।

---

1) ਪਾਸ, ਕੋਲ 2) ਆਦਿ ਤੋਂ ਅੰਤ ਤਕ 3) ਪਸੀਜ ਕੇ, ਦੀਨ ਹੋ ਕੇ 4) ਚਰਨ ਕਮਲ 5) ਕਲਾਬਾਜ਼ੀਆਂ ਖਾਂਦੇ ਹਨ 6) ਬਸਤ੍ਰਾਂ ਵਿਚ ਲਿਪਟੀ ਹੋਈ

ਗਗਨ ਮਧਿ ਜਾ ਭਯੋ ਅਲੋਪੰ । ਛੋਰੀ ਤੁਪਕ ਧਾਰ ਜੀਅ ਕੋਪੰ ।
ਪਲਕ ਪਾਛ ਤਾਕੇ ਸਬ ਅੰਗ । ਧਰਨੀ ਮਧਿ ਗਿਰੇ ਸੁ ਅਭੰਗ । 160 ।

ਜੁਦੇ ਜੁਦੇ ਕਾਟੇ ਸਭ ਜਾਨ । ਯੋ ਜਬ ਅਵਨੀ[1] ਪਰੇ ਮਿਆਨ ।
ਰੋਇ ਪੀਟ ਨਟ ਕਰਤ ਪੁਕਾਰ । ਮਘਵਾ ਸਾਥ ਲਰ੍ਯੋ ਨਭ ਧਾਰ । 161 ।

ਦੀਨੋ ਧਰਨੀ ਮਾਰ ਗਿਰਾਈ । ਯਾ ਨਟ ਬਾਸਵ ਦੇਵਨ ਰਾਈ ।
ਪਲਕ ਪਾਛ ਤਾ ਕੇ ਸਭ ਅੰਗ । ਕੀਨੇ ਤਿਨੇ ਇਕਤ੍ਰ ਸੁ ਢੰਗ । 162 ।

ਊਪਰ ਤਾਸ ਬਸਤ੍ਰ ਬਰ ਡਾਰੀ । ਢੋਲਕ ਸਬਦ ਕਰ੍ਯੋ ਬਡ ਕਾਰੀ ।
ਠਾਢ ਲਖ੍ਯੋ ਕਰ ਤਵਨ ਸੁ ਨਟਵਰ । ਬਿਗਸੇ ਬੀਰ ਨਿਰਖ ਤਿਹ ਗਤਿਸਰ । 163 ।

ਇਹ ਬਿਧ ਅਧਿਕ ਤਿਨੈ ਕਰ ਬਾਜੀ । ਦਿਖਰਾਈ ਸਤਿਗੁਰ ਤਿਨ ਸਾਜੀ ।
ਪੁਨ ਪਾਛੇ ਤਿਨ ਬਚਨ ਉਚਾਰੇ । ਦੀਜੇ ਕਛੂ ਇਨਾਮ ਸੁਧਾਰੇ । 164 ।

ਤੈ ਪ੍ਰਭ ਜੂ ਬਡ ਕਲਪ ਬਰਿਛਾ । ਕਾਮ ਧੇਨ ਤੁਮਰੈ ਕਰ ਅਛਾ ।
ਚਾਰ ਪਦਾਰਥ ਦਾਇਕ ਜੋਇ । ਦੀਪਕ ਦੀਪ ਸਿਰੋਮਣਿ ਸੋਇ । 165 ।

ਰਾਮਦਾਸ ਸੋਢੀ ਗ੍ਰਿਹ ਨਤਾ । ਜਗਤ ਬਿਰਾਜਿਤ ਜਾਕੀ ਸਤਾ[2] ।
ਛੀਰ ਸਮਾਨ ਸੁ ਕੀਰਤ ਜਾ ਕੀ । ਸਦਾ ਬਿਰਾਜਿਤ ਇਤ ਉਤ ਵਾ ਕੀ । 166 ।

**ਸਵੈਯਾ** : ਇਹ ਭਾਂਤਿ ਕਰੀ ਗੁਰ ਕੀ ਉਪਮਾ ਤਿਨ ਜੋ ਇਹ ਠੌਰ ਭਨੀ ਨਹੀ ਜਾਈ ।
ਪੁਨ ਠਾਢੇ ਭਏ ਤਬ ਹੀ ਕਰੁਨਾਨਿਧ ਭੀਤਰ ਧਾਮ ਧਸੇ ਨਿਜ ਆਈ ।
ਨਟ ਤੌਨ ਸਮੈ ਸਭ ਹੀ ਵਹ ਪੂਰਨ ਆਪਨ ਮਧਿ ਰਹੋ ਬਿਸਮਾਈ[3] ।
ਚਿੰਤਤ ਹੈ ਮਨ ਮੈ ਬਹੁ ਭਾਂਤਨ ਕੌਨ ਚਰਿਤ੍ਰ ਭਯੋ ਜਗਰਾਈ । 167 ।

ਸਿਖ ਸੁਜਾਨ ਬਿਗ੍ਯਾਨ ਕਿਸੂ ਪੁਨ ਤਾ ਸੰਗ ਯਾ ਬਿਧਿ ਬੈਨ ਉਚਾਰੇ ।
ਕਯੋਂ ਤੁਮ ਹੋ ਬਿਸਮਾਦ ਭਏ ਸਬ ਮੋਹ ਕਹੋ ਬਤੀਆ ਨਿਰਧਾਰੇ ।
ਯੋ ਸੁਨ ਕੈ ਬਤੀਆਂ ਨਟ ਨਾਗਰ[4] ਭੇਦ ਕਹ੍ਯੋ ਸਭ ਹੀ ਸੁ ਸੁਧਾਰੇ ।
ਦੀਨ ਦਯਾਲ ਸਿਰੋਮਣਿ ਸਾਹਿਬ ਜਾ ਗ੍ਰਹ ਮੈ ਧਨ ਪੂਰ ਭੰਡਾਰੇ । 168 ।

**ਚੌਪਈ** : ਇਹ ਮ੍ਰਿਗ ਕੀਟ ਕਰੇ ਮ੍ਰਿਗਰਾਈ । ਰਿਧ ਸਿਧਿ ਦੇ ਅਮਿਤ ਬਡਾਈ ।
ਪਾਰਸ ਜਯੋਂ ਜਾਕੋ ਛੁਹ ਗਯੋ । ਕੰਚਨ ਕਰਤ ਮਨੂਰਹ ਭਯੋ । 169 ।

ਹਮ ਤਿਹ ਅਗ੍ਰ ਕਰੀ ਪੁਨ ਬਾਜੀ । ਧਨ ਇਛਾ ਧਰ ਅਧਿਕ ਸਮਾਜੀ ।
ਸੋ ਹਮ ਕੋ ਕਛੁ ਦਰਬੁ ਨ ਦੀਨੋ । ਠਾਢ ਸਿੰਘਾਸਨ ਮਾਰਗ ਲੀਨੋ । 170 ।

ਭੀਤਰ ਧਸੇ ਧਾਮ ਅਬ ਜਾਈ । ਹਮਰੈ ਕਰ ਧਨ ਦਯੋ ਨ ਰਾਈ ।
ਯਾਤੇ ਹਮ ਨਿਜ ਹੈ ਬਿਸਮਾਦ । ਬਰਨ ਸੁਨਾਯੋ ਜਿਮ ਅੰਤ ਆਦਿ । 171 ।

1) ਧਰਤੀ 2) ਸ਼ਕਤੀ 3) ਹੈਰਾਨ 4) ਸਮਝਦਾਰ

**ਦੋਹਰਾ :** ਸਿਖ ਕਹ੍ਯੋ ਸੰਗ ਤਾਸ ਯੌ ਬਤੀਆਂ ਸੁਨੋ ਸੁਜਾਨ।
ਸਬਦ ਗਾਇ ਜਾਨਤ ਤੁਮੈ ਕੈ ਨਿਜ ਨਹੀ ਬਖਾਨ। 172।

ਤਿਨ ਭਾਖ੍ਯੋ ਗਾਵਤ ਹਮੈ ਜਾਨਤ ਸਾਜ ਬਜਾਇ।
ਪਾਂਚ ਸਾਤ ਗੁਰ ਆਦਿ ਕੇ ਕੰਠੇ ਸਬਦ ਸੁਹਾਇ। 173।

**ਚੌਪਈ :** ਰਾਗੁ ਕਲਾਵਤ[1] ਗਾਇਨ ਤਾਲਾ। ਜਾਨਤ ਹੈ ਸਬ ਨਖਸਿਖ ਖਿਆਲਾ।
ਯੌ ਸੁਨ ਸਿਖ ਕਹਾ ਇਹ ਭਾਇ। ਮੈ ਤੁਮ ਦੇਵੋਂ ਭੇਤ ਬਤਾਇ। 174।

ਘਟਕਾ ਦੋਇ ਰਾਤ ਜਬ ਜਾਈ। ਤਬ ਤੁਮ ਆਵੋ ਸਾਜ ਬਜਾਈ।
ਗੁਰ ਨਾਨਕ ਕੇ ਸਬਦ ਨਵੀਨ। ਆਛੀ ਸੁਰ ਗਾਵਹੁ ਪਰਬੀਨ। 175।

ਤਬ ਤੁਮ ਨਿਰਖਹੁ ਗੇ ਤਤ ਕਾਲ। ਰਿਧ ਸਿਧ ਗੁਰ ਦੇਗੁ ਦਯਾਲ।
ਸਬਦ ਭੇਟ ਕਹੀਐ ਗੁਰ ਦੀਜੈ। ਹਮ ਪਰ ਅਧਿਕ ਅਨੁਗ੍ਰਹ ਕੀਜੈ। 176।

ਤਵਨੈ ਭਾਂਤਿ ਕਾਜ ਉਨ ਕੀਨਾ। ਦਈ ਸੀਖ ਜਿਮ ਦਾਸ ਪ੍ਰਬੀਨਾ।
ਜੁਗ ਘਟਕਾ ਜਬ ਰੈਨ ਬਿਤਾਈ। ਤਬ ਵੈ ਆਏ ਸਾਜ ਬਨਾਈ। 177।

ਆਨ ਸਲੋਕ ਜਬੈ ਉਨ ਦੀਨਾ। ਜਿਹ ਠਾ ਰਾਜਤ ਪ੍ਰਭੂ ਪ੍ਰਬੀਨਾ।
ਸੁਨਤ ਤਾਲ ਕਰੁਨਾਨਿਧ ਗਾਈ। ਤਿਨ ਤਰ ਦੀਜੈ ਬਸਨ ਬਿਛਾਈ। 178।

ਤਬੈ ਖਾਲਸੇ ਹੁਕਮ ਸੁ ਪਾਈ। ਆਛ ਬਸਨ ਤਰ ਦਯੋ ਬਿਛਾਈ।
ਕੀਰਤਨ ਰਾਗ ਮਧਿ ਕਲਯਾਨਾ। ਆਛੀ ਸੁਰ ਬਰ ਪਢ੍ਯੋ ਨਿਧਾਨਾ। 179।

ਭੋਗ ਪਾਇ ਤਿਨ ਕਰ੍ਯੋ ਬਖਾਨਾ। ਸਬਦ ਭੇਟ ਦੀਜੈ ਗੁਰ ਗ੍ਯਾਨਾ।
ਯੌ ਸੁਨ ਕ੍ਰਿਪਾਸਿੰਧ ਤਿਹ ਬਾਨੀ। ਸੇਵਕ ਬੋਲ ਸੁ ਨਿਕਟ ਬਖਾਨੀ। 180।

ਮਾਤਾ ਜੀ ਕੇ ਨਿਕਟ ਸੁ ਜਾਈ। ਸੌ ਸੁ ਰੁਪਯਾ ਲਾਵੋ ਧਾਈ।
ਸੁਨ ਬਚ ਗਯੋ ਸਿਖ ਤਿਹ ਥਾਨੈ। ਮਾਤਾ ਕੇ ਮੰਦਰ ਮਹਿ ਜਾਨੈ। 181।

ਭਾਖ੍ਯੋਂ ਮਾਤਾ ਸੌ ਸੁ ਰੁਪਯਾ। ਸਾਹਿਬ ਮਾਂਗਤ ਮੁਝੈ ਪਠਯਾ।
ਮਾਤਾ ਕਹ੍ਯੋ ਕਹਾ ਹੈ ਕਰਨਾ। ਮੁਝੈ ਸੁਨਾਵੋ ਇਹ ਬਿਧ ਬਰਨਾ। 182।

ਸਿਖ ਕਹਾ ਸੁਨ ਮੁਰ ਗੁਰ ਮਾਈ। ਬਾਜੀਗਰ ਨਟ ਹੈ ਇਕ ਕਾਈ।
ਦਿਨ ਮੈ ਉਨ ਬਾਜੀ ਇਤ ਪਾਈ। ਕਛੂ ਨ ਧਨ ਦੀਨੋ ਇਕ ਰਾਈ। 183।

ਪੁਨ ਵਹ ਅਬ ਰਜਨੀ[2] ਮਧਿ ਆਏ। ਕੀਰਤਨ ਕਰ ਗੁਰ ਦੇਵ ਰਿਝਾਏ।
ਮਾਂਗੀ ਭੇਟ ਭੋਗ ਉਨ ਪਾਈ। ਦੇਹੁ ਦਯਾ ਨਿਧ ਜੋ ਚਿਤ ਆਈ। 184।

ਇਹ ਕਾਰਨ ਮਾਤਾ ਮਮ ਆਯੋ। ਜਿਹ ਬਿਧ ਮੁਝ ਨਿਜ ਬਰਨ ਸੁਨਾਯੋ।

---

1) ਕਲਾਕਾਰ, ਗਵੱਈਏ 2) ਰਾਤ

ਮਾਤਾ ਭਾਖਿਯੋ ਇਤੇ ਰੁਪਯਾ । ਕਿਹ ਕਾਰਨ ਦੇਵੋਂ ਮਮ ਭਯਾ । 185 ।
ਆਏ ਆਜ ਕਾਲ ਉਠ ਜਾਸਨ । ਏਤਾ ਧਨ ਲੈ ਕਹੀ ਸਿਧਾਸਨ ।
ਹਮਰੇ ਆਦਿ ਕਦੀਮ ਰਬਾਬੀ । ਨਾਹੀ ਜਾਨੋ ਅਏ ਸਿਤਾਬੀ[1] । 186 ।
ਦਸ ਪੁਨ ਬੀਸ ਰੁਪਯਾ ਲੀਜੈ । ਦੈ ਉਨ ਕਉ ਰੁਕਸਦ[2] ਕਰ ਦੀਜੈ ।
ਯੌ ਸੁਨ ਕੈ ਆਯੋ ਸਿਖ ਤਹਾਂ । ਪੂਰਨ ਗੁਰੂ ਬਿਰਾਜਿਤ ਜਹਾਂ । 187 ।
ਕੌਡੀ ਮੁਹਰ ਰੁਪਯਾ ਸਾਨ । ਬਚਨ ਅਡੋਲ ਏਕ ਸਮ ਜਾਨ ।
ਆਵਤ ਨਿਰਖ ਦਾਸ ਕੋ ਗਾਈ । ਖਾਲੀ ਕਤ ਆਯੋ ਮਮ ਭਾਈ । 188 ।
ਤਿਨ ਭਾਖੀ ਮਾਤਾ ਜੋ ਕਹੀ । ਆਦਿ ਅੰਤਿ ਬਰਨੀ ਕਰ ਸਹੀ ।
ਪੁਨ ਸਤਿਗੁਰ ਵਹ ਫੇਰ ਪਠਾਨੋ । ਤੈ ਸਹ ਖਾਲੀ ਆਂਨਿ ਬਖਾਨੋ । 189 ।
ਤੀਨ ਬੇਰ ਮਾਤਾ ਪਹਿ ਜਾਈ । ਯੌ ਹੀ ਸੁਨ ਕਰ ਆਯੋ ਧਾਈ ।
ਪਾਂਚ ਸਹਸ ਲਗ ਸਤਿਗੁਰ ਗਯੋ । ਸਿਖਨ ਨਿਰਖ ਭੇਦ ਸਭ ਲਯੋ । 190 ।

**ਦੋਹਰਾ :** ਸ੍ਰੀ ਮਾਤਾ ਸਮਝਾਇਯੋ ਸੁਮਤਿ ਸਿਖ ਨਿਜ ਜਾਇ ।
ਤੁਮ ਮਾਤਾ ਜਿਨ ਹਠ ਗਹੋ ਸੁਨਹੁ ਬਚਨ ਚਿਤੁ ਲਾਇ । 191 ।
ਭੂਖਨ ਕਛੂ ਸਰੀਰ ਤੇ ਜੋ ਗੁਰ ਦੇਗੁ ਉਤਾਰ ।
ਤੁਮਰੋ ਕਿਤਕ ਹਜਾਰ ਕੋ ਯੌ ਹੀ ਜਾਗੁ ਨਿਹਾਰ । 192 ।

**ਭੁਜੰਗ ਪ੍ਰਯਾਤ ਛੰਦ :** ਸੁਨੈ ਬੈਨ ਤਾਕੇ ਇਹੈ ਮਾਤ ਕੀਨਾ । ਸਤੰ ਪਾਂਚ ਬਾਰੰ ਭਰੰ ਲੈ ਸੁ ਦੀਨਾ ।
ਵਹੈ ਲੈ ਰੁਪਯਾ ਸਤੰ ਪਾਂਚ ਆਯੋ । ਧਰੈ ਨਾਥ ਆਗੈ ਬਡੋ ਮੋਦ[3] ਪਾਯੋ । 193 ।
ਦਏ ਆਪ ਉਨ ਕਉ ਵਹ ਦਾਮਾ । ਦਯਾਸਿੰਧ ਸਤਿਗੁਰ ਬਲ ਧਾਮਾ ।
ਪਾਛੇ ਸ੍ਰੀ ਮੁਖ ਜਲਜ[4] ਉਚਾਰੋ । ਸਬਦ ਭੇਟ ਹੈ ਅਧਿਕ ਅਪਾਰੋ । 194 ।
ਕਵਨ ਸਕਤ ਤਾ ਕੌ ਨਰ ਦੇਈ । ਸੀਸ ਦਏ ਲਗ ਪੂਰਨ ਸੇਈ ।
ਗੁਰੂਅਨ ਕੋ ਗੁਰ ਸਬਦ ਭਣੀਜੈ । ਇਹ ਉਪਮਾ ਧਰ ਯਾ ਕੋ ਦੀਜੈ । 195 ।
ਯੌ ਕਹੀਐ ਸਾਹਿਬੁ ਅਵਤਾਰੀ । ਮੌਨ ਬਦਨ ਆਨੰਦ ਜੀਅ ਧਾਰੀ ।
ਇਹ ਬਿਧ ਗੁਰ ਸਾਖੀ ਮਧਿ ਧਿਆਈ । ਪੂਰਨ ਕਰੀ ਪ੍ਰੇਮ ਚਿਤ ਲਾਇ । 196 ।
ਆਗੇ ਧਿਆਇ ਅਠਾਰ ਮਝਾਰਾ । ਗਿਰਪਤ ਕਰ ਹੈ ਚਿੰਤ ਅਪਾਰਾ ।
ਹਮਰੋ ਰਾਜ ਕਹੈ ਸਭ ਗਯੋ । ਸਤਿਗੁਰ ਕੇ ਪ੍ਰਤਾਪ ਸਭ ਭਯੋ । 197 ।

**ਦੋਹਰਾ :** ਮੰਤ੍ਰੂ ਵਜੀਰ ਕਲੂਰ ਪਤਿ[5] ਮਿਲ ਤਿਨ ਕੀਓ ਉਪਾਇ ।
ਗਾਊ ਬਨਾਇ ਸਚੂਨ[6] ਕੀ ਬਾਂਧ ਅਨੰਦ ਪੁਰ ਆਇ । 198 ।

**ਇਤ ਸ੍ਰੀ ਗੁਰ ਬਿਲਾਸ ਗੁਰ ਸਿਖ ਸਾਖੀ ਬਰਨਨੰ ਨਾਮ ਸਪਤ ਦਸੋ ਧਿਆਇ ਸਮਾਪਤਮ ਸਤ ਸੁਭਮ ਸਤ । 17 । ਅਫਜੂ ।**

1) ਜਲਦੀ, ਸ਼ੀਘਰ 2) ਵਿਦਾ ਕਰਨਾ 3) ਖੁਸ਼ੀ, ਪ੍ਰਸੰਨਤਾ 4) ਮੁਖ ਕਮਲ 5) ਕਲੂਰ ਰਿਆਸਤ ਦਾ ਰਾਜਾ 6) ਆਟੇ ਦੀ

**ਦੋਹਰਾ :** ਜੇਰ ਦਸਤ ਸੂਬਾ ਜੇਬ ਗੁਯੋ ਅਨੰਦਪੁਰ ਹਾਰ ।
ਦੁਖੀ ਗਏ ਗਿਰ ਰਾਇ ਤਬ ਕੀਨੋ ਮਨੈ ਬਿਚਾਰ । 1 ।
ਅਨਿਕ ਭਾਂਤਿ ਮਹਾਰਾਜ ਤੇ ਜੀਤ ਸਕੇ ਨ ਬਨਾਇ ।
ਤਬ ਤਿਨ ਮਿਲ ਮਸਲਤ[1] ਕਰੀ ਚਲੋ ਤੁਰਕ ਪੈ ਜਾਖ਼ਿ । 2 ।

**ਚੌਪਈ :** ਮੰਤ੍ਰ ਵਜੀਰ ਮਿਲੀ ਸਭ ਸੈਨਾ । ਬਰਨਤ ਭਈ ਕਿਧੌਂ ਇਮ ਬੈਨਾ ।
ਆਟੇ ਕੀ ਇਕ ਗਊ ਬਨਾਈ । ਬਾਧੋ ਸ੍ਰੀ ਆਨੰਦਪੁਰ ਆਈ । 3 ।
ਪ੍ਰਿਥੈਮ ਇਹ ਬਿਧ ਕਰੋ ਉਪਾਈ । ਫੇਰ ਚਲ੍ਯੋ ਦਿਲੀ ਪੁਨ ਧਾਈ ।
ਨੀਚ ਚੰਡਾਲ ਕਹੀ ਨਿਜ ਪੰਮੈ[2] । ਦਿਖਮੈ ਕਹਸਾਂ ਯਾ ਬਿਧ ਕੰਮੈ । 4 ।
ਯੌ ਤਿਨ ਜੰਤ੍ਰ ਮੰਤ੍ਰ ਸਭ ਕਰ ਕੈ । ਧਰਨੀ ਲੀਪ ਗੋਬਰਾ ਧਰ ਕੈ ।
ਗਾਇ ਬਨਾਇ ਕਿਧੋ ਇਕ ਆਟੈ । ਬਾਂਧੀ ਆਨੰਦਪੁਰ ਮਧਿ ਬਾਟੈ[3] । 5 ।

**ਝੂਲਨਾ ਛੰਦ :** ਚੂਨ[4] ਕੀ ਗਾਇ ਬਨਾਇ ਤਾਹੀ ਸਮੈ ਗਏ ਪੁਨ ਬਾਂਧ ਪੁਰ ਅਨੰਦ ਆਈ ।
ਭਯੋ ਸਾਕਾਰ ਨਿਹਾਰ ਗੁਰਦੇਵ ਜੂ ਕਰੀ ਇਹ ਬਾਤ ਤਬ ਹੀ ਬਨਾਈ ।
ਕੀਓ ਪੁਨ ਕੂਚ ਤਿਹ ਠਉਰ ਤੇ ਆਪ ਹੀ ਬਸੇ ਨਿਰਮੋਹ ਕੀ ਧਰਨ[5] ਆਈ ।
ਕਰੈ ਨਿਜ ਚਾਰ ਤਿਹ ਨਉਰ ਅਨਗਨਤ ਹੀ ਕੌਨ ਕੀ ਸਕਤ ਤਿਨ ਕਉ ਲਖਾਈ । 6 ।

**ਦੋਹਰਾ :** ਏਕ ਸਿੰਘ ਪ੍ਰਭ ਸੋ ਕਹੀ ਹਾਥ ਜੋਰ ਸਿਰਨਾਇ ।
ਕਾਹੇ ਕੌ ਗੁਰ ਪਯਾਨ[6] ਕਰ ਆਨੰਦਪੁਰ ਤਜ ਜਾਇ । 7 ।

ਤੁਮ ਅਚੁਤ ਗੁਰ ਖਾਲਸਾ ਕਾਲ ਪੁਰਖ ਕੀ ਦੇਹ ।
ਪਾਪ ਪੁੰਨ ਤੁਮ ਕਰੇ ਨਹੀ ਸਿੰਘ ਗਊ ਸੁਨ ਦੇਹ। 8 ।

**ਭੁਜੰਗ ਪ੍ਰਯਾਤ ਛੰਦ :** ਜਹਾਂ ਪਾਪ ਪੁੰਨ ਚਿੰਤਾ ਰੋਗ ਦੋਊ । ਤ੍ਰਿਤੰ ਚਾਰ ਪਾਂਚੰ ਸਤੰ ਖਾਟ ਓਊ ।
ਸਦਾ ਨਿੰਦ ਓ ਦੁਖੰ ਸੂਖ ਪਯਾਨੋ[7] । ਇਨੋ ਪਾਰ ਊਚੰ ਤੁਮ ਡੇਰ ਥਾਨੋ । 9 ।
ਜਹਾਂ ਰੈਨ ਦਿਵਸੰ ਨਹੀ ਸੂਰ ਚੰਦਾ । ਤਹਾ ਤੋਰ ਡੇਰਾ ਪ੍ਰਭੂ ਜੂ ਮੁਕੰਦਾ ।
ਤੁਝੈ ਪਾਪ ਤਾਪੰ ਨਹੀ ਲੇਪ ਰਾਈ । ਅਛੇਦੰ ਅਭੇਦੰ ਸੁ ਦਾਤੌ ਕਹਾਈ । 10 ।

ਇਹੈ ਸੂਮ ਸੋਫੀ ਤੁਝੈ ਦੇ ਸੁਗੰਦਾ । ਕਰ੍ਯੋ ਦੂਰ ਚਾਹੈ ਲਖ੍ਯੋ ਨ ਮੁਕੰਦਾ ।
ਕਹਾ ਕਾਜ ਤੈਰੋ ਬਸੈ ਆਨ ਥਾਨੈ । ਕਹੀ ਦਾਸ ਸਾਚੰ ਲਿਜੈ ਜੂ ਪਛਾਨੈ । 11 ।

ਸੁਨੋ ਬੈਨ ਤਾ ਕੇ ਕ੍ਰਿਪਾਸਿੰਧ ਗਾਈ । ਸਹੀ ਬਾਤ ਇਹਾਂ ਜਸੰ[8] ਤੌ ਸੁਨਾਈ ।
ਗੁਰੂ ਪਾਕ ਜਾਮਾ ਸੁਤੈ ਸਿਧ[9] ਸੋਈ । ਨਹੀ ਪੁੰਨ ਪਾਪੰ ਤਿਸੈ ਲੇਪ ਕੋਈ । 12 ।
ਪੁਨੰ ਔਰ ਬਾਤੰ ਰਟੌ ਕਾਨ ਕੀਜੈ । ਜਸੋ ਤੋਇ ਭਾਖੀ ਤਸੰ ਹੀ ਲਹੀਜੈ ।
ਅਸੰ ਚਾਪ ਤੀਰੰ ਤੁਫੰਗੰ ਬਿਦਾਰੀ । ਇਨੂੰ ਦੇਖ ਬਾਤੰ ਅਏ ਹੈ ਮੁਦਾਰੀ । 13 ।

---

1) ਸਲਾਹ 2) ਬ੍ਰਹਮਣ ਨੇ 3) ਬਾਅਦ ਵਿਚ, ਮਾਰਗ ਵਿਚ 4) ਆਟੇ ਦੀ 5) ਧਰਤੀ 6) ਪ੍ਰਸਥਾਨ, ਕੂਚ 7) ਚਲੇ ਗਏ, ਪ੍ਰਸਥਾਨ ਕਰ ਗਏ 8) ਜਿਹੋ ਜਿਹੀ 9) ਆਪਣੇ ਆਪ, ਸੁਤੇ ਪ੍ਰਮਾਣ

**ਚੌਪਈ :** ਸਸਤ੍ਰ ਅਸਤ੍ਰ ਤਜ ਸਰਬ ਉਪਾਈ। ਇਨ ਬਾਤਨ ਮੈ ਆਏ ਧਾਈ।
ਹਮ ਕੋ ਸਹੀ ਮਾਨਨੀ ਜੋਗਾ। ਯਾਮੈ ਸਾਚ ਸੁ ਅਧਿਕ ਪ੍ਰਯੋਗਾ। 14।

ਬੈਰੀ ਅਧਿਕ ਹੋਇ ਨਿਜ ਦੁਖੀ। ਗਊ ਆਦਿ ਸਹੁੰ ਦੇਵੈ ਮੁਖੀ।
ਜੋ ਤਿਹ ਨਹ ਮਾਨੈ ਧਰ ਛਤ੍ਰੀ। ਔਰ ਕੌਨ ਮਾਨੈ ਬਿਨ ਅਤ੍ਰੀ। 15।

ਸੋ ਜਬ ਧਰਮ ਨ ਧਰੈ ਸੁਜਾਨਾ। ਅਵਰ ਕੌਨ ਕਹ ਧਰਮ ਧਰਾਨਾ।
ਤੁਵ ਜੋ ਆਨੰਦਪੁਰ ਕੀ ਕਹੀ। ਦਿਖ ਅਬ ਪਲ ਮੈ ਚਲ ਹੈ ਸਹੀ। 16।

ਆਨੰਦਪੁਰ ਹਮਰੋ ਡਰ ਘਰਾ। ਕਹਾ ਭਯੋ ਆਏ ਇਹ ਧਰਾ।
ਯੋ ਸੁਨ ਬੈਨ ਮੋਨ ਸਿਖ ਰਹਾ। ਕ੍ਰਿਪਾ ਸਿੰਘ ਆਨੰਦ ਜੀਅ ਗਹਾ। 17।

ਜਬ ਆਏ ਸਤਿਗੁਰ ਇਤ ਧਾਇ। ਤਬ ਉਨ ਨੀਚਨ ਕਰ੍ਯੋ ਉਪਾਇ।
ਰਾਜਾ ਜੋਰ ਹੰਢੂਰ ਸੁ ਲਯੋ। ਆਨ ਸਮਾਗਮ ਜੁਧ ਸੋ ਕਯੋ। 18।

**ਸਵੈਯਾ :** ਕੋਟ ਨਹੀ ਪੁਨ ਨੀਰ ਬਿਨਾ ਭਟ ਔਰ ਸਮਾਜ ਨ ਅਨ ਬਿਚਾਰੀ।
ਬੇਗ ਉਪਾਵ ਕਰੌ ਇਹ ਤੇ ਪੁਨ ਜੋਰ ਲਰੋ ਪ੍ਰਤਨਾ[1] ਜਿਤ ਸਾਰੀ।
ਯੌ ਸੁ ਬਿਚਾਰ ਭਏ ਇਕ ਜਾਇ ਸੁ ਬੀਰਨ ਜੋਰ ਕਰੀ ਜੁ ਤਯਾਰੀ।
ਜੁਧ ਕਰ੍ਯੋ ਤਿਨ ਯਾ ਬਿਧ ਸੋ ਪੁਨ ਭਾਰਥ ਕੀ ਸਭ ਹੋਇ ਅਗਾਰੀ। 19।

ਆਨ ਲਰੇ ਪੁਨ ਜੋਰ ਬਡੋ ਦਲ ਆਪਨ ਜੋਰ ਨਿਦਾਨ ਲਗਾਈ।
ਗੂਜਰ ਰੰਘੜ ਨੀਚ ਮਲੇਛ ਸੁ ਆਵਤ ਹੈ ਚਹੂੰ ਧਾ ਬਲ ਪਾਈ।
ਸ੍ਰੀ ਮੁਖ ਵਾਕ ਰਟੋ ਨਿਜ ਬੀਰਨ ਮੋਰਚ ਬੈਠ ਲਰੋ ਬਡ ਭਾਈ।
ਆਪ ਬਚਾਇ ਕਰੋ ਬਡ ਆਹਵ ਦੂਤਨ ਕੇ ਸੰਗ ਨਾਦ ਬਜਾਈ। 20।

ਦਿਯੋਸ ਲਰੇ ਸਗਰੇ ਜਬ ਬੇਮੁਖ ਪੈ ਉਤਰੇ ਪਿਰਥੀ ਪਰੁ ਜਾਈ।
ਨਾਹਿ ਲਰੇ ਦਿਨ ਆਗਲ ਭੀਤਰ ਨਾਦ ਕਿਧੋ ਪੁਨ ਢੋਲ ਬਜਾਈ।
ਸੋਉ ਬਿਤਯੋ ਪੁਨ ਔਰ ਚੜਿਯੋ ਤਬ ਸੇਵਕ ਆਨ ਹਜੂਰ ਸੁਨਾਈ।
ਮੈ ਪ੍ਰਭ ਜੂ ਤਬ ਪਾਸ ਹੁਤੋ ਜਬ ਭੀਮ ਸਸੀ[2] ਨ੍ਰਿਪ ਬਾਤ ਅਲਾਈ। 21।

ਤੋਪ ਸੁਧਾਰ ਸੁਨ੍ਯੋ ਕਿਤ ਠੌਰਹ ਏਕ ਨ੍ਰਿਪੰ ਤਟ ਹੈ ਨਿਜ ਆਯੋ।
ਰਾਜਨ ਵਾ ਸੰਗ ਬਾਤ ਗਨੀ ਨਿਜ ਤੋਪ ਹਜੂਰ ਚਲਾਨ ਜਿਤਾਯੋ।
ਹੋਇ ਸੁਚੇਤ ਪ੍ਰਭੂ ਗਿਰ ਊਪਰ ਬੈਸਤ ਹੈ ਯਹ ਭੇਦ ਗਨਾਯੋ।
ਤਾਹੀ ਸਮੈ ਤੁਮ ਤੋਪ ਹਨੋ ਯਹ ਯੌ ਗਨ ਕੈ ਤਿਨ ਬਯੋਤ[3] ਬਨਾਯੋ। 22

ਪਾਂਚ ਸਹਸ੍ਰ ਕਿਧੌ ਦਮਰਾ ਤਿਨ ਮਾਂਗ ਲਯੋ ਉਨ ਦੈਨ ਕਰਾਯੋ।
ਝੂਠ ਕਹਯੋ ਨਹੀ ਮੈ ਸੁ ਕਬੈ ਤੁਮ ਜਾਨ ਲਿਜੈ ਅਸ ਭਾਖ ਸੁਨਾਯੋ।

---
1) ਸੈਨਾ 2) ਰਾਜਾ ਭੀਮ ਚੰਦ 3) ਵਿਉਂਤ

ਰਨ ਬਿਤੀ ਚਲ ਪ੍ਰਾਤ ਭਯੋ ਤਬ ਜਾਮ ਦਿਨੰ ਪੁਨ ਪਾਛ ਰਹਾਯੋ ।
ਹੋਇ ਸੁਚੇਤ ਸਿਰੋਮਣਿ ਸਾਹਿਬ ਖਾਇ ਅਮਲ ਤਬੈ ਇਤ ਆਯੋ । 23 ।

ਊਚ ਸਥਾਨ ਗਿਰੋਵਰ ਊਪਰ ਬੈਸਤ ਭੈ ਜਬ ਹੀ ਨਿਜ ਆਈ ।
ਬਾਂਧਤ ਹੈ ਦਸਤਾਰ ਦਇਆਨਿਧ ਆਨੰਦ ਕੀ ਮਨ ਮੌਜ ਬਢਾਈ ।
ਤੌ ਉਨ ਦੂਤਨ ਕਾਜ ਕਰਿਯੋ ਇਨ ਜੋਰ ਤਬੈ ਨਿਜ ਤੋਪ ਚਲਾਈ ।
ਆਗ ਸੁਨਹੁ ਗੁਰ ਸਿਖ ਹੁਤੇ ਤਿਨ ਅੰਗ ਲਗ੍ਯੋ ਤਬ ਹੀ ਪੁਨ ਜਾਈ । 24 ।

**ਚੌਪਈ** : ਯੋ ਕ੍ਰਰਨਾਨਿਧ[1] ਚਰਿਤ ਨਿਹਾਰੀ । ਧੁਨ ਬਿਲਾਸ ਕਰ ਧਰ੍ਯੋ ਸੁਧਾਰੀ ।
ਕਹਤ ਅਠਾਰਹ ਟਾਂਕ ਸੁ ਬੀਰਾ । ਖਪਰਾ ਦਿਪਤ ਅਧਿਕ ਬਡਤੀਰਾ । 25 ।

ਸੋ ਪੁਨ ਕਰਖ ਹਾਥ ਨਿਜ ਮਿਯਾਨਹ । ਬਿਜ ਘੋਖ ਕਰ ਚਲ੍ਯੋ ਸਮਾਨਹ ।
ਚਲ ਕਰ ਆਯੋ ਤਵਨ ਹੀ ਥਾਨੈ । ਕਸਤ ਤੋਪਚੀ ਜਿਤ ਤੁਪ ਜਾਨੈ । 26 ।

ਏਕ ਦੁਤੈ ਗਹ ਔਰ ਪ੍ਰਹਾਰਾ । ਹਨ੍ਯੋ ਸੁਨ੍ਯੋ ਤੁਰਕਨ ਸਰਦਾਰਾ ।
ਤਤਛਿਨ ਬਦਲੇ ਲਯੋ ਸੁ ਦਾਸਾ । ਕ੍ਰਿਪਾਸਿੰਧ ਕਰ ਅਧਿਕ ਬਿਲਾਸਾ । 27 ।

**ਅੜਿਲ** : ਤਿਨ ਦੋਨੋ ਕੀ ਕਬਰ ਤਹਾਹੀ ਜਾਨਿਯੈ ।
ਸਿਯਾਹੀ ਟਿਬੀ ਊਪਰ ਪ੍ਰਗਟ ਪ੍ਰਮਾਨੀਐ[2] ।
ਤਿਨ ਕੀ ਕਥਾ ਪ੍ਰਸਿਧ ਜਗਤ ਮਸਹੂਰ ਹੈ ।
ਹੋ ਲੀਜੈ ਜਾਨ ਸੁਜਾਨ ਨਹੀ ਕੁਛ ਕੂਰ ਹੈ । 28 ।

ਸਾਹਿਬ ਕੇ ਦ੍ਵੈ ਥਾਨ ਸਹੀ ਇਹ ਥਾਨ ਹੈ ।
ਨਿਜ ਬੈਠਕ ਇਕ ਆਪ ਦੂਤੈ ਸਿਖ ਸਾਨ ਹੈ ।
ਕੌਸਿਕ ਗਿਰ ਤਰ ਮਾਰਗ ਜਾਨ ਸੁ ਬੀਚ ਹੈ ।
ਹੋ ਜਹਾਂ ਮਲੇਛਨ ਪਾਈ ਦੋਨੋ ਮੀਚ ਹੈ । 29 ।

**ਸਵੈਯਾ** : ਸ੍ਰੀ ਗੁਰ ਕੋ ਇਕ ਬੈਠਕ ਥਾਨ ਦੁਤੈ ਪੁਨ ਗੰਜ ਸਹੀਦ ਭਣੀਜੈ ।
ਜਾਨਤ ਹੈ ਸਭਹੀ ਮਤ ਸਾਗਰ ਚੀਨ ਸਦਾ ਮਨ ਮੈ ਇਹ ਲੀਜੈ ।
ਬਾ ਬਿਧ ਸੋ ਨਿਰਮੋਹ ਚਰਿਤ੍ਰ ਕਹੇ ਗੁਰ ਕੌਨ ਸਕੇ ਸੁ ਲਖੀਜੈ ।
ਔਰ ਸੁਨੋ ਕੁਛ ਥੋਰ ਕਥਾ ਜਿਹ ਕੋ ਜਸੁ ਹੈ ਬਰ ਅੰਮ੍ਰਿਤ ਪੀਜੈ । 30 ।

ਪੂਰ ਭਈ ਇਹ ਥਾਨ ਕਥਾ ਜਬ ਅਉਰ ਚਲੀ ਸੁਨ ਸੁਧ ਕਹਾਨੀ ।
ਪ੍ਰਾਤ ਭਯੋ ਦਿਨ ਨਾਥ ਚੜ੍ਹਿਯੋ ਬਰ ਨਾਦ ਬਜਿਯੋ ਦਿਸ ਦੋਇ ਸੁਜਾਨੀ ।

---

1) ਗੁਰੂ ਗੋਬਿੰਦ ਸਿੰਘ 2) ਠੀਕ ਤਰ੍ਹਾਂ ਸਮਝੀਏ

ਦੂਤ ਚੜ੍ਹੇ ਦਲ ਜੋੜ ਬਡੋ ਤਬ ਆਨ ਲਗੇ ਇਹ ਠੌਰ ਨਿਦਾਨੀ ।
ਹੋਤ ਭਇਯੋ ਬਡ ਹੀ ਤਿਹ ਆਹਵ[1] ਕੌਨ ਸਕੈ ਤਿਹ ਕੋ ਸੋ ਬਖਾਨੀ। 31 ।

**ਅੜਿਲ** : ਲਰੈ ਦੁਸਟ ਚਹੂੰ ਓਰ ਅਧਿਕ ਬਲ ਪਾਇ ਕੈ ।
ਅਪਨੇ ਸਗਰੋ ਜੋਰ ਤਬੈ ਪੁਨ ਲਾਇਕੈ ।
ਤੌਨ ਸਮੈ ਇਹ ਭਾਂਤ ਕਿਧੌ ਸੁਨ ਪਾਇਯੋ ।
ਹੋ ਰਾਵ ਬਿਸਾਲ ਮਿਲਿਯੋ ਪ੍ਰਭੂ ਤਟ ਆਇਯੋ । 32 ।

**ਚੌਪਈ** : ਆਵ ਰਾਇ ਚਰਨਨ ਗੁਰ ਪਰਾ । ਭਾਂਤ ਅਨਿਕ ਸੋ ਬਿਨਤੀ ਕਰਾ ।
ਚਲੋ ਬਿਸਾਲ ਕਰਿਯੈ ਧਾਮਾ । ਕਿਹ ਕਾਰਨ ਇਤ ਕਰ ਸੰਗ੍ਰਾਮਾ । 33 ।

**ਝੂਲਨਾ ਛੰਦ** : ਪ੍ਰਭੂ ਕੇ ਚਰਨ ਜੁਗ ਜਲਜ[2] ਤਟ ਆਨਿ ਕਰ ਰਾਇ ਬਿਸਾਲੀ ਹੈ ਬਿਨੈ ਪਾਈ ।
ਸਰਬ ਹੀ ਭੂਮ ਇਹ ਦੀਨ ਕੇ ਦਿਯਾਲ ਕੀ ਪਾਰ ਉਰਵਾਰ ਜੇਤੀਕੁ ਜਾਈ[3] ।
ਮੂੜ੍ਹ ਮਤਮੰਦ ਏ ਅੰਦ ਜੜ੍ਹ ਨੀਚ ਹੈ ਸਮਝਤੇ ਨਾਹਿ ਗਤ ਭਲੀ ਬਰਾਈ ।
ਐਸ ਪੁਨਾ ਦਯੋਸ ਕੋ ਘਨੇ ਪਛਤਾਹਿਗੇ ਲਗੇ ਗੀ ਬਦਨ ਜੋ ਸਰਬ ਸਯਹੀ । 34 ।

ਨੀਰ ਅਰੁ ਚੀਰ ਸੋ ਧੋਇ ਹੈ ਅਨਿਕ ਬਿਧ ਲਹੈ ਗੀ ਨਾਹਿ ਬਡ ਜਤਨ ਕੀਨੇ ।
ਪੁਤ੍ਰ ਕਾਲਤ੍ਰ ਸੋ ਮਿਤ੍ਰ ਕਰਿਕਾਰ ਹੈ ਫੈਲ ਹੈ ਬੰਸ ਮੈ ਅਧਿਕ ਚੀਨੇ ।
ਗੰਗ ਬਨਾਰਸ ਗਹੈ ਹੈ ਮਾਚਲੰ ਸਿੰਧ ਮੈ ਜਾਇ ਕਯੋ ਨ ਹੋਹਿ ਲੀਨੇ ।
ਲਹੇਗੀ ਨਾਹਿ ਯਹਿ ਸਿਯਾਮਤਾ ਬਦਨ ਤੇ ਆਪ ਹੀ ਹੋਹਿ ਗੇ ਅਧਿਕ ਦੀਨੇ । 35 ।

**ਚੌਪਈ** : ਇਹ ਬਿਧ ਤਿਨ ਬਚਨ ਸੁਨਾਈ । ਨਿਜ ਕੀ ਬਤੀਆਂ ਸਰਬ ਜਤਾਈ ।
ਕਹਾ ਪਯਾਨ ਅਬੈ ਇਤ ਕਰੀਯੈ । ਹਮਰੇ ਦੇਸ ਚਰਨ ਕੰਜ[4] ਧਰੀਯੈ । 36 ।

ਤੈਰੋ ਕਹਾ ਕਹੋ ਇਤ ਕਾਜਾ । ਸਰਬ ਧਰਨ[5] ਤੁਮਰੀ ਜਗ ਰਾਜਾ ।
ਯੌ ਕਹਿ ਕਰ ਪਯਾਨ ਕਰਾਯੋ । ਲੈ ਸਤਿਗੁਰ ਕਉ ਪਾਰ ਸਿਧਾਯੋ । 37 ।

ਕਰਤ ਕੂਚ ਤਿਹ ਭਯੋ ਸੁ ਜੁਧਾ । ਕੋ ਕਬਿ ਬਰਨ ਸਕੇ ਕਰ ਬੁਧਾ ।
ਅਧਿਕ ਜੋਰ ਦੂਤਨ ਜਬ ਪਾਯੋ । ਪੁਹਮੀ[6] ਬਯੋਮ[7] ਏਕ ਹ੍ਵੈ ਆਯੋ । 38 ।

ਸਹਸਨਾਰਿ[8] ਸਰਤਾ ਨਿਜ ਤੀਰਾ । ਭਾਰਥ ਭਯੋ ਜੁਧ ਜਨ ਚੀਰਾ ।
ਸਸਤ੍ਰ ਅਸਤ੍ਰ ਬਰਖਤ ਇਹ ਭਾਂਤ੍ਰਾ । ਸਾਵਨ ਮਨੋ ਮੇਘ ਬਰਖਾਤਾ । 39 ।

**ਝੂਲਨਾ ਛੰਦ** : ਮਧਿ ਦਰੀਆਵ ਕੇ ਭਯੋ ਰਨ ਦਾਰਨੰ ਚਲਤ ਹੈ ਤੁਪਕ ਸਰ ਅਸਤ੍ਰ ਭਾਰੀ ।
ਭੂਤ ਔ ਪ੍ਰੇਤ ਤਿਹ ਨਚਤ ਤਨ ਫਿਰਤ ਹੈ ਜੋਗਨੀ ਭੋਗਨੀ ਸੁਰਨ ਨਾਰੀ ।
ਬਰਤ[9] ਹੈ ਜਵਾਨ ਸਵਾਧਾਨ ਜੋ ਗਿਰਤ ਹੈ ਅਸਨ ਕੀ ਧਾਰ ਸਹ ਕੈ ਅਗਾਰੀ ।
ਭਈ ਧਾਰੰਨ ਆਹੋਨ ਕੇ ਬਰਨ ਕੀ ਲਈ ਜਨ ਓਢ ਇਨ ਸੂਹਿ ਸਾਰੀ । 40 ।

---

1) ਯੁੱਧ, ਲੜਾਈ 2) ਕਮਲ 3) ਜਗ੍ਹਾ, ਥਾਂ 4) ਕਮਲ 5) ਧਰਤੀ 6) ਧਰਤੀ 7) ਆਕਾਸ਼
8) ਸਤਲੁਜ 9) ਵਰਦੀਆਂ ਹਨ

**ਰਸਾਵਲ ਛੰਦ :**

ਕੀਓ ਖੇਲ ਭਾਰੀ । ਭਏ ਬਿਸਵਾਰੀ ।
ਕਰੈ ਏਕ ਨਿੰਦਾ । ਸਦੋਖੀ ਨਰਿੰਦਾ । 41 ।

ਜਿਤੇ ਸਵਾਧਾਨਾ । ਕੀਏ ਬਿਨ ਪ੍ਰਾਨਾ ।
ਪ੍ਰਭੂ ਕਾਜ ਲਾਗੇ । ਬਡੇ ਪੂਰ ਭਾਗੇ । 42 ।
ਇਸੋ ਦਾਵ ਕੋਈ । ਲਹੈ ਗੋ ਨ ਲੋਈ ।
ਬਚੰ ਯੇ ਅਲਾਵੈ । ਮਧੰ ਜੁਧ ਜਾਵੈ । 43 ।

**ਸਵੈਯਾ :** ਤੌ ਲਗ ਸਾਹਿਬ ਸਿੰਘ ਬਡੋ ਭਟ ਜੂਝ ਗਯੋ ਰਨ ਕੀ ਮਧਿ ਧਾਨੀ ।
ਲੋਥ ਲਈ ਤਹ ਕੋ ਕਰ ਪੌਰਖ ਜੁਧ ਬੜੋ ਕਰ ਕੈ ਧਨ ਤਾਨੀ[1] ।
ਬੀਰ ਅਨੇਕ ਹਨੇ ਉਨ ਕੋ ਕਬਿ ਕੌਨ ਗਨੈ ਤਿਨ ਕੀ ਸੁ ਕਹਾਨੀ ।
ਪਾਰ ਭਏ ਤਬਹੀ ਸਤਗਾਮਿਨ[2] ਵਾਰ ਚੰਦੇਰ ਰਹੇ ਅਗਿਯਾਨੀ । 44 ।

**ਰਸਾਵਲ ਛੰਦ :** ਕਰ੍ਯੋ ਆਨ ਡੇਰਾ । ਨਦੀ ਤੀਰ ਘੇਰਾ ।
ਰਹੇ ਪਾਰ ਦੋਖੀ । ਗਿਰੀਸੰ ਬਿਮੋਖੀ । 45 ।
ਬਸੈ ਰੈਨ ਸਾਰੀ । ਨਦੀ ਕੇ ਕਿਨਾਰੀ ।
ਉਦਯੋ ਅੰਸਮਾਲੀ[3] । ਮਿਟੀ ਧੁੰਧ ਕਾਲੀ । 46 ।

ਕੀਓ ਨਾਥ ਪਯਾਨਾ । ਬਿਸਾਲੀ ਸਿਧਾਨਾ ।
ਜਹਾਂ ਰਾਵ ਆਲਾ । ਬਸਯੋ ਆਨ ਦਯਾਲਾ । 47 ।

**ਦੋਹਰਾ** ਇਹ ਬਿਧ ਸੌ ਗੁਰਦੇਵ ਜੀ ਨਿਰਖ ਪ੍ਰੇਮ ਤਿਹ ਰਾਇ ।
ਬੈਸਾਲੀ ਕੇ ਨਗਰ ਯੋ ਮਧ ਬਿਰਾਜਿਯੋ ਆਇ । 48 ।

**ਝੂਲਨਾ ਛੰਦ :** ਨਿਰਖ ਕਰ ਰਾਵ ਕੋ ਪ੍ਰੇਮ ਭਾਰੀ ਕਛੂ ਬਸੈ ਗੁਰਦੇਵ ਤਿਹ ਠਉਰ ਆਹੀ ।
ਖਿਲਤ ਆਖੇਟ[4] ਇਹ ਸਰਬ ਹੀ ਦੂਨ ਮੈ ਵਾਰ ਪੁਨ ਪਾਰ ਜਿਹ ਮੌਜ ਚਾਹੀ ।
ਏਕ ਹੀ ਦਿਵਸ ਬਭੋਰ ਕੇ ਦੇਸ ਮੈ ਗਏ ਨਿਜ ਕਰਤ ਸਿਕਾਰ ਤਾਹੀ ।
ਮਿਲਯੋ ਵਹ ਰਾਵ ਹਾਜੂਰ ਤਟ ਆਨ ਕਰ ਗਯੋ ਲੈ ਨਾਰ ਕੋ ਨਗਰ ਮਾਹੀ । 49 ।

**ਰਸਾਵਲ ਛੰਦ :** ਜਹਾਂ ਰਾਵ ਆਲਾ । ਬਸ੍ਯੋ ਦੀਨ ਦਯਾਲਾ ।
ਪੁਰੰ ਸੋ ਬੰਭੋਰਾ । ਸੁਭੰ ਚਾਰ ਠੌਰਾ । 50 ।
ਅਛੇ ਦੇਖ ਜਾਗਾ । ਬਡੋ ਮੋਦ ਪਾਗਾ ।
ਦਿਪੈ ਪਬ ਦੁਆਲੈ । ਮਨੋ ਹੈ ਹਿਮਾਲੈ । 51 ।

**ਚੌਪਈ :** ਨਿਰਖ ਦਯਾ ਨਿਧ ਅਦਭੁਤ ਜਾਈ । ਧਰਿਯੋ ਨਾਮ ਤਿਹ ਮੋਦ ਬਢਾਈ ।
ਗੋਬਿੰਦ ਗੜ੍ਹ ਤਾ ਕੋ ਭਨ ਨਾਮਾ । ਮਹਾਂ ਪਵਿਤ੍ਰ ਆਦਿ ਇਹ ਧਾਮਾ । 52 ।

---

1) ਧਨੁਸ਼ ਤਣਨ ਨਾਲ 2) ਸਤਲੁਜ 3) ਸੂਰਜ 4) ਸ਼ਿਕਾਰ

ਪੰਡ ਸੁਤਨ[1] ਫਿਰ ਕਰ ਬਨ ਸਾਰੇ । ਆਨ ਕਰ੍ਯੋ ਤਪ ਇਸੀ ਕਨਾਰੇ ।
ਬ੍ਰਹਮਾ ਆਦਿ ਇਤੇ ਤਪੁ ਕਰਾ । ਜਗ ਕਰ ਨਾਮ ਕਲੇਸਰ ਬਰਾ । 53 ।
ਯੌ ਕਹ ਕਰ ਪ੍ਰਭ ਜੂ ਬਰ ਬਚਾ[2] । ਬਸ੍ਯੋ ਬੰਭੋਰ ਪ੍ਰੇਮ ਬਡ ਰਚਾ ।
ਬੋਲ ਰਾਵ ਕਹ ਤਹੀ ਪਠਾਯੋ । ਲਏ ਬਹੀਰ ਬਿਸਾਲੜ ਆਯੋ । 54 ।
ਆਨ ਮਿਲ੍ਯੋ ਸਬਹੀ ਤਿਰ ਡੇਰਾ । ਚਰਨਾਬੁਜ[3] ਪ੍ਰਭ ਜੂ ਕੇ ਨੇਰਾ ।
ਬਸਤ ਜਰੂਰ ਦਯਾਨਿਧ ਜਾਨਾ । ਆਗਿਆ ਲੈ ਗ੍ਰਿਹ ਰਾਵ ਸਿਧਾਨਾ । 55 ।
ਸ੍ਰੀ ਸਤਿਗੁਰ ਇਤ ਕਰ੍ਯੋ ਮੁਕਾਮਾ[4] । ਸਿਖ ਸਖਾ ਆਵਤ ਉਤ ਠਾਮਾ ।
ਸੰਮਤ ਸਤਰਹ ਸਹਸ ਬਵੰਜੇ । ਗਯੋ ਦਯਾਨਿਧ ਚਲ ਗਟ ਪੰਝੇ । 56 ।
ਕੇਤਕ ਦਿਨ ਬੀਤੇ ਜਬ ਤਹਾ । ਕੌਤਕ ਭਯੋ ਆਨ ਇਮ ਇਹਾ ।
ਸਿਖਨ ਆਨ ਹਜੂਰ ਉਚਾਰੋ । ਕਲਮੋਟੀ ਜੋ ਬੀਚ ਗਵਾਰੋ । 57 ।
ਆਵਤ ਸੰਗ ਖੋਸ ਤਿਨ ਲੀਨਾ । ਨੀਚਨ ਕਿਧੌ ਕਿਰਤ ਯੋ ਕੀਨਾ ।
ਯੌ ਸਿਖਨ ਕਰ ਪ੍ਰਗਟ ਸੁਨਾਈ । ਮੋਨ ਰਹੇ ਸੁਨ ਕਰ ਬਚ ਪਾਈ । 58 ।
ਤੀਨ ਚਾਰ ਦਿਨ ਅਵਰ ਬਿਤਾਈ । ਫਿਰ ਸਿਖਨ ਤਿਨ ਆਨ ਸੁਨਾਈ ।
ਗਰ ਕਿਧੋ ਕਲਮੋਟ ਮੰਝਾਰਾ । ਰੰਘੜ ਲੂਟ੍ਯੋ ਸੰਗ ਅਪਾਰਾ । 59 ।
ਏਕ ਰਿਜਮ[5] ਤਿਨ ਕੀ ਨਹੀ ਛੋਰੀ । ਇਯੋ ਤਿਨ ਕਿਯੋ ਕਾਜ ਬਡ ਘੋਰੀ ।
ਬਿਧ ਭਾਖ ਮੋਨ ਸਿਖ ਠਾਨੀ । ਕ੍ਰਿਪਾ ਸਿੰਧ ਨਿਜ ਯੌ ਸੁਕਰਾਨੀ । 60 ।
ਏਕ ਦੋਇ ਦਿਨ ਪ੍ਰਗਟ ਬਿਤਾਈ । ਦੋ ਰਣਜੀਤ ਚਢੇ ਇਮ ਧਾਈ ।
ਸ੍ਵਾਰ ਸੁਪੋਤ ਜੋਰ ਨਿਜ ਦਲਾ । ਅਰੁ ਦੂਖਨ ਹਿਤ ਚਢ ਬਰਬਲਾ । 61 ।
ਨਾਮ ਸਿਕਾਰ ਪ੍ਰਗਟ ਕਰ ਗਾਯੋ । ਅੰਤਰ ਭੇਦ ਨ ਕਿਸੁ ਜਤਾਯੋ ।
ਥਰਹਰ ਭਈ ਸਰਬ ਹੀ ਧਰਾ[6] । ਪ੍ਯਾਨ ਨਿਧਾਨ ਜਬੈ ਨਿਜ ਕਰਾ । 62 ।

**ਸਵੈਯਾ :** ਛੋਰ ਨਿਸਨਾਨ ਕੇ ਫਰਰੇ ਧੁਨ ਕੈ ਰਣਜੀਤ ਕੀ ਬੇਗ ਸਿਧਾਯੋ ।
ਅਉਰ ਕਿਧੋ ਕਲਮੋਟ ਸਜੇ ਦਲ ਪੌਨ ਸਮਾਨ ਤਬੈ ਨਿਜ ਆਯੋ ।
ਲਾਂਘਤ ਪਾਰ ਸਵਾਇ ਨਦੀ ਨਹੀ ਦੇਰ ਕਰੀ ਇਹ ਭਾਂਤਿ ਜਤਾਯੋ ।
ਲੇਹੁ ਕਹਾ ਇਹ ਲੂਟ ਪੁਰੰ ਗਿਰ ਪੈ ਚੜ੍ਹ ਕੈ ਧੁਨ ਨਾਦ ਬਜਾਯੋ । 63 ।

**ਦੋਹਰਾ :** ਲਈ ਘੇਰ ਕਲਮੋਟ ਤਬ ਅਧਿਕ ਤੁਪਕ ਧਰ ਮਾਰ ।
ਪਲਕ ਨ ਲਰੇ ਗਵਾਰ ਵਹਿ ਬਨ ਜਿਮ ਭਏ ਸਥਾਰ[7] । 64 ।

**ਚੌਪਈ :** ਗਢ ਮੈ ਧਸੇ ਸਰਬ ਵਹ ਜਾਈ । ਲੂਟ੍ਯੋ ਨਗਰ ਨ ਧੀਰ ਧਰਾਹੀ ।
ਘੇਰ ਦਸੋ ਦਿਸ ਯੌ ਗਢ ਲਯੋ । ਤੁਪਕ ਬਾਨ ਬਰਖਤ ਗਨ ਭਯੋ । 65 ।

---

1) ਪਾਂਡਵਾਂ ਨੇ 2) ਕਿਹਾ 3) ਚਰਨ ਕਮਲ 4) ਠਿਕਾਣਾ 5) ਥੋੜੀ ਜਿੰਨੀ, ਰਤਾ ਕੁ 6) ਧਰਤੀ
7) ਸਥਰ ਵਾਂਗ, ਜੜ ਰੂਪ

**ਰਸਾਵਲ ਛੰਦ :**

ਕਰਿਯੋ ਤਾਹਿ ਡੇਰਾ । ਲੁਟ੍ਯੋ ਗਾਵ ਖੇਰਾ ।
ਵਹੈ ਕੋਟ ਆਂਡੇ । ਰਹੈ ਬੀਚ ਠਾਂਢੇ । 66 ।
ਅਗੈ ਰੈਨ ਆਈ । ਗੁਬਾਰੰ ਬਨਾਈ ।
ਉਲੂ ਸਯਾਰ[1] ਬੋਲੈ । ਨਭੰ ਤਾਰ[2] ਡੋਲੈ । 67 ।
ਅਰੰ ਰੀਤ ਚੋਰੰ[3] । ਮਿਲੰ ਕੀਨ ਸੋਰੰ ।
ਮਨੰ ਮੈ ਪਕਾਈ । ਕਰੋ ਰਾਤ ਹਾਈ । 68 ।
ਹਤੰ ਵਾਹਿ ਕੀਜੈ । ਸਬੈ ਓਰ ਲੀਜੈ ।
ਤਿਨੈ ਯੌ ਬਿਚਾਰੀ । ਤੁਰੰਗੈ ਸੰਭਾਰੀ । 69 ।

**ਨਰਾਜ ਛੰਦ :**

ਤਟੰ ਸੁ ਡੇਰ ਆਨਿ ਕੈ । ਹਨੈ ਤੁਰੰਗ ਜਵਾਨ ਕੇ ।
ਸੁ ਤੀਰ ਗੋਰ ਮਾਰਹੀ । ਨਹੀ ਮੁਖੰ ਪੁਕਾਰਹੀ । 70 ।
ਇਤੈ ਪ੍ਰਭੂ ਸੂ ਬੀਰ ਜੋ । ਹਨੈ ਤੁਰੰਗ ਤੀਰ ਸੋ ।
ਕਿਤੈ ਹਜੂਰ ਆਨ ਜੂ । ਇਮੰ ਕਰੈ ਬਖਾਨ ਜੂ । 71 ।
ਰਜਾਇ ਨਾਥ ਦੀਜੀਐ । ਰਣੰ ਘਮੰਡ ਕੀਜੀਐ ।
ਕਹਾ ਸੁ ਭਾਗ ਜਾਹਿਗੇ । ਤੁਰੰਗ ਬਾਨ ਖਾਹਿਗੇ । 72 ।
ਇਕੋ ਨ ਜੀਤ ਛੋਰ ਹੈ । ਨਿਸੰਗ ਤਾਸ ਤੋਰ ਹੈ ।
ਕਹਾ ਜੂ ਰੈਨ ਛਾਰ ਹੈ । ਤਉ ਇਨੈ ਬਿਦਾਰ ਹੈ । 73 ।
ਕਹੈ ਬਚਨ ਖਾਲਸੈ । ਕ੍ਰਿਪਾ ਨਿਧਾਨ ਸਾਲਸੈ[4] ।
ਅਬੈ ਨਿਸਾ ਨਿਹਾਰਿਕੈ । ਰਹ੍ਯੋ ਸੁ ਮੋਨ ਧਾਰਕੈ । 74 ।
ਸੁ ਹੋਨ ਪ੍ਰਾਤ ਦੀਜੀਐ । ਬ੍ਰਿਥਾ ਨ ਕੋਪ ਕੀਜੀਐ ।
ਬਡੋ ਸੁ ਜੁਧ ਪਾਇ ਹੈ । ਕਬਿੰਦ੍ਰ ਗੀਤ ਗਾਇ ਹੈ । 75 ।

**ਸਵੈਯਾ :** ਯੌ ਲਖ ਕੈ ਤਨ ਕ ਰਨ ਦਾਰਨ ਖਾਲਸੇ ਆਨ ਹਜੂਰ ਸੁਨਾਈ ।
ਆਇਸ[5] ਹੋਇ ਹਮੈ ਜੂ ਕ੍ਰਿਪਾਨਿਧ ਜਾਇ ਕਰੈ ਉਨ ਸੰਗਿ ਲਰਾਈ ।
ਰੈਨ ਨਿਹਾਰ ਰਟ੍ਯੋ ਗੁਰ ਪੂਰਨ ਨਾਹਿ ਸਿਤਾਬ[6] ਕਰੋ ਸੁਨ ਭਾਈ ।
ਮਨੋ ਰਹੋ ਘਟਕਾ[7] ਜੁਗ ਚਾਰਕ ਪੈ ਕਰ ਕੈ ਮਨ ਮਧਿ ਜੁ ਆਈ । 76 ।
ਰੈਨ ਕਿਧੋ ਸਗਰੀ ਉਨ ਦੂਤਨ ਬਾਨ ਬੰਦੂਕ ਚਹੂੰ ਦਿਸ ਮਾਰੀ ।
ਰਛ ਕਰੀ ਸਭ ਕੀ ਕਰੁਨਾਨਿਧ ਨਾਹਿ ਕਿਸੂ ਤਨ ਘਾਇ ਨਿਹਾਰੀ ।
ਭੋਰ ਭਇਯੋ ਦਿਨ ਰਾਇ ਚਢ੍ਯੋ ਸਜ ਸਾਜ ਲਏ ਅਪਨੇ ਪਰਵਾਰੀ ।
ਦੁੰਦਭ ਨਾਦ ਸੁ ਸੰਖ ਘੁਰੈ ਪੁਨ ਕੀਸ ਕ੍ਰਿਪਾਨਿਧ[8] ਜੰਗ ਤਯਾਰੀ । 77 ।

---

1) ਗਿਦੜ 2) ਤਾਰੇ 3) ਵੈਰੀ ਚੋਰਾਂ ਵਾਂਗ 4) ਸੁੰਦਰ 5) ਆਗਿਆ 6) ਜਲਦੀ, ਕਾਹਲ
7) ਘੜੀ 8) ਗੁਰੂ ਜੀ

ਭਾਨ[1] ਨਿਹਾਰ ਕਹ੍ਯੋ ਭਵ ਭੂਖਨ ਬੇਗ ਕਰੋ ਗੜ੍ਹ ਊਪਰ ਹਲਾ ।
ਯੌਂ ਸੁਨ ਕੇ ਵਹ ਬੀਰ ਚੜੇ ਵਹ ਦੂਰ ਦੁਰੇ ਮਧ ਜਾਇ ਸੁ ਝਲਾ ।
ਘੇਰ ਲਯੋ ਗੜ੍ਹ ਜਾਇ ਚਹੂੰ ਦਿਸ ਹੋਇ ਪਰੀ ਤਿਨ ਮੈ ਬਰ ਬਲਾ ।
ਦੋਇ ਲਰਿਓ ਘਟਕਾ ਗੜ ਤੀਨਕ ਫੇਰ ਫਿਰਿਓ ਤਿਨ ਯਾ ਬਿਧਿ ਪਲਾ । 78 ।

ਹਾਰ ਪਰੈ ਮਨੁਹਾਰ ਕਰੈ ਕਹ ਰਖ ਲੀਜੈ ਅਸਕੇਤ[2] ਦੁਹਾਈ ।
ਪ੍ਰਾਨ ਬਚੇ ਹਮਰੇ ਅਬ ਜੀਵਤ ਔਰਨ ਬਾਂਛਤ ਹੈ ਗਤਿ ਕਾਈ ।
ਅਛਤ ਜੀਵ ਨਿਕਾਰ ਦਏ ਅਰੁ ਢਾਹਿ ਮਿਦਾਨ ਕਰ੍ਯੋ ਗੜ ਧਾਈ ।
ਪੂਰ ਰਹਿਯੋ ਜਗ ਯੋ ਗੁਰ ਕੋ ਜਸੁ ਜੈਸ ਕਰੀ ਪਲ ਮੈ ਉਨ ਪਾਈ । 79 ।

**ਦੋਹਰਾ :** ਮਾਰ ਕੂਟ ਕਲਮੋਟ ਕੋ ਕੀਨੋ ਢਾਹਿ ਮਿਦਾਨ ।
ਤਾ ਦਿਨ ਤੇ ਪੁਨ ਸੰਗਤਾਂ ਖੋਸਤ ਕੋਇ ਨ ਆਨ । 80 ।

**ਇਤਿ ਸ੍ਰੀ ਗੁਰ ਬਿਲਾਸ ਨਿਰਮੋਹ ਕੋ ਜੁਧ ਬਰਨਨੰ ਨਾਮ ਅਸਟਦਸੋ ਧਿਆਇ ਸਮਾਪਤਮ ਸਤੁ ਸੁਭਮ ਸਤੁ । 18 । ਅਫਜੂ ।**

---

1) ਸੂਰਜ 2) ਗੁਰੂ ਗੋਬਿੰਦ ਸਿੰਘ

**ਚੌਪਈ** : ਇਹ ਬਿਧ ਦਯਾਸਿੰਧ ਅਵਤਾਰੀ । ਫਿਰ ਅਏ ਪੁਰ ਅਨੰਦ ਮਝਾਰੀ ।
ਬਾਂਧਿਓ ਅਦਭੁਤ ਨਗਰ ਸੁਧਾਰਾ । ਧੁਜਾ[1] ਪਤਾਕਾ[2] ਬਗਰ ਬਜਾਰਾ । 1 ।

ਚਾਰ ਪਤੋਲੀ[3] ਨੀਕੇ ਧਾਮ । ਬਿਸੁਕਰਮਾ ਜਨੁ ਰਚੈ ਤਮਾਮ ।
ਕੂਪ ਤੜਾਗ ਬਾਗ ਫੁਲਵਾੜੀ । ਕਮਲਜ[4] ਮਨੋ ਸੁ ਕਰਨ ਸੁਧਾਰੀ । 2 ।

**ਸਵੈਯਾ** : ਬਾਇ ਤੜਾਗ ਸੁ ਕੂਪ ਅਨੂਪਮ ਬਾਗ ਲਤਾ ਜੁਟ ਪੂਰ ਸੁਹਾਏ ।
ਕੋਕਲ ਕੀਰ[5] ਕਪੋਤ ਸਿਖੀ ਧੁਨ ਚਾਤ੍ਰਕ ਹੈ ਗਨ ਟੇਰ ਲਗਾਏ ।
ਨੀਰ ਝਰੈ ਝਰਨਾ ਚਤੁਰੋਰਹ[6] ਸੁਧ ਪੁਰੰਪੁਰ ਆਨੰਦ ਭਾਏ ।
ਆਨ ਬਸਿਓ ਕਰੁਨਾਨਿਧ ਸਾਹਿਬ ਚਾਰਿ ਦਿਨਾ ਸੁ ਅਖੇਟ ਮਚਾਏ । 3 ।

**ਚੌਪਈ** : ਰਾਨੇ ਰਾਵ ਜਿਤਕ ਗਿਰਦਾਹੀ[7] । ਮਾਨੀ ਆਨ ਸਬੈ ਸਿਰ ਆਹੀ ।
ਜਹ ਜਹ ਪ੍ਰਗਟ ਖਾਲਸਾ ਧਾਵੈ । ਬਦਤੀ[8] ਕਰੈ ਲੂਟ ਤਿਹ ਲਿਆਵੈ । 4 ।

ਬਿਨ ਬਦਤੀ ਕੋਊ ਕਿਸ ਨ ਦੁਖਾਵੈ । ਸੋਨਾ ਕੋਊ ਉਛਰਤ ਜਾਵੈ ।
ਧਰਮ ਧੁਜਾ ਐਸੀ ਫਿਰਵਾਈ । ਧਰਮਾ ਪੁਰੀ ਨਿਰਖ ਬਿਸਮਾਈ । 5 ।

ਚੋਰ ਜਾਰ ਠਗ ਦ੍ਰਿਸਟ ਨ ਪਰੈ । ਸਾਧੂ ਸੰਤ ਅਨੰਦ ਜੁਤ ਫਿਰੈ ।
ਰੈਨ ਦਿਨਾ ਸਿਮਰਨ ਗੁਰ ਹੋਈ । ਭੂਖਾ ਨਾਂਗ ਨ ਦਿਖੀਅਤ ਕੋਈ । 6 ।

ਚੋਰ ਕਰੈ ਧਨ ਕੀ ਰਖਵਾਰੀ । ਕੇਹਰ ਅਜ[9] ਇਕ ਪੈਡ[10] ਸਿਧਾਰੀ ।
ਐਸੋ ਭਜਨ ਪੁਰੀ ਮਹਿ ਹੋਈ । ਸਦਾ ਅਨਾਹਦ ਕੀਰਤ ਗੋਈ । 7 ।

ਸੂਰਜ ਸੁਤ ਕੋ ਜੇਤਕ ਤ੍ਰਾਸਾ ਗੁਰ ਦਰਸਨ ਤੇ ਭਯੋ ਬਿਨਾਸਾ ।
ਏਕ ਦਿਵਸ ਸਤਿਗੁਰ ਅਵਤਾਰੀ । ਉਤਰੇ ਸਤਦ੍ਰਵ ਨਦੀ ਕਿਨਾਰੀ । 8 ।

ਕਰਤ ਸੁਚੇਤਾ[11] ਅਤਿ ਮਨ ਭਾਏ । ਕਰੁਨਾਨਿਧ ਅਤਿ ਮੋਦ ਬਢਾਏ ।
ਤਵਨ ਜਾਇ ਐਸੇ ਸੁਨ ਪਾਯੋ । ਏਕ ਸਾਧ ਕੋਊ ਦਰਸਨ ਆਯੋ । 9 ।

ਮੁਨੀ ਸਮਾਨ ਜਾਸ ਕੋ ਰੂਪਾ । ਜਾਨਕ ਸਰਬ ਮੁਨਨ ਕੋ ਭੂਪਾ ।
ਸੋ ਹਜੂਰ ਦਰਸਨ ਜਬ ਆਯੋ । ਕਿਸੂ ਪੁਰੀ[12] ਕੇ ਪੰਖ ਲਿਆਯੋ । 10 ।

ਆਗੇ ਧਰੋ ਪ੍ਰਭੂ ਕੋ ਆਨੀ । ਚਰਚਾ ਕਰ ਕਛ ਬਚਨ ਬਖਾਨੀ ।
ਸ੍ਰੀ ਮੁਖ ਸਾਹਿਬ ਕਹ ਤਿਹ ਨਾਲਾ । ਕਯੋਂ ਰਿਖ ਜੂ ਤੁਮ ਕਰ੍ਯੋ ਕਸਾਲਾ[13] । 11 ।
ਤਿਨ ਭਾਖ੍ਯੋ ਪ੍ਰਭ ਜੂ ਭਿਟ ਹੀਨਾ[14] । ਦਰਸਨ ਸਾਧੂ ਕਰਤ ਕਬੀ ਨਾ ।
ਤੂੰ ਗੁਰ ਜਗਤ ਸੰਤ ਜਨ ਜੀਵਣ । ਤਵ ਦਰਸਨ ਅੰਮ੍ਰਿਤ ਰਸ ਪੀਵਣ । 12 ।

---

1) ਨਿਸ਼ਾਨ 2) ਝੰਡੇ 3) ਗਲੀਆਂ 4) ਬ੍ਰਹਮਾ 5) ਤੋਤੇ 6) ਚੋਹਾਂ ਪਾਸਿਆਂ ਤੋਂ 7) ਇਰਦ-ਗਿਰਦ ਦੇ 8) ਆਕੜ 9) ਸ਼ੇਰ ਅਤੇ ਬਕਰੀ 10) ਪੰਧ, ਰਸਤਾ 11) ਪੰਜ ਇਸ਼ਨਾਨਾ 12) ਅਨਿਲ ਪੰਛੀ 13) ਕਸ਼ਟ ਕੀਤਾ ਹੈ 14) ਭੇਂਟਾ ਤੋਂ ਬਿਨਾ

ਤੁਮਰੋ ਦਰਸਨ ਅਧਿਕ ਸੁ ਭੇਟਾ । ਮੇਟੈ ਤੀਨ ਤਾਪ ਕੀ ਫੇਟਾ[1] ।
ਤੁਮ ਦਰਸਨ ਦੇਵਤ ਨਿਤ ਤਿਨੈ । ਅਧਿਕ ਭਾਗ ਜਾਗੇ ਜਗ ਜਿਨੈ । 13 ।

ਤਿਨ ਭਾਖ੍ਯੋ ਤੁਮਰੈ ਸਰ ਕਾਜਾ । ਆਨੇ ਪੰਖ ਗਰੀਬ ਨਿਵਾਜਾ ।
ਇਹ ਬਿਧ ਕੇਤਕ ਬਚਨ ਉਚਾਰੀ । ਭਯੋ ਅਲੋਪ ਸਹੀ ਨਿਰਧਾਰੀ । 14 ।

ਪਾਛੈ ਸਰਬ ਖਾਲਸੇ ਪੰਥਾ । ਯੌ ਪੂਛੀ ਗੁਰ ਬਰ ਤਟ ਸੰਥਾ ।
ਕਵਨ ਸਾਧ ਪ੍ਰਭ ਜੂ ਇਹ ਆਹੀ । ਕਾਤੇ ਅਯੋ ਗਯੋ ਕਿਤ ਰਾਹੀ । 15 ।

ਯਾਂਕੀ ਕਥਾ ਪ੍ਰਗਟ ਕਰ ਸ੍ਰਿਸਠਾ[2] । ਬਰਨਨ ਹਮੈ ਸੁਨਾਵਹੁ ਇਹ ਠਾਂ ।
ਸ੍ਰੀ ਮੁਖ ਕਹੀ ਇਹੈ ਮੁਨਿ ਨਾਰਦ । ਬ੍ਰਹਮਾ ਕੋ ਸੁਰਤ ਬੁਧ ਬਿਸਾਰਦ । 16 ।

ਯੌ ਬਚ ਭਾਖ ਦਯਾ ਕੋ ਸਾਗਰ । ਕਹ੍ਯੋ ਖਾਲਸੇ ਬਚਨ ਸੁ ਨਾਗਰ ।
ਏ ਅਬ ਸਰਬ ਪੰਖ ਲੈ ਜਾਵੋਂ । ਪੁਰ ਮੈ ਤੀਰਨ ਜਰ ਕਰ ਲ੍ਯਾਵੋਂ । 17 ।

ਯੌ ਸੁਨ ਚਲੇ ਬੀਰ ਬਰ ਧਾਈ । ਸਰ ਸੌ ਆਨੇ ਪਰ ਸੁ ਜਰਾਈ ।
ੈ ਸਰ ਨਿਰਖ ਪ੍ਰਭੂ ਕਰਤਾਰਾ । ਬੀਰਨ ਸੌ ਯੌ ਬਚਨ ਉਚਾਰਾ । 18 ।
ਘ ।ਨ ਚਰ ਕਰ ਠਾਂਢ ਸੁ ਹੋਈ ਆਵਤ ਜਾਤ ਲਖੋ ਸਰ ਓਈ ।
ਮੋਲ ਅਧਿਕ ਕੇ ਏ ਬਰ ਬਾਨਾ । ਜਿਨ ਕਤ ਪਾਵੈ ਆਵਨ ਜਾਨਾ । 19 ।
ਯ ਕਹਿ ਸਿੰਹ ਸਰਬ ਕਰ ਠਾਂਢੇ । ਕਰ ਧਨ ਧਰੇ ਅਧਿਕ ਬਲ ਗਾਢੋ ।
ਖੇਚ ਬਾਣ ਦਿਸ ਗਗਨ ਚਲਾਯੋ । ਧੁਨ ਘਨ ਕਰਤ ਗਗਨ ਮਧਿ ਧਾਯੋ । 20 ।
ਪਾਂਚ ਬਾਣ ਮਾਰੇ ਗੁਰ ਬਰਾ । ਇਹ ਬਿਧ ਚਰਿਤ੍ਰ ਦਯਾਨਿਧ ਕਰਾ ।
ਪੁਹਮੀ[3] ਪਰ ਸਰ ਏਕ ਨ ਆਯੋ । ਕੌਤਕ ਨਿਰਖ ਪੰਥ ਬਿਸਮਾਯੋ[4] । 21 ।
ਏਕ ਜਾਮ ਲਗੁ ਬੀਰ ਨਿਹਾਰੀ । ਮਿਲ ਆਏ ਪਗ ਕੰਜ[5] ਮਝਾਰੀ ।
ਤਿਨ ਕੌ ਨਿਰਖ ਕਹਾ ਗੁਰ ਈਹਾਂ । ਬਰਨਨ ਕਰੋ ਠਉਰ ਭਿਦ ਤੀਹਾਂ । 22 ।

**ਦੋਹਰਾ :** ਹੁਕਮ ਨਾਥ ਕਾ ਯੌ ਭਯੋ ਆਨੋ ਤੀਰ ਸੁ ਬੀਨ ।
ਤਿਨ ਭਾਖਿਓ ਬਲ ਜਾਉ ਗੁਰ ਜਾਇ ਨ ਪਾਯੋ ਚੀਨ[6] । 23 ।

**ਰਸਾਵਲ ਛੰਦ :**

ਘਨੀ ਦੇਰ ਸਾਰੀ । ਰਹੇ ਜੋ ਨਿਹਾਰੀ ।
ਤਰੇ ਕੌਨ ਆਯੋ । ਨਭੰ ਮੈ ਸਿਧਾਯੋ । 24 ।
ਭਯੋ ਨਾਦ ਐਸੇ । ਬਡੇ ਮੇਘ ਜੈਸੇ ।
ਕਿਤੀ ਦੇਰ ਤੋਰੀ[7] । ਭਈ ਗਾਜ ਘੋਰੀ ।25 ।
ਲਖ੍ਯੋ ਸੁ ਸਬੈ । ਫਿਰ ਆਵ ਤਬੈ ।
ਜਸੁ ਹੋਇ ਰਜਾ । ਕੰਕਰ ਹੈ ਇਹ ਜਾ । 26 ।

---

1) ਫੰਧਾ, ਫਾਂਸ 2) ਸ੍ਰੇਸ਼ਠ ਕਥਾ 3) ਧਰਤੀ 4) ਹੈਰਾਨ ਹੋ ਗਏ 5) ਚਰਨ ਕਮਲ 6) ਚੈਨ 7) ਤਕੇ

ਗੁਰਦੇਵ ਕਹੀ। ਸੁਨ ਲੇਹੁ ਛਹੀ।
ਤਿਹ ਠਾਂਢ ਰਹੇ। ਨਹ ਜਾਇ ਗਹੇ। 27।

ਅਟਕੇ ਸੁ ਜਹਾਂ। ਨਹੀ ਥਾਉ ਤਹਾਂ।
ਸਭ ਖੋਲ ਕਹੋ। ਮਤ ਸੰਕ ਗਹੋ। 28।

**ਨਿਰਾਜ ਛੰਦ :** ਕਹੇ ਬਚੰਨ ਖਾਲਸੇ। ਹਜੂਰ ਤੀਰ ਸਾਲਸੇ[1]।
ਹਮੈ ਪ੍ਰਭੂ ਨ ਸਾਰ ਹੈ। ਕਰੇ ਕਹਾਂ ਉਚਾਰ ਹੈ। 29।

ਨ ਮਧਿ ਓਰ ਆਸਰੋ। ਨਭੰ ਦਿਸੈ ਨਿਰਾਸਰੋ।
ਉਡੀਕ ਝਾਕ ਹੇਰ ਹੀ। ਫਿਰੈ ਜੁਆਨ ਟੇਰ ਹੀ। 30।

ਪੁਲਾੜ ਗੌਨ ਜਾਨੀਐ। ਨ ਜਾਇ ਭੂਮ ਥਾਨਿਯੈ।
ਉਡੰਤ ਗੌਨ ਹੋ ਗਏ। ਕਹਾ ਸੁਜਾਨਿਜੇ ਭਏ। 31।

**ਸਵੈਯਾ :** ਫੇਰ ਕ੍ਰਿਪਾਨਿਧ ਆਪ ਭਨੰ ਬਚ ਬੀਰਨ ਕੌ ਇਹ ਬਾਨ ਸੁ ਧਾਰੀ।
ਜੋ ਕਛੁ ਆਵਤ ਹੈ ਮਤ ਭੀਤਰ ਹੋਇ ਨਿਚਿੰਤ ਕਹੋ ਨਿਰਧਾਰੀ।
ਸੰਕ ਕਰੋ ਜਿਨ ਆਪ ਵਿਖੈ ਸਭ ਮੋ ਬਤੀਆਂ ਧਰ ਕੈ ਕਿਤ ਕਾਰੀ।
ਯੌ ਸੁਨ ਕੈ ਪ੍ਰਭੂ ਕੇ ਬਚ ਅੰਮ੍ਰਿਤ ਲੈ ਤਬ ਖਾਲਸਾ ਛੋਰ ਉਚਾਰੀ। 32।

ਤੀਰ ਹਜੂਰ ਪ੍ਰਭੂ ਪਗ ਪੰਕਜ ਕੌਨ ਕੀ ਬੁਧ ਕਹੈ ਸਰ ਜਾਨੀ।
ਆਪ ਦਯਾਲੁ ਸਿਟਾਕਰ ਜਾਹਰ ਛੋਰ ਕਹੈ ਸਭ ਕੋ ਇਹ ਬਾਨੀ।
ਔਰ ਕੀ ਨਾਹਿ ਸਕਤ ਕ੍ਰਿਪਾਨਿਧ ਭਾਖ ਸਕੈ ਸੁ ਅਭੁਤ[2] ਗਿਆਨੀ।
ਯੌ ਸੁਨਿ ਕੈ ਬਿਨਤੀ ਸਤਸੰਗਤਿ ਆਪ ਸਭੈ ਬਿਧੁ ਛੋਰ ਬਖਾਨੀ। 33।

**ਦੋਹਰਾ :** ਜਿਹ ਪੰਛੀ ਕੇ ਪਰ ਲਗੈ ਬਾਨਨ ਮਧਿ ਸੁ ਜਾਨ।
ਸੋ ਊਪਰ ਲੋ ਕਾਨ ਕੋ ਪੰਛੀ ਹੁਤੋ ਬਖਾਨ। 34।

**ਚੌਪਈ :** ਕਾਨ ਪਿਕਾਮ ਫੋਕ ਧਰਸਾਨ। ਲੈ ਪਰ ਉਡ੍ਯੋ ਮਧ ਅਸਮਾਨ।
ਜਿਹ ਲੋਕਨ ਮਧ ਪਰ ਪਛ ਅਨਿਲਾ। ਤੌਨੈ ਪੈਂਡ ਲੈਤ ਸਭ ਪਿਲਾ। 35।

ਨਿਜ ਦੇਸਨ ਮੈ ਲੈਵਹ ਗਯੋ। ਅਵਨੀ ਸਰ ਨਹੀ ਆਵਨ ਦਯੋ।
ਲੈ ਨਿਜ ਇਤਨੋ ਬੋਝ ਅਪਾਰਾ। ਆਪਨੇ ਮੰਦਰ ਬਸਿਓ ਮੰਝਾਰਾ। 36।

**ਭੁਜੰਗ ਛੰਦ :** ਇਸੀ ਭਾਂਤਿ ਪਿਆਰੇ ਸਹੀ ਜਾਨ ਲੀਜੈ। ਭਨੋ ਭੇਦ ਛੋਰੰ ਨਹੀ ਸੰਕ ਕੀਜੈ।
ਗੁਰੂ ਦੀਨ ਬੰਧੰ ਅਕਾਸੰ ਪਰੀ ਹੈ। ਅਛੇਦੰ ਅਭੇਦੰ ਆਖੇਦੰ ਸਰੀ ਹੈ। 37।

---

1) ਸੁੰਦਰ 2) ਅਦਭੁਤ, ਵਿਲੱਖਣ

ਜਹਾ ਰੋਗ ਚਿੰਤਾ ਦੁਖੀ ਸੂਖ ਦੋਈ। ਨਹੀ ਕਾਮ ਕ੍ਰੋਧੰ ਜਰਾ ਰੋਗ ਸੋਈ।
ਸਬੈ ਏਸ ਊਚੰ ਗੁਰੂ ਕੀ ਧਰੀ ਹੈ। ਜਿਤੀ ਸੁਧ ਬਾਣੀ ਗੁਰੂ ਕੀ ਕਰੀ ਹੈ। 38।

ਜਿ ਕੋ ਸਿਖ ਸੰਤੰ ਤਿਸੈ ਪ੍ਰੇਮ ਕੈਹੈ। ਲਏ ਆਪ ਬਾਣੀ ਘਰੰ ਕੋ ਸਿਧੈਹੈ।
ਜਹਾ ਨਾਥ ਆਲਾ ਦਿਪੈ ਜੋਤ ਭਾਰੀ। ਘੁਰੈ ਘੋਰ ਬਾਜੰ ਅਨੇਕੰ ਪ੍ਰਕਾਰੀ। 39।

ਮਹਾ ਸੁਧ ਦੇਸੰ ਪ੍ਰਵੇਸੰਤ[1] ਸਾਧੂ। ਰਟੈ ਏਕ ਨਾਮੰ ਅਲੇਖੰ ਅਗਾਧੂ।
ਰਿਖੀ ਚੀਤ ਰੋਕੰ ਬਸੈ ਕੋ ਇ ਜਾਈ। ਜਿਸੰ ਪੂਰ ਭਾਗੰ ਲਿਖੇ ਲੇਖ ਆਈ। 40।

**ਦੋਹਰਾ :** ਦੇਹੀ ਨਗਰ ਦਿਆਲ ਕੋ ਅਧਭੁਤ ਬਨਿਓ ਨਿਵਾਸ।
ਸੁਰ ਨਰ ਨਿਜ ਪਹੁਚੈ ਨਹੀ ਨਵੇਤ ਦਸਮ ਅਵਾਸ[2]। 41।

ਨੂਰਮਹਲ ਕੋ ਸੋਧ ਕਰ ਗੁਰ ਬਲ ਧਸੈ ਜੁ ਦਾਸ।
ਤਾਸ ਮਹਾਤਮ ਸੋ ਲਖੈ ਜਾ ਕੋ ਸੁਜਾਮ ਪ੍ਰਕਾਸ। 42।

**ਚੌਪਈ :** ਬਾਣੀ ਗੁਰੂ ਗੁਰੂ ਹੈ ਬਾਨੀ। ਜਾ ਮੈ ਸਤਿਗੁਰ ਬਸੈ ਨਿਧਾਨੀ।
ਇੜਾ ਪਿੰਗੁਲਾ ਨੌ ਗ੍ਰਿਹ ਪਾਰ। ਆਗੈ ਸਤਿਗੁਰ ਦੀਨ ਦਇਆਰ। 43।

ਆਪ ਮਧਿ ਜੋ ਨਿਰਖੇ ਆਪ। ਤਉ ਜਾਨੋ ਯਾ ਕੋ ਪਰਤਾਪ।
ਸੁਰਤ ਸੰਕੋਚ ਦਿਬ ਕਰ ਦਿਸਟ। ਚੀਨੈ ਅੰਮ੍ਰਿਤ ਏ ਰਸ ਮਿਸਟ। 44।

ਨਾਰਦ ਮੁਨਿ ਕੀ ਕਥਾ ਮਝਾਰ। ਇਹ ਬਿਧ ਸਾਹਿਬ ਕਹਾ ਉਚਾਰ।
ਤੀਰ ਪੰਖ ਕੀ ਕਥਾ ਬਨਾਇ। ਸਤਿਗੁਰ ਦੀਨ ਭੇਦ ਬਤਾਇ। 45।

ਆਗੈ ਅਵਰ ਕਥਾ ਸੁਨ ਬੀਰ। ਗੁਰ ਸਿਖ ਸਾਖੀ ਸੁਖਦ ਸਰੀਰ।
ਏਕ ਬੇਰ ਸਤਿਗੁਰ ਅਵਤਾਰੀ। ਬੈਠੇ ਥੇ ਸੁਖ ਮਹਲ ਮੰਝਾਰੀ। 46।

ਏਕ ਸਿਖ ਦਰਸਨ ਕੋਉ ਆਇਓ। ਲਾਲ ਸਿੰਘ ਨਾਮਾ ਸੁਨ ਪਾਇਓ।
ਪੂਰਬ ਦੇਸ ਜਵਨ ਕੀ ਬਾਸੀ। ਚਰਨ ਕਮਲ ਸੇਵਕ ਅਬਿਨਾਸੀ। 47।

ਦਰਸਨ ਕਰ ਅਰਦਾਸ ਕਰਾਇ। ਬੈਠ੍ਯੋ ਜਬੈ ਹਜੂਰ ਸੁ ਜਾਇ।
ਤਾ ਕੀ ਢਾਲ ਨਿਰਖਨੈ ਕਾਜਾ। ਲਈ ਖਾਲਸੇ ਸੁਖਦ ਸਮਾਜਾ। 48।

ਕਰਮੈ ਲੈ ਸਭਹੂੰਨ ਸਰਾਹੀ। ਆਛੀ ਆਛੀ ਬੋਲ ਨਿਬਾਹੀ।
ਦੀਨ ਬੰਧ ਯੌ ਗੁਰੂ ਉਚਾਰਾ। ਆਛੀ ਹੈ ਮਾਫਿਕ ਨਿਰਧਾਰਾ। 49।

ਹਮਰੀ ਏ ਨਹੀ ਸਿਪਰ ਸਮਾਨਾ। ਯਾ ਤੇ ਵਹ ਬਰ ਅਧਿਕ ਪ੍ਰਮਾਨਾ।
ਵਾਕੋ ਛੇਦ ਸਕਤ ਨਹੀ ਗੋਰੀ। ਯਾ ਕੋ ਚੀਰ ਕਰੈ ਛਿਦ ਮੋਰੀ। 50।

1) ਪ੍ਰਵੇਸ਼ ਕਰਦੇ ਹਨ 2) ਨਿਵਾਸ ਸਥਾਨ

ਇਹ ਬਿਧ ਬਚਨ ਭਨੇ ਜਬ ਨਾਥੇ । ਲਾਲ ਸਿੰਘ ਜਰ ਸਕਿਓ ਨ ਗਾਥੇ ।
ਬੋਲਤ ਭਯੋ ਐਸ ਬਿਧ ਬਾਨੀ । ਮੋਰ ਚਰਮ ਹੈ ਅਕਥ ਕਹਾਨੀ । 51 ।

ਜਲਜ ਪ੍ਰਿਸਟਣੀ[1] ਤੀਰ ਸੁ ਜਾਇ । ਯਾ ਕੋ ਛੁਹਿ ਪਾਛੇ ਗਿਰ ਪਾਇ ।
ਸ੍ਰੀ ਮੁਖ ਭਾਖਿਓ ਸਭਨ ਸੁਨਾਇ । ਗੋਰੀ ਹੈ ਨਿਜ ਬਰੀ ਬਲਾਇ । 52 ।

ਤਿਨ ਭਾਖਿਓ ਕੈਸੀ ਕਿਨ ਹੋਈ । ਮੋਰ ਸਿਪਰ[2] ਭਿਦ ਸਕੈ ਨ ਕੋਈ ।
ਤਰਜ ਬਾਸਨੀ[3] ਅਬਨ ਮੰਗਾਇ । ਯਾ ਮੈ ਲੀਜੈ ਅਬੈ ਲਗਾਇ । 53 ।

ਭਲੀ ਭਲੀ ਸੁਨ ਸਭਨ ਉਚਾਰੀ । ਲਾਲ ਮ੍ਰਿਗਾਧਿਪ[4] ਹਠ ਜੀਯ ਧਾਰੀ ।
ਸੁਨੀ ਕ੍ਰਿਪਾ ਨਿਧ ਐਸ ਬਖਾਨੀ । ਸੋਦਰੁ ਸਮਾ ਸਾਚ ਜੀਅ ਆਨੀ । 54 ।

ਭੋਰ ਭਏ ਗ੍ਰਿਹਿ ਤੁਪਕ ਚਲੈ ਹੈ । ਤਬ ਤੋ ਵਹ ਕਵਤਕ ਦਰਸੈ ਹੈ ।
ਯੋ ਕਹ ਕਰ ਸਭ ਸਦਨ ਸਿਧਾਰੇ । ਲਾਲ ਹਰਨਪਤ[5] ਨੈਨ ਉਘਾਰੇ । 55 ।

ਮੋ ਮਤਿ ਕਹੋ ਕਹਾ ਯਹ ਭਯੋ । ਮੂਰਖ ਮਤ ਬੋਲਤ ਮਮ ਗਯੋ ।
ਤੁਪਕ ਜਾਇਗੀ ਚਰਮ ਬਿਦਾਰੀ । ਪਰਦਾ ਮੋਰ ਖੁਲੈ ਗੋ ਭਰੀ । 56 ।

ਮੈ ਕੀਨੋ ਮੂਰਖ ਹ੍ਵੈ ਕਰਮ । ਸ੍ਰੀ ਅਸਧੁਜ ਕਰ ਹੈ ਮੁਹ ਸਰਮ ।
ਯੋ ਚਿੰਤਾ ਕਰ ਕੈ ਨਿਜ ਭਿਦੈ[6] । ਚਢੇ ਉਤਾਵਤ ਗਟੀਆਂ[7] ਰਿਦੈ । 57 ।

ਯੋ ਕਹ ਕੈ ਸੁ ਕਰਾਹੁ ਕਰਾਯੋ । ਸੰਗਤ ਜੋਗੁ ਗੁਪਤ ਘਿਘਆਯੋ ।
ਮੇਰੀ ਰਹੇ ਪ੍ਰਭੂ ਸੰਗ ਪਤਾ । ਬਖਸੈ ਜਾਨ ਅਨਿਕ ਮਮ ਖਤਾ[8] । 58 ।

ਪਾਂਚ ਸਿਖ ਨਿਜ ਫੇਰ ਛਕਾਊ । ਜੋ ਇਹ ਠਾਂ ਅਬ ਬਖਸਿਆ ਜਾਊ ।
ਲਾਲ ਸਿੰਘ ਮੁਕਤਨ ਕੀ ਚੌਕੀ । ਯੌ ਅਰਦਾਸ ਕਰਾਈ ਗੌਕੀ । 59 ।

ਗੋਰੀ ਲਗੇ ਸਿਪਰ ਨਹੀ ਜਾਇ । ਮੇਰੀ ਸਰਮ ਰਖੈ ਹਰਿ ਰਾਇ ।
ਯੌ ਪ੍ਰਭ ਤੇ ਚੋਰੀ ਨਿਸ ਮਧਿ । ਕਰ੍ਯੋ ਚਰਿਤ੍ਰ ਲਾਲ ਸਿੰਘ ਸੁਧ । 60 ।

**ਨਿਰਾਜ ਛੰਦ :** ਬੀਤੀ ਨਿਸਾ ਜੁ ਜਾਨਿਯੇ । ਚਢ੍ਯੋ ਦਿਨੇਸ ਧਾਨੀਐ ।
ਪ੍ਰਭੂ ਸੁਚੇਤ ਧਾਰਿਕੈ । ਸੁ ਪੂਜ ਦੇਵ ਦਯਾਰ ਕੇ । 61 ।

ਦਿਵਾਨ ਮਧਿ ਆਇਓ । ਸੁ ਸਿੰਘ ਕਉ ਸਦਾਇਊ ।
ਸੁਬੀਰ ਸਾਰ ਨਾ ਲਹੀ । ਅਯੋ ਜੁ ਸਿੰਘ ਲਾਲ ਹੀ । 62 ।

ਤਬੈ ਹਜੂਰ ਆਇਓ । ਬੰਦੂਕ ਢਾਲ ਲਿਆਓ ।
ਨਿਸਾਨ ਆਗ ਧਾਰਿ ਕੈ । ਹਨੋ ਤੁਫੰਗ ਤਯਾਰ ਕੇ । 63 ।

---

1) ਬੰਦੂਕ 2) ਢਾਲ 3) ਬੰਦੂਕ 4) ਸਿੰਘ 5) ਸਿੰਘ 6) ਹਿਰਦੇ ਵਿਚ 7) ਗਿਣਤੀਆਂ ਗਿਣਨ ਲਗਾ 8) ਗਲਤੀ

ਇਹ ਬਿਧ ਬਚਨ ਭਨੇ ਜਬ ਨਾਥੈ । ਲਾਲ ਸਿੰਘ ਜਰ ਸਕਿਓ ਨ ਗਾਥੈ ।
ਬੋਲਤ ਭਯੋ ਐਸ ਬਿਧ ਬਾਨੀ । ਮੋਰ ਚਰਮ ਹੈ ਅਕਥ ਕਹਾਨੀ । 51 ।

ਜਲਜ ਪ੍ਰਿਸਟਣੀ[1] ਤੀਰ ਸੁ ਜਾਇ । ਯਾ ਕੋ ਛੁਹਿ ਪਾਛੇ ਗਿਰ ਪਾਇ ।
ਸ੍ਰੀ ਮੁਖ ਭਾਖਿਓ ਸਭਨ ਸੁਨਾਇ । ਗੋਰੀ ਹੈ ਨਿਜ ਬਰੀ ਬਲਾਇ । 52 ।

ਤਿਨ ਭਾਖਿਓ ਕੈਸੀ ਕਿਨ ਹੋਈ । ਮੋਰ ਸਿਪਰ[2] ਭਿਦ ਸਕੈ ਨ ਕੋਈ ।
ਤਰਜ ਬਾਸਨੀ[3] ਅਬਨ ਮੰਗਾਇ । ਯਾ ਮੈ ਲੀਜੈ ਅਬੈ ਲਗਾਇ । 53 ।

ਭਲੀ ਭਲੀ ਸੁਨ ਸਭਨ ਉਚਾਰੀ । ਲਾਲ ਮ੍ਰਿਗਾਧਿਪ[4] ਹਠ ਜੀਯ ਧਾਰੀ ।
ਸੁਨੀ ਕ੍ਰਿਪਾ ਨਿਧ ਐਸ ਬਖਾਨੀ । ਸੋਦਰੁ ਸਮਾ ਸਾਚ ਜੀਅ ਆਨੀ । 54 ।

ਭੋਰ ਭਏ ਗ੍ਰਿਹਿ ਤੁਪਕ ਚਲੈ ਹੈ । ਤਬ ਤੋ ਵਹ ਕਵਤਕ ਦਰਸੈ ਹੈ ।
ਯੋ ਕਹ ਕਰ ਸਭ ਸਦਨ ਸਿਧਾਰੇ । ਲਾਲ ਹਰਨਪਤ[5] ਨੈਨ ਉਘਾਰੇ । 55 ।

ਮੋ ਮਤਿ ਕਹੈ ਕਹਾ ਯਹ ਭਯੋ । ਮੂਰਖ ਮਤ ਬੋਲਤ ਮਮ ਗਯੋ ।
ਤੁਪਕ ਜਾਇਗੀ ਚਰਮ ਬਿਦਾਰੀ । ਪਰਦਾ ਮੋਰ ਖੁਲੈ ਗੋ ਭਰੀ । 56 ।

ਮੈ ਕੀਨੋ ਮੂਰਖ ਹ੍ਵੈ ਕਰਮ । ਸ੍ਰੀ ਅਸਧੁਜ ਕਰ ਹੈ ਮੁਹ ਸਰਮ ।
ਯੋ ਚਿੰਤਾ ਕਰ ਕੈ ਨਿਜ ਭਿਦੈ[6] । ਚਢੈ ਉਤਾਵਤ ਗਟੀਆਂ[7] ਰਿਦੈ । 57 ।

ਯੋ ਕਹ ਕੈ ਸੁ ਕਰਾਹੁ ਕਰਾਯੋ । ਸੰਗਤ ਜੋਗੁ ਗੁਪਤ ਘਿਘਆਯੋ ।
ਮੇਰੀ ਰਹੇ ਪ੍ਰਭੂ ਸੰਗ ਪਤਾ । ਬਖਸੈ ਜਾਨ ਅਨਿਕ ਮਮ ਖਤਾ[8] । 58 ।

ਪਾਂਚ ਸਿਖ ਨਿਜ ਫੇਰ ਛਕਾਊ । ਜੋ ਇਹ ਠਾਂ ਅਬ ਬਖਸਿਆ ਜਾਊ ।
ਲਾਲ ਸਿੰਘ ਮੁਕਤਨ ਕੀ ਚੌਕੀ । ਯੋ ਅਰਦਾਸ ਕਰਾਈ ਗੌਕੀ । 59 ।

ਗੋਰੀ ਲਗੈ ਸਿਪਰ ਨਹੀ ਜਾਇ । ਮੇਰੀ ਸਰਮ ਰਖੈ ਹਰਿ ਰਾਇ ।
ਯੋ ਪ੍ਰਭ ਤੇ ਚੋਰੀ ਨਿਸ ਮਧਿ । ਕਰ੍ਯੋ ਚਰਿਤ੍ਰ ਲਾਲ ਸਿੰਘ ਸੁਧ । 60 ।

**ਨਿਰਾਜ ਛੰਦ :** ਬੀਤੀ ਨਿਸਾ ਜੁ ਜਾਨਿਯੇ । ਚਢ੍ਯੋ ਦਿਨੇਸ ਧਾਨੀਐ ।
ਪ੍ਰਭੂ ਸੁਚੇਤ ਧਾਰਿਕੈ । ਸੁ ਪੂਜ ਦੇਵ ਦਯਾਰ ਕੇ । 61 ।

ਦਿਵਾਨ ਮਧਿ ਆਇਓ । ਸੁ ਸਿੰਘ ਕਉ ਸਦਾਇਉ ।
ਸੁਬੀਰ ਸਾਰ ਨਾ ਲਹੀ । ਅਯੋ ਜੁ ਸਿੰਘ ਲਾਲ ਹੀ । 62 ।

ਤਬੈ ਹਜੂਰ ਆਇਓ । ਬੰਦੂਕ ਢਾਲ ਲਿਆਓ ।
ਨਿਸਾਨ ਆਗ ਧਾਰਿ ਕੈ । ਹਨੋ ਤੁਫੰਗ ਤਯਾਰ ਕੈ । 63 ।

---

1) ਬੰਦੂਕ 2) ਢਾਲ 3) ਬੰਦੂਕ 4) ਸਿੰਘ 5) ਸਿੰਘ 6) ਹਿਰਦੇ ਵਿਚ 7) ਗਿਣਤੀਆਂ ਗਿਣਨ ਲਗਾ 8) ਗਲਤੀ

**ਸਵੈਯਾ** : ਕੇਤਕ ਪੈਗ ਸੁ ਰਾਖ ਨਿਸਾਨਹ ਹਾਥ ਕਿਧੌ ਘਨਘੋਖ ਫੜਾਈ ।
ਮਾਰਿ ਕਹਾ ਇਹ ਕੇ ਮਧਿ ਭੀਤਰ ਦੇਖਤ ਕੌਤਕ ਔਰ ਬਨਾਈ ।
ਏਕ ਹਨੀ ਪ੍ਰਥਮੈ ਤਿਨ ਬੀਰਹਿ ਲਗੀ ਉਨ ਔਰ ਭਰਾਈ ।
ਸੋ ਜੁ ਹਨੀ ਨਹਿ ਮਧਿ ਲਗੀ ਤਿਨ ਔਰ ਚਲਾਇ ਭਲੇ ਸਿਸਤਾਈ[1] । 64 ।

**ਚੌਪਈ** : ਤੀਨ ਤੁਫੰਗ ਹਨੀ ਉਨ ਜਬੈ । ਸੋਇ ਨ ਲਗੀ ਜਾਇ ਤਿਹ ਤਬੈ ।
ਬਹੁਰ ਪ੍ਰਭੁ ਮਨ ਕੋਪ ਬਢਾਈ । ਨਿਜ ਕਰ ਧਾਰ ਭਣੇ ਸਿਸਤਾਈ । 65 ।

ਪੁਨ ਕਰੁਨਾਨਿਧ ਦਿਬ ਦ੍ਰਿਸਟ ਕਰ । ਨਿਜ ਉਰ ਮਧਿ ਲਖ੍ਯੋ ਕਰ ਮਹਿ ਧਰ ।
ਕਤ ਨਹੀ ਲਗੀ ਢਾਰ ਤਨ ਗੋਰੀ । ਯੋ ਨਿਰਖੀ ਤਿਹ ਮਨ ਕੀ ਚੋਰੀ ।
ਵਹ ਜੋ ਨਿਸ ਮੈ ਕਰ੍ਯੋ ਕੜਾਹਾ । ਸਾਧ ਸੰਗਤ ਅਰਦਾਸ ਕਰਾਹਾ ।
ਸੋ ਨਹੀ ਲਗਨ ਦੇਤ ਹੈ ਗੋਰੀ । ਕਰੈ ਬਾਤ ਕੋ ਕਯੋ ਨ ਕਰੋਰੀ । 66 ।

ਯੌ ਲਖ ਹਥ ਬੰਦੂਕ ਸੁ ਗਹੀ । ਦਿਖ ਅਬ ਮੈ ਮਾਰਤ ਇਹ ਸਹੀ ।
ਕਰ ਲੈ ਅਵਰ ਹਿਮਾਇਤ ਭਾਰੀ । ਪਲ ਮੈ ਯਾਕੋ ਦੇਊ ਬਿਦਾਰੀ । 67 ।

**ਦੋਹਰਾ** : ਜਬੈ ਪ੍ਰਭੂ ਗਹਿ ਤੁਪਕ ਕੋ ਮਾਰਨ ਲਗ੍ਯੋ ਬਨਾਇ ।
ਲਾਲ ਸਿੰਘ ਗੁਰਦੇਵ ਕੇ ਪਰ੍ਯੋ ਚਰਨ ਮਧ ਧਾਇ । 68 ।

**ਚੌਪਈ** : ਪੁਨ ਮੁਖ ਸੋ ਤਿਨ ਐਸ ਉਚਾਰੀ । ਤੁਮ ਆਗੈ ਕਿਆ ਚਰਮ[2] ਬਿਚਾਰੀ ।
ਸ੍ਰੀ ਮੁਖ ਤਾ ਕੋ ਕਹਾ ਸੁਨਾਈ । ਅਵਰ ਹਿਮਾਇਤ ਕਰ ਲੈ ਕਾਈ । 69 ।

ਰਾਤ ਰਾਤ ਮਹਿ ਕਰ ਗੁਰਮਤੇ । ਫਿਰਿਓ ਕੜਾਹੁ ਛਕਾਵਤ ਉਤੇ ।
ਸੁਖਾ ਸੁਖ[3] ਅਸਕੇਤ[4] ਮਨਾਈ । ਡਰਦਾ ਫਿਰ ਕਿਮ ਰੈਨ ਸਬਾਈ । 70 ।

ਅਬ ਛੇਦਤ ਹੋ ਰਖਲੈ ਢਾਲਾ । ਕਰ ਲੈ ਸਗਰੋ ਜੋਰ ਨਿਰਾਲਾ ।
ਲਾਲ ਸਿੰਘ ਕਹਿ ਬਾਤ ਬਿਚਾਰੀ । ਮੈ ਪ੍ਰਭ ਤੁਮਰੀ ਗਲ ਨ ਉਚਾਰੀ । 71 ।

ਤੁਮ ਕਰਤੇ ਜੋ ਛੁਟੈ ਤੁਫੰਗਾ । ਬੇਧ ਜਾਇ ਕਈ ਧਰਨੇ[5] ਨਿਸੰਗਾ ।
ਕਈ ਸੁਮੇਰ ਪਬ ਸੇ ਗਿਰਾ । ਤੋਰ ਕੋਪ ਕਰ ਰਹੈ ਨ ਥਿਰਾ । 72 ।

ਕਹਾ ਬਾਪੁਰੀ ਏਹ ਜਰ ਢਾਰ । ਜਰੀ ਜਰੀ ਹੋਇ ਜਾਇ ਰਵਾਰ[6] ।
ਯੌ ਕਹਿ ਕੈ ਪਗ ਗਹਿ ਘਿਘਆਯੋ । ਅਨਿਕ ਭਾਂਤਿ ਕਰ ਬਿਨੈ ਸੁਨਾਯੋ । 73 ।

**ਸਵੈਯਾ** : ਢੀਠ ਸੁ ਹੋਇ ਮੁੜੇ ਮਤਿ ਮੰਦ ਕਰੀ ਪ੍ਰਭ ਜੂ ਬਹੁ ਮੂਰਖਤਾਈ ।
ਬੈਨ ਘਨੇ ਉਲਟਾਤ ਭਨੈ ਨਹੀ ਗ੍ਯਾਨ ਗਹੈ ਮਨ ਮਧਿ ਬਨਾਈ ।

---

1) ਨਿਸ਼ਾਣਾ ਬੰਨ੍ਹ ਕੇ 2) ਚੰਮ ਦੀ ਬਣੀ ਢਾਲ 3) ਸੁਖਣਾ ਸੁਖ ਕੇ 4) ਪਰਮਾਤਮਾ; ਦਸਮ ਗੁਰ,
5) ਧਰਤੀ 6) ਮਿੱਟੀ, ਖੇਹ

ਸੇਵਕ ਹੋਇ ਸਰੋਤ੍ਰੀ[1] ਕਰੀ ਯਹ ਜਾਨ ਖਤੋ ਬਖਸੋ ਅਧਿਕਾਈ ।
ਯੋ ਸੁਨ ਕੈ ਬਿਨਤੀ ਤਿਨ ਕੀ ਪ੍ਰਭ ਜੂ ਬਿਗਸੇ ਮਨ ਆਨੰਦ ਪਾਈ । 74 ।

**ਚੌਪਈ** : ਇਹ ਬਿਧ ਸੋ ਇਹ ਸੁਖਦ ਕਹਾਨੀ । ਪੂਰਨ ਭਈ ਅਵਰ ਸੁਨ ਕਾਨੀ ।
ਲਖੀ ਜੰਗਲ ਜਹਾਂ ਭਨਿਜੈ । ਅਦਭੁਤ ਪਾਵਨ ਦੇਸ ਗਨਿਜੈ । 75 ।

ਏਕ ਕਪੂਰਾ ਥੋ ਤਿਹ ਜਾਟ । ਤਵਨ ਦੇਸ ਕੋ ਗਨੀਐ ਰਾਟ[2] ।
ਏਕ ਅਸ੍ਵ ਗਿਯਾਰਹ ਸੈ ਮੋਲ । ਪਠ੍ਯੋ ਹਜੂਰ ਸੁਜਾਨ ਅਡੋਲ । 76 ।

ਸੈਨ ਸਿੰਗਾਰ[3] ਤਾਸ ਧਰ ਨਾਮਾ । ਪਠੈ ਦਯੋ ਸਤਿਗੁਰ ਕੇ ਧਾਮਾ ।
ਪਹੁਚ੍ਯੋ ਆਨ ਜਬੈ ਦਰਬਾਰ । ਸਭ ਕਾਹੂ ਨਿਰਖ੍ਯੋ ਨਿਰਧਾਰ । 77 ।

ਆਛੋ ਨੀਕਾ ਸਭੈ ਜਨ ਭਾਖਾ । ਮਨੋ ਜਲਧਿਸੁਤ[4] ਕੋ ਛਬਿ ਰਾਖਾ ।
ਦਲ ਬਿਦਾਰ ਕੇ ਪਾਸ ਬੰਧਾਯੋ । ਦਾਨਾ ਰਾਤਬ ਸਰਬ ਕਰਾਯੋ । 78 ।

ਕੇਤਕ ਕਾਲ ਬੀਤ ਜਬ ਗਯੋ । ਏਕ ਦਿਵਸ ਕਵਤੁਕ ਇਮ ਭਯੋ ।
ਹੁਕਮ ਕਰ੍ਯੋ ਕਰਣਾ ਕੇ ਆਲੈ । ਬਾਜ[5] ਸਿੰਗਾਰਹੁ ਬੁਧ ਬਿਸਾਲੈ । 79 ।

ਕਾਠੀ ਜੀਨ ਤਾਸ ਪਹਿ ਪਾਵਹੁ । ਭੂਖਨ ਚਾਰ ਹਮੇਲੇ ਸਜਾਵਹੁ ।
ਕਲਗੀ ਝਾਂਝਰ ਲੂਲ[6] ਸਿੰਗਾਰ । ਅੰਗ ਅੰਗ ਡਾਰਹੁ ਨਿਰਧਾਰ । 80 ।

ਯੋ ਤਿਨ ਆਛੇ ਕਰ ਤਈਯਾਰ । ਆਨ ਹਜੂਰ ਕਰ੍ਯੋ ਸੁ ਖਲਾਰ[7] ।
ਆਪ ਦਯਾਨਿਧ ਚੜ੍ਹਨ ਜੁ ਲਾਗੇ । ਰਕਾਬ ਚਰਨ ਜਬ ਦਯੋ ਅਨੁਰਾਗੇ । 81 ।

ਘੋਰੇ ਤਬ ਨਿਜ ਕਰੀ ਸੁ ਛਾਰ । ਉਛਰਿਯੋ ਗੁਰ ਕੇ ਚਰਣੋ ਨਾਰ[8] ।
ਦਾਹਣ ਭੁਜਾ ਪ੍ਰਭੂ ਕੀ ਮੂਲਾ । ਖਾਧਾ ਜੋਰ ਕੜਕ ਕਰ ਸੂਲਾ । 82 ।

ਫੇਰ ਸੁ ਤੋਰ ਕਿਕਾਣ[9] ਜੁ ਆਏ । ਕਰਤ ਸੁਚੇਤਾ ਮੋਦ ਬਢਾਏ ।
ਮਾਤਾ ਕੇ ਮੰਦਰ ਜਬ ਗਏ । ਮਾਤਾ ਨਿਰਖ ਚੀਰ ਬਚ ਕਏ । 83 ।

ਭੁਜਾ ਪਰ ਬਾਧਿਓ ਨਿਰਖ ਰੁਮਾਲ । ਪੂਛਯੋ ਮਾਤਾ ਪ੍ਰਭ ਜੂ ਨਾਲ ।
ਕਿਹ ਕਾਰਨ ਬਾਧਾ ਇਹ ਚੀਰ । ਆਛੋ ਹੈ ਸੁਭ ਅੰਗ ਸਰੀਰ । 8 4 ।

ਕਰੁਣਾਨਿਧ ਇਹ ਬਿਧਿ ਬਚਾਰਾ । ਘੋਰੇ ਚਢਤ ਜੋ ਅੰਗ ਪਰਾ ।
ਝਟਕਾ ਲਗ੍ਯੋ ਬਾਹ ਮੁਰ ਮਾਹੀ । ਤਾਤੇ ਬਾਧੋ ਚੀਰ ਸੁ ਆਹੀ । 85 ।

ਸੁਨਤ ਬਚਨ ਮਾਤਾ ਇਹ ਕੀਨਾ । ਸਰਬ ਸਮਗ੍ਰੀ ਜੋਰ ਸੁ ਲੀਨਾ ।
ਤੇਲ ਮਾਹਿ ਘ੍ਰਿਤ ਲੇਹ ਮੰਗਾਇ । ਸੋਨਾ ਤਿਲ ਸਤਨਾਜ ਅਣਾਇ । 86 ।

---

1) ਉਜਤਤ ਕਰੇ 2) ਰਾਠ, ਰਜਵਾੜਾ 3) 'ਸੈਨਾ ਦੀ ਸੋਭਾ' ਨਾ ਰਖਿਆ 4) ਸਮੁੰਦਰ ਰਿੜਕਣ ਵੇਲੇ ਨਿਕਲਿਆ ਘੋੜਾ 5) ਘੋੜਾ 6) ਝੂਲਾਇਮਾਨ, ਚੰਚਲ 7) ਆਣ ਖੜ੍ਹਾ ਕੀਤਾ 8) ਚੜ੍ਹਨ ਨਾਲ 9) ਘੋੜਾ

**ਰਸਵਾਲ ਛੰਦ :**

ਧਰੀ ਆਨ ਤਾਹੀ । ਪ੍ਰਭੂ ਕੇਰ ਪਾਹੀ ।
ਸਬੈ ਅੰਗ ਲਾਈ । ਸੁ ਵਾਰੰ ਬਨਾਈ । 87 ।

ਦਿਜੰ ਏਕ ਦੀਨੇ । ਉਨੇ ਬਾਧ ਲੀਨੇ ।
ਬੰਧੇ ਪੋਟ ਸਾਈ । ਚਲੋ ਬਿਪ ਧਾਈ । 88 ।

ਅਗੈ ਦਵਾਰ ਚੌਕੀ । ਬਬੇਕੀ ਸਿੰਘੋ ਕੀ ।
ਉਨੈ ਬਿਪ ਹੇਰੀ । ਲਯੋ ਜਾਤ ਘੇਰੀ । 89 ।

ਕਹਾ ਬਿਪ ਆਨੋ । ਤਿਨੋ ਯੋ ਬਖਾਨੋ ।
ਗੁਰੂ ਸੀਸ ਸੰਦਾ । ਅਨਿਯੋ ਪੋਟ ਬੰਧਾ । 90 ।

**ਦੋਹਰਾ :** ਸਿਰ ਸਦਕ ਕੋ ਨਾਮ ਸੁਣ ਲਯੋ ਖਾਲਸੇ ਲੂਟ ।
ਰੋਵਤ ਪੀਟਤ ਮਿਸ੍ਰ ਜੁ ਚਲਿਯੋ ਪਾਛ ਫਿਰ ਹੂਟ[1] । 91 ।
ਮਾਤਾ ਜੀ ਪੂਛ੍ਯੋ ਉਨੇ ਕਯੋਂ ਆਯੋ ਇਹ ਹਾਲ ।
ਤਿਨ ਆਗੈ ਬਰਨਨ ਕੀਓ ਜੋ ਬੀਤਯੋ ਤਿਹ ਨਾਲ । 92 ।

**ਭੁਜੰਗ ਪ੍ਰਯਾਤ ਛੰਦ :**

ਸੁ ਚੌਕੀ[2] ਦੁਰੰਜੇ ਹੁਤੀ ਸਿੰਘ ਜੋਈ । ਤਿਨੈ ਛੀਨ ਲੀਨੇ ਮੁਝੈ ਮਾਲ ਸੋਈ ।
ਘ੍ਰਿਤੰ ਖਾਂਡ ਮੇਦਾ ਤਿਲੰ ਤੇਲ ਸਾਰੋ । ਰਤੀ ਨਾਹਿ ਛਾਡਿਓ ਸਬੈ ਵੈ ਬਿਦਾਰੋ । 93 ।

ਸੁਨੈ ਬੈਨ ਬਿਪੰ ਕ੍ਰਿਪਾ ਸਿੰਧ ਮਾਈ । ਕਰ੍ਯੋ ਕੋਪ ਭਾਰੋ ਮੁਖੰ ਯੋ ਸੁਨਾਈ ।
ਭਲੀ ਸਿਖ ਚੌਕੀ ਦਰੰ ਪੈ ਬਠਾਏ । ਨਹੀ ਲਾਜ ਰਖੇ ਗਏ ਲੂਗ ਆਏ । 94 ।

ਪ੍ਰਭੂ ਜੀ ਬਖਾਨਾ ਕਹ ਮਾਤ ਹੋਆ । ਹਮੈ ਭੀ ਜਨਾਵੋ ਜਿਤਾ ਭੇਦ ਓਆ ।
ਕਹੀ ਮਾਤ ਦਾਨੰ ਦਿਜੰ ਖੋਸ ਲੀਨਾ । ਜਿਨੈ ਲੋਗ ਮਾਨੈ ਇਨੈ ਛੀਨ ਕੀਨਾ । 95 ।

**ਦੋਹਰਾ :** ਕਹਾ ਮਿਸਰ ਤੁਮ ਨੇ ਕਹਾ ਉਨੈ ਰਟਿਯੋ ਕਿਹ ਭਾਇ[3] ।
ਸਗਰੋ ਭੇਦ ਸੁ ਤਵਨ ਕੋ ਕਹ ਗੁਰ ਮੁਝੈ ਸੁ ਨਾਇ । 96 ।

**ਚੌਪਈ :** ਤਿਨ ਯੋ ਕਹੀ ਕਮਲ ਪਗ ਤੀਰ । ਸੁਨਹੁ ਕਾਨ ਦੈ ਸੁਖਦ ਸਰੀਰ ।
ਜਬ ਹਮ ਦਰਵਾਜੇ ਨਿਜ ਗਏ । ਏ ਆਗੇ ਬੋਲਤ ਇਮ ਭਏ । 97 ।

ਕਿਹ ਮਿਸਰ ਅਨਿਓ ਇਹ ਬਾਂਧਾ । ਹਮ ਕੋ ਸਕਲ ਸੁਨਾਵੋ ਸਾਂਧਾ ।
ਤਬ ਤਾਸੋ ਹਮ ਐਸ ਉਚਾਰੀ । ਸਿਰ ਸਦਕ ਸਤਿਗੁਰ ਕੋ ਭਾਰੀ । 98 ।

ਯੋ ਸੁਨ ਪਰੇ ਬੇਗ ਕਰ ਹਲਾ । ਸਭ ਕੀ ਲਈ ਓਟ ਗਹਿ ਪਲਾ ।
ਛੀਨ ਛਾਲ ਧਨੁ ਲਏ ਨਿਕਾਰੀ । ਅਬ ਆਏ ਤੁਮ ਤੀਰ ਸੁਧਾਰੀ । 99 ।

---

1) ਪਿੱਛੇ ਪਰਤੇ 2) ਦੁਆਰ, ਦਰਵਾਜ਼ਾ 3) ਕਿਸ ਭਾਵ ਨਾਲ

ਸ੍ਰੀ ਸਾਹਿਬ ਮਾਤਾ ਸੋ ਕਹੈ । ਅਬ ਕਛੁ ਮਾਤਾ ਅੰਨ ਜੁ ਅਹੈ ।
ਔਰ ਸਮਿਗ੍ਰੀ ਮਾਤ ਲਿਆਈ । ਬਿਪਨ[1] ਕੋ ਬਹੁ ਭਾਂਤਿ ਦਿਵਾਈ । 100 ।
ਸ੍ਰੀ ਸਤਿਗੁਰ ਬਿਪਨ ਇਮ ਕਹੀ । ਅਬ ਜੋ ਫੇਰ ਪੂਛਹੈ ਸਹੀ ।
ਤੌ ਯਾ ਬਿਧ ਭਾਖੋ ਉਨ ਸਾਥਾ । ਦਾਨ ਦਯੋ ਕਰ ਪੁਰਖੁ ਬਿਧਾਤਾ । 101 ।
ਯੌ ਸੁਨ ਚਲੈ ਵਏ ਦਿਜ ਧਾਈ । ਪੁਹੁਚੇ ਤਵਨ ਦਰੌਜੇ ਆਈ ।
ਪੂਛਯੋ ਤਬੈ ਖਾਲਸਾ ਧਾਇ । ਉਨ ਆਗੈ ਇਮ ਦਯੋ ਸੁਨਾਇ । 102 ।
ਕੈ ਸੰਕਲਪ ਦਯਾ ਕੇ ਨਿਧਾ । ਹਮ ਕੋ ਦਈ ਸਮਿਗ੍ਰੀ ਸਿਧਾ ।
ਤਿਨ ਪ੍ਰਤਿ ਕਹਾ ਖਾਲਸੇ ਧਾਇ । ਆਛੋ ਭਲਾ ਮਿਸਰ ਜੁ ਜਾਇ । 103 ।
ਇਹ ਬਿਧ ਭਾਖ ਗਏ ਦਿਜ ਧਾਮਾ । ਕਰ੍ਯੋ ਚਰਿਤ੍ਰ ਖਾਲਸੈ ਕਾਮਾ ।
ਜੇਤਕ ਸੌਜ[2] ਦਿਜਨ ਤੇ ਲਈ । ਕਰ ਭੌਜਨ ਸਭ ਹੀ ਯੌ ਕਹੀ । 104 ।

**ਤੋਟਕ ਛੰਦ :**

ਘ੍ਰਿਤ ਆਦਿਕ ਮਾਹ ਮਿਠਾਨ ਜਿਤਾ । ਵਹ ਪਾਇ ਸੁ ਲੰਗਰ ਮਧਿ ਲਿਤਾ ।
ਪਿਤ ਲੋਹ ਸੁਤੰ[3] ਕਲਧੌਤ[4] ਜਈ । ਲਹਿ ਬੇਚ ਸੁ ਮਧਿ ਬਜਾਰ ਲਈ । 105 ।
ਤਿਹ ਕੋ ਮਿਠ ਘੀਉ ਮਿਦਾ[5] ਸੁ ਲਯੋ । ਕਰ ਭੋਜ ਕੜਾਹੁ ਬਾਟਾਇ ਦਯੋ ।
ਸੁਨ ਸੰਤ ਕਥਾ ਸੁਪ੍ਰਸਨ ਭਏ । ਇਮ ਖਾਲਸਾ ਪੰਥ ਚਰਿਤ੍ਰ ਕਏ । 106 ।
ਗੁਰ ਕੇ ਸਿਰ ਸਦਕ ਜੋ ਭਯੋ । ਵਹ ਬਿਪਨ ਤੇ ਇਮ ਛੀਨ ਲਯੋ ।
ਇਹ ਬੈਨ ਕਹ੍ਯੋ ਤਿਨ ਕੋ ਸੁ ਤਦੈ । ਸਿਰ ਸਦਕ ਮਾਲਕੁ ਪੰਥ ਸਦੈ । 107 ।
ਵਹ ਅਚੁਤ ਨਾਥ ਅਲੇਖ ਗੁਰੰ । ਜਿਹ ਕੋ ਜਸੁ ਗਾਵਤ ਸੇਸ ਸੁਰੰ[6] ।
ਕਈ ਬੀਤ ਗਏ ਸੰਕਲਪ ਜਿਨੈ । ਬਿਦਮਾਨ ਲਖਯੋ ਨਹੀ ਤਉਨ ਤਿਨੈ । 108 ।
ਵਹ ਧਾਰ ਕ੍ਰਿਪਾ ਹਮ ਪੈ ਸੁ ਆਯੋ । ਹਮ ਖੋਜਤ ਖੋਜਤ ਖੋਜ ਲਯੋ ।
ਤਿਹ ਕੋ ਸਿਰ ਸਦਕ ਆਨਿ ਦਯੋ । ਤਬ ਖਾਲਸ ਪੰਥ ਸੁ ਕੌਨ ਭਯੋ । 109 ।
ਸਿਰ ਸਦਕ ਨਾ ਹਮ ਦੇਤ ਕਿਸੈ । ਤੁਮ ਜਾਨ ਲਿਜੈ ਦਿਜ ਜੂ ਸੁ ਇਸੈ ।
ਪੁਨ ਦਾਨ ਕਰੈ ਸੰਕਲਪ ਬਿਪੰ । ਜਿਹ ਤੇ ਸਭ ਕਾਰਜ ਹੋਤ ਸਿਧੰ । 110 ।
ਸਿਰ ਸਦਕ ਔ ਅਰਦਾਸ ਸੁਨੈ । ਹਮ ਦੇਵਤ ਨਾਹਿ ਕਿਸੂ ਸੁ ਉਨੈ ।
ਇਹ ਭਾਤ ਕਥੰ ਯਹ ਪੂਰ ਭਈ । ਅਬ ਆਨ ਪ੍ਰਸੰਗਹਿ ਬਾਤ ਅਈ ।
ਇਕ ਸਿੰਘ ਹੁਤੋ ਪ੍ਰਭ ਜੂ ਸੁ ਤਟੰ । ਤਿਹ ਨਾਮ ਜਗਾ ਹਰਿ[7] ਜਛ ਭੰਟੰ । 111 ।
ਪਗ ਜੋ ਗੁਰ ਕੇ ਬਰ ਕੰਜ ਹੁਤੇ । ਤਿਹ ਪ੍ਰੇਮ ਜਗਾ ਸਿੰਘ ਜੂ ਸੁ ਰਤੇ ।
ਇਹ ਭਾਂਤਿ ਪਰੀਤ ਅਖੰਡ ਰਚੀ । ਦੁਹ ਮੂਰਤਿ ਤੇ ਜਾਣੁ ਏਕ ਸਚੀ । 112 ।

1) ਬ੍ਰਾਹਮਣਾਂ ਨੂੰ 2) ਸਾਮਗ੍ਰੀ 3) ਚਾਂਦੀ 4) ਸੋਨਾ 5) ਮੈਦਾ 6) ਦੇਵਤੇ 7) ਸਿੰਘ

ਅਲ ਕੰਜ ਕਵੀ ਨਿਸ ਰਾਟ[1] ਰਤੰ । ਇਮ ਪ੍ਰੇਮ ਪਗੀ ਪੁਨ ਤੌਨ ਮਤੰ ।
ਨਿਜ ਸੇਵ ਜਿਤੀ ਪਗ ਨਾਥ ਅਹੈ । ਜੁਤ ਪ੍ਰੇਮ ਕਰੈ ਬਿਨੁ ਅੰਨ ਕਹੈ । 113 ।
ਜਲ ਭੋਜਨ ਚੀਰਨ ਆਂਸ ਧਰੀ । ਤਨ ਆਲਸ ਨੀਂਦ ਕਹੀ ਸੁ ਦੁਰੀ[2] ।
ਦਿਨ ਰੈਨ ਰਤੇ ਗੁਰ ਪ੍ਰੇਮ ਮਹਾਂ । ਨਹੀ ਔਰ ਰਖੀ ਸੁ ਕਲਿਤ[3] ਕਹਾਂ । 114 ।
ਇਹ ਭਾਂਤਿ ਨਿਹਾਰ ਸੁ ਸੇਵ ਰਸੰ । ਨਿਜ ਸੁਵਾਮ ਸੁ ਹੋਵਤ ਨਾਸ ਬਸੰ ।
ਜਿਮ ਨਾਰਿ ਕਿਧੋ ਪਤਿ ਪ੍ਰੇਮ ਧਰੰ । ਨਿਜ ਨਾਇਕ ਕੋ ਬਸੁ ਲੈ ਸੁ ਕਰੰ । 115 ।
ਤਿਮ ਸੇਵਕ ਸੁਵਾਮ ਸੁ ਬਸ ਕਰੈ । ਸੁਤਿ ਸਿੰਮ੍ਰਿਤ ਬੇਦ ਪੁਰਾਨ ਰਰੈ ।
ਕਰਣਾ ਪ੍ਰਭੂ ਜੂ ਬਹੁ ਤਾਸ ਕਰੈ । ਕਹਬੋ ਕਛੁ ਕਾਜ ਤਿਸੈ ਜੁ ਰਰੈ । 116 ।
ਖਿਗਮਤ[4] ਜੁ ਚਾਰ ਸੁ ਔਰ ਜਿਤੇ । ਤਿਹ ਹੇਰ ਸਭੇ ਕਿਤ ਮਧਿ ਤਿਤੇ ।
ਪੁਨ ਏਕ ਨਿਸਾ ਪ੍ਰਭ ਪੌਢ ਹੁਤੇ । ਇਨ ਔਰ ਲਖ੍ਯੋ ਪਰ ਹੈ ਨ ਸੁਤੇ । 117 ।

**ਰਸਵਾਲ ਛੰਦ :**

ਸਬੈ ਜੋਇ ਦਾਸਾ । ਭਨੇ ਬੈਨ ਤਾਸਾ ।
ਤੁਮੈ ਹੀ ਰਹੋਗੇ । ਹਮੈ ਕਾਢ ਦਯੋਗੇ । 118 ।
ਹਮੈ ਪਾਛ ਡਾਰੀ । ਫਿਰੈ ਯਉ ਅਗਾਰੀ ।
ਬਿਨਾ ਕਾਇ ਬੋਲੈ । ਅਗੈ ਪਾਛ ਡੋਲੈ । 119 ।
ਤੁਮੰ ਜੈਸੁ ਹੋਈ । ਗਏ ਕੇਤ ਜੋਈ ।
ਤਿਨੇ ਯੌ ਸੁ ਰਾਰਾ[5] । ਕਰੀ ਤੌਨ ਨਾਰਾ । 120 ।
ਨਹੀ ਸੋਈ ਬੋਲਾ । ਚੁਪੰ ਜਾਤ ਝੋਲਾ ।
ਗਹੈ ਹਥ ਪਖਾ । ਬੁਲਯੋ ਨਾਹਿ ਰੁਖਾ । 121 ।
ਭਲੀ ਨਾ ਬੁਰਾਈ । ਤਿਨੈ ਨਾ ਸੁ ਗਾਈ ।
ਸੁਨੀ ਬਾਤ ਸਾਰੀ । ਕ੍ਰਿਪਾਸਿੰਧ ਭਾਰੀ । 122 ।
ਬਿਤੀ ਜਾਨ ਰਾਤੰ । ਭਯੋ ਫੇਰ ਪ੍ਰਾਤੰ ।
ਪਢੰ ਗਾਇ ਬਾਨੀ । ਪ੍ਰਭੂ ਪ੍ਰੇਮ ਸਾਨੀ । 123 ।
ਦਿਵਾਨੰ ਲਗਾਈ । ਬਿਠੇ ਆਪ ਆਈ ।
ਤਬੈ ਚੀਤ ਆਯੋ । ਸਿਖੰ ਸੋ ਬੁਲਾਯੋ । 124 ।

**ਪ੍ਰਭ ਬਾਚੁ**

**ਭੁਜੰਗ ਛੰਦ :** ਤਬੈ ਸਾਥ ਵਾ ਕੇ ਮਹਾਰਾਜ ਗਾਈ । ਨਿਮੰ ਬੋਲ ਕੌਨੰ ਹੁਤੇ ਜਾਨ ਸਾਈ ।
ਤਿਨੇ ਠੀਕ ਮੰਦੇ ਕਹੇ ਬੈਨ ਤੋਹੀ । ਮੁਝੈ ਸੋ ਬਖਾਨੋ ਕਰੋ ਮੈ ਸੁ ਸੋਈ । 125 ।

1) ਚੰਦ੍ਰਮਾ 2) ਲੁਕੀ, ਛਿਪੀ 3) ਸੁੰਦਰ, ਮਨੋਹਰ 4) ਖਿਦਮਤ, ਖਿਜਮਤ 5) ਝਗੜਾ

ਮੁਝੈ ਆਛ ਮੰਦੀ ਕਿਨੈ ਨਾਹਿ ਗਾਈ । ਪੰਗੰ ਤੀਰ ਕੰਸੰ ਤਿਨੈ ਯੌ ਸੁਨਾਈ ।
ਪੁਨੰ ਦੀਨਬੰਧੰ ਕਰੋ ਯੋ ਸੁ ਕਾਜਾ । ਬੁਲੈ ਦਾਸ ਸਾਰੇ ਅਸੰ ਬੈਨ[1] ਸਾਜਾ । 126 ।
ਜਲੰ ਦੋਇ ਬਾਟੀ ਭਰੰ ਸੋ ਮੰਗਾਈ । ਇਕੈ ਸੈਲ ਕੰਕਰ ਪਤਾਸਾ ਪਵਾਈ ।
ਧਰੀ ਤੋਨ ਥਾਨੰ ਬਿਤੇ ਜਾਮ ਦੋਈ । ਰਟੈ ਫੇਰ ਬੈਨੰ ਕਿਧੌ ਮਾਂਗਿ ਸੋਈ । 127 ।

**ਚੌਪਈ :** ਪਥਰੀ ਔਰ ਪਤਾਸੋ ਜੋਈ । ਗਹਿ ਲਿਆਵੇ ਹਮਰੇ ਤਟ ਸੋਈ ।
ਤਬੈ ਖਾਲਸੇ ਬਚਨ ਉਚਾਰਾ । ਪਦ ਪੰਕਜ ਗੁਰ ਤੀਰ ਸੁਧਾਰਾ । 128 ।
ਪਥਰੀ ਸਾਬਤ ਇਹੈ ਸੁ ਥਾਨੀ । ਭਯੋ ਪਤਾਸਾ ਦਰ ਕਰ ਪਾਨੀ ।
ਤਾ ਕੋ ਤੁਰਤ ਛੁਹਤ ਜਲ ਨਾਰ । ਕੋਮਲ ਭਯੋ ਪਤਾਸੋ ਬਾਰ । 129 ।
ਯਹ ਜੜ ਪਥਰ ਕਠਨ ਕਰਾਲ[2] । ਜਲ ਨਹੀ ਭਿਦੇ ਬੀਤ ਜੁਗ ਸਾਲ ।
ਇਨ ਕੀ ਆਦਿ ਬੰਸ ਚਲ ਚਾਲਾ । ਨਈ ਨਹੀ ਸੁਨ ਦੀਨ ਦਯਾਲਾ । 130 ।
ਯੋ ਪ੍ਰਭ ਜੂ ਉਨ ਕੇ ਸੰਗ ਗਾਈ । ਤੁਮ ਹੋ ਪਾਹਨ[3] ਅਨਭਿਦ[4] ਭਾਈ ।
ਰਤੀ ਪ੍ਰਸੰਗ ਤੁਮੈ ਨਹੀ ਲਾਗਾ । ਸੰਗ ਮਰਾਲ[5] ਰਹੇ ਜਿਮ ਕਾਗਾ । 131 ।
ਦੂਰੰਤਰ ਤੇ ਜੋ ਸਿਖ ਆਵਤ । ਹੋਇ ਪਤਾਸਾ ਜਲਹ ਸਮਾਵਤ ।
ਸਾਕਤ ਨਿਸ ਦਿਨ ਨਿਕਟ ਜੁ ਬਸੈ । ਤਾ ਕੋ ਕਛੂ ਪਾਹੁ ਨਹੀ ਰਸੈ । 132 ।
ਜਲਜ[6] ਸਿਬਾਲ[7] ਦੋਊ ਜਲ ਮਾਹੀ । ਦਾਦਰ ਨੀਚ ਸਿਬਾਰ ਸੁ ਖਾਹੀ ।
ਨਹੀ ਜਾਨ ਰਸ ਕੋਲ ਪਰਾਗਾ[8] । ਕੀਚ ਸਿਬਾਲ ਡਾਂਡਿ ਰਸੁ ਪਾਗਾ । 133 ।
ਕੋਟ ਕਲਪ ਪਾਹਨ ਜਲ ਬਸੈ । ਤਨਕ ਨ ਤਾਸ ਅੰਗ ਪੁਨ ਰਸੈ ।
ਤਿਮ ਸਾਕਤ ਸੰਤਨ ਕੇ ਪਾਸਾ । ਨਿਸ ਦਿਨ ਗੁਨ ਤੇ ਰਹਤ ਨਿਰਾਸਾ । 134 ।
ਗੁਨ ਕੋ ਤਯਾਗ ਔਗਨੈ ਗਹੈ । ਦਾਦਰ ਕਮਲ ਸਿਬਾਲਨ ਬਹੈ ।
ਗਊ ਭੈਸ ਤਨ ਜੋਕ ਲਗਈਐ । ਛੀਰ ਨ ਗਹੈ ਰੁਧਰ ਕੋ ਪੀਐ । 135 ।

**ਮਧਭਾਰ ਛੰਦ :** ਕਰੁਣਾ ਨਿਧਾਨ । ਇਮ ਚਰਿਤ ਠਾਨ ।
ਖਿਜਮਤ ਸੁ ਦਾਰ । ਤਾੜੇ ਅਪਾਰ । 136 ।
ਦ੍ਰਿਸਟਾਂਤ ਧਾਰ । ਅਨਿੰਕ ਪ੍ਰਕਾਰ ।
ਆਦਰ ਪ੍ਰਕਾਸ । ਕਰ ਤਵਨ ਦਾਸ ।
ਜਿਹ ਗੁਰ ਸਹਾਇ । ਤਿਹ ਸਰਬ ਪਾਇ । 137 ।
ਆਗੈ ਸੁਜਾਨ । ਸੁਨ ਕਥਾ ਆਨ ।
ਜਿਮੁ ਕਰਾ ਦੇਵ । ਚਰਿਤੰਮ ਅਭੇਦ । 138 ।

**ਰਸਾਵਲ ਛੰਦ :**
ਤਖਤੰ ਅਕਾਲ । ਸਾਚੇ ਵਿਸਾਲ ।

---
1) ਬੋਲ 2) ਕਠੋਰ, ਸਖਤ 3) ਪੱਥਰ 4) ਅਣਭਿਜ 5) ਹੰਸ 6) ਕਮਲ 7) ਕਾਈ।
8) ਕਮਲ ਫੁਲ ਦੀ ਧੂੜ

ਦੇਵਤ ਦਿਦਾਰ । ਦਮਦਮੇ ਦਿਯਾਰ । 139 ।
ਉਚੇ ਸਥਾਨ । ਜਿਨ ਗਗਨ ਭਾਨ ।
ਤਿਹ ਬਿਪ ਏਕ । ਦੁਖ ਕਹ ਅਨੇਕ । 140 ।
ਕੀਨੀ ਸੁ ਦਾਦ[1] । ਬਹੁ ਭਾਂਤ ਫਰਯਾਦ ।
ਸੁਨੀਐ ਦਿਯਾਲ । ਮੈ ਦੁਖੁ ਬਿਸਾਲ । 141 ।

ਤੋਟਕ ਛੰਦ :
ਬਿਪ ਨੇਕ ਫਰਯਾਦ ਕਰੀ ਜੁ ਉਨੈ । ਸੁਨ ਕਾਨ ਦਯਾਲ ਸੁ ਤਾਸ ਪੁਨੈ ।
ਨਿਜ ਸੇਵਕ ਭੇਜ ਪੁਛਾ ਸੁ ਕਹਾ । ਇਹ ਕਉਨ ਦੁਖੀ ਕਿਹ ਪੈ ਸੁ ਅਹਾ । 142
ਤਬ ਕਿੰਕਰ ਜਾਇ ਸੁ ਖੋਜ ਲਯੋ । ਇਹ ਭਾਂਤਿ ਤਿਨੈ ਦਿਜ ਭਾਖ ਦਯੋ ।
ਉਸੀਯਾਰ ਪੁਰੇ ਉਰ[2] ਏਕ ਵਸੀ । ਤਿਹ ਨਾਰਿ ਮੁਰੀ ਸੁ ਪਠਾਣ ਖੁਸੀ । 143 ।

ਰਸਾਵਲ ਛੰਦ :
ਮੁਝੈ ਕੋ ਸੁ ਮਾਰੀ । ਲਈ ਛੀਨ ਨਾਰੀ ।
ਪ੍ਰਭੂ ਕੋਂ ਤਕਾਈ । ਅਯੋ ਮੈ ਸੁ ਧਾਈ । 144 ।

ਤੋਟਕ ਛੰਦ :
ਬਰ ਸੂਧ ਕਿਧੋਂ ਉਮਰਾਵ ਘਨੇ । ਘਨ ਬੀਰ ਅਮੀਰ ਸੁ ਰਾਵ ਤਨੇ[3] ।
ਮੁਹ ਟੋਰ ਸਬੈ ਵਹ ਦੇਖ ਲਏ । ਨਹੀ ਮੋਰ ਸੁ ਕਾਜ ਕਿਨੈ ਸੁ ਕਏ । 145 ।

ਰਸਾਵਲ ਛੰਦ :

ਕਰੋ ਮੈ ਪਰਾਲਾ । ਪ੍ਰਭੂ ਦੀਨ ਦਯਾਲਾ ।
ਨਹੀ ਏਕ ਠਾਨਾ । ਤਜੋ ਮੈ ਪਰਾਨਾ । 146 ।
ਕ੍ਰਿਪਾਸਿੰਧ ਆਗੀ । ਅਸੀ ਹੋਨ ਲਾਗੀ ।
ਜਰੀ ਸੈਨ ਛਤ੍ਰੀ । ਧਰੰ ਹਾਥ ਅਤ੍ਰੀ । 147 ।
ਮਲੇਛਾਨ ਬੰਸਾ । ਕਰੰ ਜੋ ਬਿਧੰਸਾ[4] ।
ਇਨ ਜੁਧ ਸਾਜੀ । ਕਰੈ ਦੂਰ ਬਾਜੀ । 148 ।
ਤਿਨੈ ਪੀਟ ਰੋਈ । ਘਨੀ ਬਾਤ ਜੋਈ ।
ਦਯੋ ਤਾ ਦਿਲਾਸਾ । ਸੁਨੈ ਹਾਲ ਤਾਸਾ । 149 ।
ਤਟੰ ਸੋ ਬਿਠਾਯੋ । ਸਭੈ ਭੇਦ ਪਾਯੋ ।
ਕਹਾ ਬਿਪ ਬੈਨਾ । ਧਰੋ ਧੀਰ ਐਨਾ[5] । 150 ।
ਆਈ ਜਾਨ ਨਾਰੀ । ਅਰੰ ਕੋ ਬਿਦਾਰੀ ।
ਸੁਨੈ ਐਸ ਬਾਨੀ । ਤਿਨੌ ਧੀਰ ਠਾਨੀ । 151 ।
ਪੁਨੰ ਦੀਨ ਬੰਧਾ । ਕਰੋ ਯੋ ਸੁ ਧੰਧਾ ।
ਤਨੰ ਆਪ ਜਾਯੋ । ਤਟੈ ਸੋ ਬੁਲਾਯੋ । 152 ।

---

1) ਫਰਿਆਦ 2) ਵਿਚ ਜਾਂ ਕੋਲ 3) ਰਾਵਾਂ ਦੇ ਪੁੱਤਰ 4) ਵਿਨਾਸ਼ 5) ਘਰਾਂ ਵਿਚ

**ਚੌਪਈ** : ਅਜੀਤ ਸਿੰਘ ਕੋ ਲਯੋ ਬੁਲਾਈ। ਪਗ ਪਲਵ ਤਟ ਅਯੋ ਸੁ ਧਾਈ।
ਕਰਮਹਿ ਗਹਿ ਧਨ ਦੂਤ ਪੁਨ ਬਾਨਾ। ਕਸੀ ਹੁਤੀ ਜਨ ਕਮਰ ਨਿਧਾਨਾ। 153।

ਅਰੁਨ ਦਿਪਤ ਪਗ ਮਹਿ ਪਗ ਤ੍ਰਾਨਾ। ਅਰੁਨ[1] ਦੁਸਾਲੋ ਨਿਰਖਤ ਨਾਨਾ।
ਅਰੁਨ ਸੀਸ ਰਾਜਿਤ ਸਰਦਾਰਾ[2]। ਲਾਲੈ ਕੁਰਤੀ ਦਿਪਤ ਦਿਦਾਰਾ। 154।

ਅਰੁਨ ਜੋਤ ਮਸਤਕ ਇਮ ਸੋਹੈ। ਜਿਮ ਸਮ ਔਰ ਓਪ ਨਹੀ ਕੋਹੈ।
ਸਸ ਅਨੰਗ[3] ਉਪਮਾ ਜੋ ਦਈਐ। ਅਧਿਕ ਲਜ ਮਨ ਮੈ ਮਰ ਜਈਐ। 155।

ਗੁਰਤਲ ਪੀਵਹ ਦੇਹ ਬਿਹੀਨਾ। ਮੋ ਗੁਰ ਸੁਤ ਛਬਿ ਅਧਿਕ ਪ੍ਰਬੀਨਾ।
ਭ੍ਰਮਰ ਕੀਰ ਖੰਜਨ ਪਿਕ ਮੀਨਾ। ਕੇਹਰ ਕਰੀ ਕਪੋਤ[4] ਅਧੀਨਾ। 156।

**ਸਵੈਯਾ** : ਪੰਕਜ ਕੀ ਉਪਮਾ ਪਦ ਹਾਥਮ ਜੌ ਦਿਜੀਯੈ ਇਨ ਕੌ ਨਰ ਧਾਰੀ।
ਤੌ ਪੁਨ ਤੁਛ ਬਿਚਾਰ ਰਿਦੈ ਮਧਿ ਨਾਹਿ ਪੁਜੈ ਇਨ ਸੋਭ ਸੁ ਧਾਰੀ।
ਨੀਰ ਬਿਨਾ ਮੁਰਝੈ ਪਲ ਭੀਤਰ ਕੰਟਕ ਬਲ ਭਰੇ ਤਨ ਭਾਰੀ।
ਵੈ ਗੁਰਜਾ[5] ਨਿਜ ਅਚੁਤ ਅੰਗ ਸਰੂਪ ਅਨੂਪ ਅਨਾਹਦ ਚਾਰੀ[6]। 157।

ਪੂਰਨ ਅੰਗ ਦਿਪੈ ਪਰਮਾਨਿਧ[7] ਸੰਤਨ ਕਾਜ ਮਹੀ ਬਪੁ[8] ਧਾਰੇ।
ਦੀਨ ਸੁ ਸਾਹਿ ਅਲਾਹ ਕ੍ਰਿਪਾਨਿਧ ਦਾਸਨ ਕੌ ਸੁਰ ਰੂਖ[9] ਨਿਹਾਰੇ।
ਪੂਰਤ ਹੈ ਮਨਸਾ ਸਭ ਕੀ ਨਿਜ ਧਾਰ ਮਨੰ ਚਲ ਦਾਸ ਬਿਹਾਰੇ।
ਸੋਭ ਅਨੂਪ ਅਪਾਰ ਧਰੈ ਤਨ ਆਨ ਕਰ੍ਯੋ ਗੁਰ ਪੂਰ ਦਿਦਾਰੇ। 158।

ਤੀਰ ਬਠਾਇ ਪ੍ਰਭੂ ਪਗ ਪੰਕਜ ਭੇਦ ਕਯੋ ਸਭ ਹੀ ਸਮਝਾਈ।
ਮਾਰਗ ਮੈ ਅਟਕੋ ਜਿਨ ਆਵਤ ਜਾਤ ਸੁਨੋ ਚਿਤ ਪ੍ਰੇਮ ਲਗਾਈ।
ਘੇਰ ਸਬੈ ਨਗਰੀ ਵਹ ਦੂਤਨ ਮਾਰ ਗਹੋ ਅਰ ਕੋ ਪੁਨ ਜਾਈ।
ਲੈ ਹਮਰੇ ਤਟ ਆਵਹੁ ਬੇਗ ਪਠਾਣ ਸਮੇਤ ਸੁ ਨਾਰਿ ਬਨਾਈ। 159।

ਲੈ ਕਰ ਬੀਰ ਨਿਸੰਗ ਚਢਿਯੋ ਪੁਨ ਸਿੰਘ ਅਜੀਤ ਕਿਧੌ ਬਲਧਾਨੀ।
ਸਾਥ ਲਏ ਅਪਨੇ ਦਿਜ ਨਾਇਕ ਜਾ ਤ੍ਰਿਯ ਕੇ ਹਿਤ ਕੀਸ ਪਯਾਨੀ।
ਰੈਨ ਗਏ ਚਲਿ ਕੈ ਮਧਿ ਮਾਰਗਿ ਪ੍ਰਾਤ ਭਏ ਸੁ ਪੁਜੇ ਪੁਰ ਆਨੀ।
ਘੇਰ ਸੁ ਗਾਉ ਲਯੋ ਪਲ ਭੀਤਰ ਖਾਨ ਗਹ੍ਯੋ ਦਿਜ ਨਾਰ ਛਡਾਨੀ। 160।

ਨਾਰ ਸਮੇਤ ਪਠਾਨ ਲਯੋ ਗਹਿ ਆਨ ਕਿਸੂ ਨਹਿ ਹਾਥ ਉਠਾਯੋ।
ਤ੍ਰਾਸਿਤ ਬੀਰ ਮਲੇਛ ਦੁਰੇ ਕਿਤ ਦੀਨਨ ਆਨੁ ਸੁ ਚੀਰ ਫਰਾਯੋ।
ਲੇ ਤਿਨ ਕੌ ਮਧਿ ਪੈਂਡ ਪਰੇ ਭਟ ਆਨ ਹਜੂਰ ਪ੍ਰਤਛ ਦਿਖਾਯੋ।
ਹੋਤ ਜੈਕਾਰ ਅਜੀਤ ਭਯੋ ਸਿੰਘ ਛੀਰ ਸਮਾਨ ਪ੍ਰਭੂ ਜਸੁ ਛਾਯੋ। 161।

---

1) ਲਾਲ 2) ਪਾਠਾਂਤਰ 'ਦਸ ਤਾਰਾ' 3) ਕਾਮਦੇਵ 4) ਕਬੂਤਰ 5) ਗੁਰੂ-ਪੁੱਤਰ 6) ਸੁੰਦਰ
7) ਪਾਠਾਂਤਰ, 'ਪਰਮਾਨੰਦ' 8) ਸ਼ਰੀਰ 9) ਕਲਪ ਬ੍ਰਿਛ

ਨਾਰਿ ਦਈ ਦਿਜ[1] ਕੇ ਗੁਰ ਪੂਰਨ ਆਦਰ ਸੋ ਨਿਜ ਤੀਰ ਬਠਾਈ ।
ਤੀਰਨ ਛੇਦ ਪਠਾਨ ਕਰਯੋ ਸਿਰ ਤੇਲ ਪਵਾਇ ਸਬੈ ਸੁ ਦਿਖਾਈ ।
ਸਾਚੁ ਅਦਾਲਤ ਕੈ ਭਵ ਭੂਖਣ ਦੂਖਣ ਦੂਰ ਕਰੈ ਅਰੁ ਹਾਈ ।
ਤਾ ਦਿਨ ਤੇ ਗੁਰ ਕੋ ਜਸੁ ਪਾਵਨ ਗਾਵਤ ਹੈ ਕਬ[2] ਬ੍ਰਿਦ[3] ਬਨਾਈ । 162 ।

ਦੋਹਰਾ : ਤਪਤ ਤੇਲ ਸਿਰ ਡਾਰ ਕਰ ਤੀਰਨ ਛੇਦ ਕਰਾਇ ।
ਸਰਬ ਜਗਤ ਕੈ ਨਿਰਖਤੇ ਮਾਰਿਓ ਨੀਚ ਬਨਾਇ । 163 ।
ਤ੍ਰਿਯ ਦਈ ਦਿਜ ਤਵਨ ਕੋ ਦੁਸਟ ਹਨ੍ਯੋ ਇਤ ਆਇ ।
ਗੁਰ ਪੂਰਨ ਕੋ ਜਗਤ ਮੈ ਰਹ੍ਯੋ ਅਧਿਕ ਜਸੁ ਛਾਇ । 164 ।
ਨਾਰਦ ਲਾਲ ਮ੍ਰਿਗੇਸ ਕੀ ਘੋਰ ਬਿਪ ਮਿਲਾਇ ।
ਇਤਿ ਕਥਾ ਪੂਰਨ ਕਰੀ ਏ ਮਧ ਧਯਾਇ ਬਨਾਇ । 165 ।

**ਇਤਿ ਸ੍ਰੀ ਗੁਰ ਬਿਲਾਸ ਸਾਖੀ ਚਰਿਤ੍ਰ ਚਾਰ ਬਰਨਨੰ ਨਾਮ ਉਨੀਸਮੋ ਧਿਆਇ ਸਮਾਪਤਮ ਸਤ ਸੁਭਮ ਸਤ । 19। ਅਫਜੂ**

1) ਬ੍ਰਾਹਮਣ 2) ਕਵੀ 3) ਬਿਰਦ, ਮਰਯਾਦਾ ਦੀ ਪੂਰਤ ।

**ਚੌਪਈ** : ਇਹ ਬਿਧ ਸੋ ਨਿਜ ਚਰਿਤ੍ਰ ਅਪਾਰਾ। ਚੁਨ ਚੁਨ ਭਨੀਐ ਹੋਤ ਪਸਾਰਾ।
ਬਾਤੇ ਜਥਾ ਮੁਤ[1] ਇਹ ਦਾਸਾ। ਪ੍ਰਗਟ ਕਰੀ ਗੁਰ ਕਥਾ ਬਿਲਾਸਾ। 1।

ਅਨਿਕ ਜੁਧ ਆਨੰਦਪੁਰ ਭਾਰੀ। ਦੋ ਇਨ ਸੇਵਕ ਰਟੈ ਸੁਧਾਰੀ।
ਪਾਛੇ ਕਹਾ ਏਕ ਅਗ ਕਹੋ। ਜਿਹ ਪਰਸਾਦ ਪਰਮ ਪਦ ਲਹੋ। 2।

ਬਹੁਤ ਕਾਲ ਬੀਤਤ ਇਮ ਭਯੋ। ਗੁਰ ਪੂਰਨ ਕੋ ਜਸੁ ਜਗੁ ਛਯੋ।
ਦੇਸਹਿ ਦੇਸ ਅਦੇਸ ਸਿਧਾਯੋ। ਧਰਨ ਗਗਨ ਮੈ ਜਿਤ ਕਿਤ ਭਾਯੋ। 3।

ਰਾਜ ਜੋਗ ਜਿਤ ਤਖਤ ਬਿਰਾਜੈ। ਜਾ ਕੋ ਨਿਰਖ ਜਗਤ ਜਗ ਰਾਜੈ।
ਪ੍ਰਭ ਕੋ ਜਸੁ ਲਖ ਅਨਲ[2] ਸਮਾਨਾ। ਜਹ ਤਹ ਜਰਤ ਰਾਵ ਅਰੁ ਰਾਨਾ। 4।

ਗੁਰ ਕੇ ਦਲ ਜਹ ਤਹ ਦਲ ਜਾਹੀ। ਬਡਤੀ ਕਰੈ ਤਿਸੈ ਗਹ ਘਾਹੀ।
ਖਤਾ ਬਿਨਾ ਕਿਸ ਕੋ ਨਹੀ ਹਰੈ। ਸਭ ਜਨ ਕੀ ਰਛ ਨਿਜ ਕਰੈ। 5।

ਹੈ ਅਜ[3] ਭੇਟ ਛੀਰ ਜੋ ਦੇਈ। ਤਾਕੋ ਬਖਸ ਖਾਲਸਾ ਲੇਈ।
ਕਰੈ ਬਿਲੰਬ ਭੇਟ ਨਹੀ ਆਨੈ। ਤਾਕੋ ਹਨੈ ਤੇਗ ਧਨ ਬਾਨੈ। 6।

**ਸਵੈਯਾ** : ਕੇਤਕ ਕਾਲ ਬਿਤ੍ਯੋ ਇਹ ਭਾਤਨ ਰਾਵ ਜੁਰੇ ਮਿਲ ਬਾਤ ਬਿਚਾਰੀ।
ਰਾਜ ਗਯੋ ਬਰ ਬੀਰ ਮਰੇ ਪਤਿਸਾਹਨ ਕੀ ਪ੍ਰਤਿਨਾ[4] ਲਰ ਹਾਰੀ।
ਰੈਨ ਦਿਨਾ ਬਦਤੋ ਸੁ ਗਯੋ ਜਿਮ ਏਕਮ ਕੋ ਬਰ ਚੰਦ ਨਿਹਾਰੀ।
ਤਾਤੇ ਸਭੋ ਸੈ ਉਪਾਵ ਕਰੋ ਜਿਮ ਧਾਮ ਰਹੈ ਗਿਰ ਕੀ ਮਧਿ ਧਾਰੀ। 7।

ਜੌ ਪੁਨ ਜੋਰ ਸਭੈ ਲਰੀਐ ਦਲ ਤੋ ਨਹੀ ਜੀਤ ਸੁ ਦੇਗੁ ਭਜਾਈ।
ਜੌ ਨਿਜ ਬੈਠ ਰਹੈ ਘਰ ਮੈ ਤਬ ਛੀਨਤ ਹੈ ਯਹ ਭੀ ਠਕੁਰਾਈ।
ਜੌ ਪੁਨ ਜਾਇ ਮਿਲੌ ਉਤ ਹੀ ਨਹੀ ਲਾਜ ਰਹੈ ਮੁਖ ਲਾਗਤ ਸਿਆਹੀ।
ਤਾਤੇ ਸੁ ਸਾਹ ਪੈ ਫੇਰ ਚਲੌ ਨਿਜ ਲਿਆਵਹੁ ਤਾਂ ਕਹ ਆਪ ਚਢਾਈ। 8।

ਯੋ ਸੁ ਬਿਚਾਰ ਸਭੇ ਗਿਰ ਨਾਇਕ ਆਪ ਚਲੇ ਕਿਨ ਦੂਤ ਪਠਾਏ।
ਕੇਤਕ ਕਾਲ ਅਬੈ ਚਲ ਕੈ ਪੁਨ ਸਾਹ ਦਿਲੀਸ ਕੇ ਤੀਰ ਸਿਧਾਏ।
ਫਾਰਤ ਚੀਰ ਪੁਕਾਰਤ ਆਰਤ[5] ਦੀਨਨ ਜਯੋਂ ਸਭ ਹੀ ਘਿਘਿਆਏ।
ਸਾਹ ਨਿਹਾਰ ਦਸਾ ਉਨ ਕੀ ਮਨ ਦੁਖਤ ਹੈ ਭਿਨ ਧੀਰ ਧਰਾਏ। 9।

ਸਾਹ ਨਿਹਾਰ ਦਸਾ ਉਨ ਕੀ ਇਹ ਭਾਂਤਿ ਕਹ੍ਯੋ ਤੁਮ ਕਾਮ ਕਰੋ ਰੇ।
ਜੋਰ ਸਭੈ ਧੁਜਨੀ[6] ਗਿਰ ਕੀ ਪੁਨ ਜਾਇ ਕੈ ਤਾਹੀ ਕੇ ਸੰਗ ਲਰੋ ਰੇ।
ਆਇਸ ਹੈ ਤੁਮ ਕੋ ਹਮਰੀ ਤੁਮ ਘੇਰ ਸਭੈ ਗਿਰ ਤਾਸ ਪਰੋ ਰੇ।
ਸੋ ਮਨ ਚਿੰਤ ਯਹੈ ਨਿਸ ਬਾਸਰ ਮਾਰਤ ਹੋ ਤਿਹ ਨਾਹਿ ਡਰੋ ਰੇ। 10।

---

1) ਬੁੱਧੀ ਅਨੁਸਾਰ 2) ਅਗਨੀ 3) ਬਕਰਾ 4) ਫੌਜ, ਸੈਨਾ 5) ਦੁੱਖੀ 6) ਸੈਨਾ

ਯਾ ਬਿਧ ਸੋ ਜਬ ਸਾਹਿ ਕਹ੍ਯੋ ਤਬ ਹੈ ਇਨ ਕੈ ਤਨ ਮੈ ਜਿਅ ਆਯੋ ।
ਰਾਇ ਮਲੇਛ ਦੁਹੂੰ ਮਿਲ ਦੂਤਨ ਪਾਪ ਬਡੋ ਮਨ ਮਧਿ ਪਕਾਯੋ ।
ਸਦਾ ਸੁ ਕਲੰਕ ਲਗੇ ਜਿਹ ਤੇ ਕੁਲ ਸੋ ਇਨ ਨੀਚਨ ਬ੍ਯੋਤ[1] ਬਨਾਯੋ ।
ਪੁਤ੍ਰ ਸੁਪੌਤ੍ਰ ਗਰੇ ਜਿਮ ਬੰਸ ਵਹੈ ਇਨ ਆਹਿ ਕਲੰਕ ਲਗਾਯੋ । 11 ।

**ਦੋਹਰਾ** : ਲਿਖ ਕਾਗਦ ਤਬ ਤੁਰਕ ਨੇ ਦਏ ਤਵਨ ਕੇ ਹਾਥ ।
ਕਹਿਯੋ ਤਹਾ ਤੁਮ ਜਾਇ ਕੈ ਲੀਜਹੁ ਸੂਬੇ ਸਾਥ । 12 ।

ਬਿਦਾ ਭਏ ਏ ਭਾਂਤ ਤੇ ਉਤ ਸੰਗਤ ਸੁਨ ਪਾਇ ।
ਸਰਬ ਭੇਦ ਦੂਤਾਨ ਕੋ ਲਿਖ ਇਤ ਦਯੋ ਪਠਾਇ । 13 ।

**ਅੜਿਲ** : ਸਰਬ ਸਹਰ ਕੀ ਸੰਗਤ ਹ੍ਵੈ ਇਕ ਥਾਨ ਜੀ ।
ਗੁਪਤ ਕਥਾ ਕਟ ਲਿਖੀ ਹਜੂਰ ਨਿਧਾਨ ਜੀ ।
ਏਕ ਸਿਖ ਕੇ ਕਰ ਮੋ ਦਈ ਬਨਾਇਕੈ ।
ਹੋ ਯਾ ਬਿਧ ਤਾਂ ਮੈ ਭੇਦ ਸੁ ਦਯੋ ਜਿਤਾਇਕੈ । 14 ।

**ਸਵੈਯਾ** : ਪੌਨਜ ਨਿਰਧਿ ਤਾਤ[2] ਕਿਧੋਂ ਨਿਜ ਲੋਗ ਬਖਾਨਤ ਹੈ ਜਗ ਜਾਹੀ ।
ਆਪ ਪ੍ਰਤਾਪ ਨਿਹਾਰ ਜੁਰ੍ਯੋ ਵਹ ਭਾਂਤਿ ਅਨੇਕ ਸੁਨ੍ਯੋ ਮਨ ਮਾਹੀ ।
ਆਨ ਪੁਕਾਰ ਕਰੀ ਸੁ ਮਲੇਛ ਪੈ ਵਾਰ ਕਿਧੋਂ ਜਿਹ ਪਾਰ ਨ ਪਾਹੀ ।
ਪਾਪ ਗਨਿਯੋ ਇਨਹੂ ਮਨ ਭੀਤਰ ਤੋ ਤੈ ਪ੍ਰਭੂ ਕਛੂ ਹੈ ਨ ਦੁਰਾਹੀ[3] । 15 ।

ਯਾ ਬਿਧ ਭੇਦ ਅਪਾਰ ਲਿਖਾ ਉਨ ਦੈ ਨਰ ਹਾਥ ਹਜੂਰ ਪਠਾਯੋ ।
ਆਨ ਦਈ ਪਤੀਆਂ ਗੁਰ ਕੋ ਸਬ ਚੀਨਤ ਬਾਤ ਸੁ ਮੋਦ[4] ਬਢਾਯੋ ।
ਦੀਨ ਦਯਾਲ ਸੁਚੇਤ ਭਏ ਇਤ ਦੂਤਨ ਆਉਤ ਧੂਮ ਮਚਾਯੋ ।
ਦੇਸਨ ਦੇਸ ਪਠੈ ਕਹ ਮਾਨਸ ਸੈਨ ਸਬੈ ਨਿਜ ਤੀਰ ਬੁਲਾਯੋ । 16 ।

**ਦੋਹਰਾ** : ਸਭ ਰਾਜਨ ਗ੍ਰਿਹ ਆਨ ਕਰ ਕੀਨੋ ਇਹੀ ਉਪਾਇ ।
ਦੇਸ ਦੇਸ ਪਠ ਪਤ੍ਰਕਾ ਲੀਨੇ ਨ੍ਰਿਪਤਿ ਬੁਲਾਇ । 17 ।

**ਚੌਪਈ** : ਗਵਾਰੀਏਰ ਜਸਵਾਰ ਸੁ ਜਾਨਹੁ । ਜਮੂੰ ਲਾਗ ਕਟੋਚ ਪਛਾਨਹੁ ।
ਪੁਰੀਆ ਨੂਰ ਚੰਦੇਸਵਰ ਆਯੋ । ਗਿਰ ਕੀ ਸੈਨ ਅਧਿਕ ਲਿਆਯੋ । 18 ।

ਕੈਂਹੂਲ ਕੁਲੂ ਭੁਟੰਤ ਸੁ ਆਵਤ । ਮੰਡਿਸ ਪਤੀ ਬਿਸਹਰ ਸਿਧਾਵਤ ।
ਸਿਰੀ ਨਗਰ ਤੇ ਆਦਿ ਸੁ ਰਾਜੇ । ਆਏ ਤਲੇ ਬਜਾਵਤ ਬਾਜੇ । 19 ।

---

1) ਵਿਉਂਤ 2) ਭੀਮ ਚੰਦ 3) ਲੁਕਿਆ ਹੋਇਆ ਨਹੀਂ ਹੈ 4) ਆਨੰਦ, ਖੁਸ਼ੀ

**ਦੋਹਰਾ** : ਸਿਰੰਦ ਆਦਿ ਲਹੌਰ ਕੇ ਸੂਬੇ ਸਰਬ ਬੁਲਾਇ ।
ਅਧਿਕ ਕੋਪ ਮਹਾਰਾਜ ਪਰ ਏ ਆਏ ਕਰਿ ਧਾਇ । 20 ।

**ਸਵੈਯਾ** : ਵੈ ਉਤ ਕੋਪ ਸੁ ਯਾ ਬਿਧਿ ਆਵਤ ਜੋਰ ਕਿਧੋ ਖਲ ਕੀ ਬਲਧਾਨੀ ।
ਦੀਨ ਦਯਾਲ ਕਥਾ ਸੁ ਇਤੇ ਸੁਨ ਤੋਹਿ ਕਥੋ ਸੁ ਅਕਥ ਕਹਾਨੀ ।
ਮੇਲ ਬਡੋ ਕਰਿ ਕੈ ਰਿਤ ਫਾਗਨ ਸੰਗਤਿ ਹੇਤ ਬਿਦਸੁ[1] ਨਿਧਾਨੀ ।
ਪਾਗ ਬੰਧਾਇ ਦਏ ਸਿਰ ਪਾਇਨ ਹੋਤ ਬਿਦਾ ਇਕ ਆਵਤ ਜਾਨੀ । 21 ।

ਯੋ ਬਤੀਆਂ ਸੁਨ ਕੇ ਕਰੁਨਾਨਿਧ ਯੋ ਬਿਧ ਸੋ ਪੁਨ ਕਾਰਜ ਕੀਨੇ ।
ਸਿਖ ਸਖਾ ਧਰੀਯਾ ਹਥੀਆਰਨ ਰਾਖ ਸਬੈ ਨਿਜ ਤੀਰ ਸੁ ਲੀਨੇ ।
ਕੇਤਕ ਰੋਜ ਛਿਮਾਹਿ ਦਈ ਕਰ ਕੇਤਕ ਭਾਵਨ ਮੈ ਚਿਤ ਦੀਨੇ ।
ਜੂਝਹਿ ਗੇ ਪਗ ਸ੍ਰੀ ਗੁਰ ਭੀਤਰ ਯਾ ਸਮ ਔਰ ਨ ਯੋ ਮਨ ਚੀਨੇ । 22 ।

**ਚੌਪਈ** : ਕੇਤਕ ਆਨ ਹਜ਼ੂਰ ਮਝਾਰਾ । ਕਰੇ ਕਿਸਰੀਯਾ ਚੀਰ ਸੁ ਧਾਰਾ ।
ਕਿਸੂ ਤਿਲੋਨਾ[2] ਅਰਨ[3] ਬਨਾਏ । ਸਾਮੁਹ ਜੁਧ ਜੂਝਨੇ ਚਾਹੇ । 23 ।
ਕਿਨ ਹੂੰ ਕਹਾ ਜਗਤ ਸੁਖ ਭੈਯਾ । ਚਾਰਿ ਦਿਨਾ ਰਟਤੇ ਗੁਨ ਗਯਾ ।
ਤਾਤੇ ਸਫਲ ਪ੍ਰਾਨ ਕਰ ਲੀਜੈ । ਗੁਰ ਪੂਰਨ ਕਾਰਜ ਚਿਤ ਦੀਜੈ । 24 ।

ਯੋ ਕਹਿ ਆ ਅਰਦਾਸ ਕਰਾਵੈ । ਅਪਨੀ ਅਪਨੀ ਮਿਸਲ[4] ਸੁ ਜਾਵੈ ।
ਜਹ ਜਹ ਦਏ ਮੋਰਚੇ ਦਯਾਲਾ । ਤਿਹ ਤਿਹ ਭਏ ਠਾਂਢ ਗਹਿ ਭਾਲਾ । 25 ।

**ਸਵੈਯਾ** : ਆਇ ਹੈ ਦੂਤ ਕਿਧੋ ਕਈ ਲਛਕ ਸੈਯਦ ਮੀਰ ਪਠਾਨ ਚੁਗਤੇ ।
ਕਾਬਲ ਮੈ ਸੁ ਪਿਸੌਰ ਜਿਨੈ ਗ੍ਰਿਹ ਚਾਕੁਰ ਹੈ ਸੁਤ ਬਾਬਰ ਨਤੇ ।
ਗੂਜਰ ਔ ਇਤ ਰੰਘਰ ਕੇਤਕ ਆਵਤ ਹੈ ਕਰ ਕੈ ਮਨ ਮਤੇ ।
ਕਾਨ ਜਮਨ ਤੇ ਜੁਯੋਂ ਘਨ ਸੁਜਾਮ ਪੈ ਤਿਯੋ ਇਨ ਨੀਚਨ ਕੀਨ ਅਗਤੇ । 26 ।

ਤਾਰ ਗੈਨ ਨਭ ਕੇ ਨਰ ਚਾਤਰ ਮੇਘ ਸੁ ਬੂੰਦ ਬਨੰ ਦਲ ਜੋਈ ।
ਹੋਤ ਸੁਮਾਰ ਇਨੈ ਸਭ ਕੀ ਜਤ ਤਾਰ ਬਨ ਘਨ ਕੀ ਮਨ ਸੋਈ ।
ਨਾਹਿ ਕਛੁ ਗਿਨਤੀ ਉਨ ਕੀ ਜਿਤ ਆਹਿ ਮਲੇਛ ਅਏ ਕਰ ਢੋਈ ।
ਘੇਰ ਚਹੂੰ ਦਿਸ ਆਵਤ ਯੋ ਪੁਰ ਜਿਯੋ ਬਦਰਾ ਗਿਰ ਭਾਦਵ ਓਈ । 27 ।

**ਦੋਹਰਾ** : ਜਬੈ ਪ੍ਰਬਲ ਦਲ ਅਰੁਨ[5] ਕੇ ਲਗੇ ਚਹੂੰ ਦਿਸ ਆਇ ।
ਸ੍ਰੀ ਸਤਿਗੁਰ ਕਰ ਮੋਰਚੇ ਦੀਨੇ ਸਿੰਘ ਬਿਠਾਇ । 28 ।

ਅਧਿਕ ਮਾਰਿ ਇਹ ਬਿਧਿ ਕਰੀ ਖਲ ਦਲ ਕੋ ਝਬ ਘੇਰ ।
ਚਤੁਰ ਦਿਸਾ ਦਲ ਅਰੁਨ[6] ਕੋ ਦਯੋ ਖਾਲਸੇ ਫੇਰ । 29 ।

---

1) ਸੂਝਵਾਨ, ਬੁੱਧੀਮਾਨ 2) ਤਿਲ ਰੰਗਾ 3) ਲਾਲ 4) ਸੈਨਿਕ ਟੁਕੜੀ 5) ਵੈਰੀਆਂ ਦੇ 6) ਵੈਰੀਆਂ ਦੇ

**ਚੌਪਈ :** ਇਹ ਬਿਧ ਕਰਯੋ ਖਾਲਸੇ ਜੁਧਾ। ਜਿਤ ਕਿਤ ਪਰੀ ਲੋਥ ਹ੍ਵੈ ਬੁਧਾ।
ਕੇਹਰ[1] ਜ੍ਯੋ ਇਕ ਨਰ ਭਭਕਾਹੀ। ਰੁੰਡ ਮੁੰਡ ਕਰ ਅਰੁਨ ਗਿਰਹੀ। 30।

ਗਗਨ ਮੰਡਲ ਖਾਲਸ ਇਕ ਵਾਸੀ। ਭੂਚਰ[2] ਕਿਤਕ ਬੀਰ ਮਤਿ ਰਾਸੀ।
ਯੌ ਗਹਿ ਕਰ ਵਹਿ ਅਰਹ ਉਡਾਹੀ। ਹਨੂੰਮਾਨ ਕਾਲੀ ਛਬ ਪਾਹੀ। 31।

ਚਿਤ੍ਰ ਗੁਪਤ ਗਨੀਐ ਜੋ ਦਲਾ। ਬਿਬਿਧ ਭਾਂਤਿ ਤਿਹ ਬਧ ਕਰ ਖਲਾ।
ਦਿਵ ਕੁਲ ਦੈਤ ਕੁਲਨ ਜੋ ਬੀਰਾ। ਅਵਰ ਸਹੀਦ ਲਰਤ ਮਤ ਧੀਰਾ। 32।

ਗੰਧ੍ਰਬ ਜਛ ਕੁਲਨ ਕੌ ਸਿਖਾ। ਤੇ ਜੂਝਤ ਰਨ ਟਰਤ ਨ ਵਿਖਾ।
ਜੋਗਨ ਬੀਰ ਭੂਤ ਅਰੁ ਪ੍ਰੇਤਾ। ਨਾਚਤ ਉਠਤ ਮਸਾਨ ਅਮੇਤਾ[3]। 33।

**ਦੋਹਰਾ :** ਅਧਿਕ ਮਾਰਿ ਜਬ ਖਾਲਸੇ ਕਰੇ ਸਤ੍ਰ ਜਬ ਚੂਰ।
ਤਬ ਰਾਜਨ ਤੁਰਕਾਨ ਕੇ ਐਸੇ ਕਹਾ ਹਜੂਰ। 34।

ਜਬ ਹਮ ਇਨ ਸਿਉ ਲਰੇਗੇ ਸਫਾਜੰਗ ਰਨ ਮੰਡ।
ਤਬ ਇਹ ਬਹੁ ਬਿਧ ਲਰੈਗੇ ਅਤਿ ਚਿਤ ਕਰ ਸੁ ਘਮੰਡ। 35।

**ਚੌਪਈ :** ਚਹੂੰ ਓਰ ਮੁਰਚੇ ਧਰ ਦੂਰੀ। ਘੇਰਾ ਛੋਡੋ ਲਾਈ ਜਰੂਰੀ।
ਤਬ ਇਨ ਵਹੈ ਭਾਂਤਿ ਨਿਜ ਕਰਾ। ਘੇਰੋ ਦੂਰ ਦੂਰ ਪਰ ਡਾਰਾ। 36।

ਦੇਸੰਤਰ ਕੀ ਛੇਰ[4] ਮੰਗਾਈ। ਜਹ ਤਹ ਬੈਠੇ ਮੋਰਚਨ ਲਾਈ।
ਦੂਰ ਦੂਰ ਘੇਰ ਤਿਨ ਡਰਾ। ਆਵਤ ਜਾਤ ਮਨੇ ਨਰੁ ਕਰਾ। 37।

ਇਹ ਬਿਧਿ ਹੋਤ ਰੈਨ ਦਿਨ ਜੁਧਾ। ਕਿਤਕ ਮਾਸ ਗੇ ਬੀਤ ਬਿਰੁਧਾ।
ਸਸਤ੍ਰ ਧਾਰ ਸੇਵਕ ਸਿਖ ਜਵਾਨਾ। ਜਤਨ ਪਾਇ ਕਰ ਭੀਤਰ ਪਿਯਾਨਾ। 38।

ਸਸਤ੍ਰ ਧਰ ਜੇਤਕ ਨਰ ਬੀਰਾ। ਜੁਧ ਕਰਤ ਆਨੰਦ ਧਰ ਧੀਰਾ।
ਮਾਈ ਅਵਰ ਸਿਖਨੀ ਜੋਈ। ਸਾਧ ਉਦਾਸੀ ਭਗਤ ਜੁ ਹੋਈ। 39।

ਤੇ ਘਟਕਾ ਮਸਕਾ[5] ਧਰ ਕੰਧੇ। ਪਾਨੀ ਪਯਾਇ ਮੋਹਚਨ ਮੰਧੇ।
ਏਕ ਉਦਾਸੀ ਸਾਧ ਕਨੈਯਾ। ਸਾਧੂ ਮਏ ਸਾਧ ਗੁਨ ਗੈਯਾ। 40।

ਸੋ ਮਸਕੈ ਰਾਖੈ ਨਿਜ ਤੀਰਾ। ਭਰ ਕਰ ਪਿਆਇ ਸਭਨ ਕੋ ਨੀਰਾ।
ਇਤ ਉਤ ਦਹੂੰ ਮੋਰਚਨ ਜਾਈ। ਘਨ ਸੁਤ[6] ਦੇਤ ਦੇਰ ਨਹੀ ਲਾਈ। 41।

**ਸਵੈਯਾ :** ਰੋਜ ਕਿਧੋ[7] ਫਰੀਆਦ ਸੁ ਤੌਨ ਕੀ ਦੀਨ ਦਯਾਲ ਕੇ ਤੀਰ ਜੋ ਹੋਈ।
ਮੌਨ ਰਹੇ ਸੁਨ ਕੈ ਕੁਰਨਾਨਿਧਿ ਆਛ ਬੁਰੀ ਬਰੇਨ ਨਹੀ ਕੋਈ।

---

1) ਸ਼ੇਰ 2) ਭੂਮੀ ਦੇ ਚਲਣ ਵਾਲੇ 3) ਅਮਿਤ, ਅਣਗਿਣਤ 4) ਸੈਨਾ 5) ਮਸ਼ਕ 6) ਜਲ 7) ਕਿਸੇ ਦਿਨ

ਕੇਤਕ ਸਿੰਘ ਹਜੂਰ ਮਿਲੇ ਤਟ ਯੋ ਬਤੀਆਂ ਤਬ ਹੀ ਉਨ ਗੋਈ[1] । 42 ।

ਜੋ ਪ੍ਰਭ ਜੂ ਇਹ ਏਕੁ ਘਰੀ ਜਲ ਲੈ ਮੁਰਚੈ ਉਨ ਕੈ ਨਹੀ ਜਾਈ ।
ਤੌ ਹਮ ਦੇਤ ਭਜਾਇ ਉਨੇ ਨਿਜ ਸਤ ਲਖ੍ਯੋ ਨਹ ਝੂਠ ਕਦਾਈ ।
ਜੋਰ ਕਰ੍ਯੋ ਬਹ ਭਾਂਤਨ ਮੈ ਜਬ ਘਾਇਲ ਹ੍ਵੈ ਤਿਨ ਧੀਰ ਤਜਾਈ ।
ਲੈ ਜਲ ਏ ਉਨ ਮਧਿ ਗਯੋ ਤਬ ਹੋਇ ਸੁਚੇਤ ਲਰੇ ਬਲੁ ਪਾਈ । 43 ।

ਸਾਧ ਨਹੀ ਯਹ ਦੂਤ ਗਿਰੀਨ ਕੋ ਸਤ ਲਖੈ ਪ੍ਰਭ ਜੂ ਮਨ ਮਾਹੀ ।
ਰੈਨ ਦਿਨਾ ਉਨ ਜਾਇ ਅਚਾਵਤ[2] ਕਾਰਜ ਕੌਨ ਕਹੋ ਇਹ ਆਹੀ ।
ਡਾਰਤ ਮਾਰ ਇਸੇ ਪਲ ਮੈ ਹਮ ਕਾ ਕਰਿਯੈ ਪ੍ਰਭ ਕੋ ਡਰ ਪਾਹੀ ।
ਯੌ ਸੁਨ ਕੇ ਕਰੁਣਾਨਿਧ ਸਾਹਿਬ ਬੋਲ ਲਯੋ ਵਹ ਸਾਧੁ ਤਦਾਹੀ । 44 ।

**ਪਾਧੜੀ ਛੰਦ :** ਤਿਹ ਕਹੀ ਬੋਲ ਕਰੁਣਾ ਨਿਧਾਨ । ਤੁਵ ਕਹੌ ਬਾਕ ਸੁਨਿ ਸਾਧ ਕਾਨ ।
ਜਬ ਹੁਇ ਇਛ ਤੁਹ ਜਲ ਪਿਆਨ । ਭਟ ਚੀਨ ਆਪ ਜਲ ਇਹੁ ਸੁ ਜਾਨ । 45 ।

ਨਹੀ ਰਹੋ ਬੈਠ ਨਿਜ ਕੇ ਸਥਾਨ । ਔ ਦੇਤ ਸਿਖਾ ਅਨਗਨ ਸੁ ਪਾਨ ।
ਤੈ ਸਾਧ ਰੂਪ ਬਹੁ ਭਜਨ ਚੀਨ । ਕ੍ਯੋਂ ਕਰਤ ਕਸਟ ਤਨ ਹੋਤ ਹੀਨ । 46 ।

ਨਹੀ ਦੇਹੁ ਨੀਰ ਆਪਨ ਬਿਚਾਰ । ਫਿਰ ਕਰੀ ਨਾਹਿ ਐਸੋ ਬਿਹਾਰ ।
ਹਮਰਾ ਗਿਰੀਨ ਕਾ ਯੌ ਬਿਰੁਧ । ਅਨਗਨਤ ਦਯੋਸ[3] ਦਿਖ ਹੋਤ ਜੁਧ । 47 ।

ਕਛੁ ਮੁਲਖ ਦੇਸ ਗਢ ਨਗਰ ਸਾਰ । ਨਹੀ ਲਯੋ ਮੂਲ ਨੀਕੇ ਹਾਰ ।
ਕਣ ਕਛੂ ਦੰਡ ਹਾਸਲ ਮਸੂਲ । ਮੈ ਨਹੀ ਲਯੋ ਉਨ ਕਾ ਬਿਸੂਲ । 48 ।

ਯਹ ਲਰਤ ਆਨ ਦਲ ਜੋਰ ਲਛ । ਤੁਰਕਾਨ ਆਨ ਅਪਨੇ ਜੁ ਪਛ ।
ਵਹ ਕਈ ਲਾਖ ਜੋਧਾ ਅਨੇਕ । ਹਮ ਅਲਪ ਆਹਿ ਗੁਰ ਕੀ ਸੁ ਟੇਕ । 49 ।
ਉਨ ਉਦੈ ਅਸਤ[4] ਲੈ ਜੋਰ ਦੀਪ । ਕਰ ਜਾਇ ਏਕ ਜਹ ਤਹ ਮਹੀਪੁ ।
ਨਿਤ ਕਰੈ ਆਨ ਇਹ ਭਾਂਤਿ ਜੁਧ । ਗੁਰ ਕਹਾ ਬੈਨ ਸੁਨ ਲੈ ਸਬੁਧ । 50 ।
ਸੁਨ ਫੇਰ ਐਸ ਕਰੀਐ ਨ ਕਾਮ । ਜਿਮ ਕਰਤ ਆਗ ਮੈ ਬੁਧ ਧਾਮ[5] ।
ਆਪਨ ਬਿਲੋਕ ਜੋਧਾ ਸੁ ਧੀਰ । ਦਿਹੁ ਤਾਹਿ ਚੀਨ ਆਛੇ ਸੁਨੀਰ । 51 ।

**ਰਸਾਵਲ ਛੰਦ :** ਗੁਰੂ ਕੀ ਸੁ ਬਾਨੀ । ਸੁਨੀ ਸਾਧ ਕਾਨੀ ।
ਤਬੈ ਯੌ ਸੁ ਗਾਯੋ । ਕ੍ਰਿਪਾਲੇ ਸੁਨਾਯੋ । 52 ।

ਸਬੈ ਓਰ ਸਾਰੇ ਤੁਝੇ ਖੇਲ ਡਾਰੈ ।
ਤਿਹਾਰੋ ਦਿਦਾਰਾ । ਸਬੈ ਹੂੰ ਨਿਹਾਰਾ । 53 ।

---

1) ਕਹੀ 2) ਪਿਲਾਂਦਾ ਹੈ 3) ਦਿਨ 4) ਦਿਨ ਚੜ੍ਹਨ ਤੋਂ ਸੂਰਜ ਡੁਬਣ ਤਕ 5) ਬੁੱਧੀਮਾਨ

ਬਿਨਾ ਤੋਰ ਦੇਵਾ । ਲਖੇ ਮੈ ਨ ਭੇਵਾ[1] ।
ਤੁਮੇ ਹੀ ਜਤਾਈ । ਦਿਖੋ ਸਾਰ ਜਾਈ । 54 ।

**ਪਾਧੜੀ ਛੰਦ :** ਪ੍ਰਹਮੀ[2] ਅਕਾਸ ਜਲ ਥਲਨ ਮਧਿ । ਯਹ ਤੋਰ ਖੇਲ ਰਾਜੰਤ ਸੁਧ ।
ਤੁਹ ਕਹਾ ਆਦਿ ਚਿਟੀ ਬਿਰੰਚ । ਮੁਹ ਨਿਰਖ ਜੋਤਿ ਨਹੀ ਅਵਰ ਰੰਚ । 55

ਪੋਥੀ ਗਰੰਥ ਬਾਨੀ ਮਝਾਰ । ਤੁਹ ਏਕ ਰੂਪ ਬਰਨਿਯੋ ਦਿਯਾਰ ।
ਯੌ ਸੁਨਤ ਬੈਨ ਤਾ ਕੇ ਰਸਾਲ । ਗੁਰ ਰਿਦਾ ਤਾਸੁ ਨਿਰਖਿਯੋ ਬਿਸਾਲ । 56 ।

ਕਛੁ ਸਾਰੁ ਤਾਸੁ ਉਰ ਮੈ ਨਿਹਾਰ । ਫਿਰ ਰਹੇ ਆਪ ਯੋ ਮੋਨ ਧਾਰ ।
ਫਿਰ ਕਹੇ ਬੈਨ ਖਾਲਸ ਸੁਧਾਰ । ਇਹ ਕਰੋ ਨਾਹਿ ਪੀਛੋ ਅਪਾਰ । 57 ।

**ਨਿਰਾਜ ਛੰਦ :** ਤਬੈ ਦਿਆਲ ਖਾਲਸੇ । ਰਟੇ ਬਚਨ ਸਾਲਸੇ[3] ।
ਇਸੇ ਕਛੁ ਨ ਗਾਈਐ । ਕਰੇ ਜੁ ਚਿਤ ਭਾਈਐ । 58 ।

ਇਹੈ ਜੁ ਸੰਤ ਮੰਤ ਹੈ । ਰਤੋ ਜੁ ਨਾਮ ਰੰਤ ਹੈ ।
ਸੁ ਬੇਰ ਮੀਤ ਜਾਸ ਕੋ । ਅਨਿੰਦ ਨਿੰਦ ਤਾਸ ਕੋ । 59 ।

ਇਸੇ ਸਮਾਨ ਜਾਨਿਯੈ । ਤਿਸੈ ਜੁ ਪੂਜ ਠਾਨਿਯੇ ।
ਅਸੋ ਜੁ ਸਾਧ ਕੋਇ ਹੈ । ਦੁਲੰਭ ਜਾਨ ਸੋਇ ਹੈ । 60 ।

ਤਿਨੈ ਜੁ ਸੰਗ ਪਾਵਈ । ਪਵਿਤ੍ਰ ਲੋਕ ਜਾਵਈ ।
ਜਨੰਮ ਮੌਤ ਕਾਲ ਕਾ । ਕਟੈ ਸੁ ਦੁਖ ਜੁਵਾਲ ਕਾ । 61 ।

ਪਵਿਤ੍ਰ ਗੁਯਾਨ ਧ੍ਯਾਨ ਹੈ । ਰਟੈ ਪ੍ਰਭੂ ਕਥਾਨ ਹੈ ।
ਪ੍ਰਥਾਇ ਸਾਧ ਤੌਨ ਕੇ । ਭਨੇ ਸੁ ਸੁਧ ਭੌਨ ਕੇ । 62 ।

ਦਿਨੰ ਜੁ ਰੈਨ ਜਾਨਿਯੈ । ਦੁਯੰਤ ਜੁਧ ਧਾਨਿਯੈ ।
ਸਭੇ ਸੁ ਦੇਸ ਦੇਸ ਕੇ । ਅਰੰ ਦਲੰ ਨਰੇਸ ਕੇ । 63 ।

ਜੁਰਿਯੋ ਜੁ ਦੀਪ ਸਾਰਹੀ । ਕਰ੍ਯੋ ਨ ਜਾਸੁ ਮਾਰਹੀ ।
ਹਜੂਰ ਬੀਰ ਜਾਵਈ । ਜਤਨ ਪਾਇ ਆਵਈ । 64 ।

**ਚੌਪਈ :** ਆਵਨ ਜਾਨ ਬੀਰ ਨਹੀ ਪਾਵੈ । ਕੌਨ ਸਮੈ ਤਿਨ ਡੇਰ ਲਖਾਵੈ ।
ਕੇਤਕ ਮਾਸ ਬੀਤ ਕਰ ਗਏ । ਘੇਰਾ ਦਸੋ ਦਿਸਨ ਪਏ । 65 ।

ਆਵਨ ਰਸਤ ਮਨੈ ਉਨ ਕਈ । ਮਾਰਗ ਰੋਕ ਸਭ ਦਿਸ ਲਈ ।
ਏਕ ਬੀਰ ਐਸੀ ਬਿਧ ਕਰਹੀ । ਰੈਨ ਦਿਨਾ ਡੇਰੇ ਅਰ ਪਰਹੀ । 66 ।

ਮਧਿ ਬਾਜਾਰ ਤੁਰਕ ਕੇ ਜਾਈ । ਨਿਸ ਮੈ ਲੂਟੈ ਖੜਗ ਬਜਾਈ ।
ਏਕ ਅਰੁਨ[4] ਕੀ ਰਸਤ ਨਿਹਾਰੀ । ਆਨੈ ਮਾਰ ਤ੍ਰਾਸ ਨਹੀ ਧਾਰੀ । 67

---

1) ਭੇਦ; ਅੰਤ 2) ਧਰਤੀ 3) ਸੁੰਦਰ, ਮਨੋਹਰ 4) ਵੈਰੀ

ਏਕ ਚਲੌ ਕੋਸਨ ਬਹੁ ਜਾਈ । ਆਨੈ ਦਾਰੂ ਸੀਕਾ ਭਾਈ ।
ਏਕ ਸਦਾ ਮੋਰਚਨ ਸਵਧਾਨਾ । ਜੂਝਤ ਸਦਾ ਤੁਪਕ ਗਹਿ ਬਾਨਾ । 68 ।

ਏਕ ਦਿਨਾ ਸਤਿਗੁਰੂ ਬਰ ਆਗੈ । ਕਰੀ ਅਰਜ ਖਾਲਸ ਬਡ ਭਾਗੈ ।
ਊਪਰ ਕੇ ਆਵਤ ਖਡ ਜਲਾ । ਬੰਦ ਕਰ੍ਯੋ ਗਿਰੀਅਨ ਮਿਲ ਖਲਾ[1] । 69 ।

ਨਾਰਾ ਨਦੀ ਨਿਕਟ ਨਹੀ ਕੋਈ । ਜਲ ਲੈ ਅਚੈ[2] ਬੀਰ ਬਰ ਸੋਈ ।
ਕਰੁਨਾਨਿਧ ਸ੍ਰੀ ਮੁਖ ਯੋ ਗਾਈ । ਵਹ ਹੈ ਚਰਨ ਜਾਨਵੀ[3] ਮਾਈ । 70 ।

ਉਨ ਕੀ ਮਨੈ ਕਰੀ ਨਹੀ ਰਹੈ । ਅਨਿਕ ਜਤਣ ਦਰਸਨ ਹਮ ਦੇਹੈ ।
ਸ੍ਰੀ ਮਾਤਾ ਚਰਨਨ ਕੋਂ ਜਲਾ । ਆਵੈਗੋ ਹਮਰੇ ਪਹ ਚਲਾ । 71 ।

ਯੌ ਕਹਿ ਕਰ ਸਾਹਿਬ ਅਵਤਾਰੀ । ਬੋਲ ਖਾਲਸੇ ਬਾਤ ਸਿਖਾਰੀ ।
ਸਹਸ ਨਾਰਿ ਸਰਤਾ[4] ਤਟ ਜਾਈ । ਹਮਰੇ ਦੇਹੁ ਸੰਦੇਸ ਪਠਾਈ । 72 ।

**ਦੋਹਰਾ :** ਸੁਨਤ ਬਚਨ ਗੁਰ ਬਕਤ੍ਰ[5] ਤੇ ਤਰਕਸ ਤੀਰ ਨਿਕਾਰ ।
ਦਏ ਹਾਥ ਤਬ ਖਾਲਸੈ ਅਤਿ ਆਨੰਦ ਜੀਅ ਧਾਰ । 73 ।

**ਸਵੈਯਾ :** ਪਾਂਚ ਸੁ ਤੀਰ ਤੁਨੀਰ[6] ਤੇ ਕਾਢ ਕੇ ਦੀਨ ਪ੍ਰਭੂ ਉਨ ਕੋ ਕਰ ਮਾਹੀ ।
ਜਾਇ ਕਹੋ ਸਤ ਗਾਮਨ ਕੋ ਨਿਜ ਪੂਰਹ ਮਾਤ ਹਮੈ ਸੁ ਇਹਾਹੀ ।
ਯਉ ਕਹਿ ਰੇਖ ਨਿਕਾਰ ਚਲੋ ਸਰ ਪੈ ਫਿਰ ਕੈ ਦਿਖੀਓ ਨ ਜਨਾਹੀ ।
ਲੈ ਤਬ ਆਇਸ[7] ਸ੍ਰੀ ਮੁਖ ਕੀ ਚਲ ਪ੍ਰਾਪਤ ਭੇ ਬਰਬੀਰ ਉਹਾਂਹੀ । 74 ।
ਜਾਇ ਤਬੈ ਸਤ ਗਾਮਨ ਕੇ ਤਟ ਯਾ ਬਿਧ ਸੋ ਤਿਨ ਬੈਨ ਬਖਾਨੇ ।
ਯਾਦਿ ਕਰੈ ਤੁਮ ਕੋਂ ਕਰਨਾਨਿਧਿ ਗੋਬਿੰਦ ਸ੍ਰੀ ਹਰਿ ਜਛ ਨਿਧਾਨੇ ।
ਔਰ ਅਨੇਕ ਬਾਨ ਕਹੀ ਯਹ ਜੀਵ ਕਹਾ ਤਿਨ ਕੀ ਗਤਿ ਜਾਨੈ ।
ਯੌ ਬਚ ਭਾਖ ਸੁਰੇਖ ਕਰੀ ਸਰ ਗੌਨ ਕਰ੍ਯੋ ਫਿਰ ਆਨੰਦ ਠਾਨੇ । 75 ।

**ਦੋਹਰਾ :** ਦੈ ਸੰਦੇਸ ਮਹਾਰਾਜ ਕੇ ਸਰ ਸੋਂ ਡੀਂਡ ਨਿਕਾਰ ।
ਆਨੰਦ ਪੁਰ ਕੀ ਓਰ ਕੋਂ ਚਲੈ ਸੁਮਤਿ ਪਗ ਧਾਰ । 76 ।

ਕਿਤਕ ਦੂਰ ਜਬ ਚਲ ਗਏ ਉਠ੍ਯੋ ਭਰਮੁ ਮਨ ਮਾਹਿ ।
ਫਿਰਿ ਦਿਖੀਐ ਤੁ ਹਿਮਾਇਤੀ[8] ਆਵਤ ਹੈ ਕਿਧੋ ਨਾਹਿ । 77 ।

**ਨਿਰਾਜ ਛੰਦ :** ਲਖੈ ਕਹਾ ਪਿਛਾਰਹੀ । ਚਲੀ ਸੁਗੰਗ ਧਾਰਹੀ ।
ਸਹਸ੍ਰ ਧਾਰਿ ਆਵਹੀ । ਸੁ ਸੇਤ ਸੋਭ ਪਾਵਹੀ । 78 ।
ਸੁ ਛੀਰ ਨੀਰ ਸਾਨਿ ਹੈ । ਕਰੰਤ ਪਾਛ ਪਯਾਨ ਹੈ ।
ਇਮੰ ਪ੍ਰਵਾਹ [illegible] ਜਿਲੇਸ ਧਾਰ ਧਾਵਈ । 79 ।

---

1) ਦੁਸ਼ਟ 2) ਪੀਣੇ 3) ਗੰਗਾ 4) ਨਦੀ 5) ਮੁਖ 6) ਤਰਕਸ਼ 7) ਆਗਿਆ 8) ਮੱਦਦਗਾਰ

**ਚੋਪਈ :** ਤਿਨ ਮਨ ਮੈ ਇਮ ਭਰਮ ਉਠਾਹਾ । ਹਮੈ ਪ੍ਰਵਾਹ ਲਏ ਨ ਪ੍ਰਵਾਹਾ ।
ਯੌ ਚਿੰਤਾ ਤਿਨ ਕੇ ਮਨ ਆਈ । ਕਹਾ ਖੇਲ ਯਹ ਕਰ੍ਯੋ ਕਨਾਈ[1] । 80 ।

ਯੌ ਤਿਨ ਕੀ ਸੰਕ੍ਯਾ[2] ਲਖ ਪਾਈ । ਰਹਾਂ ਪ੍ਰਵਾਹੁ ਤਵਨ ਹੀ ਜਾਈ ।
ਏ ਹਜੂਰ ਸਭ ਚਲ ਕੇ ਆਏ । ਸਭ ਤਿਨ ਭੇਦ ਸੁ ਬਰਨ ਸੁਨਾਏ । 81 ।

ਹਮਰੀ ਖਤਾ ਕ੍ਰਿਪਾਨਿਧਿ ਜਾਨਹੁ । ਅਵਰ ਬਾਤ ਜਿਨ ਭੇਦ ਪ੍ਰਮਾਨਹੁ ।
ਹਮ ਮਨ ਸੈ ਯੌ ਸੰਸਯ ਪਾਈ । ਕਹੀ ਪ੍ਰਵਾਹੁ ਨ ਲਏ ਸਿਧਾਈ । 82 ।

ਐਸ ਜਲੰ ਹਮ ਅਮਿਤ ਲਖਾਯੋ । ਮਾਨਹੁ ਚਲਿਯੋ ਸਮੁੰਦ੍ਰ ਸੁ ਆਯੋ ।
ਯੌ ਸੰਸੈ ਹਮ ਡਰ ਮਨ ਆਹੀ । ਪਲ ਮੈ ਭਯਾ ਲੋਪ ਓਹੁ ਜਾਹੀ । 83 ।

**ਨਿਰਾਜ ਛੰਦ :** ਸੁਨੀ ਤਿਨੈ ਕਹਾਨ ਹੈ । ਕਰੈ ਨਿਜੰ ਬਖਾਨ ਹੈ ।
ਸਮ ਸੁ ਪਾਇ ਆਇ ਹੈ । ਪਵਿਤ੍ਰ ਸੋਭ ਪਾਇ ਹੈ । 84 ।

ਪੁਰੰ ਆਨੰਦ ਪਾਇ ਹੈ । ਕਰੰਤ ਕੇਲ ਜਾਇ ਹੈ ।
ਸੁਸੇਤ ਨੀਰ ਅਛ ਹੈ । ਮਨੋ ਸੁ ਸੰਤ ਬਛ[3] ਹੈ । 85 ।

ਬਨੰਤ ਪੌਰ ਘਾਟ ਕਾ । ਅਭੂਤ ਧਾਮ ਬਾਟਕਾ ।
ਨਰੰ ਜੁ ਨਾਰਿ ਮੰਜ[4] ਹੈ । ਅਨੇਕ ਪਾਪ ਭੰਜ ਹੈ । 86 ।

ਹਿਮੰਤਨੀ ਹਿਮਾਇਤੀ । ਕਰੰਤ ਕੇਲ ਜਾਇਤੀ ।
ਕਲੂ ਕਲੇਸ ਨਾਸਨੀ । ਸੁਮਤ ਕੋ ਪ੍ਰਕਾਸਨੀ । 87 ।

ਦੁਖੀ ਰਿਖੀ ਉਬਾਰਨੀ । ਸਹਸ ਨਾਰਿ ਧਾਰਨੀ ।
ਸਦਾ ਜੁ ਨੀਰ ਨਾਇ[5] ਹੈ । ਪਦੰ ਪਵਿਤ੍ਰ ਪਾਇ ਹੈ । 88 ।

**ਸਵੈਯਾ :** ਬੀਰਨ ਕੌ ਸੁ ਸੁਨਾਇ ਕ੍ਰਿਪਾਨਿਧਿ ਯਾ ਬਿਧਿ ਸੌ ਸਰਤਾ[6] ਜਸੁ ਗਾਯੋ ।
ਜੌਨ ਸੁਨ੍ਯੋ ਸੁਪ੍ਰਸੰਨ ਭਯੋ ਤਿਨ ਰੈਨ ਦਿਨਾ ਮਨ ਪ੍ਰੇਮ ਲਗਾਯੋ ।
ਆਗੈ ਸੁਨੋ ਅਬ ਜੁਧ ਕਥਾ ਜਿਮ ਦੂਤਨ ਆਨ ਘਮੰਡ ਕਰਾਯੋ ।
ਰੋਕ ਲਏ ਤਿਨ ਹੈ ਸਭ ਮਾਰਗ ਲਛ ਕਈ ਦਲ ਆਹਿ ਲਖਾਯੋ । 89 ।

**ਚੌਪਈ :** ਭੂਖ ਪਿਆਸ ਸਿਰ ਪਰ ਨਿਜ ਸਹੈ । ਨਿਜ ਨਿਜ ਬਾਨ ਠਾਵ ਦ੍ਰਿੜ ਗਹੈ ।
ਏਕ ਪਰੈ ਡੇਰੇ ਅਰਿ ਮਾਹੀ । ਲੁਟ ਮਾਰਿ ਕਰ ਧੀਰ ਧਰਾਹੀ । 90 ।

ਏਕ ਅਚੇ[7] ਜੋ ਮਿਲਤ ਹਜੂਰੇ । ਅਵਰ ਆਸ ਤਯਾਗਤ ਪੂਨ ਪੂਰੇ ।
ਏਕ ਰੁਪਯਾ ਕੋ ਤਿਹ ਥਾਨੈ । ਬਿਕੈ ਅਨਾਜ ਸੇਰ ਤਿਹ ਜਾਨੈ । 91 ।

---

1) ਗੁਰੂ ਗੋਬਿੰਦ ਸਿੰਘ 2) ਸ਼ੰਕਾ 3) ਹਿਰਦਾ 4) ਇਸ਼ਨਾਨ ਕਰਦੇ ਹਨ 5) ਨਹਾਂਦਾ ਹੈ 6) ਨਦੀ
7) ਪਹੁੰਚਦੇ ਹਨ

ਬਾਹਰ ਤੇ ਆਵਨ ਰਹ ਗਯੋ । ਮਿਲੈ ਹਜੂਰ ਵਹੈ ਸਭ ਲਯੋ ।
ਐਸੀ ਖੇਲ ਦਯਾ ਨਿਧਿ ਕੀਨੀ । ਕੌਲ ਸਕਤ ਵਾਕੀ ਗਤਿ ਚੀਨੀ । 92 ।

**ਦੋਹਰਾ :** ਭੂਖ ਪਿਆਸ ਸਿਰ ਪਰ ਸਹੇ ਨਿਤ ਠਾਢੇ ਨਿਜ ਥਾਨ ।
ਜੋ ਕਛੁ ਮਿਲੇ ਹਜੂਰ ਤੇ ਵਹੈ ਬੀਰ ਸਭ ਖਾਨ । 93 ।

**ਚੌਪਈ :** ਏਕ ਰੁਪਯੇ ਸੇਰ ਸੁ ਜਾਨਹੁ । ਬਿਕੇ ਅਨਾਜ ਤਵਨ ਹੀ ਥਾਨਹੁ ।
ਸੋ ਭੀ ਢੂੰਡਤ ਹਾਥ ਨਾ ਆਵੇ । ਕਹੋ ਧੀਰ ਕਿਉ ਤਨ ਇਹੁ ਪਾਵੈ । 94 ।
ਮਿਲ ਬੀਰਨ ਕੌਤਕ ਇਮ ਕੀਨਾ । ਨਿਸ ਮੈ ਦੌੜ ਕਹੀ ਮਗ ਲੀਨਾ ।
ਲੂਟਿਯੋ ਗਾਉ ਦੂਣ ਮੈ ਜਾਏ । ਤਾਤੇ ਰਸਤ ਬਹਤ ਲੈ ਆਏ । 95 ।
ਕੇਤਕ ਪੋਤ[1] ਲਏ ਸਿਰ ਜਾਹੀ । ਕੇਤਕ ਅਸ੍ਵਨ[2] ਬੋਝ ਲਦਾਹੀ ।
ਕੇਤਕ ਜੁਧ ਕਰਤ ਪਛ ਆਵੈ । ਅਨਿਕ ਭਾਂਤਿ ਕੇ ਸਸਤ੍ਰ ਚਲਾਵੈ । 96 ।
ਇਹ ਬਿਧਿ ਅੰਨ ਬਹੁਤ ਲੈ ਆਏ । ਕਿਤਕ ਦਿਵਸ ਇਹ ਭਾਂਤਿ ਬਿਤਾਏ ।
ਕੇਤਕ ਖਾਤ ਕਾਠ ਕੀ ਛੀਲਾ । ਕੇਤਕ ਫੂਲ ਪਾਤ ਕਰ ਹੀਲਾ । 97 ।

**ਦੋਹਰਾ :** ਇਹ ਬਿਧਿ ਸੋ ਸ੍ਰੀ ਖਾਲਸੇ ਕਰੀ ਤਬੈ ਗੁਜਰਾਨ ।
ਕਿਤਕ ਦਿਵਸ ਬੀਤਾਇ ਕੈ ਫਿਰ ਪਹੁਚੇ ਤਿਹ ਥਾਨ । 98 ।

**ਚੌਪਈ :** ਅਰਧ ਰਾਤ੍ਰ ਕਹ ਤਬ ਹੀ ਪਾਈ । ਲੂਟਯੋ ਨਗਰ ਅਵਰ ਇਕ ਜਾਈ ।
ਕੇਤਕ ਅੰਨ ਮਾਲ ਧਨੁ ਲੀਨਾ । ਤਿਹ ਰਸੁ ਅਟਕੋ ਸਰਬ ਪ੍ਰਬੀਨਾ । 99 ।
ਰਾਇ ਮਲੇਛਨ ਭੇਦ ਜੁ ਪਾਯੋ । ਲੈ ਸੰਗ ਬੀਰਨ ਤਹਾਂ ਸਿਧਾਯੋ ।
ਘਾਟੋ ਰੋਕ ਤਬੈ ਤਿਨ ਲੀਨੋ । ਬਡੇ ਜੁਧ ਇਨ ਸੋ ਉਨ ਕੀਨੋ । 100 ।
ਇਤੈ ਹਜੂਰ ਖਬਰ ਨਹੀ ਭਲੀ । ਉਨ ਕੀ ਕਰੇ ਕ੍ਰਿਪਾਨਿਧਿ ਸਈ[3] ।
ਬਿਨ ਪੂਛੇ ਸਭ ਹੀ ਵਹ ਗਏ । ਅਨ ਗਨ[4] ਬੀਰ ਅਰੁਨ ਕੇ ਅਏ । 101 ।
ਬਹੁਤ ਭ੍ਰਾਂਤਿ ਕਰ ਅਧਿਕ ਅਖਾਰੋ । ਭਿੰਨ ਭਿੰਨ ਅਰੁ ਪੂਰ ਸੰਘਾਰੋ ।
ਬਹੁਰੋ ਆਪ ਅਮਰ ਪੁਰ ਗਯੋ । ਕਿਤਕ ਸਿੰਘ ਉਤ ਕਉਤ ਕਯੋ । 102 ।

**ਨਿਰਾਜ ਛੰਦ :** ਤਬੈ ਹਜੂਰ ਖਾਲਸੇ ਇਕਤ੍ਰ ਮਤ ਰਾਸ ਜੀ ।
ਕਰੀ ਚਰੰਨ ਕੰਜ ਪੈ ਤਵੰਨ ਕੀ ਰਦਾਸ ਜੀ ।
ਗਏ ਜੁ ਸਿੰਘ ਨਾਜ ਕੋ ਸਭੈ ਜੁਝੇ ਸੁ ਥਾਨ ਹੀ ।
ਸੁਨੰਤ ਦੀਨ ਬੰਧ ਜੂ ਕਰ੍ਯੋ ਅਸੰ ਬਖਾਨ ਹੀ । 103 ।
ਬਿਨਾ ਹੁਕਮ ਕ੍ਯੋ ਗਏ ਪ੍ਰਭੂ ਸੁ ਬੈਨ ਗਾਇਯੋ ।
ਕਹੇ ਮੁਕਤ ਸਾਜੁਜੰ[5] ਜਿਨੇ ਰਣੰ ਮਚਾਇਯੋ ।
ਸੁ ਆਨ ਜਾਨ ਬੰਧਨੰ ਤਿਨੇ ਤਰਾਸ ਟਾਰਿਯੋ ।
ਸਮ੍ਰਿਧ ਸਾਧ ਸੰਗਤੰ ਹਜੂਰ ਧਾਮ ਧਾਰਿਯੋ ।104 ।

---

1) ਜਹਾਜ਼, ਬੇੜੀ 2) ਘੋੜੇ 3) ਸਹਾਇਤਾ 4) ਅਣਗਿਣਤ 5) ਸਾਯੁਜ੍ਯ ਮੁਕਤੀ

ਜਿਤੇ ਹਜੂਰ ਸਾਬਤੰ ਸੁ ਸਿਧ ਬੀਰ ਜਾਨਿਯੇ ।
ਸਮਾਨ ਜਾਨ ਤੋਨ ਕੇ ਨ ਲੋਕ ਦੇਵ ਮਾਨਿਯੈ ।
ਸੁ ਭੂਖ ਪਿਆਸ ਦੇਹ ਮੈ ਨ ਨੈਕ ਸੋ ਜਨਾਵਹੀ ।
ਸਨਦ ਬਧ ਹੋਇ ਕੈ ਨਿਸੰਗ ਜੰਗ ਜਵਾਹੀ । 105 ।

ਇਕੈ ਦਿਦਾਰ ਆਸਰੈ ਜੀ ਅੰਤ ਸੋ ਨਿਹਾਰੀਯੇ ।
ਬਿਨਾ ਨਹੀ ਅਨਾਜ ਕੇ ਕਿਮੰ ਸਰੀਰ ਧਾਰਿਯੇ ।
ਕਿਮੰ ਸੰਤੋਖ ਆਪ ਹੀ ਦਯੋ ਸਭੈ ਬਿਲੋਕੀਐ ।
ਨਹੀ ਤ ਨੀਰ ਨਾਜ ਕੇ ਬਿਨਾ ਨ ਦੇਹ ਰੋਕੀਐ[1] । 106 ।

**ਰਸਾਵਲ ਛੰਦ :**

ਧਰੈ ਧੀਰ ਤਾਹੀ । ਮਿਲੇ ਅੰਨ ਜਾਹੀ ।
ਇਮੰ ਸਾਤ ਮਾਸਾ । ਰਹੇ ਕੈਸ ਸਾਸਾ । 107 ।

ਕਿਤੇ ਜੋ ਸੰਤੋਖੀ । ਭਏ ਸੁਧ ਮੋਖੀ ।
ਕਿਤੇ ਔਰ ਜੰਤ੍ਰਾ । ਕਰੇ ਨੇਕ ਮੰਤ੍ਰਾ । 108 ।

ਬ੍ਰਿਛੰ ਜੋ ਪੁਰਾਨੇ । ਤਿਨੇ ਛੀਲ ਆਨੇ ।
ਕਰੈ ਭੋਜ ਸੋਈ । ਰਹੈ ਪ੍ਰਾਨ ਜੋਈ । 109 ।

**ਅੜਿਲ :** ਸਾਰ[2] ਦਿਵਸ ਮੈ ਜੋ ਨਰ ਘਰੀ ਨ ਖਾਤ ਹੈ ।
ਤਾ ਕੋ ਬਯਾਪਤ ਮੀਚ[3] ਸੁਨੋ ਬਖਯਾਤ[4] ਹੈ ।
ਬੀਸ ਤੀਸ ਖਟ ਮਾਸ ਜੁ ਬੀਰ ਬਿਤਾਵਈ ।
ਹੋ ਕ੍ਰਿਪਾਸਿੰਧ ਇਹ ਚਰਿਤ ਨ ਅਵਰ ਲਖਾਵਈ । 110 ।

**ਚੌਪਈ :** ਸਦਾ ਕਮਰ ਬਾਧੇ ਨਿਜ ਰਹੇ । ਪਾਂਚ ਹਥਿਆਰ ਹਾਥ ਮੈ ਗਹੈ ।
ਰੈਨ ਦਿਨਾ ਜਾਗੇ ਨਿਜ ਥਾਨੈ । ਅਨਕ ਭਾਂਤਿ ਹੈ ਕੇ ਸਵਧਾਨੈ । 111 ।

**ਦੋਹਰਾ :** ਨਿਸ ਬਾਸੁਰ ਜਾਗਤ ਰਹੈ ਫਿਰਤਰਹੈ ਚਤੁਰੋਰ[5] ।
ਇਹ ਬਿਧਿ ਚੌਕੀ ਦੇਤ ਹੈ ਮਤ ਚੜ ਆਵੈ ਚੋਰ । 112 ।

**ਚੌਪਈ :** ਇਹ ਬਿਨ ਕਠਨ ਖੇਲ ਗੁਰ ਧਾਰਿਯੋ । ਬਾਜ ਗਾਜ ਬੀਰਨ ਕੋ ਤਾਰ੍ਯੋ ।
ਪਵਰ[6] ਸੁੰਦਰ ਅਧਿਕ ਹਜਾਰੇ । ਦਾਨਾ ਘਾਸ ਹੋਤ ਨਿਜ ਮਾਰੇ । 113 ।

ਪਰਸਾਦੀ ਆਦਿਕ ਗਜ ਰਾਜਾ[7] । ਦਏ ਸੁਕਾਇ ਗਰੀਬ ਨਿਵਾਜਾ ।
ਇਹ ਬਿਧਿ ਸੋਭਤੁ ਜੋ ਸੁ ਸੰਘਾਰੇ । ਕਾਮਦੇਵ ਜਨ ਦਿਪਤ ਦਿਦਾਰੇ । 114

1) ਕਾਇਮ ਰਖ ਸਕੀਏ 2) ਸਾਰੇ 3) ਮੌਤ 4) ਸਪਸ਼ਟ ਤੌਰ ਤੇ 5) ਚੌਹਾਂ ਪਾਸੇ 6) ਘੋੜੇ
7) ਸ੍ਰੇਸ਼ਠ ਹਾਥੀ

ਕਈ ਲਛ ਖਰਚੇ ਜੁ ਰੁਪਯਾ । ਤਦਪ[1] ਖੋਂਜਤ ਮਿਲੇ ਨ ਭਯਾ ।
ਸੂਰ ਬੀਰ ਸੁੰਦਰ ਅਵਤਾਰੀ । ਖਾਨ ਪਾਨ ਬਿਨ ਦੇਹ ਬਿਸਾਰੀ । ।115 ।

ਖਾਸ ਤਬੇਲਾ ਸਰਬ ਸੁਕਾਯੋ । ਯੋ ਪ੍ਰਭ ਜੂ ਕੇ ਮਨ ਮੈ ਆਯੋ ।
ਸਮੈ ਪਾਇ ਜਬ ਕ੍ਰਿਪਾਨਿਧਾਨਾ । ਮਧਿ ਤਬੇਲੇ ਕਰਤ ਪਯਾਨਾ । 116 ।

**ਦੋਹਰਾ :** ਆਪ ਤਬੇਲ ਨਿਰਖਨੈ[2] ਜਬ ਨਿਜ ਕਰੈ ਪਯਾਨ ।
ਅਸ੍ਵ ਗਇੰਦ ਟਹਲੀਏ[3] ਸਰਬ ਪੁਕਾਰੈ ਆਨ । 117 ।

ਮਾਸ ਦੇਹ ਤੇ ਉਡ ਗਯੋ ਰਹੇ ਹਾਡ ਅਰੁ ਸ੍ਵਾਸ ।
ਆਜ ਕਾਲ ਇਹ ਜਾਤ ਹੈ ਭੋਜਨ ਹੀਨ ਗਿਰਾਸ । 118 ।

ਕੈ ਹਮ ਕਉ ਸੰਤੋਖ ਦੈ ਤੋਖਨ ਕਰੋ ਦਯਾਰ ।
ਕੈ ਭੋਜਨ ਹਮ ਦੀਜੀਐ ਅਬ ਹੀ ਕਰੁਣਾ ਧਾਰ । 119 ।
ਸੁਨ ਅਨ ਸੁਨ ਕਰ ਬੇਨਤੀ ਕ੍ਰਿਪਾਸਿੰਧ ਕਰਤਾਰ ।
ਨਿਰਖ ਤਬੈਲਾ ਮੋਨ ਮੁਖ ਨਿਜ ਗ੍ਰਿਹ ਧਸੈ ਮਝਾਰੁ । 120 ।

**ਚੌਪਈ :** ਵੈ ਉਦਾਸ ਪ੍ਰਭ ਜੂ ਮਨ ਮਾਹੀ । ਕਿਸੀ ਸਾਥ ਬੋਲੈ ਬਚ ਨਾਹੀ ।
ਮੋਨ ਬਚਨ ਕਛੁ ਥੋਰ ਅਲਾਵੈ । ਕਿਤਕ ਦਿਵਸ ਇਹ ਭਾਂਤਿ ਬਿਤਾਵੈ । 121 ।

ਤਵਨ ਸਮੈ ਐਸੇ ਸੁਨ ਪਾਈ । ਗੁਰਬਖਸ ਸਿੰਘ ਆਯੋ ਤਬ ਧਾਈ ।
ਸਰਬ ਸਿਖ ਸੇਵਕ ਜਨ ਦਾਸਾ । ਭਾਈ ਪੈ ਸਭ ਕਰੀ ਅਰਦਾਸਾ । 122 ।

ਤਿਨੇ ਹਜੂਰ ਜਾਇ ਕਰ ਬਿਨੈ । ਦਾਣਾ ਭੋਜ ਕਰਾਯੋ ਤਿਨੈ ।
ਬੀਰਨ ਘੋਰੇ ਦਾਸ ਬਿਚਾਰੀ । ਸਭ ਕੋ ਦਾਣਾ ਦਯੋ ਸੁ ਧਾਰੀ । 123 ।

ਬਹੁਤ ਕਾਲ ਇਹ ਭਾਂਤਿ ਬਿਤਾਯੋ । ਤਬ ਲੌ ਸੰਗ ਦਰਸ ਇਕ ਆਯੋ ।
ਬਿਬਿਧ ਭਾਂਤਿ ਭੇਟਨ ਸੰਗ ਲੀਨੇ । ਜਤਨ ਪਾਇਆ ਪਹੁਚ ਪ੍ਰਬੀਨੇ । 124 ।

ਏਕ ਸਿਖ ਉਨ ਮੈ ਮਤਿਰਾਸਾ[4] । ਧਾਰਸ ਪ੍ਰਗਟ ਸੁਨਿਓ ਤਿਹ ਪਾਸਾ ।
ਸੋ ਜਬ ਇਹ ਠਾਂ ਆਯੋ ਪਿਆਰਾ । ਸਭ ਤਿਨ ਹਿਆ ਕੋ ਬਿਵਤ[5] ਨਿਹਾਰਾ । 125 ।
ਰਸਤ ਨ ਕਿਸੈ ਪ੍ਰਭੁ ਵਰਤਾਵੈ । ਨਿਜ ਦਲ ਨਾਗਾ ਕਿਕਣਾ[6] ਸੁ ਗਾਵੈ ।
ਇਹ ਬਿਧ ਸੈ ਤਿਨ ਚਰਿਤ ਨਿਹਾਰੀ । ਨਿਜ ਮਨ ਮੈ ਅਸ ਗਣੀ ਬਿਚਾਰੀ । 126 ।
ਧਨ ਨਹੀ ਹੈ ਹੈ ਸ੍ਰੀ ਗੁਰ ਤੀਰਾ । ਤਾ ਤੇ ਦੁਖੀ ਰਹਤ ਹੈ ਬੀਰਾ ।
ਜੋ ਧਨ ਹੋਵਤ ਖਾਸ ਖਜਾਨੈ । ਕ੍ਯੋਂ ਭਟ ਖਾਵਤ ਬਿਰਛ ਪੁਰਾਨੇ । 127 ।
ਧ੍ਰਿਗੁ ਮੋਕਹ ਭਾਖਿਯੋ ਖ਼ਨ ਮਾਹੀ । ਜਾ ਕੇ ਗੁਰ ਗ੍ਰਿਹ ਫਾਕੇ[7] ਜਾਹੀ ।
ਧ੍ਰਿਗੁ ਜਗ ਮੈ ਵਹੁ ਦਰਬ ਕਹਾਵੈ । ਸਿਖ ਸਾਧ ਗੁਰ ਕਾਮ ਨ ਆਵੈ । 128 ।

---

1) ਤਾਂ ਵੀ 2) ਵੇਖਣ ਲਈ, ਨਿਰੀਖਣ ਕਰਨ ਲਈ 3) ਟਹਿਲ ਕਰਨ ਵਾਲੇ, ਸਾਈਸ 4) ਬਹੁਤ ਬੁੱਧੀਮਾਨ 5) ਵਿਉਤ 6) ਹਾਥੀ ਅਤੇ ਘੋੜੇ 7) ਭੁੱਖੇ

ਜੋ ਪੂਰਨ ਸਤਿਗੁਰ ਬਰ ਪੈਯੇ । ਜਨਮ ਅਨੇਕਕ ਤਿਹ ਬਲ ਜੈਯੇ ।
ਯੋ ਸੁ ਬਿਚਾਰ ਸਿਖ ਮਨ ਮਾਹੀ । ਲੈ ਪਾਰਸ ਪਹੁਚਿਓ ਗੁਰ ਪਾਹੀ । 129 ।
ਅਦਭੁਤ ਵਹਿ ਪਾਰਸ ਕਰ ਲੀਨੋ । ਪਦ ਪਲਵ[1] ਮੈ ਆ ਧਰ ਦੀਨੋ ।
ਸਤਗੁਰ ਲਯੋ ਹਾਥ ਜਬ ਪਾਰਸ । ਬਹੁਰਿ ਸਿਖ ਤਿਹ ਓਰ ਨਿਹਾਰਸ । 130 ।
ਅਧਿਕ ਗੁਮਾਨ ਚੀਤ ਤਿਹ ਜਾਨੀ । ਕ੍ਰਿਪਾਸਿੰਧ ਯਾ ਬਿਧ ਗਤਿ ਠਾਨੀ ।
ਕਰ ਮੈ ਲਯੋ ਸੁ ਵਹੈ ਉਠਾਈ । ਜਲ ਪ੍ਰਵਾਹ ਮੇ ਦਯੋ ਚਲਾਈ । 131 ।

**ਦੋਹਰਾ :** ਜਯੋ ਬਾਰਿਕ ਬਟ ਫੈਕਹੀ ਤਿਮ ਸਤਿਗੁਰ ਕਰਤਾਰ ।
ਪਾਨੀ ਕੇ ਪਰਵਾਹ ਨਦ ਦੀਨੋ ਪਾਰਸੁ ਡਾਰਿ । 132 ।

**ਚੌਪਈ :** ਇਹ ਬਿਧ ਸਿਖ ਚਰਿਤ੍ਰ ਨਿਹਾਰੀ । ਬਿਸਮੈ ਭਯੋ ਜੀਅ ਮੈ ਭਾਰੀ ।
ਟਕ ਟਕ ਪ੍ਰਭ ਕੀ ਓਰ ਨਿਹਾਰਤ । ਮਨ ਮੈ ਗਟੀ ਸੁ ਚਢਤ ਉਤਾਰਤ[2] । 133 ।
ਨਿਜ ਮਨ ਤੇ ਕਛੁ ਬਚਨ ਨ ਬੋਲੈ । ਔਸਰ ਗਯੋ ਬੀਤ ਸੋਊ ਟੋਲੈ ।
ਪਾਰਸ ਸੀ ਨਿਧ ਹਮ ਗੁਰ ਦੀਨੀ । ਇਨੈ ਨ ਵਾ ਕੀ ਕੀਮਤਿ ਚੀਨੀ । 134 ।

**ਦੋਹਰਾ :** ਆਧਿਕ ਚਿੰਤ ਬਸ ਤਿਹ ਨਿਰਖ ਪਾਰਸ ਨਿਧ ਮਹਾਰਾਜ ।
ਬੋਲਤ ਭੇ ਬਚ ਤਵਨ ਸੋ ਸੋਕ ਨਿਵਾਰਨ ਕਾਜ । 135 ।

**ਪਾਧੜੀ ਛੰਦ :**

ਕਿਮ ਕਹੋ ਸਿਖ ਤੁਮ ਚਿੰਤ ਕੀਨ । ਕਾ ਗਯੋ ਦਰਬ ਤੁਮ ਕੋ ਪ੍ਰਬੀਨ ।
ਪਥਰੀ ਜੁ ਏਕ ਦੀਨੀ ਬਗਾਇ । ਨਹੀ ਕਨਕ[3] ਰੂਪ ਹੀਰਾ ਗਨਾਇ । 136 ।
ਯਹ ਨਦੀ ਮਧਿ ਅਨਗਨ ਅਪਾਰ । ਹੈ ਪਰੀ ਜਾਨ ਪਥਰੀ ਹਜਾਰ ।
ਕਹੁ ਕਵਨ ਗੁਨ ਉਸ ਮੈ ਸੁ ਮਧਿ । ਤੁਵ ਕਰੀ ਸੋਚ ਜਾ ਕੀ ਸਬੁਧ । 137 ।

**ਚੌਪਈ :** ਸੁਨਤ ਬਚਨ ਤਬ ਸਿਖ ਉਚਾਰੋ । ਹਾਥ ਜੋਰ ਕਰ ਅਧਿਕ ਪੁਕਾਰੋ ।
ਯਾ ਕੋ ਪ੍ਰਭ ਪਾਹਨ ਜਿਨ ਜਾਨੋ । ਪਾਰਸ ਅਧਿਕ ਅਮੋਲ ਪਛਾਨੋ । 138 ।
ਅਸ ਪਾਰਸ ਪ੍ਰਭ ਜੂ ਕਰਤਾਰਾ । ਹੈ ਨਦੀ ਚੌਦਹ ਲੋਕ ਮਝਾਰਾ ।
ਮੈ ਤੁਮ ਕਹਬੇ ਖਰਚਨਹਾਰੀ । ਘੋਰੇ ਮਰਤੇ ਜੁਆਨ ਬਿਚਾਰੀ । 139 ।
ਮੈ ਜਾਨਿਓ ਸਤਿਗੁਰ ਅਵਤਾਰਾ । ਅਸ ਧਨ ਬਿਨ ਨਹੀ ਹੋਇ ਲਚਾਰਾ ।
ਜਬ ਪਾਰਸ ਮੋ ਤੇ ਪ੍ਰਭ ਪੈਹੈ । ਅਨਗਨ ਜੋਰ ਅਧਿਕ ਧਨ ਲੈਹੈ । 140 ।
ਸੈਨਾ ਜੋਰ ਅਨਿਕ ਪਰਕਾਰਾ । ਤੁਰਕਨ ਸੇ ਕਰ ਸੁ ਅਖਾਰਾ ।
ਤੁਮ ਆਗੇ ਇਹ ਬਿਧਿ ਕ੍ਰਿਤ ਕੀਨੋ । ਪਾਰਸ ਪਾਹਨ[4] ਕੇ ਤਜ ਦੀਨੋ । 141 ।

**ਦੋਹਰਾ :** ਸੁਨਤ ਬਚਨ ਪ੍ਰਭ ਤਵਨ ਕੇ ਹ੍ਵੈ ਢੀਲੇ ਸਰਬੰਗ ।
ਇਹ ਬਿਧਿ ਸੋਂ ਬੋਲਤ ਭਏ ਤਬੈ ਤਵਨ ਕੇ ਸੰਗ । 142 ।

---

1) ਚਰਨ ਕਮਲਾ ਵਿਚ 2) ਮਨ ਵਿਚ ਅਨੇਕ ਪ੍ਰਕਾਰ ਦੇ ਭਾਵ ਆਂਦੇ ਹਨ 3) ਸੋਨਾ 4) ਪੱਥਰ

**ਚੌਪਈ** : ਹਮਨੈ ਯਹ ਸਭ ਭੇਦ ਨ ਜਾਨੋ । ਇਹ ਬਿਧਿ ਪਾਰਸ ਅਧਿਕ ਖਜਾਨੋ ।
ਜੋ ਜਾਨਤ ਬਤੀਆਂ ਹਮ ਜਾਕੀ । ਤੌ ਕਤ ਤਯਾਗ ਦੇਤ ਨਦਿ ਧਾਕੀ । 143 ।

ਅਬ ਚਿੰਤਾ ਤੇ ਜੀਯ ਜਿਨ ਧਰ ਹੇ । ਪਾਰਸ ਹਮਰੇ ਤਨੁ ਸੁ ਬਿਚਰ ਰੇ ।
ਜਾ ਕੋ ਤਨੁਕ ਛੁਹਤ ਯਹ ਸੰਗਾ । ਤਾ ਕੋ ਪ੍ਰਗਟ ਕਰਤ ਅੰਗ ਅੰਗਾ । 144 ।

**ਅੜਿਲ** : ਵਹ ਪਾਰਸ ਜੋ ਗਯੋ ਜਾਨ ਤਿਹ ਦੀਜੀਐ ।
ਵਾ ਕੀ ਚਿੰਤਾ ਨੇਕੁ ਨ ਮਨ ਮੈ ਕੀਜੀਐ ।
ਭੂਤ ਭਵਿਖ ਭਵਾਨ ਸਦਾ ਏ ਜਾਨਿਯੇ ।
ਹੋ ਪਾਰਸ ਹਮਰੇ ਸੀਰ ਸਦਾ ਸੁ ਪ੍ਰਖਾਨਿਯੇ । 145 ।

**ਚੌਪਈ** : ਸਗਲ ਜਗਤ ਮੈ ਜਿਨ ਕੀ ਮਾਯਾ । ਜਲ ਧਰਨੀ ਜਗੁ ਅਚੁਤ ਸਵਾਯਾ ।
ਜਬ ਸ੍ਰੀ ਮੁਖ ਇਹ ਭਾਂਤਿ ਉਚਾਰੋ । ਸੁਨ ਕਰ ਸਿਖ ਕਾਨ ਨਿਜ ਧਾਰੋ । 146 ।

ਜੀਅ ਮੈ ਯੋ ਬਤੀਆਂ ਤਿਨ ਭਾਖੀ । ਹਮ ਕਾ ਬਿਧ ਨਿਜ ਲਖੀਐ ਆਖੀ ।
ਜਲ ਧਰਨੀ[1] ਭਾਖਤ ਨਿਧ ਮੋਰੀ । ਅਬ ਜੋ ਕਾਢੈ ਤਬ ਸਚੁ ਸੋਰੀ । 147 ।

ਪਾਰਸ ਸੋ ਟੂਕ ਲੋਹ ਛੁਹਾਵੈ । ਕੰਚਨ ਹੋਤ ਬਿਲਮ ਨਹੀ ਲਾਵੈ ।
ਜੋ ਮੈ ਕਛੁ ਨਿਜ ਪਤੈ ਲਿਆਊ । ਸਹੀ ਸਤਿ ਜੀਅ ਮੈ ਤਬ ਲਾਊ । 148 ।

ਜਿਹ ਬਿਧ ਜੀਅ ਮੈ ਗਟੀ ਬਿਚਾਰੀ । ਬੈਠ ਗਯੋ ਮੁਖ ਸੋਚ ਪਧਾਰੀ ।
ਤਾ ਕੋ ਭਰਮ ਬਿਦਾਰਨ ਕਾਜਾ । ਭਯੋ ਠਾਂਢ ਸਤਿਗੁਰ ਸਿਰਤਾਜਾ । 149 ।

ਚੀਤਾ ਕਰਨ ਕਾਜ ਤੁਮ ਜਾਨੋ । ਬੈਠਿਯੋ ਸੁਨਿਯੋ ਸੁ ਕ੍ਰਿਪਾ ਨਿਧਾਨੋ ।
ਤਵਨ ਸਿਖ ਪ੍ਰਤਿ ਬਚਨ ਉਚਾਰੇ । ਤੈ ਜਲ ਲਿਆਵ ਸੁ ਐਸ ਹਕਾਰੋ[2] । 150 ।

ਗੜੂਆ ਤਵਨ ਸਿਖ ਕਰ ਲਯੋ । ਪਾਨੀ ਡਾਰ ਪ੍ਰਭੈ ਕਰ ਦਯੋ ।
ਹਾਥ ਸੁਚੇਤ ਹਜੂਰ ਕਰਾਈ । ਤਿਹ ਧਰਨੀ ਦਿਸ ਦਿਸਟ ਚਲਾਈ । 151 ।

ਜਿਹ ਜਿਹ ਪਰੀ ਚੀਤ ਧਰ ਧਾਰਾ । ਕੁੰਦਨ[3] ਧਰਨ ਕਨਕ ਨਿਹਾਰਾ ।
ਲਘ ਲਘ[4] ਪਰੀ ਬੂੰਦ ਜਿਹ ਰਾਜਿਤ । ਕੁੰਦਨ ਧਰਨ ਦਿਪਤ ਛਬਿ ਛਾਜਤ । 152 ।

ਇਹ ਬਿਧ ਸੋ ਵਹ ਚਰਿਤ ਨਿਹਾਰੀ । ਫਿਰ ਬੈਠੋ ਪ੍ਰਭ ਤੀਰ ਸੁਧਾਰੀ ।
ਬਿਹਸ ਕ੍ਰਿਪਾਨਿਧ ਯੋ ਸੁ ਅਲਾਈ । ਪਾਰਸ ਲੈਨ ਇਛ ਜੋ ਆਈ । 153 ।

**ਸਵੈਯਾ** : ਜਾਹਿ ਅਬੈ ਜਲ ਮਧਿ ਨਦੀ ਸਰ ਮਾਰਿ ਤਰੈ ਟੁਬਕੀ ਚਿਤ ਲਾਈ ।
ਜੋ ਬਹੁ ਬੇਰ ਕਹਿਓ ਬਰ ਸਾਹਿਬ ਮਧਿ ਧਸਿਓ ਜਲ ਕੇ ਨਿਜ ਜਾਈ ।
ਮੂੰਦ ਸੁ ਕਾਨ ਉਭੈ ਤਿਸੁ ਲੋਚਨ ਜੋ ਟੁਬਕੀ ਜਲ ਭੀਤਰ ਲਾਈ ।
ਦੇਖ ਭਯੋ ਬਿਸਮੈ ਮਨ ਆਪਨ ਗੰਜ[5] ਕਿਤੇ ਤਿਨ ਤਾਰਿ ਲਖਾਈ । 154 ।

---

1) ਧਰਤੀ 2) ਬੁਲਾਇਆ 3) ਸੋਨਾ 4) ਲਘੂ ਲਘੂ, ਨਿੱਕੀ ਨਿੱਕੀ 5) ਢੇਰ

ਪਾਰਸ ਗੰਜ ਅਮਿਤ ਲਖੈ ਤਿਨ ਏਕ ਅਨੇਕ ਪਰੇ ਗ੍ਰਿਹ ਪੂਰੇ ।
ਲਾਲ ਮਨੀ ਨਗ ਹੀਰ ਜ਼ਵਾਹਰ ਸੇਤ ਅਸੇਤ ਪਰੇ ਪਿਤ ਭੂਰੇ ।
ਕੋਟ ਅਨੇਕਕ ਖਾਨ ਲਖੀ ਤਿਨ ਲਾਗਤ ਹੈ ਜਨ ਸੁੰਦਰ ਰੂਰੇ[1] ।
ਆਨ ਪਰਿਓ ਗੁਰ ਕੇ ਪਗ ਪੰਕਜ ਤਯਾਗ ਦਯੋ ਤਿਨ ਸੰਭ੍ਰਮ ਦੂਰੇ । 155 ।

**ਚੌਪਈ :** ਇਹ ਬਿਧ ਸੇਵਕ ਚਰਿਤ੍ਰ ਨਿਹਾਰੀ । ਬਿਸਮ ਰੂਪ ਹ੍ਵੈ ਮੁਖਨ ਉਚਾਰੀ ।
ਫਿਰ ਚਰਨਨ ਗੁਰ ਪਰੋ ਸੁ ਜਾਈ । ਸਰਬ ਧਕ ਧਕੀ ਗਣਤ ਮਿਟਾਈ । 156 ।

ਦੀਨ ਬਚਨ ਹ੍ਵੈ ਕਰ ਘਿਘਿਆਯੋ । ਮੈ ਪ੍ਰਭਜੂੰ ਇਹ ਭੇਦ ਨ ਪਾਯੋ ।
ਬਖਸ ਲਈ ਸਤਿਗੁਰ ਕਰਤਾਰਾ । ਕੌਨ ਲਖੈ ਤਵ ਚਰਿਤ ਅਪਾਰਾ । 157 ।

ਲਾਲ ਜਵਾਹਰ ਮਾਨਕ ਮੁਕਤਾ । ਰਿਧਿ ਸਿਧਿ ਜੇਤਕ ਜਗ ਜੁਗਤਾ ।
ਪਾਰਸ ਕਾਮਧੇਨ ਸੁਰਤਰਾ[2] । ਤੋਰ ਚਰਨ ਮੈ ਤਿਨ ਕੋ ਧਰਾ । 158 ।

ਔ ਨਿਧ ਜਿਤਕ ਜਗਤ ਮੈ ਸਰਸੇ । ਸੁਭ ਤੁਵ ਚਰਨ ਕਮਲ ਤੇ ਤਰਸੇ ।
ਲੋਹਾ ਜੋ ਪਾਰਸ ਤਨ ਲਾਵੈ । ਕੰਚਨ ਹੋਤ ਗੁਨੀ ਜਨ ਗਾਵੈ । 159 ।

ਤੁਮਰੇ ਦ੍ਰਿਸ਼ਟ ਪ੍ਰਗਟ ਕਰ ਪਾਰਸ । ਮਾਟੀ ਤੇ ਸੁਭ ਕਨਕ[3] ਸੁਧਾਰਸ ।
ਤੁਮ ਜਾ ਕੋ ਇਕਦਾ[4] ਛਹੁ ਜਾਵਹੁ । ਲੋਕ ਚਤਰਦਸ ਮੈ ਪ੍ਰਗਟਾਵਹੁ । 160 ।

ਦੇਵ ਦਾਨਵ ਤਿਹ ਸਮ ਨਹੀ ਕੋਈ । ਜਾਪੈ ਕ੍ਰਿਪਾ ਨਾਥ ਕੀ ਹੋਈ ।
ਉਪਮਾ ਤੋਰ ਤੁਹੀ ਪ੍ਰਭ ਜਾਨੈ । ਅਵਰ ਜੀਵ ਕੋਊ ਕਹਾ ਬਖਾਨੈ । 161 ।
ਜਬ ਸਤਿਗੁਰ ਐਸੇ ਸੁਨ ਪਾਈ । ਕਰਣਾ ਕੈ ਸੰਗ ਤਾਹਿ ਅਲਾਈ ।
ਸੁਨ ਸਿਖ ਤੇਰੋ ਭਰਮ ਮਿਟੀਜੈ । ਸਤਿ ਬਚਨ ਉਰ ਮੈ ਧਰ ਲੀਜੈ । 162 ।
ਪੂਰਨ ਪੁਰਖਨ ਪੈ ਜਬ ਜਈਐ । ਨਿਜ ਕੋ ਧਨੀ ਨ ਅਧਿਕ ਠਹਰਈਐ ।
ਯੋ ਲਖੀਐ ਅਪਨੇ ਉਰ ਮਾਹੀ । ਇਹ ਜੋ ਗੁਰੂਆਨ ਗੁਰੁ ਕਹਾਈ । 163 ।
ਕਹਾ ਭਯੋ ਇਨ ਪੈ ਸਿਧ ਨਾਹੀ । ਏ ਕਛੂ ਅਵਰੁ ਸਿਧਿ ਚਹਾਹੀ ।
ਸਰਬ ਸਿਧ ਕੇ ਕਰਨੇ ਹਾਰੇ । ਕੋਟ ਲਛ ਜਿਹ ਕਰਨ ਮਝਾਰੇ । 164 ।
ਰਾਜ ਅਵਰ ਤੁਰਕ ਜੋ ਜਾਨ । ਇਹ ਤੇ ਹਮਰੀ ਖੇਲ ਪਛਾਨੋ ।
ਬੀਰ ਸੁਧੀਰ ਬਾਜ ਗਜ ਰਾਜਾ । ਭੂਖੇ ਰਹਤ ਨਹੀ ਧਨ ਕਾਜਾ । 165 ।
ਕਛੂ ਚਰਿਤ ਨਿਰਖਨੇ ਕਾਜਾ । ਕਉਤਕ ਕਰਤ ਗਰੀਬ ਨਿਵਾਜਾ[5] ।
ਵਾ ਕੀ ਬਾਤ ਵਹੈ ਪ੍ਰਭ ਜਾਨੈ । ਅਵਰ ਜੀਵ ਕੋਉ ਕਹਾ ਪਛਾਨੈ । 166 ।
ਇਹ ਬਿਧ ਜਬੈ ਸਿਖ ਸੁਨਿ ਪਾਇਓ । ਨਿਜ ਮਨ ਕੋ ਸਭ ਸੋਕ ਮਿਟਾਇਓ ।
ਚਰਨ ਕਮਲ ਪਰ ਪਰਿਓ ਸੁ ਜਾਈ । ਦੀਨ ਬੰਧ ਲਖ ਬਿਨਤੀ ਪਾਈ । 167 ।

---

1) ਅੱਛੇ, ਸੁੰਦਰ 2) ਕਲਪ ਬ੍ਰਿਛ 3) ਸੋਨਾ 4) ਇਕ ਵਾਰ 5) ਗੁਰੂ ਗੋਬਿੰਦ ਸਿੰਘ

ਪ੍ਰਸਨੋਤਰ ਮੈਂ ਅਧਿਕ ਨਿਸੰਗਾ । ਕਰੇ ਆਪ ਕੇ ਤੀਰ ਅਭੰਗਾ ।
ਮੋਕਹ ਲੀਜੇ ਬਖਸ ਨਿਧਾਨਾ । ਮੇਰੀ ਖਤਾ ਭਾਂਤਿ ਯਹ ਨਾਨਾ । 168 ।
ਜਬ ਤਿਨ ਦੀਨ ਬਚਨ ਹ੍ਵੈ ਰਰੇ । ਦਯਾ ਸਿੰਧ ਕਰਣਾ ਰਸੁ ਢਰੇ ।
ਕਛੁ ਬਰ ਮਾਂਗ ਸ੍ਰੀ ਮੁਖ ਭਾਖੀ । ਸੁਨਤ ਬਚਨ ਤਿਨ ਯਾ ਬਿਧ ਆਖੀ । 169 ।
ਮੋ ਪਰ ਇਹੈ ਕ੍ਰਿਪਾ ਅਬ ਕੀਜੈ । ਇਹ ਬਰਦਾਨ ਦਾਸ ਕਹ ਦੀਜੈ ।
ਜੋ ਇਹ ਪਢੈ ਸੁਨੈ ਅਰ ਗਾਵੈ । ਤਵ ਚਰਨਨ ਪੈ ਸਦਾ ਸਮਾਵੇ । 170 ।

ਵਹੈ ਬਾਤ ਸਤਿਗੁਰ ਤਿਹ ਦੀਨੀ । ਜੋ ਤਿਨ ਇਛ ਪੂਰ ਸੋ ਕੀਨੀ ।
ਇਹ ਤੋ ਅਮੀ[1] ਸਰੋਵਰ ਸਾਖੀ । ਜੋ ਨਾ ਵਹਿ ਪੂਰਨ ਤਿਨ ਕਾਖੀ । 171 ।

ਬਹੁਤ ਕਾਲ ਜਬ ਐਸ ਬਿਤਾਯੋ । ਘੇਰਾਜੁਤ[2] ਸਭਹੂੰ ਦੁਖ ਪਾਯੋ ।
ਇਕ ਕੋ ਜੁਧ ਹੋਇ ਦਿਨ ਰੈਨਾ । ਫਿਰਤ ਚਤੁਰਦਿਸ ਤਿਨ ਕੀ ਸੈਨਾ । 172 ।

ਘਾਟ ਬਾਟ ਮਾਰਗ ਸਭ ਥਾਨਾ । ਅਨਿਕ ਭਾਂਤਿ ਰੋਕੇ ਤਿਨ ਨਾਨਾ ।
ਦੂਸਰ ਖਾਨ ਪਾਨ ਕਛੂ ਨਾਹੀ । ਕਿਹ ਬਿਧ ਬੀਰ ਸੁਧੀਰ ਧਰਾਹੀ । 173 ।

ਹਾਡ ਮਾਸ ਤਨ ਮਹਿ ਰਹਿ ਗਏ । ਪਿੰਜਰੇ ਸੇ ਸਭ ਹੀ ਤਨ ਭਏ ।
ਘਾਸ ਬੂਟ ਜੜ ਤਰ[3] ਨਰ ਖਾਵੇ । ਅਨਿਕ ਜਤਨ ਕਰ ਪ੍ਰਾਨ ਠਰਾਵੈ । 174 ।

ਕੇਤਕ ਰਹਤ ਪਵਨ ਹੀ ਹਾਰਾ । ਸਬਦ ਆਬ ਕੇਤਕ ਛਤ ਧਾਰਾ ।
ਕੇਤਕ ਸਬਦ ਆਸਰੈ ਬੀਰਾ । ਰਹਤ ਅਡੋਲ ਧਾਰ ਚਿਤ ਧੀਰਾ । 175 ।

ਸਰਬ ਰਿਖੀ ਮਨ ਪਉਨ ਸਹਾਰੀ । ਧਸਤ ਸੂਖ ਨਿਜ ਸਿੰਧ ਮਝਾਰੀ ।
ਤਿਨ ਕੋ ਦੂਖ ਨ ਭੂਖ ਸੰਤਾਪਾ । ਸੁਖ ਸਾਗਰ ਜਾਪਤਿ ਜੋ ਜਾਪਾ । 176 ।

ਕੇਤਕ ਰੂਖ ਛਾਲ ਦਲ ਖਾਹੀ । ਅਨਿਕ ਜਤਨ ਕਰ ਪ੍ਰਾਨ ਠਰਾਹੀ ।
ਮਿਲ ਮਿਲ ਏਕ ਹਜੂਰ ਸੁ ਆਵੈ । ਮਾਤਾ ਜੀ ਕਹ ਸਾਥ ਲਿਆਵੇ । 177 ।

ਯੋਂ ਮਿਲ ਕੈ ਬਤੀਆਂ ਸਭ ਭਾਖੈ । ਚਰਨੰਬੁਜ[4] ਪਰ ਸਿਰ ਕਰ ਰਾਖੈ ।
ਪ੍ਰਭ ਜੀ ਹਮਰੀ ਰਛਿਆ ਕੀਜੇ । ਜੀਵ ਦਾਨ ਹਮ ਸਭ ਕੋ ਦੀਜੇ । 178 ।

ਦੇਖਹੁ ਇਹੁ ਹਵਾਲ ਅਬ ਭਯੋ । ਰਹਗੇ ਅਸਤ[5] ਮਾਸ ਉਡ ਗਯੋ ।
ਕੈ ਹਮ ਕੋ ਆਇਸ[6] ਅਬ ਕਰੀਐ । ਇਨ ਸੋ ਜੂਝ ਪ੍ਰਗਟ ਹਮ ਮਰੀਐ । 179 ।

ਨਾਤਰ ਹਿਆ ਤੇ[7] ਕਰਹੁ ਪਿਆਨਾ । ਜਾ ਤੇ ਸਭ ਕੇ ਬਚੇ ਸੁ ਪ੍ਰਾਨਾ ।
ਜੀਵਤ ਜੋ ਬਹੁਰੋ ਹਮ ਰੈਹੈ । ਆਨ ਪ੍ਰਭੂ ਆਨੰਦ ਗੜ ਲੈ ਹੈ । 180 ।

ਜੀਵਤ ਹੈ ਦਾਈਯਾ ਕਈ ਬੇਰਾ । ਪ੍ਰਾਨ ਗਏ ਮਾਟੀ ਕੋ ਢੇਰਾ ।
ਏਕ ਕਹੇ ਹਮ ਜੇ ਚਲ ਜੈਹੈ । ਔਰ ਭੁਜੰਗੀ ਖਾਲਸ ਲੈ ਹੈ । 181 ।

1) ਅੰਮ੍ਰਿਤ 2) ਘੇਰੇ ਵਿਚ ਘਿਰੇ 3) ਬ੍ਰਿਛ, ਪੇੜ 4) ਚਰਨ ਕਮਲਾਂ ਤੇ 5) ਅਸਥੀਆਂ, ਹੱਡੀਆਂ
6) ਆਗਿਆ 7) ਇਥੋਂ

ਮਾਤਾ ਜੀ ਕਹ ਸਾਥ ਲਿਆਵੈ । ਯਾ ਬਿਧਿ ਸੋ ਸਦ ਬੈਨ ਅਲਾਵੈ ।
ਮਾਤਾ ਜੀ ਭਾਖੀ ਯੌ ਕੀਜੈ । ਪੇਟ ਪੂਤ ਭੋਜਨ ਇਨ ਦੀਜੈ । 182 ।
ਕੈ ਪੁਨ ਇਹ ਤੇ ਕਰੋ ਪਯਾਨਾ । ਜਾ ਤੇ ਸਭ ਕੇ ਬਚੇ ਸੁ ਪ੍ਰਾਨਾ ।
ਜੋ ਤੁਮ ਕਰਹੁ ਐਸ ਬਿਧ ਬਾਤਾ । ਕੁਸਲ ਬਿਜੈ ਹੋਵੇ ਬਿਖਯਾਤਾ । 183 ।

**ਦੋਹਰਾ :** ਸੁਨਤ ਸਭਨ ਕੀ ਬੇਨਤੀ ਮਾਤਾ ਜੂ ਹਿਤ ਧਾਰ ।
ਅੰਬੁਜ ਸ੍ਰੀ ਮੁਖ ਯੌ ਕਹੀ ਇਹ ਪੂਜਾ ਦੁਖ ਕਾਰ । 184 ।

**ਕੁੰਡਲੀਆ ਛੰਦ :**

ਜ੍ਯੋਂ ਜਨਨੀ ਨਿਜ ਤਨਜ[1] ਕੈ ਨਿਰਖ ਜਹਰ ਨਹੀ ਦੇਤ ।
ਤ੍ਯੋਂ ਪੂਜ ਕੀ ਅੰਸ ਯਹ ਸਰਬ ਦੂਖ ਕੋ ਹੇਤ ।
ਨਿਰਖ ਮਾਤ ਜੂ ਹੇਤ ਪੂਜਾ ਕੀ ਅੰਸ ਹਲਾਹਲ ।
ਅਬ ਇਨ ਕੋ ਇਹ ਦੇਉ ਪ੍ਰਿਥਮ ਕਰ ਦੀਨੀ ਪਾਹੁਲ[2] ।
ਕਹਾ ਹੋਗ ਪਰਤਾਪ ਜਗਤ ਮੈ ਕਹੁ ਇਨ ਕੇਰਾ ।
ਦਾਰਿਦ੍ਰੀ ਇਹ ਲੋਕ ਉਤੇ ਹੈ ਨਰਕ ਬਸੇਰਾ । 185 ।

ਮੁਗਲ ਪਠਾਨ ਦਲਾਨ ਸੋਂ ਤਬ ਲੈਸੈ ਰਣ ਮੰਡ ।
ਉਦਮ ਕਰ ਜਬ ਖਾਹਗੇ ਪਾਕ ਭੋਜ ਬਰ ਬੰਡ ।
ਪਾਕ ਭੋਜ ਪਰ ਬੰਡ ਦੰਡ ਦੇਹੀ ਅਰਿ ਕਰਿ ਹੈ ।
ਤਾਕੇ ਆਗੈ ਸਤ੍ਰ ਕਹੋ ਕਿਮ ਧੀਰਜ ਧਰ ਹੈ ।
ਕਿਰਤ ਬਿਰਤ ਕਰਿ ਏਕ ਏਕ ਖਲ ਦਲ ਬਲ ਹਰਣੰ ।
ਤ੍ਰਾਹਿ ਤ੍ਰਾਹਿ ਕਰ ਪਰਗ ਸਿੰਧ ਸਤ੍ਰ ਤਿਹ ਸਰਣੰ । 186 ।

ਖੜਗ ਕੇਤ[3] ਕਾ ਜਾਨੀਐ ਮਾਤਾ ਜੀ ਇਹ ਪੰਥ ।
ਆਪ ਕ੍ਰਿਪਾਨਿਧਿ ਬਾਪ ਕੈ ਧਰ੍ਯੋ ਸੀਸ ਇਹ ਹਥ ।
ਧਰ੍ਯੋ ਸੀਸਇ ਹਥ ਜਨ ਸ੍ਰੀ ਖੜਗ ਧੁਜਾ ਧਰ ।
ਕਿਤਕ ਜੁਧ ਅਰੁ ਬਿਰੁਧ ਬਨੈਗੋ ਯਾ ਕੋ ਆਕਰ ।
ਭੂਖ ਪਿਆਸ ਅਰੁ ਕਸਟ ਬਨੈ ਗੇ ਜੋ ਇਸ ਆਈ ।
ਬਿਨ ਧੀਰਜ ਕੇ ਧਰੇ ਭੂਮ ਕਿਵ ਭੁਗਹੈ ਮਾਈ । 187 ।
ਇਤ ਮਿਲ ਕਰ ਇਹ ਯੌ ਕਹੇ ਪ੍ਰਭੁ ਕਹਤ ਇਹ ਭਾਇ ।
ਉਤ ਰਾਜੇ ਤੁਰਕਾਨ ਜੁਤ ਯੌ ਪਠਵੈ ਸੁ ਲਿਖਾਇ ।
ਯੋ ਪਠਵੇ ਸੁ ਲਿਖਾਇ ਏਕ ਆਵਤ ਨਰ ਜਾਈ ।
ਸਭ ਡੇਰਾ ਧਨ ਧਾਨ ਲਛ ਜੇਤਕ ਤੁਮ ਪਾਈ ।

1) ਪੁੱਤਰ 2) ਅੰਮ੍ਰਿਤ 3) ਪਰਮਾਤਮਾ

ਲੈਕਰ ਕਰੋ ਖਯਾਨ ਹਮੈ ਜਾਗਾ ਦੀਜੈ ।
ਜਵਨ ਓਰ ਨਿਜ ਚਹੋ ਹਮੂ ਤੇ ਮਾਰਗ ਲੀਜੈ । 188 ।

**ਚੌਪਈ** : ਏਕ ਦਿਵਸ ਲਿਖਿਆ ਸਭ ਆਯੋ । ਸਰੇ ਦਿਵਾਨ ਪੰਥ ਸੁਨ ਪਾਯੋ ।
ਸੁਨ ਕਰ ਬੀਰ ਸੁ ਧੀਰ ਜੁਆਨਾ । ਸਭ ਮਾਤਾ ਜੂ ਤੀਰ ਬਖਾਨਾ । 189 ।

**ਦੋਹਰਾ** : ਮਾਤਾ ਜੀ ਕੋ ਸਾਥ ਲੈ ਫਿਰਿ ਆਏ ਗੁਰ ਪਾਸ ।
ਹਾਥ ਜੋਰ ਸਿਰ ਨਾਇ ਕੇ ਕਰੀ ਸਭੈ ਅਰਦਾਸ । 190 ।

**ਚੌਪਈ** : ਪ੍ਰਭ ਜੂ ਹਮਰੀ ਰਛਾ ਕਰੀਐ । ਜੀਵਨਦਾਨ ਦੈ ਹਮੈ ਉਬਰੀਐ[1] ।
ਸਾਥ ਸੁਖੀ ਤੁਮਹੁੰ ਸੁਖ ਪਾਵੋ । ਅਪਨੇ ਕੀਨੇ ਬਚਨ ਕਮਾਵੋ । 191 ।

ਅਬਹੀ ਤਜੋ ਅਨੰਦਪੁਰ ਥਾਨਾ । ਅਨਤ ਦੇਸ ਕਰ ਕਰੋ ਪਯਾਨਾ ।
ਇਤ ਸਭ ਮਰਤ ਜੀਵ ਤੁਮ ਜਾਨਹੁ । ਉਤ ਵੈ ਧਰਮੁ ਕਰਤ ਪਹਿਚਾਨਹੁ । 192 ।

ਫਕਤ[2] ਭੂਮ ਤੁਮ ਤੇ ਵਹੁ ਚਹਹੀ । ਅਵਰ ਕਛੂ ਛਲ ਛਿਦ੍ਰ ਨ ਗਹਹੀ ।
ਜਬ ਯਹ ਸਮਾ ਸਬਨ ਛਲ ਜੈ ਹੈ । ਔਸਰ ਬਿਤਯੋ ਹਾਥ ਨਹੀ ਐਹੈ । 193 ।

ਦੇਖਹੁ ਬਿਤੇ ਕਈ ਦਿਨ ਮਾਸਾ । ਰੈਨ ਦਿਨਾ ਜੂਝਤ ਅਨਿ ਆਸਾ ।
ਇਤ ਏ ਰਾਨੇ ਉਤ ਬਾਦਸਾਹਾ । ਨੇਮ ਕਰਤ ਤੁਮ ਸੌ ਕਰ ਚਾਹਾ । 194 ।

**ਰਸਾਵਲ ਛੰਦ** :

ਸੁਨੀ ਨਾਥ ਕਾਨੀ । ਇਨੇ ਜੋ ਬਖਾਨੀ ।
ਪੁਨੰ ਆਪ ਗਾਯੋ । ਸਭੁ ਹੀ ਸੁਨਾਯੋ । 195 ।

ਤੁਮੂਹੋ ਇਆਨੇ । ਲਖੋ ਨਾ ਗਿਆਨੇ ।
ਇਹੈ ਨੀਚ ਪਾਪੀ । ਕਰੈ ਬਾਤ ਲਾਪੀ[3] । 196 ।

ਉਨੈ ਚੀਤ ਮਾਹੀ । ਦਯਾ ਸਾਚੁ ਨਾਹੀ ।
ਸੁਨੇ ਗਾ ਚੁਗਤਾ । ਗਨੈ ਧਾਪ ਮਤਾ । 197 ।

ਤੁਮੈ ਨਹਿ ਜਾਨੋ । ਮੁਝੈ ਤੇਨ ਛਾਨੋ ।
ਨਹੀ ਜੌ ਸੁ ਮਾਨੋ । ਦਿਖੋ ਲੈ ਕਹਾਨੋ । 198 ।

**ਚੌਪਈ** : ਦਗਾ ਕਾਜ ਵੈ ਬਾਤ ਉਚਾਰਤ । ਤੁਮ ਤਾ ਕੋ ਨਹੀ ਭੇਦ ਬਿਚਾਰਤ ।
ਜੌ ਤੁਮ ਨਹਿ ਮਾਨੋ ਯਹ ਠਾਊ । ਨਿਰਖੋ ਤੁਮ ਕਹ ਚਰਿਤ ਦਿਖਾਊ । 199 ।

ਇਉ ਕਹਿ ਕੈ ਪ੍ਰਭ ਜੁ ਤਿਹ ਸੰਗਾ । ਕੀਓ ਚਰਿਤ੍ਰ ਐਸ ਜਬ ਢੰਗਾ ।
ਸਿਖਨ ਕਹ ਆਗਿਆ ਤਬ ਦੀਨੀ । ਪਲ ਮੈ ਤਿਨੇ ਵਹੈ ਬਿਧ ਕੀਨੀ । 200 ।

---

1) ਉਠਾ ਲਵੋ, ਉਧਾਰ ਕਰੋ 2) ਕੇਵਲ 3) ਵਿਅਰਥ, ਮੂਰਖਾਂ ਵਾਲੀ

ਪਨੀ ਤੋਬਰੇ ਕੁਹਨ[1] ਮੰਗਾਈ । ਕਾਠੀ ਜੀਨ ਮਲੀਨ ਮੰਗਾਈ ।
ਚੀਰ ਪੁਰਾਨੇ ਚਰਮ ਸੁ ਜਾਨਹੁ । ਠੀਕਰ ਪਾਹਨ ਹਾਡ ਪਛਾਨਹੁ । 201 ।

ਬੁਰਦ ਪੋਸ[2] ਇਹ ਭਾਂਤਿ ਅਪਾਰਾ । ਕੀਨ ਇਕਤ੍ਰ ਸੁ ਬਿਬਿਧਿ ਪ੍ਰਕਾਰਾ ।
ਏਕ ਠਉਰ ਸਭ ਹੀ ਕਰਵਾਈ । ਭਿੰਨ ਭਿੰਨ ਕਰ ਗੋਨ[3] ਭਰਾਈ । 202 ।

**ਦੋਹਰਾ :** ਇਹ ਬਿਧਿ ਸਕਲ ਸਕੇਲ[4] ਕੇ ਲਿਖ ਪਠਿਓ ਉਹ ਥਾਨ ।
ਤੁਮਰੇ ਬਚਨ ਪ੍ਰਮਾਨ ਕਰ ਅਬ ਹਮ ਕਰਤ ਪਯਾਨ । 203 ।

**ਅੜਿਲ :** ਇਹ ਬਿਧ ਸੁਹਰਤ ਸਭ ਠਾਂ ਦਈ ਉਡਾਇਕੈ[5] ।
ਕੂਚ ਗੁਰੂ ਜੀ ਕਰਤ ਸੁ ਨੇਮ ਕਰਾਇਕੈ ।
ਪ੍ਰਿਥਮ ਖਜਾਨੇ ਖਾਸ ਸੁ ਆਪ ਲੰਘਾਇ ਹੈ ।
ਹੋ ਤਾਂ ਕੇ ਪਾਛੇ ਆਪ ਕੂਚ ਕਰ ਜਾਇ ਹੈ । 204 ।

**ਚੌਪਈ :** ਯੌ ਸੁਨ ਰਾਵ ਅਨੰਦਿਤ ਭਏ । ਦੁਰਬਲ ਹੁਤੇ ਪੁਸਟ ਹ੍ਵੈ ਗਏ ।
ਅਰਧ ਰਾਤ੍ਰ ਜਬ ਕੀਅਸ ਪਯਾਨਾ । ਤਬ ਸਤਿਗੁਰ ਯਹਿ ਚਰਿਤ ਕਰਾਨਾ । 205 ।
ਕਿਤਕ ਹਜਾਰ ਸੁ ਬੈਲ ਲਿਖਾਈ । ਉਨ ਹੂੰ ਪਹਿਲੇ ਲੀਏ ਮੰਗਾਈ ।

ਦ੍ਵੈ ਦ੍ਵੈ ਸੀਂਗ ਮਿਸਾਲ ਬੰਧਾਈ । ਤਿਨ ਹੀ ਪਰ ਵਹਿ ਗੋਨ ਪਵਾਈ । 206 ।
ਤਲੇ ਲਬਾਨਾ ਦਯੋ ਚਲਾਈ । ਬੈਠੇ ਆਪ ਅਨੰਦਪੁਰ ਆਈ ।
ਇਤ ਮੁਰਚੇ ਲਾਂਘਤੁ ਜਬ ਭਏ । ਉਨ ਕੇ ਬੀਚ ਜਬੈ ਚਲ ਗਏ । 207 ।

ਚਤੁਰ ਦਿਸਾ ਲਖ ਕੈ ਵਹ ਦੋਖੀ । ਸਨੇ ਸਨੇ ਆਏ ਕਰ ਸੋਖੀ ।
ਤੀਰ ਆਨ ਠਾਢੇ ਤਬ ਹੋਹੀ । ਮਨ ਮੈ ਪਾਪ ਨ ਬਾਹਰ ਗੋਹੀ । 208 ।

**ਦੋਹਰਾ :** ਅਧਿਕ ਖਜਾਨਾ ਜਾਨ ਕੈ ਭਏ ਲੋਭ ਮੈ ਗਰਕ ।
ਪਰਮ ਕਉਲ[6] ਪੀਰਾਨ ਕੇ ਕਰੈ ਚਟਕ ਦੈ ਫਰਕ । 209 ।

**ਚੌਪਈ :** ਹਲਾ ਕਰਤ ਅਧਿਕ ਵੈ ਆਵੈ । ਜਾਨ ਖਜਾਨੋ ਤਿਹ ਲਪਟਾਵੈ ।
ਤਾਪਰ ਲਰ ਲਰ ਅਧਿਕ ਸੁ ਮਰਹੀ । ਪ੍ਰਭ ਕੇ ਚਰਿਤ ਨ ਮੂੜ ਬਿਚਰਹੀ । 210 ।

ਇਤ ਵਹ ਲੂਟਤ ਇਨੈ ਗਵਾਰਾ । ਉਤ ਪ੍ਰਭ ਧਰੀ ਤੋਪ ਕੀ ਮਾਰਾ ।
ਕਈ ਹਜਾਰ ਦੁਸਟ ਉਡ ਗਏ । ਖੇਚਰ ਹ੍ਵੈ ਧਰਨੀ ਪਰ ਪਏ । 211 ।
ਲੈ ਲੈ ਗੋਨ ਬੇਗ ਗ੍ਰਿਹ ਜਾਹੀ । ਫੂਲ ਫੂਲ ਤਿਹ ਨਿਰਖ ਬਫਾਹੀ[7] ।
ਚਮਰੇ ਹਾਡ ਨੈਨ ਜਬ ਹਿਰੈ[8] । ਮਾਰਸ ਬਿਨਾ ਲਾਜ ਜੜ ਮਰੈ । 212 ।

ਬਦਰੇ ਥੈਲੀ ਨਿਰਖ ਖਜਾਨਾ । ਤੰਬੂ ਲੈ ਰਾਖੈ ਨਿਜ ਆਨਾ ।
ਮੁਹਰੈ ਤੋਰ ਨੈਨ ਲਖ ਪਾਹੀ । ਮਾਰੇ ਬਿਨਾ ਦੁਸਟ ਮਰਿ ਜਾਹੀ । 213

---

1) ਪੁਰਾਣੇ, ਜੀਰਣ 2) ਪੁਰਾਣੇ ਚਮੜੇ 3) ਬੋਰੀਆਂ, ਛੱਟਾਂ 4) ਇਕੱਠਾ ਕਰਕੇ 5) ਗੱਲ ਧੁੰਮਾਂ ਦਿ
6) ਬਚਨ, ਪ੍ਰਣ 7) ਫੂਲੇ ਨਹੀਂ ਸਮਾਂਦੇ 8) ਵੇਖੇ

ਤਾਮੇ ਠਿਕਰੀ ਨਿਰਖ ਸੁ ਗੋਲਾ । ਧ੍ਰਿਗ ਨਿਜ ਮਨ ਕੋ ਕਹੈ ਕਬੋਲਾ ।
ਧਰਮ ਸੁ ਗਯੋ ਦਰਬੁ ਨਹੀ ਪਾਯੋ । ਨਾਹਕ ਅਪਨੋ ਮੂੰਡ ਮੁੰਡਾਯੋ । 214 ।

ਧ੍ਰਿਕੁ ਧ੍ਰਿਕੁ ਤਾ ਕੋ ਜਗਤ ਬਖਾਨੇ । ਧਰਮ ਰਾਖਿ ਕੋਊ ਯੌ ਗਤਿ ਠਾਨੇ ।
ਜੋ ਕੋ ਇਹ ਬਿਧ ਧਰਮੁ ਤਿਆਗੇ । ਈਹਾਂ ਨਿੰਦ ਨਰਕ ਤਿਹ ਆਗੇ । 215 ।

ਇਹ ਬਿਧ ਭਯੋ ਤਿਨੇ ਉਪਹਾਸਾ । ਸਾਹਿਬ ਬਿਗਸੇ ਨਿਰਖ ਤਮਾਸਾ ।
ਸਭ ਸਿਖਨ ਕਹ ਨਿਕਟ ਬੁਲਾਯੋ । ਨਿਰਖਯੋ[1] ਚਰਿਤ ਸੁਯੋਂ ਫੁਰਮਾਯੋ । 216 ।

ਤੁਮ ਹਮ ਕੈ ਭਾਖਤ ਬਚ ਆਹੀ । ਇਹ ਪ੍ਰਭ ਜੂ ਅਬ ਧਰਮੁ ਕਰਾਹੀ ।
ਨਿਰਖਿਓ ਇਨ ਕਾ ਇਹ ਬਿਧ ਧਰਮ । ਕਹਾ ਕਹਯੋ ਦੇਖੀ ਉਨ ਕਰਮ । 217 ।

ਏਹ ਪਹਾਰੀਆ ਹੈ ਸਭ ਕਾਚੇ । ਇਨ ਕੇ ਬਚਨ ਕਬੀ ਨਹੀ ਸਾਚੇ ।
ਦਗਾਬਾਜ[2] ਵੇ ਬਚਨ ਬਖਾਨਤ । ਤੁਮ ਇਨ ਕੇ ਛਲ ਕੋ ਨਹੀ ਜਾਨਤ । 218 ।

**ਪਾਧੜੀ ਛੰਦ :** ਜਬ ਕਰਤ ਹਮ ਸੁ ਹਿਯਾ ਤੇ[3] ਪਯਾਨ । ਵਹ ਪਰਤ ਪੈਡ[4] ਹਮ ਪਰ ਸੁ ਆਨ ।
ਜੋ ਪਰਤ ਆਨ ਪੈਡੇ ਮਝਾਰ । ਤਬ ਕਰਤ ਜਾਨ ਹਮ ਕੋ ਲਚਾਰ । 219 ।

ਜੋਧੇ ਅਪਾਰ ਹਮਰੇ ਨਵੀਨ । ਜੂਝੰਤ ਜਾਨ ਰਣ ਮੈ ਪ੍ਰਬੀਨ ।
ਤੁਮ ਕਰਹੁ ਚਿੰਤ ਨਹੀ ਅੰਤ ਜਾਨ । ਨਿਰਖੋ ਚਰਿਤ੍ਰ ਖਗਧੁਜ[5] ਨਿਧਾਨ । 220 ।

ਦਿਨ ਕਿਤਕ ਅਉਰ ਦੀਜੈ ਬਿਤਾਇ । ਫਿਰ ਲੇਹੁ ਭੋਜ ਇਛਤ ਬਨਾਇ ।
ਚਲ ਜਾਨ ਆਨ ਬਰਨੋ ਨ ਬਾਤ । ਇਹ ਹੈ ਨ ਕਸਟ ਕੁਸਲੰ[6] ਸੁਹਾਤ । 221 ।

ਇਹ ਤੁਮਰ ਕਾਜ ਕਰੁਨਾ ਨਿਧਾਨ । ਯਹ ਕਰਤ ਕਿਰਤ ਨਿਰਖੋ ਸੁ ਜਾਨ ।
ਨਹੀ ਹਾਰ ਜੀਤ ਗੁਰ ਕੋ ਨਿਹਾਰ । ਇਹ ਸਰਬ ਖਾਲਸੇ ਹਿਤ ਬਿਚਾਰ । 222 ।

ਬਿਨ ਭਜਨ ਤਪੇ ਅਰ ਕਸਟ ਧਾਰ । ਨਹੀ ਰਾਜ ਭਾਗ ਮਿਲਬੋ ਨਿਹਾਰ ।
ਇਹ ਭਾਂਤਿ ਅਨਿਕ ਬਚਨੰ ਸੁ ਧਾਰ । ਸ੍ਰੀ ਕਹੇ ਬਕਤ੍ਰ[7] ਸਾਹਿਬ ਦਿਯਾਰ । 223 ।

**ਚੌਪਈ :** ਕਿਤਕ ਦਿਵਸ ਯਹ ਕਸਟ ਕਮਾਈ । ਫਿਰ ਹ੍ਵੈ ਹੈ ਤੁਮਰੀ ਠਕੁਰਾਈ ।
ਯੌ ਤਿਨ ਕਹ ਤਬ ਚਰਿਤ ਦਿਖਾਈ । ਕਿਤਕ ਦਿਵਸ ਤਬ ਧੀਰ ਧਰਾਈ । 224 ।

**ਦੋਹਰਾ :** ਅਨਿਕ ਚਰਿਤ ਇਹ ਭਾਂਤਿ ਸੋਂ ਕਰੇ ਪ੍ਰਭੂ ਇਹ ਥਾਨ ।
ਤਬ ਲਗ ਲਿਖਾ ਉਰੰਗ ਕਾ ਤਹੀ ਪਹੂਚਿਓ ਆਨ । 225 ।

ਜਬ ਬਾਚਿਓ ਵਹ ਛੋਰ ਕਰ ਐਸ ਲਿਖ੍ਯੋ ਤਿਹ ਮਧਿ ।
ਕਸਮ ਕੁਰਾਨ ਪਿਰੰਥਗੀ ਕੌਲ ਕਰੇ ਸੁ ਬਿਹਦ । 226 ।

---

1) ਵੇਖ ਕੇ 2) ਧੋਖੇਬਾਜ਼ 3) ਇਸ ਥਾਂ ਤੋਂ 4) ਮਾਰਗ 5) ਅਕਾਲ ਪੁਰਖ 6) ਖੈਰ ਖੈਰੀਅਤ 7) ਮੁਖ

**ਚੌਪਈ :** ਧਰਮ ਕੌਲ ਤਿਨ ਲਿਖ ਸੁ ਪਠਾਇਓ। ਖਾਈ ਕਸਮ ਕੁਰਾਨ ਉਠਾਇਓ।
ਜੋ ਤੁਮਰੋ ਹਮ ਬੁਰੋ ਤਕਾਵੈ। ਨਿਜ ਦਰਗਾਹ ਠੌਰ ਨਹੀ ਪਾਵੈ। 227।

ਹਿਯਾ ਤੇ[1] ਕੂਚ ਬੇਰ ਇਕ ਕੀਜੇ। ਹਮ ਕੌ ਆਨ ਦਰਸ ਇਤ ਦੀਜੇ।
ਕਰੀਐ ਦੋਇ ਜਬਾਨੀ ਬਾਤਾ। ਜਾਤੇ ਹ੍ਵੈ ਇਤ ਉਤ ਕੁਸਰਾਤਾ। 228।

ਯੌ ਲਿਖ ਲਿਖ ਨਿਜ ਸਾਹ ਪਠਾਵਤ। ਇਕ ਆਵਤ ਕਾਗਦ ਇਕ ਜਾਵਤ।
ਏਨ ਦਿਨਾ ਲਿਖਿਯੋ ਜਦੁ ਆਯੋ। ਲਗੇ ਦਿਵਾਨ ਸਭਨ ਸੁਨ ਪਾਯੋ। 229।

ਮਾਤਾ ਜੀ ਕੋ ਲੈ ਸਭ ਸਾਥਾ। ਆਏ ਸਰਬ ਤੀਰ ਜਗੰਨਾਥਾ।
ਆਨ ਸਬੈ ਬਿਨਤੀ ਇਮ ਕੀਨੀ। ਦੀਨ ਭਾਂਤਿ ਹ੍ਵੈ ਕੈ ਕਹ ਦੀਨੀ। 230।

ਦੇਖਹੁ ਅਸਟ ਮਾਸ ਅਬ ਭਏ। ਭੋਜਨ ਬਿਨ ਪ੍ਰਾਨ ਚਲ ਗਏ।
ਕਿਹ ਬਿਧ ਧਰੇ ਕਹੋ ਹਮ ਧੀਰੀ। ਯੌ ਗਤ ਸਬ ਕੇ ਭਈ ਸਰਰੀ। 231।

ਆਮਿਖ[2] ਰਕਤ ਦੇਹ ਤੇ ਗਯੋ। ਅਸਤ ਸ੍ਵਾਸ ਦੇਹ ਬਿਨ ਭਯੋ।
ਇਹ ਭੀ ਜਾਤ ਸੁ ਸਾਂਝ ਸਬਾਹੀ। ਭੋਜਨ ਬਿਨ ਕਿਮ ਧੀਰ ਧਰਾਹੀ। 232।

ਇਹ ਬਿਧ ਜਾਨ ਸਬੈ ਹਠ ਗਹਾ। ਤਜੋ ਅਨੰਦਪੁਰ ਯੌ ਸਭ ਕਹਾ।
ਅਨੰਤ ਠਉਰ[3] ਕਹ ਕਰਉ ਪਯਾਨਾ। ਜਾਤੇ ਸਬ ਕੇ ਬਚੇ ਪਰਾਨਾ। 233।

**ਰਸਾਵਲ ਛੰਦ :** ਸੁਨੇ ਬੈਨ ਪਾਈ। ਕ੍ਰਿਪਾਸਿੰਧ ਗਾਈ।
ਧਰੋ ਚਿਤ ਧੀਰੰ। ਡੁਲੋ ਨਾ ਸਰੀਰੰ। 234।

**ਨਿਰਾਜ ਛੰਦ :** ਕਿਤੋ ਜੁ ਕਾਲ ਔਰ ਹੀ। ਬਿਤਾਉ ਯਾਹਿ ਠੌਰ ਹੀ।
ਮਨੰ ਮਨਾਇ ਭੋਜਨੰ। ਭੁਗੋ ਕਰੰਤ ਚੋਜਨੰ। 235।

ਉਨੀਸ ਬੀਸ ਜੋ ਦਿਨੰ। ਸਤਾਰ ਠਾਰਕੀ ਗਨੰ।
ਦਸੰ ਜੁ ਪਾਂਚ ਚੌਦਵੰ। ਸੁ ਤੇਰ ਗਿਯਾਰਾ ਸਾਇਵੰ। 236।

**ਚੌਪਈ :** ਦਸ ਨਵ ਆਠ ਦਿਨਾਂ ਸਤ ਜਾਨਹੁ। ਸਾਹਿਬ ਕਹਾ ਬਿਤਾਇ ਇਥਾਨਹੁ।
ਫਿਰ ਮਨ ਇਛਤ ਭੋਜਨ ਪਾਯੋ। ਪਾਂਚ ਦਿਨਾ ਜੋ ਔਰ ਬਿਤਾਯੋ। 237।

ਜੋ ਧਰਹੋ ਅਪਨੇ ਉਰ ਮਾਹੀ। ਸਹੀ ਸਤਿ ਪੈ ਹੋ ਤੁਮ ਤਾਹੀ।
ਅਬ ਛਾਡੇ ਤੇ ਆਨੰਦਪੁਰਾ। ਸੂਰ ਬੀਰ ਲਾਗੈਂ ਗੇ ਬਰਾ। 238।

**ਦੋਹਰਾ :** ਅਬ ਛਾਡੇ ਤੇ ਅਨੰਦ ਗੜ੍ਹ ਹੋਗ ਬੀਰ ਸੰਗ੍ਰਾਮ।
ਬਡੇ ਸਿੰਘ ਜੋਧਾ ਬਲੀ ਤੇ ਜੂਝੇ ਇਹ ਠਾਮ। 239।

---

1) ਇਸ ਥਾਂ ਤੋਂ 2) ਮਿਝ, ਚਰਬੀ 3) ਕਿਸੇ ਹੋਰ ਥਾਂ

ਸਭ ਸਿਖਨ ਮਿਲ ਯੌ ਕਹ੍ਯੋ ਬੁਰਾ ਹੋਤ ਨਹੀ ਕੋਈ ।
ਛਾਡ ਚਲੋ ਗੜ ਅਨੰਦ ਕੋ ਭਲੀ ਬਾਤ ਹੈ ਸੋਇ । 240 ।

**ਚੌਪਈ :** ਸ੍ਰੀ ਮੁਖ ਕਹਾ ਸੁਨੋ ਚਿਤ ਲਾਈ । ਬੁਰੋ ਹੋਤ ਤੁਮਰੇ ਸਿਰ ਭਾਈ ।
ਤੁਮ ਯਹਿ ਬਾਤ ਭੇਵ[1] ਨਹਿ ਜਾਨੋ । ਬਾਰਕ ਹੈ ਬਚ ਐਸ ਬਖਾਨੋ । 241 ।
ਤੁਹ ਯਹਿ ਸਮਾ ਫੇਰ ਨਹੀ ਪੈਹੋ । ਪਹ ਔਸਰ ਕੋ ਪੁਨ ਪਛੁਤੈ ਹੋ ।
ਜਬ ਲਗ ਰਾਜੋਤ ਧਰਨ[2] ਅਕਾਸਾ । ਤਬ ਲਗ ਯਹ ਕਥਾ ਕਰਗ ਪ੍ਰਕਾਸਾ । 242 ।
ਯੌ ਕਨ ਸਭ ਸੋ ਹਦ ਲਿਖਾਈ । ਜਿਖੀ ਗੁਰੂ ਬਿਦਾਵ ਕਰਾਈ ।
ਯਾ ਬਿਧਿ ਸੋ ਸਬ ਨੇ ਲਿਖ ਦਯੋ । ਕਾਹੂ ਧੀਰ ਨ ਮਨ ਮੈ ਕਯੋ । 243 ।
ਏਕ ਕਹੈ ਮੁਕਤਨ ਨਹੀ ਲਿਖਾ । ਏਕ ਕਹੈ ਸਭ ਹੂੰ ਲਿਖ ਸਿਖਾ ।
ਮੋ ਮਨ ਮੈ ਆਵਤ ਇਹ ਭਾਇ । ਜੋ ਨਹੀ ਲਿਖਤੇ ਸਰਬ ਬਨਾਇ । 244 ।
ਮੁਕਤ ਸਰੋਵਰ ਪਹ ਜਗਦੀਸਾ । ਲੇਵਤ ਰਾਇ ਕਹੋ ਕਿਮ ਸੀਸਾ ।
ਸੀਸ ਲਾਇ ਗੁਰ ਦੇਵ ਰਿਝਾਈ । ਕਾਗਦ ਪਰ ਯੌ ਪ੍ਰਗਟ ਬਨਾਈ । 245 ।
ਤਾਤੇ ਯੌ ਜਨੀਐ ਮਨ ਮਾਹਿ । ਸਭ ਲਿਖ ਦਯੋ ਸੰਸ ਕਛੁ ਨਾਹਿ ।
ਮਹਾ ਪੁਰਖ ਕੇ ਸਾਂਗ ਸੁ ਭਾਰੀ । ਕਾਹੂ ਪਰਿ ਨਹੀ ਜਾਤ ਸਹਾਰੀ । 246 ।
ਤਾਕੋ ਸਾਂਗ ਲਖੇ ਨਰੁ ਸੋਈ । ਜਾਕੀ ਸਦਾ ਸਹਾਇਕ ਹੋਈ ।
ਯੌ ਸਭਹੂੰ ਮਿਲ ਕਰੀ ਤਯਾਰੀ । ਉਚ ਨੀਚ ਜਹ ਤਹ ਨਰ ਨਾਰੀ । 247 ।
ਨਗਰ ਭਯੋ ਇਹ ਭਾਂਤਿ ਤਿਯਾਰਾ । ਬਾਧੇ ਬੋਝ ਲੀਏ ਸਿਰ ਭਾਰਾ ।
ਸਭਨ ਸਮਾਨ ਕੂਚ ਕਾ ਕੀਨਾ । ਅਪਨਾ ਬੋਝ ਆਪ ਸਿਰ ਲੀਨਾ । 248 ।
ਸੰਗਤ ਰਾਜਨ ਅਰ ਬਦਸਾਹਾ । ਤਿਨ ਕੋ ਲਿਖ੍ਯੋ ਲਯੋ ਨਿਜ ਪਾਹਾ ।
ਡਾਰਿਯੋ ਆਪਨੀ ਜੇਬ ਮਝਾਰਾ । ਅਛਲ ਪੁਰਖੁ ਸਾਹਿਬੁ ਕਰਤਾਰਾ । 249 ।
ਬਹੁਰ ਸਮਾਨ ਕੂਚ ਕਾ ਕੀਨਾ । ਸਿੰਘਨ ਬਾਟ ਖਜਾਨਾ ਦੀਨਾ ।
ਪਾਚ ਸਭਨ ਹਥਿਆਰ ਬੰਧਾਏ । ਬਨ ਬਨ ਸਿੰਘ ਸਰਸ ਸਭ ਆਏ । 250 ।

**ਦੋਹਰਾ** ਤੰਬੂ ਮੇਖ ਕਨਾਤ ਜੋ ਅਸਨ ਬਸਨ ਬਹੁ ਭਾਇ ।
ਦੇ ਆਇਸ[3] ਮਹਾਰਾਜ ਜੂ ਦੀਨੀ ਅਗਨ ਲਵਾਇ । 251 ।

**ਚੌਪਈ :** ਨਗਦ ਖਜਾਨਾ ਬਾਸਨ[4] ਜੇਤੇ । ਸਤੁਦ੍ਰਵ ਬੀਚ ਡਰਾਏ ਤੇਤੇ ।
ਭੂਮ ਗਡਨ ਕੀ ਸੋਜ[5] ਜੁ ਹੋਈ । ਦਈ ਧਰਨ ਮੈ ਗਾਡ ਸੁ ਸੋਈ । 252 ।
ਅਗਨ ਨਦੀ ਜੋ ਧਰਨ ਗਡਾਈ । ਨਿਜ ਦਫਤਰ ਤਿਹ ਨਾਮ ਲਿਖਾਈ।
ਪੁਨ ਸ੍ਰੀ ਮੁਖ ਭਾਖ੍ਯੋ ਇਹ ਭਾਂਤਾ । ਕਰੋ ਪਯਾਨ ਨ ਹੋਇ ਪ੍ਰਭਾਤਾ । 253 ।

1) ਭੇਦ 2) ਧਰਤੀ 3) ਆਗਿਆ 4) ਬਰਤਨ 5) ਸਾਮਗ੍ਰੀ

**ਸਵੈਯਾ** : ਰੂਪ ਅਨੂਪ ਸਿਰੋਮਨਿ ਸਾਹਿਬ ਜਾ ਉਪਮਾ ਦਸਹੂੰ ਦਿਸ ਛਾਈ ।
ਆਦਿ ਅਜੀਤ ਅਭੀਤ ਰਣਾਚਲ[1] ਕੌਨ ਸਕੈ ਤਿਹ ਕੋ ਸੁ ਚਲਾਈ ।
ਰਾਇ ਮਲੇਛ ਸੁ ਹਾਰ ਪਰੋ ਮੁਖ ਘਾਸ ਲਯੋ ਮਨ ਮੈ ਪਛੁਤਾਈ ।
ਦਛਨ ਕੋ ਤਬ ਪਯਾਨ ਕਰ੍ਯੋ ਗੁਰ ਹੈ ਕਛੁ ਮੌਜ ਇਹੈ ਮਨ ਆਈ । 254 ।

**ਦੋਹਰਾ** : ਰਾਜੇ ਰਾਵ ਦਲੀਸ ਜੁਤ ਉਦੇ ਅਸਤ ਲੌ ਸਾਰ ।
ਦੂਣ ਲੈਣ ਕੋ ਪਚ ਰਹੇ ਦਈ ਨ ਤਬ ਕਰਤਾਰ । 255 ।

**ਚੌਪਈ** : ਅਬ ਨਿਜ ਕੇ ਮਨ ਮੈ ਜਬ ਆਈ । ਦਛਨ ਕੋ ਤਬ ਸੁਰਤ ਉਠਾਈ ।
ਦੂਖ ਕੋ ਮੂਲ ਪਦਾਰਥ ਜਾਨੀ । ਹੈ ਸੁ ਅਨਿਤ ਨ ਨਿਤ ਪਛਾਨੀ । 256 ।
ਸਭ ਧਨ ਧਾਮ ਸੁ ਖੇਲ ਉਝਾਰਾ । ਦੇਸ ਦੇਸ ਕਰਹੈ ਦੀਦਾਰਾ ।
ਕਈ ਸਿਖ ਸੰਗਤਿ ਕੇ ਜਾਈ । ਕਰਹੈ ਪੂਰਨ ਕਾਜ ਬਨਾਈ । 257 ।

**ਦੋਹਰਾ** : ਸੰਗਤਿ ਸਾਹਿ ਰਾਜਾਨ ਪੈ ਧਰਮੁ ਬਿਦਾਵ ਲਿਖਾਇ ।
ਕੀਨ ਪਯਾਨ ਨਿਧਾਨ ਜੂ ਅਨੰਦਪੁਰ ਕੀ ਜਾਇ । 258 ।
ਬਹੁਤ ਬੁਲਾਏ ਤੁਰਕ ਕੇ ਬਾਰੰ ਬਾਰ ਬਿਚਾਰ ।
ਕੀਓ ਪਯਾਨ[2] ਨਿਧਾਨ ਜੂ ਦਿਲੀ ਓਰ ਸਿਧਾਰ । 259 ।

**ਇਤਿ ਸ੍ਰੀ ਗੁਰ ਬਿਲਾਸ ਜੁਧ ਆਨੰਦ ਗੜਕਾ ਪਿਛਲਾ ਅਰ ਧਰਮ ਕੌਲ ਰਾਜੇ ਤੁਰਕਾਨ ਸੌ ਬਰਨਨੰ ਨਾਮ ਬੀਸਮੋ ਧਯਾਇ ਸਮਾਪਤੰ ਸੁਭਮ ਸਤੁ । 20 । ਅਫਜੂ ।**

---

1) ਯੁੱਧ ਭੂਮੀ ਵਿਚ ਪਹਾੜ ਵਾਂਗ ਦ੍ਰਿੜ੍ਹ 2) ਕੂਚ

**ਮਧੁਭਾਰ ਛੰਦ :**

ਕਰੁਣਾ ਨਿਧਾਨ । ਸਾਹਿਬ ਸੁਜਾਨ ।
ਕੀਨੋ ਪਯਾਨ । ਪੁਰ ਅਨੰਦ ਥਾਨ । 1 ।

**ਚੌਪਈ :** ਆਇ ਪ੍ਰਭੂ ਚਲ ਕਰ ਦਰਬਾਰੁ । ਅਭਬੰਦਨ ਕੀਓ ਬਿਬਿਧ ਪ੍ਰਕਾਰ ।
ਅਮਲ[1] ਕਮਲ ਮੁਖ ਬਚਨ ਬਖਾਨੇ । ਕੋਊ ਸਾਧ ਬਸੇ ਇਹ ਥਾਨੇ । 2 ।

ਝਾਰੂ ਦੀਪਕ ਖਿਜਮਤ ਅਉਰ । ਨਿਸ ਦਿਨ ਕਰੈ ਜੋਊ ਇਹ ਠੌਰ ।
ਤੀਨ ਬੇਰ ਸ੍ਰੀ ਮੁਖ ਜਬ ਠਾਨੀ । ਭਲੀ ਨ ਕਾਹੂ ਬੁਰੀ ਬਖਾਨੀ । 3 ।

ਸਮਾਨਿ ਰਖ ਕਰ ਸਾਂਗ ਸੁ ਭਾਰੀ । ਅਰ ਡਰੁ ਕਿਸੂ ਨ ਆਛ ਉਚਾਰੀ ।
ਤਬ ਗੁਰਬਖਸ ਹੁਤੋ ਜੁ ਉਦਾਸੀ । ਸੇਵਾ ਅਧਿਕ ਭਾਉ ਮਤਿਰਾਸੀ[2] । 4 ।

ਤਾਕੋ ਕਹ ਦਇਆ ਨਿਧ ਦੇਵਾ । ਤੁਮ ਇਤ ਬਸੋ ਕਰੋ ਨਿਤ ਸੇਵਾ ।
ਯੌ ਸੁਨ ਬੋਲਿਯੋ ਤਿਹ ਗੁਰ ਦੇਵਾ । ਮਹਾਦੇਵ ਨਾਮਾ ਸੁ ਅਭੇਵਾ । 5 ।

**ਰਸਾਵਲ ਛੰਦ :** ਕ੍ਰਿਪਾਸਿੰਧ ਦੇਵਾ । ਕਹੋ ਮੈ ਸੁਭੇਵਾ ।
ਬਿਹੈ ਤੋਰ ਦਾਸਾ । ਰਹੇ ਕੌਲ ਆਸਾ । 6 ।

ਇਸੈ ਅੰਨ ਪਾਨੀ । ਦਿਵੈ ਕੌਨ ਆਨੀ ।
ਬਿਨਾ ਤੋਰ ਨਾਥਾ । ਗਹੇ ਕੌਨ ਹਾਥਾ । 7 ।

ਇਹੇ ਨੀਚ ਲੋਗਾ । ਪਹਾਰੀ ਅਯੋਗਾ ।
ਕਰੈ ਗੋ ਸੁ ਰਾਰਾ[3] । ਇਸੇ ਸੰਗ ਦਯਾਰਾ । 8 ।

ਸਬੈ ਆਪ ਜਾਨੋ । ਤੁਝੈ ਤੇ ਨ ਛਾਨੋ ।
ਅਗੇ ਜਯੋਂ ਸੁ ਆਗ੍ਯਾ । ਕਰੋ ਪ੍ਰੇਮ ਪਾਗ੍ਯਾ । 9 ।

ਸੁਨੀ ਤਾਸ ਬਾਨੀ । ਧੁਨੰ ਕੈ ਬਖਾਨੀ ।
ਲਦੀ ਅੰਨ ਗਾੜੀ । ਤੁਝੈ ਦਵਾਰ ਠਾੜੀ । 10 ।

ਮੁਝੇ ਅੰਗ ਸੰਗ । ਬਖੋਗੇ ਨਿਸੰਗਾ ।
ਜਹਾਂ ਤੇ ਸੁਜਾਨੋ । ਤੁਹੀ ਮੋਹ ਮਾਨੋ । 11 ।

**ਚੌਪਾਈ :** ਸੋਦਰ ਸਮੈ ਸਦਾ ਦਰਬਾਰਾ । ਤੋ ਕਹ ਦੈਹੂ ਇਤ ਦੀਦਾਰਾ ।
ਯੌ ਕਹਿ ਤਾ ਕੌ ਧੀਰ ਧਰਾਈ । ਬਿਬਿਧ ਕਥਾ ਕਰ ਕੇ ਸਮਝਾਈ । 12 ।

ਸੋਊ ਤਵਨੈ ਠਉਰ ਬਿਠਾਯੋ । ਆਪ ਦਯਾਨਿਧ ਪਯਾਨ ਕਰਾਯੋ ।
ਬਾਰਹ ਘਰੀ ਰਾਤ ਜਬ ਗਈ । ਤਬ ਅਸਵਾਰੀ ਨਜਰ ਸੁ ਅਈ । 13 ।

---

1) ਪਵਿੱਤਰ 2) ਬੁੱਧੀਮਾਨ 3) ਝਗੜਾ

ਸੰਮਤ ਸਤਰਹ ਸਹਸ ਸੁ ਮਧਿ। ਮਾਘ ਇਕਾਹਠ ਭਯੋ ਸੁ ਜੁਧ।
ਤਬ ਕਰੁਨਾਨਿਧ ਕੀਯੋ ਪਯਾਨਾ। ਸੁਖਾ ਸਿੰਘ ਸੁਨਿਓ ਇਮ ਕਾਨਾ। 14।

**ਸਵੈਯਾ :** ਦਛਨ ਪਯਾਨ ਨਿਧਾਨ ਕਰਯੋ ਜਿਮ ਤੌਨ ਕਥਾ ਬਰਨੋ ਸੁਖਸਾਰੀ।
ਜਿਓ ਪੁਰ ਕੀਰਤ ਰੋਪਰ ਕੋ ਰਨ ਜੁਧ ਕਿਧੋ ਚਮਕੌਰ ਨਿਹਾਰੀ।
ਸ੍ਰੀ ਨੰਦ ਕੋ ਜਿਮ ਗੈ ਗੁਰ ਨੰਦਨ ਜਾਇ ਮਲੇਛ ਕੀ ਮੇਖ[1] ਉਖਾਰੀ।
ਏਸ ਕਥਾ ਬਰਨੋ ਮਧਿ ਅੰਕਹ ਸੰਤ ਸੁਨੋ ਨਿਜ ਲਾਇ ਪਿਆਰੀ। 15।

ਡੇਢਕ ਜਾਮ ਜੁ ਰਾਤ ਗਈ ਤਬ ਤੇ ਕਰੁਨਾ ਨਿਧ ਕੂਚ ਕਰਾਯੋ।
ਆਦਿ ਵਹੀਰ ਸੁ ਤੋਰ ਦਯੋ ਪੁਨ ਕੈ ਅਰੁ ਅੰਧੁ ਸੁ ਆਪ ਸਿਧਾਯੋ।
ਦੂਤਨ ਭੇਦ ਸੁ ਪਾਛੇ ਸੁਨ੍ਯੋ ਸਬ ਲੈ ਧੁਜਨੀ[2] ਤਿਨ ਗੈਲ ਕਰਾਯੋ।
ਲਛ ਕਈ ਅਰੁ ਰਾਇ ਮਲੇਛ ਸੂ ਆਨਿ ਕਹੂੰ ਦਿਸ ਓਜ ਜਨਾਯੋ। 16।

**ਭੁਜੰਗ ਪ੍ਰਯਾਤ ਛੰਦ :**

ਚੜੇ ਜੋ ਮਿਦਾਨੰ ਸਭੈ ਜਾਨ ਪਾਈ। ਚਹੂੰ ਓਰ ਦੋਖੀ ਮਿਲੇ ਐਸ ਆਈ।
ਜਿਮੰ ਮੇਸ ਟੀਡੰ[3] ਸੁ ਅਨੀ[4] ਰੋਸੁ ਢੂਕੀ। ਕਰੇ ਮਾਰਮਾਰੰ ਨਹੀ ਅੰਨ ਕੂਕੀ। 17।

**ਚੌਪਈ :** ਕੀਰਤ ਪੁਰ ਲਾਂਘਤ ਸੁ ਅਗਾਰੀ। ਮਿਲੇ ਦੂਤ ਲਰਤੇ ਧਨ ਧਾਰੀ।
ਲਰਤ ਲਰਤ ਨਿਰਮੋਹ ਸੁ ਆਨੇ। ਪੁਜੇ ਆਨ ਸਭ ਡੇਰ ਅਮਾਨੇ। 18।

ਸਿਆਹੀ ਟਿਬੀ ਆਨ ਸੁ ਥਾਨਾ। ਭਏ ਠਾਂਢ ਪ੍ਰਭ ਜੂ ਸੁ ਨਿਧਾਨਾ।
ਰਾਜੇ ਦੋਖੀ ਤੁਰਕ ਪਠਾਨਾ। ਆਏ ਨਿਰਖ ਬਡੋ ਧਨ ਤਾਨਾ। 19।

**ਸੋਰਠਾ :** ਖਰੇ ਭਏ ਤਿਹ ਥਾਨ ਸਿਆਹੀ ਟਿਬੀ ਆਨਿ ਕੇ।
ਨਿਕਟ ਪਹੂਚੇ ਆਨ ਰਾਜੇ ਔਰ ਮਲੇਛ ਸਬ। 20।

ਕੁਸੀ[5] ਕਰੀ ਕਰਤਾਰ ਉਦੇ ਸਿੰਘ ਲਲਕਾਰ ਕੇ।
ਦੂਤਨ ਕਰੋ ਸੰਘਾਰ ਸਫਲ ਜਨਮ ਕਰ ਲੀਜੀਐ। 21।

**ਦੋਹਰਾ :** ਪਾਜਕ ਕਰ ਪਾਰਿ ਪ੍ਰਭੂ ਨਿਜ ਤਨ ਸੇਵਕ ਜਾਨ।
ਉਦੈ ਮ੍ਰਿਗਾਧਪ[6] ਸੁਮਤਿਬਰ ਸੂਰ ਬੀਰ ਬਲਵਾਨ। 22।

**ਸਵੈਯਾ :** ਦੂਤਨ ਕੇ ਦਲ ਆਨ ਮਿਲੇ ਜਬ ਡਾਢ ਕਰ੍ਯੋ ਤਿਹ ਜਾ ਬਲਧਾਨੀ।
ਆਪ ਪਯਾਨ ਸੁ ਆਗੇ ਕਰ੍ਯੋ ਯਹ ਜੂਝਤ ਹੈ ਅਤਿ ਹੀ ਧਨੁ ਤਾਨੀ।
ਥਾਂਬ[7] ਰਖ੍ਯੋ ਇਮ ਦੂਤਨ ਕੋ ਦਲ ਜਿਓ ਸਰਤਾ ਬਰ ਸੇਤ ਬੰਧਾਨੀ।
ਪਬ ਨਦੀ ਜਨ ਕੂਲ ਭਏ ਬਰ ਨੀਰ ਕਿਧੋ ਦਲ ਦੂਤ ਪਛਾਨੀ। 23।

---

1) ਜੜ 2) ਸੈਨਾ 3) ਮਕੜੀ ਦਾ ਦਲ 4) ਫੌਜ 5) ਪਾਠਾਂਤਰ 'ਖੁਸੀ' 6) ਸਿੰਘ 7) ਥੰਮ ਰਖਿਆ, ਰੋਕ ਰਖਿਆ

**ਨਿਰਾਜ ਛੰਦ :**

ਉਦੈ ਜੁ ਸਿੰਘ ਸਾਥ ਕੈ । ਧਰੇ ਸੁ ਬੀਰ ਹਾਥ ਕੇ ।
ਆਏ ਅਰਾਨ ਹੇਰ ਕੈ । ਹਨੈ ਸਰੰ ਜੂ ਟੇਰ ਕੇ । 24 ।

ਸਭੇ ਮਲੇਛ ਕੋ ਹੀਯਾ । ਪਰੰਤ ਭੂਮ ਓਹੀਆ ।
ਇਕੈ ਪਛਾਰ ਭਾਜ ਹੈ । ਕਿਤੇ ਅਗਾਰ ਗਾਜ ਹੈ । 25 ।

ਕਿਤੇ ਤੁਫੰਗ ਬਾਨ ਲੈ । ਹਨੈ ਅਨੇਕ ਜਵਾਨ ਲੈ ।
ਨਿਖੰਗ ਚਾਪ ਬਾਂਨ ਸੋਂ ।ਸੁਭੰਤ ਭੂਮ ਬਾਨ ਸੋਂ । 26 ।

ਬਡੇ ਜੁ ਜੁਧ ਧਾਰਿਯੋ । ਰਸੰ ਜੁ ਰੁਦ੍ਰ ਪਾਰਿਯੋ ।
ਬਵੰਜ ਬੀਰ ਜੋਗਨੀ । ਹਸੰਤ ਮਾਸ ਭੋਗਨੀ । 27 ।
ਸੁ ਭੂਤ ਔ ਪਰੇਤਨੰ । ਪਿਵੰਤ ਸ੍ਰੋਨ ਚੇਤਨੰ ।
ਗਣੰ ਗਿਰੀ[1] ਸੁ ਜਵਾਲਕਾ । ਸੁਰੰ ਫਿਰੰਤ ਬਾਲਕਾ । 28 ।

ਜੁਝੈ ਜੁ ਸਿੰਘ ਸਾਥ ਕੇ । ਉਦੈ ਮ੍ਰਿਗੀਸ[2] ਨਾਥ ਕੇ ।
ਲਯੋ ਧਨੰ ਸੁ ਬਾਨ ਹੈ । ਹਨੇ ਗਿਰੀ ਸੁ ਖਾਨ ਹੈ । 29 ।
ਪਤੀ ਗਜੀ[3] ਕਿਕਾਨ ਜੋ । ਗਿਰੰਤ ਭੂਮ ਬਾਨ ਸੋ ।
ਜਿਤੇ ਜੁ ਤੀਰ ਮਾਰਿ ਹੈ । ਅਛੋਤ ਹੋਤ ਪਾਰ ਹੈ । 30 ।

**ਰਸਾਵਲ ਛੰਦ :**

ਕਰਿਯੋ ਜੁਧ ਭਾਰੀ । ਮਹੀ ਅਸ ਧਾਰੀ ।
ਮਲੇਛੰ ਮੁਲਾਨੇ । ਅਰੰ ਰਾਵ ਰਾਨੇ । 31 ।
ਹਨੈ ਤੋਨ ਖਾਨੇ । ਦਏ ਨਾ ਸੁ ਜਾਨੈ ।
ਲਏ ਘੇਰ ਐਸੇ । ਮ੍ਰਿਗੀ ਸਿੰਘ ਜੈਸੇ । 32 ।
ਸਵਾ ਜਾਮ ਤਾਹੀ । ਲਰਿਯੋ ਬੀਰ ਆਹੀ ।
ਹੁਤੇ ਸਿੰਘ ਸੰਗੀ । ਸੁ ਜੂਝੇ ਭੁਜੰਗੀ । 33 ।

**ਤੋਟਕ ਛੰਦ :**

ਤਬ ਖੜਗ ਗਹਿਓ ਮ੍ਰਿਗਰਾਜੁ ਬਲੀ । ਬਲ ਦੂਤਨ ਕੀ ਬਹੁ ਭਾਂਤਿ ਦਲੀ ।
ਜਿਹ ਓਰ ਬਲੀ ਬਰੁ ਧਾਵਤ ਹੈ । ਦਲ ਸਤ੍ਰੁਨ ਪਤ੍ਰ ਉਡਾਵਤ ਹੈ । 34 ।
ਜਿਹ ਕੇਹਰ ਮਤਿ[4] ਕਿਧੋ ਬਨ ਮੈ । ਤਿਮ ਜੂਝਤ ਹੈ ਅਰ ਕੇ ਗਨ ਮੈ ।
ਜਿਹ ਭਾਂਤਿ ਮਨੋ ਗਜ ਰਾਜ ਫਬੈ । ਮਿਰਗਾਵਲ ਹੇਰ ਜਿਸੈ ਜੁ ਦਬੈ । 35 ।
ਗਨ ਤਾਰਨ ਮੈ ਜਿਮ ਚੰਦ ਦੁਤੈ । ਜਨ ਦੇਖਤ ਹੈ ਇਹ ਸੂਰ ਉਤੈ ।
ਬਹੁ ਭਾਂਤਿ ਸੁ ਜੁਧ ਘਮੰਡ ਕਰ੍ਯੋ । ਇਕ ਆਨਨ ਤੇ ਨਹੀ ਜਾਤ ਰਰ੍ਯੋ । 36 ।

1) ਪਹਾੜ 2) ਸਿੰਘ 3) ਗਜਪਤੀ, ਹਾਥੀਆਂ ਦੇ ਸੁਆਮੀ 4) ਮਸਤ ਸ਼ੇਰ

ਘਟਕਾ ਇਮ ਯੌ ਰਣ ਕੋ ਕਰ ਕੈ। ਸੁਰ ਲੋਕ ਗਯੋ ਰਣ ਮੈ ਮਰ ਕੈ।
ਜਬ ਘੇਰ ਲਇਯੋ ਚਹੂੰ ਓਰ ਬਲੀ। ਤਹ ਨੋਕ ਬੰਦੂਕ ਤਿਸੈ ਜੁ ਚਲੀ। 37।
ਜਬ ਲਾਗ ਗਈ ਮਧਿ ਭਾਲ ਭਟੰ। ਇਮ ਜੂਝ ਗਯੋ ਅੰਗ ਅੰਗ ਕਟੰ।
ਪੁਰ ਦੇਵਨ ਕੇ ਸੁ ਜੈਕਾਰ ਭਯੋ। ਭੂਅ ਮੰਡਲ ਮੈ ਜਸੁ ਪੂਰ ਰਹਿਓ। 38।
ਗੁਰ ਪੂਰਨ ਕਾਜ ਸੁ ਪ੍ਰਾਨ ਦਇਓ। ਨਿਜ ਊਚ ਅਵਾਸ ਨਿਵਾਸ ਲਇਓ।
ਸੁਨ ਦੀਨ ਦਯਾਲ ਕੀ ਪੈ ਸੁ ਕਥਾ। ਅਬ ਭਾਖਤ ਹੋ ਵਹ ਛੋਰ ਜਥਾ। 39।
ਜਿਮ ਆਨ ਬਸੈ ਚਮਕੌਰ ਮਧੰ। ਰਨ ਚਿਤ੍ਰ ਬਚਿਤ੍ਰ ਕਰਿਯੋ ਸੁ ਸਿਧੰ।
ਜਿਨ ਮਾਰਗ ਮੈ ਲਰਤੈ ਸੁ ਗਏ। ਸੁਨ ਲੇਹੁ ਅਬੈ ਵਹ ਗਾਥ ਅਏ। 40।

**ਰਸਾਵਲ ਛੰਦ :**

ਇਕੈ ਕੂਚ ਧਾਰੀਂ। ਚਲੈ ਨਾਥ ਭਾਰੀ।
ਜਹਾਂ ਇਛ ਹੋਈ। ਖਿਡਯੋ ਪੂਰ ਸੋਈ। 41।

**ਚਪਈ :** ਮਾਜਰ ਬੂਰ ਸੁਨਾ ਇਕ ਗ੍ਰਾਮ। ਠਾਢ ਭਏ ਤਿਤ ਪ੍ਰਭ ਗੁਣ ਧਾਮ।
ਪਾਨੀ ਪੀਓ ਤਹਾਂ ਗੁਰ ਦੇਵਾ। ਤਨਕ ਭਨਕ ਪਾਇਓ ਕਛੁ ਭੇਵਾ[1]। 42।
ਦਿਲੀ ਤੇ ਦਹ ਲਖ ਜੋ ਸਿਨਾ। ਤਾ ਕੋ ਲਖਯੋ ਰਿਦੈ ਭਵ ਸੁਨਾ।
ਫਿਰੈ ਆਪ ਮਾਰਗ ਸੋ ਤਯਾਗੀ। ਗੜ ਚਮਕੌਰ ਊਚ ਦ੍ਰਿਗ ਲਾਗੀ। 43।
ਊਚੋ ਨਗਰ ਗੜੰ ਲਖ ਪਾਈ। ਆਏ ਸਹਨਸਾਹ ਸੁਖਦਾਈ।
ਦਖਨ ਦਿਸਾ ਬਾਗ ਲਖ ਪਾਈ। ਉਤਰੈ ਯੌ ਚਮਕੌਰ ਸੁ ਆਈ। 44।
ਥੋਰੋ ਹੀ ਚੜਿਓ ਥੋ ਦਿਨਾ। ਆਏ ਜਗਤ ਪੂਜ ਜਿਹ ਛਿਨਾ।
ਨਿਜ ਘੋਰਾ ਠਾਢੇ ਪ੍ਰਭ ਤੀਰਾ। ਫਰਕ ਫਰਕ[2] ਬੈਠੇ ਅਨ ਬੀਰਾ। 45।
ਊਚ ਮਜਾਜ ਅਡੋਲ ਨਿਹਾਰੀ। ਫਰਕ ਸਾਥ ਸੋਭਤ ਭਟ ਭਾਰੀ।
ਕਰ ਮੈ ਖਪਰਾ[3] ਸਬਜ ਕਮਾਨ ਤਰੇ ਦ੍ਰਿਸਟ ਕੀਨੇ ਪਰਬਾਨ। 46।
ਪ੍ਰਹਮੀ[4] ਮੈ ਦੀਨੇ ਸਰਫਰਾ। ਊਪਰ ਫੋਕ ਸੀਸ ਸਿਰ ਧਰਾ।
ਯੌ ਬੈਠੇ ਸਾਹਿਬ ਅਵਤਾਰੀ। ਨਿਜ ਕੀ ਕਛੁ ਮਿਜਾਜ ਬਿਚਾਰੀ। 47।
ਤਬ ਲਗ ਪਾਂਚ ਬੀਰ ਅਵਤਾਰੀ। ਉਦੈ ਸਿੰਘ ਉਰ ਕਰ ਜੁ ਖਿਲਾਰੀ।
ਲੋਹੂ ਸੋ ਚੁਚਵਾਤੇ ਘਾਇਨ। ਆਨ ਹਜੂਰ ਕਹੀ ਇਨ ਦਾਇਨ। 48।
ਉਦੇ ਸਿੰਘ ਜੂਝੇ ਤਿਹ ਥਾਨੈ। ਔਰ ਬੀਰ ਜੋ ਸੰਗ ਸਿਧਾਨੇ।
ਜਹਾਂ ਠਾਢ ਹਮ ਕੋ ਨਿਜ ਕੀਨਾ। ਦਿਨਸ ਚਢਾਯੋ ਤਹੀ ਪ੍ਰਬੀਨਾ। 49।
ਲਰਤ ਕਰਤ ਉਨ ਸੋ ਹਥ ਆਂਏ। ਜਹਾਂ ਖੋਜ ਨਿਜ ਕੇ ਹਮ ਪਾਏ।
ਇਹ ਤਿਨ ਕੇ ਪ੍ਰਭ ਪਤੇ ਨਿਹਾਰੋ। ਲਗੇ ਘਾਵ ਮਧਿ ਅੰਗ ਬਿਚਾਰੋ। 50।

---

1) ਭੇਦ, ਸੂਹ 2) ਵੱਖ ਵੱਖ 3) ਤੀਰ, ਬਾਠ 4) ਧਰਤੀ

ਇਤ ਤੇ ਅਨਗਨਤੀ ਰਿਪ[1] ਆਏ । ਆਨੰਦ ਪੁਰੁ ਘੇਰਾ ਜਿਹ ਪਾਏ ।
ਉਤ ਤੇ ਪ੍ਰਭ ਹਮ ਯੌ ਸੁਨ ਪਾਯੋ । ਦਿਲੀ ਤੇ ਦਹ ਲਖ ਯੌ ਆਯੋ । 51 ।

ਬੇਸੁਮਾਰ ਕਛੁ ਵਾਰ ਨ ਪਾਰਾ । ਆਦਿ ਅੰਤ ਨਹੀ ਜਾਤ ਨਿਹਾਰਾ ।
ਨੀਲ ਘਟ ਉਮਡੇ ਜਨ ਆਈ । ਕ੍ਰਿਪਾ ਸਿੰਧ ਕਰ ਬੇਗ ਉਪਾਈ । 52 ।

ਇਤ ਉਤ ਕੇ ਆਏ ਖਲ ਦਲਾ । ਜੇ ਔਸਰ ਆਵਤ ਇਹ ਭਲਾ ।
ਸੋ ਕਰ ਲੈ ਕਰਨਾਨਿਧ[2] ਧਾਇ । ਜੋ ਕੀਨੋ ਨਿਜ ਜਾਇ ਉਪਾਇ । 53 ।

ਨਿਰਾਜ ਛੰਦ : ਦਗਹ ਮਲੇਛ ਮਾਨੀਐ । ਕਸੰਮ ਝੂਠ ਜਾਨੀਐ ।
ਨ ਚੀਤ ਸਾਚ ਲਾਈਐ । ਮਲੇਛ ਪੇਚ ਪਾਈਐ । 54 ।

ਤੁਮੈ ਇਮੰ ਬੁਲਾਇਯੋ । ਅਗੰ ਦਲੰ ਚਢਾਇਯੋ ।
ਕਹੀ ਜੁ ਪੈਡ ਪਾਈਐ । ਸਿਤਾਬ ਈਤ ਲਿਆਈਆ । 55 ।

ਅਸੰ ਮਲੇਛ ਗਾਇਓ । ਸੁਨੇਮ ਕੌ ਲਹਾਇਓ ।
ਅਬੈ ਪ੍ਰਭੂ ਸੰਭਾਰੀਐ । ਅਸੰ ਕ੍ਰਿਤੰ ਚਿਤਾਰੀਐ । 56 ।

ਸਦੀਵ ਆਪ ਸਾਫ ਹੈ । ਪ੍ਰਸਿਧ ਸਿਧ ਗਾਥ ਹੈ ।
ਬਿਨਾ ਜੁਤਾਸ ਨਾਮ ਜੂ । ਨ ਆਨ ਜਾਨ ਧਾਮ ਜੂ । 57 ।

ਰਸਾਵਲ ਛੰਦ :

ਸੁਨੇ ਬੈਨ ਸਾਰੇ । ਸਿਖੀ ਯੌ ਉਚਾਰੇ ।
ਲਗੇ ਘਾਵ ਦੇਹੀ । ਲਖਾਏ ਜੁ ਤੇਹੀ । 58 ।

ਤਬੈ ਚਿੰਤ ਜਾਨੀ । ਕਿਸੂ ਨ ਬਖਾਨੀ ।
ਤਿਨੈ ਜੋ ਉਚਾਰੋ । ਨਿਜੰ ਕਾਨ ਧਾਰੋ । 59 ।

ਪੁਨੰ ਆਪ ਗਾਈ । ਸੁ ਬੀਰੰ ਸੁਨਾਈ ।
ਪੁਰੰ ਮਧਿ ਜਾਵੋ । ਜਿਮੀਦਾਰ ਲਿਆਵੋ । 60 ।

ਗਏ ਸਿੰਘ ਧਾਈ । ਪੁਰੰਈਸ ਪਾਈ ।
ਕਰਾਯੋ ਜਰੂਰੰ । ਚਲੋ ਜੂ ਹਜੂਰੰ । 61 ।

ਪ੍ਰਭੂ ਚੀਤ ਕੀਨਾ । ਤੁਝੇ ਬੋਲ ਲੀਨਾ ।
ਚਲੌ ਤਯਾਗ ਦੇਰੀ । ਕ੍ਰਿਪਾਸਿੰਧ ਨੇਰੀ[3] । 62 ।

ਤਿਨੈ ਯੌ ਸੁ ਗਾਈ । ਨਹੀ ਭੇਟ ਭਾਈ ।
ਸੁ ਖਾਲੀ ਜੁ ਹਾਥਾ । ਮਿਲੋ ਮੈਨ ਨਾਥਾ । 63 ।

---

1) ਵੈਰੀ  2) ਗੁਰੂ ਗੋਬਿੰਦ ਸਿੰਘ  3) ਨੇੜੇ

ਸੁਨੈ ਸਿੰਘ ਧਾਈ । ਸਭੇ ਆ ਸੁਨਾਈ ।
ਕ੍ਰਿਪਾਸਿੰਧ ਕੀਨਾ । ਰੁਪਯੈ ਸੁ ਦੀਨਾ । 64 ।

ਸੁ ਪਚੀ ਰੁਪੈਯਾ । ਕਰੰ ਆਪ ਦੈਯਾ ।
ਨਹੀ ਪੇਚ ਪਾਯੋ । ਚਲ੍ਯੋ ਜਾਟ ਆਯੋ । 65 ।

ਧਰੀ ਭੇਟ ਆਗੇ । ਟਿਕਾ ਸੀਸ ਲਾਗੇ ।
ਸਮਾਚਾਰ ਪੂਛੀ । ਕ੍ਰਿਪਾਸਿੰਧ ਸੂਛੀ । 66 ।

ਪੁਨੰ ਆਪ ਗਾਯੋ । ਕਿਲਾ ਮੈ ਦਿਖਾਯੋ ।
ਵਹੈ ਬੈਲ ਕੀਨੇ । ਕਰੋ ਪੂਰ ਚੀਨੇ । 67 ।

ਕਹੀ ਜਾਟ ਬਾਨੀ । ਪਛੰ ਫੌਜ ਯਾਨੀ ।
ਕਿਲਾ ਤੌਨ ਨਾਥਾ । ਹਵੇਲੀ ਅਕਾਥਾ । 68 ।

ਤ੍ਰਿਯਾ ਸ਼ੰਗ ਪੂਰੀ । ਸੁ ਖਾਲੀ ਨ ਭੂਰੀ ।
ਹੁਤੀ ਜੰਗ ਜੋਗਾ । ਤਬੈ ਕੌਨ ਸੋਗਾ । 69 ।

ਪ੍ਰਭੂ ਚੀਤ ਜਾਨੀ । ਇਸੈ ਕੀ ਕਹਾਨੀ ।
ਚਢੇ ਆਪ ਘੋਰਾ । ਕਰ੍ਯੋ ਜਾਟ ਧੋਰਾ । 70 ।

**ਕੁੰਡਲੀਆ ਛੰਦ :**

ਧਰ ਆਗੇ ਨਗਰੇਸ[1] ਕਉ ਆਏ ਕਿਲਾ ਸੁ ਮਧਿ ।
ਪੇਚ ਅਨਿਕ ਜੜ ਕਰ ਰਹਿਓ ਕੋ ਨ ਪੁਜ੍ਯੋ ਪਲ ਅਗ ।
ਕੋ ਨ ਪੁਜ੍ਯੋ ਪਲ ਅਗ ਬਾਤ ਨਿਤ ਕਿਤਕ ਬਨਾਈ ।
ਨਿਰਖ ਫੌਜ ਅਰੁ ਲਛ ਡਰ੍ਯੋ ਮਨ ਤ੍ਰਾਸ ਬਢਾਈ ।
ਠੌਰ ਠੌਰ ਦੂਤਾਨ ਲਿਖਤ ਕਰ ਲਿਖੇ ਪਠਾਏ ।
ਚਾਲ ਪਚਾਸਿਕ ਸਵਾਰ ਬੇਗ ਤੁਮ ਆਵੁਹ ਧਾਏ । 71 ।

**ਰਸਾਵਲ ਛੰਦ :**

ਲਿਖੇ ਯੌਂ ਸੁ ਕੀਨੇ । ਮਹਾ ਮਤਿ ਹੀਨੇ ।
ਚਲੇ ਬੇਗ ਆਯੋ । ਨ ਸੰਕਾ ਜਨਾਯੋ । 72 ।

**ਚੌਪਈ :** ਗੜ ਕੇ ਮਧਿ ਕ੍ਰਿਪਾ ਨਿਧ ਆਈ । ਜਥਾ ਜੋਗ ਕੀਨੀ ਤਕਰਾਈ ।
ਬਾਂਧਿ ਜਾਟ ਕੁਠਰੀ ਮਧਿ ਡਾਰਿਯੋ । ਭਾਂਤ ਭਾਂਤ ਬੀਰਾਨ ਪਚਾਰਿਯੋ । 73 ।
ਤ੍ਰਿਯਾ ਪਰੇ ਉਨ ਦਈ ਨਿਕਾਰੀ । ਉਤ ਆਏ ਘਨ ਜਿਉ ਅਰੁ ਭਾਰੀ ।
ਕੀਟ ਬੂੰਦ ਆਹਨ ਅਨਮਾਨੋ ਖਲ ਦਲ ਉਮਡੇ ਅਧਿਕ ਪ੍ਰਮਾਨੋ । 74 ।

1) ਨਗਰ ਦੇ ਸੁਆਮੀ

ਗਗਨ ਉਡਗ ਬਨ ਅਖਲ ਜੁ ਪਤ । ਗਨਬੋ ਕਰ ਕੋਊ ਕਰ ਮਤਿ ।
ਇਹ ਗਨ ਉਨ ਕੋ ਪਾਰ ਨ ਪਰੈ । ਕਉਨ ਕਵਿੰਦ ਰਸਨ ਜੋ ਰਰੈ[1] । 75 ।

ਖ੍ਵਾਜ ਮਰਦੂਦ ਤੁਰਕ ਦਲ ਪਾਲਾ । ਔਰੰਗੇ ਕੋ ਪੀਰ ਨਿਰਾਲਾ ।
ਖਾਨ ਪੁਲਾਦ ਅਮੀਰ ਭਨਿਜੈ । ਪੂਰਬ ਦਿਸ ਜਿਹ ਦੇਸ ਗਨਿਜੈ । 76 ।

ਜੋਰ ਦਸਤ ਸਰਦਾਰ ਮਲੇਛਾ । ਆਦਿ ਜੁਧ ਲਰ ਗਯੋ ਜੁ ਪੇਛਾ ।
ਨਾਹਰਖਾਂ ਇਕ ਬੀਰ ਪਛਾਨਹੁ । ਗੈਰਤ ਖਾਨ ਅਉਰ ਭਟ ਜਾਨਹੁ । 77 ।

ਮੀਆਂ ਖਾ ਭੂਰੇ ਖਾਂ ਜੋਧੇ । ਜੋ ਤੁਰਕਨ ਕੇ ਘਰ ਮਹਿ ਸੋਧੇ ।
ਖਾਨ ਜਿਤੇ ਸਰਤਾਨ ਜੁ ਆਏ । ਭਿੰਨ ਭਿੰਨ ਕੋ ਸਕਤ ਅਲਾਏ । 78 ।

ਤਬ ਕਬ ਹੋਵੈ ਅਧਿਕ ਪਸਾਰਾ । ਜੋ ਬਰਨੋ ਇਹ ਆਉ ਮੰਝਾਰਾ ।
ਜੋ ਮਲੇਛ ਕੇ ਘਰ ਮਹਿ ਸੈਨਾ । ਸਭ ਆਈ ਪੰਕਜ ਪਰ ਨੈਨਾ[2] । 79 ।

ਧਰਨੀ ਗਗਨ ਏਕ ਹ੍ਵੈ ਗਯੋ । ਹਾਥ ਪਸਾਰ ਦਿਸਟ ਨਹ ਅਯੋ ।
ਉਡੀ ਧੂਰ ਛਾਈ ਅਸਮਾਨਾ । ਜਨ ਭੂਅ ਗਗਨ ਸੁ ਕੀਓ ਪਯਾਨਾ । 80 ।
ਕਾਰੇ ਪੀਰੇ ਭੂਰੈ ਤੁਰਕ । ਸਿਲਹ ਸੰਜੋਵ ਸੀਸ ਧਰ ਬੁਰਕ[3] ।
ਰੂਸੀ ਰੂਮੀ ਹਬਲ ਪਿਸੌਰੀ । ਕਾਬਲ ਗਜਨ ਜਿਹ ਗ੍ਰਿਹ ਠੌਰੀ । 81 ।

ਬਲਖ ਬੁਖਾਰਾ ਇਰਾਨੀ ਕਿਤੇ । ਹਰੇਵ ਕੰਧਾਰੀ ਭਖਰੀ ਹੁਤੇ ।
ਠਟਾ ਔ ਕਸਮੀਰੀ ਬੰਦਰ । ਸਬ ਆਏ ਇਨ ਕੇ ਜੋ ਅੰਦਰ । 82 ।

ਬਾਈਧਾਰ ਰਾਵ ਅਰੁ ਰਾਨੇ । ਗੂਜਰ ਰੰਗੜ ਕੌਨ ਬਖਾਨੇ ।
ਘੇਰਾ ਪਰ੍ਯੋ ਸਭਨ ਕੋ ਆਈ । ਸਾਗਰ ਜ੍ਯੋਂ ਦਲ ਚਹੂੰ ਦਿਸ ਛਾਈ । 83 ।

ਮਧਿ ਜਹਾਜ ਮਨੋ ਚਮਕੌਰ । ਪ੍ਰਗਟ ਨੀਰ ਜ੍ਯੋਂ ਦਲ ਚਹੂੰ ਓਰ ।
ਵਾਮਹਿ ਰਾਜਤ ਗਿਰ ਬਡ ਜਾਨ । ਯਾ ਮੈ ਦਲ ਪਤ ਗਿਰਸ[4] ਪਛਾਨ । 84 ।

ਵਾ ਮੈ ਬਾਰਨ[5] ਦਿਪੈ ਕਿਕਾਨ[6] । ਯਾ ਮੈ ਅਨਗਨ ਏ ਗਜਮਾਨ ।
ਸਾਗਰ ਘੋਖ ਉਤੇ ਘਨ ਘੋਰਾ । ਯਾ ਮੈ ਦੁੰਦਭ ਕਈ ਸਜੋਰਾ । 85 ।

ਮਛ ਕਛ ਉਤ ਅਧਕ ਅਨੰਤ । ਪੈਦਲ ਸੈਨਾ ਇਤੇ ਬਿਅੰਤ ।
ਵਾਕੇ ਜਲ ਮੈ ਨਿਰਖ ਤਰੰਗ । ਯਾ ਮੈ ਬਰਛੀ ਚਮਕ ਅਭੰਗ । 86 ।

ਨਿਰਖ ਪ੍ਰਭੂ ਚਢਿ ਊਚ ਅਟਾਰੀ । ਸ੍ਰੀ ਮੁਖ ਸੌ ਇਮ ਕਹਿਓ ਸੁਧਾਰੀ ।
ਅਧਿਕ ਸੈਨ ਕੁਛ ਵਾਰ ਨ ਪਾਰਾ । ਦਿਖੋ ਮਲੇਛ ਕਰ੍ਯੋ ਜੋ ਕਾਰਾ । 87 ।

---

1) ਬੋਲੇ, ਉਚਾਰੇ 2) ਕਮਲ ਦਲ ਵਰਗੀਆਂ ਅੱਖਾਂ ਵਾਲੇ ਗੁਰੂ ਸਾਹਿਬ 3) ਟੋਪ 4) ਪਹਾੜੀ ਰਾਜੇ
5) ਹਾਥੀ 6) ਘੋੜੇ

ਮੋ ਕਹ ਅਪਨੇ ਤੀਰ ਬੁਲਾਯੋ । ਅਗਰ ਸੁ ਦਹ ਲਖ ਸੈਨ ਚਢਾਯੋ ।
ਉਨ ਅਰੁ ਕੋ ਮਮ ਕਛੂ ਨ ਗਨੌ । ਏ ਮਲੇਛ ਆਏ ਅਬ ਭਨੌ । 88 ।

ਦਗਾ ਮਲੇਛ ਕਰਾ ਮੁਹ ਸੰਗਾ । ਮੈ ਤਾ ਕੋ ਸਮਝਿਓ ਨਹੀ ਢੰਗਾ ।
ਅਬ ਲਚਾਰ ਮੁਝ ਕੋ ਇਤ ਬਨੀ । ਰਛਾ ਕਰੈ ਖੜਗ ਧੁਜ[1] ਧਨੀ । 89 ।

**ਭੁਜੰਗ ਪ੍ਰਯਾਤ ਛੰਦ :**

ਇਨੀ ਕਾ ਬਿਸਾਸੰ[2] ਕਰੇਗਾ ਸੁ ਜੋਈ । ਵਹੈ ਅੰਤਕਾਲੰ ਖਰਾਬੰ ਸੁ ਹੋਈ ।
ਮਹਾ ਨੀਚ ਪਾਪੀ ਕਿਸੂ ਮੀਤ ਨਾਹੀ । ਰਸੂਲੰ ਕੁਰਾਨੰ ਪਿਕੰਬਰ ਰਦਾਹੀ[3] । ੯0 ।

ਹਸੂੰ ਪਾਪ ਯਾਕੋ ਨਹੀ ਜਾਨ ਘਾਯੋ । ਕਰਾ ਕੌਲ ਝੂਠਾ ਨ ਸਾਚ ਲਖਾਯੋ ।
ਦਸੰ ਲਖ ਸੈਨਾ ਮੁਝੈ ਪੈ ਚਢਾਈ । ਕਸੰਮ ਕੁਰਾਨੰ ਝੂਠੀ ਲੈ ਪਠਾਈ । 91 ।

ਜਿਕੋ ਮੋਰ ਦਾਸੰ ਹਿਤੂ ਬੰਧ ਹੋਈ । ਸੁ ਭੂਤੰ ਭਵਿਖੰ ਮਧੰ ਸਾਰ ਲੋਈ ।
ਇਨੀ ਕੋ ਭਰੋਸਾ ਨਹੀ ਕੋਇ ਕੀਜੈ । ਇਹੇ ਨੀਚ ਦੋਖੀ ਦਿਖੋ ਕੋ ਪਤੀਜੈ[4] । 92 ।

**ਦੋਹਰਾ :** ਇਹ ਬਿਧ ਸੋ ਗੁਰ ਜਵਨ ਜੁ ਨਿਜ ਬੀਰਨ ਮੈ ਗਾਇ ।
ਕਰ੍ਯੋ ਸਮਾਨ ਸੁ ਜੁਧ ਕੋ ਅਵਰੁ ਨ ਨਿਰਖ ਉਪਾਇ । 93 ।

**ਰਸਾਵਲ ਛੰਦ :**

ਸਭੈ ਕੋ ਸੁਨਾਈ । ਕ੍ਰਿਪਾਸਿੰਧ ਗਾਈ ।
ਗਹੋ ਖਗ ਪਾਨੀ[5] । ਮੰਡੋ ਜੁਧ ਧਾਨੀ । 94 ।

ਪ੍ਰਲੋਕੰ ਸਵਾਰੋ । ਸਮਾ ਸੋ ਨਿਹਾਰੋ ।
ਨਹੀ ਚਿੰਤ ਕੀਜੈ । ਇਹੈ ਜਸੁ ਲੀਜੈ । 95 ।

ਸਮੰ ਧਰਮ ਜੁਧੰ । ਨਹੀ ਲੋਕ ਮਧੰ ।
ਜਸੰ ਕੋਟ ਜਗੰ । ਪੁਨੰ ਦਾਨ ਅਗੰ । 96 ।

ਤਸੰ ਜਾਨ ਛਤ੍ਰੀ । ਜੁਝੇ ਧਾਰ ਅਤ੍ਰੀ ।
ਦੁਲੈ ਨਾਹਿ ਚਿਤੰ । ਲਹੇ ਮੋਛ ਬਿਤੰ । 97 ।

ਇਹੋ ਸਾਮ ਦਾਨੰ । ਭਿਦੰ ਦੰਡ ਜਾਨੰ ।
ਸਭੈ ਏ ਬਿਚਾਰੰ । ਬਡੋ ਬੀਰ ਧਾਰੰ । 98 ।

ਸਹੀ ਸਾਚ ਸੋਈ । ਕਰੋ ਜੰਗ ਜੋਈ ।
ਇਹ ਜਾਨ ਸਾਰੀ । ਤਮੈ ਦੇਹ ਧਾਰੀ । 99 ।

---

1) ਪਰਮਾਤਮਾ, ਅਕਾਲ ਪੁਰਖ 2) ਵਿਸ਼ਵਾਸ, ਯਕੀਨ 3) ਰਦ ਕਰਦੇ ਹਨ, ਨਿਖੇਧ ਕਰਦੇ ਹਨ 4) ਵਿਸ਼ਵਾਸ਼ ਕਰੋ, ਤਸਲੀ ਹੋਵੇ 5) ਹੱਥ ਵਿਚ

**ਭੁਜੰਗ ਪ੍ਰਯਾਤ ਛੰਦ :**

ਇਹੈ ਬੈਨ ਸਾਰੰ ਕ੍ਰਿਪਾਸਿੰਧ ਗਾਈ । ਮੰਡਿਯੋ ਜੁਧ ਭਾਰੋ ਪਰੀ ਯੌ ਲਰਾਈ ।
ਨਿਜੰ ਸਾਵਧਾਨੰ ਸਭੈ ਕੋ ਕਰਾਹੀ । ਦਏ ਸਸਤ੍ਰ ਅਸਤ੍ਰੰ ਜੁਝੈ ਜੋਗ ਜਾਈ । 100 ।

ਮਨੋ ਟੀਡ ਕਾਤੇ ਘਨੇ ਦੂਤ ਆਏ । ਸਭੈ ਓਰ ਰਾਵੰ ਮਨੋ ਮੇਘ ਛਾਏ ।
ਚਲੈ ਸਾਰ ਸਾਰੰ ਤਿਸੀ ਜਾਇ ਜੀਹਾਂ । ਜਿਮੰ ਸੌਜ[1] ਮਾਸੰ ਮਹਾ ਮੇਘ ਜੀਹਾਂ । 101 ।

ਹਲੰ ਪੈ ਹਲੰ ਦੂਤ ਕੈ ਕੈ ਜੁ ਆਵੈ । ਅਗੰ ਬਾਨ ਗੋਗੇ ਮੁਖੰ ਮੁਖ ਖਾਵੈ ।
ਪਰੀ ਲੋਥ ਲੋਟੈ ਪੁਰ ਤੀਰ ਖਾਈ । ਮਨੋ ਟਾਂਡ ਗੌਨੰ ਦਈ ਹੈ ਗਿਰਾਈ । 102 ।

ਕਹੂ ਹਾਥ ਜਾਘੰ ਪਰੀ ਭੂਮ ਸੋਹੈ । ਕਹੂ ਸੀਸ ਪਾਗੰ ਧਰੰ ਕਾਨ ਮੋਹੈ ।
ਕਹੂੰ ਤੀਰ ਤੇਗੰ ਪਰੀ ਹੈ ਕਟਾਰੀ । ਚੁਭੈ ਬੀਰ ਸੋਭੈ ਜਿਮੰ ਮਛ ਜਾਰੀ[2] । 103 ।

ਕਹੂ ਈਸ ਸੀਸੰ ਗੁਹੈ ਮੁੰਡ ਮਾਲਾ । ਕਹੂੰ ਭੂਤ ਪ੍ਰੇਤੰ ਫਿਰੈ ਜਗ ਜਵਾਲਾ ।
ਮਨੰ ਕੰਜ ਜਾਸੂ ਤ੍ਰਿਯਾ ਸਾਥ ਲੀਨੇ । ਫਿਰੈ ਆਨ ਤਾਹੀ ਮਹਾ ਮੋਦ[3] ਭੀਨੇ । 104 ।

ਸਭੈ ਜੋਗਨੀਯੰ ਕਰੰ ਪਤ੍ਰ ਧਾਰੀ । ਰਣੰ ਗ੍ਰਿੰਕ ਝਾਕੰ ਕਰੈ ਮਾਸਹਾਰੀ ।
ਮੁਨੰ ਸਿੰਧ ਸੁਧੰ ਦਿਖੈ ਆਨ ਜੁਧੰ । ਚਢੈ ਜੋ ਬਿਬਾਨੰ ਦਿਖੈ ਗੈਨ ਮਧੰ । 105 ।

ਨਿਜੰ ਬੀਰ ਬੋਲੀ ਕ੍ਰਿਪਾਸਿੰਧ ਗਾਈ । ਇਕੰ ਏਕ ਹ੍ਵੈ ਕੈ ਲਰੋ ਜੰਗ ਜਾਈ ।
ਤਬੈ ਮਾਨ ਆਗਿਆ ਕਰੈ ਜੰਗ ਜੋਧਾ । ਇਕੈ ਏਕ ਹੋਈ ਮੰਡੈ ਜੁਧ ਕ੍ਰੋਧਾ । 106 ।

ਦਸੰ ਬੀਸ ਤੀਸੰ ਇਕੰ ਜਾਇ ਮਾਰੈ । ਪੁਨੰ ਮਾਨ ਆਗਿਆ ਸੁ ਔਰੇ ਪਧਾਰੈ ।
ਕਰੈ ਜਾਇ ਜੁਧੰ ਬਡੋ ਤੌਨ ਥਾਨੈ । ਭਯੋ ਐਸ ਹੈਸਾਨ ਹੋਸੀ ਜਹਾਨੈ । 107 ।

ਰਣੰ ਖਗ ਖੰਡੰ ਚਲੈ ਤੀਰ ਗੋਰੀ । ਛੁਰੀ ਛਿਪ੍ਰ ਨੇਜਾ ਸਰੰ ਪਾਸ ਜੋਰੀ ।
ਬਿਛੂ ਬਾਂਕ ਸੇਲੰ ਉਰੰ ਯੌ ਕਟਾਰੀ । ਮਨੋ ਮਛ ਬਾਰੰ ਰਖੇ ਫਾਸ ਜਾਰੀ । 108 ।

ਭਯੋ ਜੰਗ ਐਸਾ ਤਿਸੀ ਠੌਰ ਮਾਹੀ । ਜਿਮੰ ਨੇਮਕਾਲੰ ਘਨੰ ਸਿਆਮ[4] ਆਹੀ ।
ਨਹੀ ਰਾਵਣੇ ਰਾਮ ਐਸਾ ਭਯੋ ਹੈ । ਜਿਮੰ ਸੂਰ ਸੂਰੰ ਇਸੀ ਜਾ[5] ਛਯੋ ਹੈ । 109 ।

ਪ੍ਰਭੂ ਏਕ ਏਕੰ ਨਰੰ ਲੈ ਲਰਾਏ । ਬਿਠੈ ਊਚ ਆਪੰ ਚਰਿਤ੍ਰੰ ਲਖਾਏ ।
ਲਰੈ ਸਿੰਘ ਈਹਾਂ ਤਿਸੀ ਠੌਰ ਮਾਹੀ । ਜਿਮੰ ਸਾਰਦੂਲੰ ਪਸੰ ਨੇਕ ਆਹੀ । 110 ।

ਕਹੁੰ ਸੰਜ ਪੁਜੰ ਧਰੈ ਬੀਰ ਡਾਰੈ । ਪਰੈ ਅੰਗ ਭੰਗੰ ਕਿਤੈ ਭੂਅ ਬਿਦਾਰੈ ।
ਕਹੂੰ ਮਤ ਦੰਤੀ[6] ਬਿਨਾ ਸਵਾਰ ਤਾਜੀ । ਫਿਰੰ ਭੂਮ ਜੰਗੰ ਸਜੇ ਸੁਧ ਸਾਜੀ । 111 ।

ਸਰੰ ਤੀਰ ਬੀਰੰ ਕਰੇ ਖੰਡ ਖੰਡੰ । ਕਿਤੀ ਗੀਧ ਕਾਕੰ[7] ਭਖੈ ਮਾਸ ਝੁੰਡੰ ।
ਕਹੂੰ ਬਯੋਮ ਬਾਲਾ ਸੁਹੰ ਰੂਪ ਧਾਰੀ । ਬਰੈ ਸੁਧ ਸੂਰੇ ਕਰੰ[8] ਫੂਲ ਧਾਰੀ । 112 ।

---

1) ਸਾਮਗ੍ਰੀ 2) ਜਾਲ਼ ਵਿਚ 3) ਖ਼ੁਸ਼ੀ, ਪ੍ਰਸੰਨਤਾ 4) ਸ੍ਰੀ ਕ੍ਰਿਸ਼ਣ 5) ਜਗਾ, ਥਾਂ 6) ਮਸਤ ਹਾਥੀ
7) ਕਾਂ 8) ਹੱਥਾਂ ਵਿਚ

ਕਿਤੇ ਭੂਮ ਜੰਗੀ ਪਰੈ ਬੀਰ ਆਈ । ਘਨੇ ਹਾਥ ਕੈ ਕੈ ਗਿਰੇ ਭੂਮ ਜਾਈ ।
ਕਿਤੇ ਦੂਤ ਦੋਖੀ ਦੁਰੇ[1] ਓਟ ਦਿਵਾਲੰ । ਕਿਤੇ ਦੂਤ ਬੈਠੇ ਬਜਾਵੈ ਸੁ ਗਾਲੰ । 113 ।

ਭਯੋ ਜੰਗ ਭਾਰੋ ਤਿਸੈ ਠੌਰ ਮਿਆਨੇ । ਕਥੈ ਸੇਸ ਸਾਰੰ ਨਹੀ ਅੰਤ ਆਨੈ ।
ਕਹਾ ਗੰਮ ਜੀ ਕੀ ਰਟੈ ਆਨ ਕੋਈ । ਸੁਭੰ ਸਿਆਮ ਕਾਲੰ ਭਯੋ ਜਾਨ ਸੋਈ । 114 ।

ਕਹਾ ਚਾਲਈਸੰ[2] ਕਹਾ ਦਸ ਲਛੰ । ਮਚਿਯੋ ਜੰਗ ਏਤਾ ਸੁਨੋ ਮਤ ਸਵਛੰ ।
ਤਬੰ ਆਛ ਬੀਰੰ ਨਿਜੰ ਚੀਨ ਕੈਕੈ । ਪਠੈ ਏਕ ਏਕੰ ਮਹਾ ਅਸਤ੍ਰ ਦੈਕੈ । 115 ।

**ਚੌਪਈ :** ਇਹ ਬਿਧ ਮਚਿਓ ਜੁਧ ਸੰਗ੍ਰਾਮਾ । ਕੇਤਕ ਮਰੇ ਬੀਰ ਬਲ ਧਾਮਾ ।
ਚਾਲਿਸ ਕਹਾ ਕਹਾ ਦਸ ਲਛਾ । ਲੋਥਨ ਭਏ ਅੰਬਾਰ ਪ੍ਰਤਛਾ । 116 ।

ਬੀਸ ਤੀਸ ਚਾਲੀਸ ਇਕ ਮਾਰੈ । ਬਹੁਰ ਅਮਰ ਪੁਰ ਆਪ ਸਿਧਾਰੈ ।
ਦ੍ਰਿੜਤਾ ਦਈ ਐਸ ਗੁਰ ਪੂਰੇ । ਕੇਹਰ[3] ਜਿਉ ਭਭਕੈ ਰਨ ਸੂਰੇ । 117 ।

ਭੋਜਨ ਬਿਨਾ ਬਪੁਖ[4] ਮੁਰਝਾਏ । ਨਿਸਚਾ ਸਾਬਤ ਦਿਪਤ ਸੁਹਾਏ ।
ਯਾ ਬਿਧ ਸੋ ਭਾਖਤ ਬਚ ਆਹੀ । ਐਸੋ ਸਮੋ ਹਾਥ ਫਿਰ ਨਾਹੀ । 118 ।

ਇਹ ਸਤਿਗੁਰ ਸਾਹਿਬ ਹੈ ਪੂਰਾ । ਕੀਓ ਖੇਲ ਇਨ ਆਪ ਹਜੂਰਾ ।
ਸਾਬਤ ਹ੍ਵੈ ਬਾਹੋ[5] ਹਥਿਯਾਰਾ । ਏਕ ਬੀਰ ਇਉ ਕਰਤ ਉਚਾਰਾ । 119 ।

**ਝੂਲਨਾ ਛੰਦ :**

ਗਰਜ ਕੈ ਸਿੰਘ ਯੋ ਜਾਇ ਰਣ ਮੈ ਪਰੈ ਕਰੈ ਬਹੁ ਭਾਂਤਿ ਲੋਹਾ ਬਨਾਏ ।
ਕਿਸੀ ਤਰਵਾਰ ਜਮਧਾਰ ਨੇਜਾ ਕਿਤੀ ਕਿਤੀ ਧਮਕਾਰ ਤੀਰੋ ਚਲਾਏ ।
ਮਾਰਿ ਕਰਿ ਸੈਨ ਬਰ ਐਨ[6] ਜਮ ਪੁਰ ਪਠੀ ਰਕਤ ਪਰਵਾਹ ਜਨ ਨਿਧ ਵਹਾਏ ।
ਧੁਜਾ ਪਾਤਾਕ ਬਹੁ ਦ੍ਰਮੈ ਸੇ ਜਾਤ ਹੈ ਨਕ੍ਰ[7] ਕੇ ਕਾਨ ਗੈ ਗਜ ਬਨਾਏ । 120 ।

ਪਤ੍ਰ ਕੀ ਸੈਨ ਏ ਐਨ ਜਲ ਜੰਤ ਸੇ ਛਤ੍ਰ ਬਰ ਫੇਨ[8] ਕੀ ਸੋਭ ਪਾਏ ।
ਨੀਰ ਚਰ ਮਾਨਵੰ ਸਕਲ ਮਾਲੇਛ ਏ ਘੋਖ ਨਿਧਿ ਦੁੰਦਭੀ ਧੁਨ ਲਗਾਏਂ ।
ਸੰਖ ਜੁਯੋਂ ਕਾਤਰੰ ਦੂਰ ਖਰ ਬਕਤ ਹੈ ਰਤਨ ਸੋ ਆਯੁਧੰ ਸੁਭਾਗ ਭਾਏ ।
ਸਾਚ ਕੋ ਸਿੰਧ ਇਹ ਕਰ੍ਯੋ ਹੈ ਖਾਲਸੇ ਅਰਿਨ ਕੀ ਅਨਿਠ[9] ਕੋ ਕਰ ਦਿਖਾਏ । 121 ।

ਖਾਨ ਪਠਾਨ ਮੁਗਲਾਨ ਕੋ ਚੀਰ ਕੈ ਸੇਖ ਅਰ ਪੀਰ ਕਾਜੀ ਸੰਘਾਰੇ ।
ਦਾਊ ਪੁਨ ਜਈ[10] ਰੁਹੇਲ ਲੋਦੀ ਸਭੈ ਨਿਆਜ ਅਫਰੀਦ ਰਨ ਮੈ ਬਿਦਾਰੇ ।
ਖੇਲ ਬੁਅੰਜ[11] ਪਾਠਾਨ ਤਿਹ ਹਤ ਕਰੇ ਗਿਰਤ ਮੁਨਾਰ ਜੁਯੋਂ ਰਨ ਮਝਾਰੇ ।
ਰੰਗ ਆਰੰਨ ਧਾਰੰਨ ਸਗਰੀ ਭਈ ਲਾਲ ਤਨ ਬਾਗ ਜਨ ਅਧਿਕ ਧਾਰੇ । 122 ।

---

1) ਲੁਕੇ, ਛਿਪੇ 2) ਕੇਵਲ ਚਾਲ੍ਹੀ 3) ਸ਼ੇਰ 4) ਸ਼ਰੀਰ 5) ਚਲਾਓ 6) ਘਰ 7) ਮਗਰਮੱਛ
8) ਝੱਗ 9) ਸੈਨਾ 10) ਜੋ 11) ਬਵੰਜਾ

ਚਪਈ : ਇਹ ਬਿਧ ਪਰਾ ਘੋਰ ਰਨ ਦਾਰਨ[1] । ਗਿਰ ਫਿਰ ਪਰਤ ਬਾਜ ਰਨ ਬਾਰਨ ।
ਏਕ ਸਿੰਘ ਐਸੀ ਕ੍ਰਿਤ ਕਰਹੀ । ਲਛਨ ਸਾਥ ਏਕਲੋ ਲਰਹੀ । 123 ।

ਬਜੇ ਸਾਰ ਸੋ ਸਾਰ ਅਪਾਰਾ । ਘੜਤ ਘਾਟ ਜੈਸੇ ਠਠਿਆਰਾ ।
ਪੜ ਪੜਾਕ ਧਰਨੀ ਅਰ ਪਰੈ । ਬਹੁਰ ਨ ਆਨ ਜੁਧ ਮੈ ਲਰੈ । 124 ।

ਇਕ ਘਾਇਲ ਹ੍ਵੈ ਗਿਰਤ ਕਰਾਲਾ[2] । ਏਕਨ ਆਪ ਤਜੇ ਤਤਕਾਲਾ ।
ਇਕ ਭਾਜੇ ਅਰੁ ਨਿਕਟ ਨ ਆਵੈ । ਇਕ ਸਨਮੁਖ ਹ੍ਵੈ ਜੁਧ ਮਚਾਵੈ । 125 ।

ਇਹ ਬਿਧਿ ਗਰਜ ਲਰਤ ਹਰਿ ਜਛਾ । ਹਨ੍ਹ ਕਾਲਕਾ ਸੋਭ ਧਤੂਛਾ ।
ਕੇਤਕ ਲਰੈ ਕਹੋ ਬਲਵਾਨਾ । ਕਿਤ ਚਾਲਸ ਕਿਤ ਦਹ ਲਖ ਜਾਨਾ । 126 ।

ਹੁਕਮ ਮਾਨ ਸਤਿਗੁਰ ਕੋ ਭਾਰੀ । ਜੂਝਤ ਹੈ ਨਿਜ ਨਿਜ ਕੀ ਬਾਰੀ ।
ਹੁਕਮ ਸਿੰਘ ਸੋ ਬਹੁਰ ਬੁਲਾਯੋ । ਭਲੀ ਤਰਾ ਤਰ ਦ੍ਰਿਸਟ ਜੁਝਾਯੋ । 127 ।

ਕਰ ਤੁਰਕਨ ਸੋ ਅਧਿਕ ਅਖਾਰਾ । ਅਮਰਾ ਲੈ ਬਰ ਬੀਰ ਸਿਧਾਰਾ ।
ਸਾਹਿਬ ਸਿੰਘ ਹਿੰਮਤ ਸਿੰਘ ਬੀਰਾ । ਆਗਿਆ ਮਾਨ ਗਏ ਰਨ ਧੀਰਾ ।
ਬਡੋ ਜੁਧ ਕਰ ਕੈ ਰਨ ਭਾਰੀ । ਬਸੇ ਅਮਰ ਪੁਰ ਮੈ ਅਵਤਾਰੀ । 128 ।

ਦੋਹਰਾ : ਕਰਤ ਖਾਲਸਾ ਔਰ ਨ ਮਨ ਮੈ ਆਸ ।
ਯੋ ਜੂਝੇ ਜੋਧਾ ਬਲੀ ਚਰਨ ਕਮਲ ਗੁਰ ਪਾਸ । 129 ।

ਤਾਹਿ ਸਮੈ ਗੁਰ ਦੇਵ ਜੀ ਨਿਜ ਸੁਤ ਲੀਓ ਬੁਲਾਇ ।
ਕਹੀ ਅਜੀਤ ਮ੍ਰਿਗੇਸ[3] ਕੋ ਦੂਤਨ ਦੇਹੁ ਸਜਾਇ । 130 ।

ਹੁਕਮ ਮਾਨ ਨਿਜ ਤਾਤ ਕੋ ਠਾਢ ਭਯੋ ਕਰ ਜੋਰ ।
ਅਦਭੁਤ ਦਿਪਤ ਦਿਦਾਰ ਦੁਤ ਤਿਹ ਸਮ ਸੋਭ ਨ ਹੋਰ । 131 ।

ਕੀਰ ਕਪੋਤ ਕਲਾਪ ਅਲਿ[4] ਖੰਜਨ ਮੀਮ ਅਨਾਰ ।
ਸਸ ਬਾਰਨ ਅਰ ਕੰਜ ਅਹਿ ਕੇਹਰ ਏਣ ਨਿਹਾਰ । 132 ।

ਏ ਉਪਮਾ ਕਬਿ ਦੇਤ ਹੈ ਜਿਹ ਤਿਹ ਮਧ ਸੰਸਾਰ ।
ਇਨ ਕੀ ਉਪਮਾ ਅਧਿਕ ਬਰ ਸੇਸ ਨ ਪਾਵਤ ਪਾਰ । 133 ।

ਤਨ ਮਹਿ ਧਰੇ ਅਭੂਤ ਛਬ ਨਖਸਿਖ ਭੈ ਹਥਿਯਾਰ ।
ਕਸੀ ਕਮਰ ਅਕਲੰਕ ਸਸਿ ਯੋ ਰਾਜਤ ਦੀਦਾਰ । 134 ।

ਚੌਪਈ : ਕਰ ਅੰਬੁਜ[5] ਇਕ ਗਹੀ ਕਮਾਨ । ਦੁਤੈ ਬਿਰਾਜਿ ਕਿਰਤ ਕਰ ਬਾਨ ।
ਪਰਕਰਮਾ ਕਰ ਸੀਸ ਨਿਵਾਈ । ਠਾਢੋ ਭਯੋ ਜੋਰ ਕਰ ਆਈ । 135 ।

---

1) ਭਿਆਨਕ 2) ਭੈ ਦਾਇਕ, ਭਿਅੰਕਰ 3) ਸਿੰਘ 4) ਭੌਰਾ 5) ਕਮਲ ਵਰਗੇ ਹੱਥਾਂ ਵਿਚ

ਆਗਿਆ ਭਈ ਜੁਧ ਕਉ ਜਾਓ । ਖਲ ਦਲ ਕੋ ਕਰ ਆਛ ਦਿਖਾਓ ।
ਜਿਯੋ ਕੁਲ ਕਲਸ ਬੰਸ ਕੀ ਚਾਲ । ਭਲੀ ਭਾਤਿ ਰਣ ਕੋ ਕਰ ਖ੍ਯਾਲ । 136 ।

ਛਤ੍ਰੀ ਕੋ ਯਹ ਜੋਗ ਪਛਾਨਹੁ । ਖਗ ਖੇਲਨ ਸਾਬਤ ਹ੍ਵੈ ਜਾਨਹੁ ।
ਕੋਟ ਜਗ ਜਪ ਤਪ ਗੁਣ ਚੀਨੋ । ਧਰਮ ਜੁਧ ਸਮ ਅਵਰ ਨ ਬੀਨੋ । 137 ।

ਯਾ ਜਗ ਮੈ ਦੁਰਲਭ ਦੇਵ ਏਈ । ਭਜਨ ਨਾਥ ਸਨਮੁਖ ਅਸ ਲੇਹੀ ।
ਤਨਕ ਤਨਕ ਤਨ ਹੋਇ ਤਹਾਂ ਹੀ । ਮੁਹਡਾ ਫੇਰ ਪਾਛ ਨਹੀ ਜਾਹੀ । 138 ।

ਯੋ ਸੁਨ ਕਰ ਸਤਿ ਗੁਰ ਕੇ ਬੈਨਾ । ਸ੍ਰੀ ਮੁਖ ਕਹਾ ਬਨਜ ਸੁਤ ਨੈਨਾ[1] ।
ਤੁਮ ਪਗ ਪੰਕਜ ਬਲ ਉਰ ਧਾਰੀ । ਜਥਾ ਸਕਤ ਰਣ ਕਰੋ ਸੁਧਾਰੀ । 139 ।

**ਦੋਹਰਾ :** ਗੁਰ ਮੂਰਤਿ ਧਰ ਰਿਦੇ ਮਹਿ ਬਿਨੇ ਕਰੀ ਕਰ ਜੋਰ ।
ਰਕਤ ਬੀਰ ਸੰਗ੍ਰਾਮ ਇਹ ਨਿਰਖ ਪ੍ਰਭੂ ਚਖ[2] ਕੋਰ । 140 ।

**ਚੌਪਈ :** ਭਇਓ ਸਵਾਰ ਐਸ ਕਹਿ ਬੈਨਾ । ਤਤ ਛਿਨ ਪਰਿਓ ਮਧ ਅਰੁ ਸੈਨਾ ।
ਘਨ ਜਿਉ ਉਮਡ ਤੁਰਕ ਦਿਸ ਚਾਰੋ । ਤੜਤਾ ਜਿਉ ਫਿਰ ਤਵਨ ਮੰਝਾਰੋ । 141 ।

**ਝੂਲਨਾ ਛੰਦ :**

ਮਾਰ ਅਸਵਾਰ ਧਮਕਾਰ ਤੇ ਗਿਰਤ ਹੈ ਸਰਨ[3] ਕੀ ਚੋਟ ਸਹ ਕੇ ਕਰਾਰੀ ।
ਏਕ ਕੋ ਮਾਰਿ ਬਿਦਾਰ ਦੁਜਾਨ ਕੋ ਚਾਰ ਔ ਤੀਨ ਪੰਚੋ ਬਿਦਾਰੀ ।
ਖਟੋ ਸਪਤਾਨ ਕੋ ਚੀਰ ਕ ਨਵੋ ਦਸਾਨ ਕੋ ਕਰ ਪ੍ਰਹਾਰੀ ।
ਗਿਯਾਰ ਬਾਰਾਨ ਤੇਰਾਨ ਕੋ ਡਾਰ ਧਰ ਜਾਤ ਨਾਰਾਚ[4] ਸੂਕੇ ਅਗਾਰੀ । 142 ।

ਬਿਜ ਸਮਾਮ ਅਰਾਨ[5] ਮੈ ਫਿਰਤ ਹੈ ਗਿਰਤ ਹੈ ਦੂਤ ਅਨਗਨ ਅਪਾਰੀ ।
ਮਾਰ ਰਨ ਬਾਨ ਤਰਵਾਹ ਬਰਛਾਨ ਸੋ ਛੁਰੀ ਜਮਧਾਰ ਹਨੇ ਹੈ ਅਪਾਰੀ ।
ਪੂਰ ਸਰ ਭੂਰ ਅਰੁ ਰੁਧਰ ਮੈ ਗਿਰਤ ਹੈ ਅਟਾ ਮੁਨਾਰ ਅਨਗਨ ਹਜਾਰੀ ।
ਰਕਤ ਪਰਵਾਹਿ ਤਿਹ ਨਦੀ ਜਯੋਂ ਵਹ੍ਯੋ ਹੈ ਲੋਥ ਪਰ ਲੋਥ ਕੀਨੀ ਕਨਾਰੀ । 143 ।

**ਭੁਜੰਗ ਪ੍ਰਯਾਤ ਛੰਦ :**

ਜਹੀ ਓਰ ਜੋਧਾ ਬਲੀ ਕੋਪ ਧਾਵੈ । ਹਨੈ ਤੀਰ ਤੇਗੰ ਗਿਰੰ ਦੂਤ ਜਾਵੈ ।
ਕਹੂੰ ਤੇਗ ਸਾਗੰ ਪਰੀ ਧੋਪ ਭੂਮੈ । ਕਹੂੰ ਬੀਰ ਜੋਧਾ ਲਗੇ ਬਾਨ ਘੂਮੈ । 144 ।

ਕਹੂੰ ਭੂਤ ਪ੍ਰੇਤੰ ਨਚੇ ਮਾਸਹਾਰੀ । ਕਹੂੰ ਜੋਗ ਜਵਾਲਾ ਬਮੈ[6] ਆਗ ਕਾਰੀ ।
ਕਹੂੰ ਨਾਰਿ ਦਿਵੰ ਫਿਰੈ ਅੰਗ ਕਾਛੀ । ਮਨੋ ਦਿਬ ਰੂਪੰ ਜਿਮੰ ਨੀਰ ਮਾਛੀ । 145 ।

ਜਿਨੈ ਅੰਗ ਹੇਰੇ ਰਤੰ ਨਾਥ ਲਾਜੈ । ਮਹਾਂ ਸੁੰਦਰੀ ਚਾਰ ਆਭਾ[7] ਬਿਰਾਜੈ ।
ਧਰੈ ਹਾਥ ਫੂਲੰ ਸੁ ਕੁੰਗੂ[8] ਕਟੋਰੀ । ਡਰੈ ਸੀਸ ਸੂਹੰ ਤ੍ਰਿਯਾ ਰਾਜ ਜੋਰੀ[9] । 146 ।

---

1) ਕਮਲ ਨੈਨ 2) ਅੱਖਾਂ ਨਾਲ 3) ਤੀਰਾਂ ਦੀ 4) ਤੀਰ 5) ਵੈਰੀਆਂ ਵਿਚ 6) ਅਗ ਉਗਲ ਰਹੀ ਹੈ
7) ਸ਼ੋਭਾ 8) ਕੇਸਰ 9) ਜ਼ਬਰਦਸਤੀ

ਰਨੰ ਸਾਵਧਾਨੰ ਜਿ ਕੋ ਪ੍ਰਾਨ ਤ੍ਯਾਗੇ । ਤਿਸੈ ਨਾਰ ਦੇਵੰ ਲਏ ਬਯੋਮ[1] ਭਾਗੇ ।
ਜਿਸੈ ਭਾਜ ਕੈ ਕੈ ਰਨੰ ਪ੍ਰਾਨ ਦੀਨੇ । ਵਹਿ ਨਾਰਿ ਤ੍ਯਾਗੇ ਨਹੀ ਸਾਥ ਲੀਨੇ । 147 ।

**ਤੋਟਕ ਛੰਦ :**

ਭਟ ਭਾਜ ਜਿਨੋ ਰਨ ਪ੍ਰਾਨ ਦਏ । ਵਹ ਈਤ ਉਤੈ ਦੁਹ ਥਾਨ ਗਏ ।
ਨਹਿ ਕਾਕ ਸਿਵਾ ਵਹ ਗੀਧ ਭਖੇ । ਵਹ ਭੂਮਹਿ ਮਧਿ ਪਰੇ ਸੁ ਲਖੇ । 148 ।
ਇਹ ਭਾਂਤਿ ਅਜੀਤ ਮ੍ਰਗੀਸ ਪਤੰ[2] । ਬੁਡ ਜੁਧ ਕਰ੍ਯੋ ਅਨਭੀਤ[3] ਗਤੰ ।
ਨਿਜ ਲਛਣ ਮੈ ਇਹ ਭਾਂਤਿ ਫਿਰਿਯੋ । ਜਿਮ ਬਿਜ ਬਡੋ ਘਨ ਬੀਚ ਹਿਰ੍ਯੋ । 149 ।
ਬਹੁ ਜੁਧ ਕਰ੍ਯੋ ਕਬ ਕੋ ਬਰਨੈ । ਜਿਮ ਪਾਰਥ ਸਾਥ ਕਰਯੋ ਕਰਨੈ ।
ਬਹੁ ਦੂਤਨ ਹਾਥ ਦਿਖਾਏ ਸਹੀ । ਸੁ ਅਲੋਪ ਭਏ ਤਿਹ ਮਧਿ ਮਹੀ । 150 ।

**ਸਵੈਯਾ :** ਸਾਹਿਬ ਸਿੰਘ ਅਜੀਤ ਕ੍ਰਿਪਾ ਨਿਧ ਜੁਧ ਕਰ੍ਯੋ ਅਰ ਕੋ ਦਲ ਮਾਹੀ ।
ਸਤ੍ਰਨ ਹਾਥ ਦਿਖਾਇ ਭਲੀ ਬਿਧ ਲੋਪ ਭਏ ਰਨ ਮੈ ਤਬ ਆਹੀ ।
ਪੂਰ ਰਹ੍ਯੋ ਜਗ ਮੈ ਜਸ ਪਾਵਨ ਦੇਤ ਸਬੈ ਕਬਿ ਬ੍ਰਿੰਦ ਉਗਾਹੀ ।
ਗੰਗ ਸਮਾਨ ਸਦਾ ਜਗ ਕੀਰਤ ਗਾਵਤ ਜੋ ਸੁਖ ਸਿੰਧ ਸਮਾਹੀ । 151 ।

**ਚੌਪਈ :** ਲਗੀ ਕਾਰ ਜਬ ਹੀ ਰਨ ਮਿਆਨੈ । ਗਯੋ ਜੂਝ ਤਨ ਰਮਤ ਸੁ ਪ੍ਰਾਨੈ ।
ਚਰਨ ਕਮਲ ਸੋ ਸੁਰਤ ਮਿਲਾਈ । ਭਏ ਅਲੋਪ ਤਵਨ ਹੀ ਜਾਈ । 152 ।

**ਦੋਹਰਾ :** ਜਬ ਜੋਰਾਵਰ ਸਿੰਘ ਜੂ ਦੇਖ੍ਯੋ ਸਮਾ ਬਿਚਾਰ ।
ਲੈ ਆਇਸ[4] ਗੁਰ ਦੇਵਕੀ ਚੜਿਓ ਅਨੰਦ ਜੀਅ ਧਾਰ । 153 ।

**ਚੌਪਈ :** ਚਾਪ ਬਾਨ ਪ੍ਰਿਥਮੈ ਕਰ ਧਰੈ । ਬਡੇ ਮੇਘ ਜ੍ਯੋ ਬਰਖਾ ਕਰੈ ।
ਬਿਸਖ ਬਾਨ ਸਰ ਤੀਰ ਬਿਦਾਰੇ । ਸਕਲ ਛੇਦ ਅਰ ਕੇ ਗਨ ਡਾਰੇ । 154 ।
ਬੇਸ ਕਿਸੋਰ ਮਨੋਹਰ ਮੂਰਤਿ । ਸਰ ਸੋ ਮਾਰਿ ਕਰਤ ਅਰ ਚੂਰਤ ।
ਰਕਤ ਪ੍ਰਵਾਹ ਚਲਿਯੋ ਤਿਹ ਥਾਨੇ । ਜਨ ਸਰਤਾ ਬਤ ਦੁਤੇ ਪ੍ਰਮਾਨੇ । 155 ।
ਧੁਜਾ ਪਤਾਕੇ ਰੂਖ ਤਿਹ ਜਾਹੀ । ਬੋਚ ਨਸੈ ਹੈ ਕਿਤਕ ਸਿਧਾਹੀ ।
ਜੋਰਾਬਰ ਹਰਿ[5] ਜਗ ਸੁ ਜੁਧਾ । ਅਨਿਕ ਭਾਂਤਿ ਕੀਨੋ ਬਡ ਬਿਰੁਧਾ । 156 ।

**ਝੂਲਨਾ ਛੰਦ :**

ਧਨਖ ਨਾਰਾਚ[6] ਜੋ ਤਾਨ ਰਨ ਮੈ ਅਹਯੋ ਸਤ੍ਰ ਕੀ ਸੈਨ ਅਨਗਨ ਸੰਘਾਰੀ ।
ਸਰਨ[7] ਸੋ ਮਾਰ ਅਪਾਰ ਕੇਤਕ ਦਈ ਤੁਪਕ ਤਰਵਾਰ ਸੋ ਕਿਤ ਬਿਦਾਰੀ ।
ਹਨੈ ਅਰਜਾਲ ਕਾਰਾਲ ਸੇ ਲਗਤ ਹੈ ਪੀੜ ਕਰ ਭਰਤ ਹੇ ਹੂੰ ਹੰਕਾਰੀ ।
ਅੰਧ ਕਾਬੰਧ[8] ਇਕ ਸੀਸ ਬਿਨ ਡੋਲਹੀ ਪਰਤ ਹੇ ਏਕ ਤਿਨ ਕੋ ਮਝਾਰੀ । 157 ।

---

1) ਆਕਾਸ਼ 2) ਅਜੀਤ ਸਿੰਘ 3) ਨਿਡਰ ਹੋ ਕੇ 4) ਆਗਿਆ 5) ਸਿੰਘ 6) ਤੀਰ 7) ਤੀਰਾਂ ਨਾਲ 8) ਧੜ

ਏਕ ਕੋ ਮਾਰਿ ਦੂਜਾਨ ਕੋ ਛੇਦ ਕੇ ਤੀਸਰੈ ਮਧਿ ਕਰਿ ਬਿਸਖ[1] ਜਾਹੀ ।
ਲਗਤ ਹੈ ਜਾਸ ਕੇ ਅੰਗ ਬਲਵਾਨ ਕੋ ਤੜਫ ਕਰ ਦੇਹ ਪਲ ਮੈ ਗਿਰਾਹੀ ।
ਫਿਰਤ ਹੈ ਅਰਨ ਮੈ ਮੇਘ ਚਪਲਾਨ ਜਿਉ ਲਖਤ ਕਿਤ ਜਾਇ ਖਲਬੋ ਨ ਆਹੀ ।
ਨਿਰਖ ਕਰ ਜੰਗ ਸ੍ਰੀ ਜੋਰਵਰ ਸਿੰਘ ਕੋ ਬਯੋਮ[2] ਮੈ ਦੇਵ ਧੰਨ ਧੰਨ ਕਰਾਹੀ । 158 ।

**ਦੋਹਰਾ :** ਬਿਸਖ ਬਾਨ ਸਰ ਤੁਪਕ ਅਸ ਚਲਤ ਲੋਹ ਕੀ ਧਾਰ ।
ਜੋਰਾਵਰ ਤਿਨ ਮੈ ਫਿਰਤ ਗਹੈ ਹਾਥ ਹਥਯਾਰ । 159 ।

**ਅੜਿਲ :** ਦਸੋ ਦਿਸਾ ਅਰੁ ਚਪਟ[3] ਪਹੂਚੇ ਆਨਿਕੈ ।
ਤਬ ਬਰਛਾ ਕਰ ਧਰ੍ਯੋ ਅਧਿਕ ਪੁਨ ਤਾਨ ਕੈ ।
ਏਕ ਅਰੁਨ ਕੋ ਮਾਰਿ ਦੁਤੈ ਸੁ ਗਿਰਾਵਈ ।
ਹੋ ਯਾ ਬਿਧ ਜੋਰਾਬਰੀ ਸਿੰਘ ਰਨ ਪਾਵਈ । 160 ।

**ਸਵੈਯਾ :** ਤੀਰ ਤੁਫੰਗ ਨਿਖੰਗਨ ਕਾਢ ਚਲਾਵਤ ਹੈ ਸੁ ਪਠਾਨ ਕਈ ਜੂ ।
ਪੁਨ ਮੇਘ ਕਿਧੋ ਰਿਤ ਪਾਵਸ ਕੀ ਇਤ ਆਵਤ ਹੈ ਸਿਰਜਾਲ ਧਈ ਜੂ ।
ਬਰਛਾ ਦੁਤਿ ਕੇ ਚਪਲਾ[4] ਚਮਕੈ ਧੁਨ ਬਾਨਨ ਕੀ ਬਡ ਮੇਘ ਹਈ ਜੂ ।
ਇਹ ਭਾਂਤਿ ਸਮਾਜ ਬਨਿਯੋ ਰਨ ਕੋ ਕਿ ਜੁਝਾਰ ਮ੍ਰਿਗੇਸ[5] ਕੀ ਖੇਲ ਜਈ ਜੂ ।.161 ।

**ਅੜਿਲ :** ਪਕਰ ਹਾਥ ਸਮਸੇਰ ਸਿੰਘ ਜਿਮ ਗਾਜਹੀ ।
ਦਸੋ ਦਿਸਨ ਅਰੁ ਜਾਲ ਸ੍ਯਾਲ ਜਿਮ ਭਾਜਹੀ ।
ਇਕ ਜੂਝੈ ਰਨ ਥਾਨ ਬਦਨ ਨਹੀ ਫੇਰਹੀ ।
ਹੋ ਤਿਨ ਪੁਰਨਖ ਕੋ ਨਾਰਿ ਆਨ ਰਨ ਘੇਰਹੀ । 162 ।

**ਰਸਾਵਲ ਛੰਦ :**
ਕਰ੍ਯੋ ਜੁਧ ਭਾਰੋ । ਕਥੈ ਕੌਨ ਸਾਰੋ ।
ਤਨੰ ਕੇਕ[6] ਗਾਯੋ । ਜਥੰ ਮਤ ਆਯੋ । 163 ।
ਭਈ ਲਾਲ ਜਾਗਾ । ਮਨੋ ਓਢ ਬਾਗਾ ।
ਕਿਧੌ ਸੂਹ ਸਾਰੀ । ਧਰਾ ਅੰਗ ਧਾਰੀ । 164 ।
ਲਰਿਓ ਤੇਗ ਤਾਨੀ । ਬਰੋ ਬੀਰ ਬਾਨੀ ।
ਜੁਝਿਯੋ ਬਾਜ ਸੀਸਾ । ਸੁਤੰ ਜਗਦੀਸਾ । 165 ।
ਕਿਤੇ ਸਤ੍ਰ ਗਾਰੀ । ਜੂਝਯੋ ਆਵਤਾਰੀ ।
ਸੁਹੇ ਬਾਜ ਡਾਰੀ । ਲਖ੍ਯੋ ਖਗਧਾਰੀ । 166 ।

---

1) ਤੀਰ 2) ਆਕਾਸ਼ ਵਿਚ 3) ਤੁਰਤ, ਝਟਪਟ 4) ਬਿਜਲੀ 5) ਸਿੰਘ 6) ਥੋੜਾ ਜਿੰਨਾ

ਸੁਰੰ ਧੰਨ ਗਾਯੋ । ਸੁ ਫੂਲੰ ਬਸਾਯੋ ।
ਕਰੀ ਬ੍ਰਿਸਟ[1] ਭਾਰੀ । ਬਡੋ ਮੋਦ ਧਾਰੀ । 167 ।

ਪ੍ਰਭੂ ਦੇਖ ਜੁਧੰ । ਖੁਸੀ ਚੀਤ ਮਧੰ ।
ਨਿਜੰ ਨੈਨ ਆਗੈ । ਦੋਊ ਭ੍ਰਾਤ ਲਾਗੈ । 168 ।

ਜਗੰ ਜਸੁ ਛਾਯੋ । ਕਬੰ ਕਿਰਤ[2] ਗਾਯੋ ।
ਦਿਨੰ ਆਦਿ ਅੰਤਾ । ਜਸੰ ਹੈ ਬਿਅੰਤਾ । 169 ।

**ਦੋਹਰਾ :** ਇਹ ਬਿਧਿ ਜੁਧ ਮਚਾਇ ਕੈ ਦਹ ਲਖ ਸੈਨਾ ਸੰਗ ।
ਭੇ ਅਲੋਪ ਰਣ ਭੂਮ ਮੈ ਦੋਨੋ ਬੀਰ ਨਿਸੰਗ । 170 ।
ਧਰਮ ਰਾਖ ਪ੍ਰਣ ਪੂਰ ਕਰ ਅਰੁ ਦਲ ਹਾਥ ਦਿਖਾਇ ।
ਅਮਰ ਭਏ ਪੁਨ ਭ੍ਰਾਤ ਦੋ ਜੈ ਕੀ ਬੰਬ ਬਜਾਇ । 171 ।

**ਤੋਟਕ ਛੰਦ :**

ਤਿਹੂ ਲੋਥਨ ਮੈ ਨਹ ਲੋਥ ਲਹੀ । ਸਭ ਦੇਖ ਫਿਰੈ ਕਰ ਕੈ ਜੁ ਸਹੀ ।
ਕਹ ਠੌਰ ਕਹੋ ਜਨਿਯੈ ਜੁ ਗਏ । ਧਰਨੀ ਮਧ ਹੈ ਕਿ ਅਕਾਸ ਧਏ । 172 ।

**ਚੌਪਈ :** ਇਹ ਬਿਧ ਸੌ ਤਿਹ ਜੁਧ ਮਝਾਰਾ । ਜੁਝਾਏ ਸਤਿਗੁਰ ਕਰਤਾਰਾ ।
ਚਿਹਲ[3] ਬੀਰ ਜੋਧਾ ਅਵਤਾਰੀ । ਤਿਨ ਮੈ ਕਛੁਕ ਰਹੇ ਪਿਛਾਰੀ । 173 ।
ਸੋ ਭੀ ਨਿਜ ਦਿਸਟਾਗੁ[4] ਲਰਾਏ । ਅਨਿਕ ਭਾਂਤਿ ਖਲ ਦਲ ਤਿਹ ਘਾਏ ।
ਸੰਤ ਸਿੰਘ ਜੂ ਕੋ ਸੁ ਬੁਲਾਯੋ । ਥਾਪੀ ਦੇ ਕਰ ਸਸਤ੍ਰ ਫਰਾਯੋ । 174 ।
ਬਰਛਾ ਖਾਸ ਖਗ ਤਿਹ ਦੀਨੋ । ਅਨਿਕ ਭਾਂਤਿ ਆਦਰ ਤਿਹ ਕੀਨੋ ।
ਸ੍ਰੀ ਮੁਖ ਕੀ ਆਇਸ[5] ਕਹ ਪਾਈ । ਅਸੁਰਨ ਮਧ ਪਰਿਜੋ ਤਬ ਜਾਈ । 175 ।
ਏਕਨ ਕੋ ਬਾਨਨ ਸੋ ਮਾਰਿਯੋ । ਖਗ ਸਾਂਗ ਗਹ ਅਵਰ ਬਿਦਾਰਿਯੋ ।
ਨਾਵਕ ਸਰ ਏਕਨ ਤਨ ਹਨੇ । ਏਕਨ ਤੁਪਕ ਤਮਾਚੇ ਗਨੇ । 176 ।
ਐਸੋ ਕਰਯੋ ਬੀਰ ਰਨ ਦਾਰਨ[6] । ਹਿੰਮਤ ਹ੍ਵੈ ਵਰ ਚਿੰਸਤ ਬਾਰਨ[7] ।
ਇਹ ਬਿਧ ਸੋ ਰਣ ਦੁੰਦ ਮਚਾਈ । ਅਮਰਾ ਪੁਰੀ ਗਯੋ ਭਟ ਧਾਈ । 177 ।
ਪੁਨ ਕਰੁਨਾਨਿਧ ਚਰਿਤ੍ਰ ਬਨਾਯੋ । ਬੰਗੇਸੁਰ[8] ਨਿਜ ਨਿਕਟ ਬੁਲਾਯੋ ।
ਸਭ ਹਥੀਆਰ ਅੰਗ ਤਿਹ ਡਾਰੀ । ਕਲਗੀ ਜਿਗਾ ਸੀਸ ਤਿਹ ਧਾਰੀ । 178 ।
ਨਿਜ ਆਸਨ ਪਰ ਤਿਸੈ ਬੈਠਾਯੋ । ਥਾਪੀ ਦੇ ਮਨ ਮੋਦ[9] ਬਢਾਯੋ ।
ਖੁਸੀ ਕਰੀ ਸਤਿਗੁਰ ਕਰਤਾਰਾ । ਦੂਤੈ ਅੰਗ ਜਨ ਆਪ ਸੁਧਾਰਾ । 179 ।

---

1) ਵਰਖਾ 2) ਕੀਰਤੀ, ਜਸ 3) ਚਾਲ੍ਹੀ 4) ਅੱਖਾਂ ਸਾਹਮਣੇ 5) ਆਗਿਆ 6) ਭਿਆਨਕ
7) ਹਾਥੀ ਚਿੰਘਾੜਦੇ ਹਨ 8) ਬੰਗਾਲ ਦਾ ਇਕ ਸਿੱਖ 9) ਖੁਸ਼ੀ, ਆਨੰਦ

ਸੰਤਿ ਸਿੰਘ ਨਾਮ ਤਿਹ ਨਰ ਕੋ । ਸੇਵਕ ਆਦਿ ਨਾਥ ਕੇ ਘਰ ਕੋ ।
ਬਗਸ ਤਾਕੋ ਭੇਸੁ ਭਣੀਜੈ[1] । ਤਾਤੇ ਨਾਮ ਬੰਗਸੀ ਲੀਜੈ । 180 ।

ਸਰਬ ਚਿਹਨ ਸਭ ਕੇ ਜਾਨਹੁ । ਇਕ ਤੇ ਦੂਸਰ ਦੇਹ ਪ੍ਰਮਾਨਹੁ ।
ਕਹ ਭੇਟ ਮੇਰੋ ਗੁਰ ਸੀਸਾ । ਜਿਹ ਚਾਹੋ ਲੀਜੈ ਜਗਦੀਸਾ । 181 ।
ਇਹ ਜਾਗਾ ਤਾਤੇ ਸਿਰ ਲੀਨੋ । ਆਗੇ ਹੀ ਹੋਤਾ ਤਿਹ ਦੀਨੋ ।
ਅਧਿਕ ਖੁਸੀ ਸਤਿਗੁਰ ਕੀ ਆਹੀ । ਤੌ ਤਿਹ ਦੀਓ ਭੇਟ ਸਿਰ ਤਾਹੀ । 182 ।

ਟੀਕਾ ਮਨੋ ਖਾਲਸੇ ਦੀਨਾ । ਸਮਝ ਲੇਹੁ ਯਾ ਬਿਧ ਪਰਬੀਨਾ ।
ਸਾਂਗ ਸਮੈ ਸਾਬਤ ਸਿਖ ਹੋਈ । ਤਿਹ ਉਪਮਾ ਲਖ ਸਕੈ ਨ ਕੋਈ । 183 ।
ਯੌ ਚਰਿਤ੍ਰ ਕਰਿ ਦੀਨ ਦਯਾਲਾ । ਧਨੁ ਬਿਸਾਲ ਕਰਿ ਧਰਿਓ ਕਰਾਲਾ[2] ।
ਬਾਨਨ ਕੀ ਬਰਖਾ ਕਰ ਡਾਰੀ । ਬਡੋ ਮੇਘ ਜਿਉ ਅਸਵ[3] ਮਝਾਰੀ । 184 ।

ਬਿਜ ਸਮਾਨ ਗਰਜ ਸਰ ਆਵਤ । ਬਾਜ ਗਾਜ ਪੈਦਲ ਰਣ ਘਾਵਤ ।
ਅਰੁਨ[4] ਧਰਨਿ ਹ੍ਵੈਗੀ ਸਭ ਸਾਰੀ । ਸਹਸ੍ਰਾਨਨ[5] ਸਿਰ ਧਰ ਜੋਊ ਧਾਰੀ । 185 ।
ਚਲ ਰਕਤ ਕੀ ਨਦੀ ਬਿਰਾਜੈ । ਬੈਤੁਰਨੀ ਤਾ ਕੋ ਲਖ ਲਾਜੈ ।
ਧੁਜਾ ਪਤਾਕ ਤਰੇ ਦ੍ਰੂਮ ਜਾਹੀ । ਕਛਪ ਢਾਲ ਨਾਕ[6] ਅਸ ਆਹੀ । 186 ।
ਪਾਗ ਫੇਨ ਸੇ ਛਤ੍ਰ ਸੁਹਾਏ । ਚੌਰ ਹੰਸ ਲਖੀਐ ਬਹੁ ਭਾਏ ।
ਸੀਸ ਪਾਖਨ[7] ਟਾਂਗ ਕਰ ਮਛਰੀ । ਸਾਚ ਸੁ ਧਾਰ ਸ਼ਰਤਾ ਜਨ ਪਸਰੀ । 187 ।

**ਸਵੈਯਾ** : ਸੀਸ ਪਰੇ ਕਿਤ ਕਾਟ ਭਟਾਨ ਕੇ ਤੁੰਡ[8] ਧਰਾ ਕਤ ਮੁੰਡ ਸੁਹਾਏ ।
ਜਾਂਘ ਕਰੰ ਪਗ ਰੁੰਡ ਪਰੇ ਕਹੁੰ ਖਗ ਕਮਾਨ ਲਖੇ ਜਬ ਪਾਏ ।
ਤਾਜ ਪਰੇ ਕਤ ਬਾਜ ਅਨੂਪਮ ਪੀਲ[9] ਕਿਧੋ ਗਿਰ ਡੀਲ ਰਤਾਏ[10] ।
ਸੋਭਤ ਹੈ ਰਣਕੀ ਛਿਤ[11] ਭੀਤਰ ਭੂਮ ਮਨੋ ਇਹ ਭੂਖਣ ਪਾਏ । 188 ।
ਬੀਰ ਖਰੇ ਇਕ ਗਾਲ ਬਜਾਵਤ ਤੀਰਨ ਸੋ ਇਕ ਛੇਦਤ ਕੀਨੇ ।
ਏਕ ਦੁਰੇ[12] ਨਿਜ ਓਟ ਦਿਵਾਲਨ ਸ੍ਵਾਸ ਭਰੈ ਇਕ ਪੀੜਤ ਸੀਨੇ ।
ਦੂਰ ਖਰੇ ਪਛੁਤਾਪ ਕਰੈ ਇਕ ਕਯੋ ਹਮ ਆਨ ਇਤੇ ਤਨ ਦੀਨੇ ।
ਤੀਰ ਨਹੀ ਯਹ ਕਾਲ ਦਸਾ ਜਨੁ ਜੀਵਤ ਹੈ ਕਛੁ ਨਾਮ ਕੇ ਲੀਨੇ । 189 ।
ਆਵਤ ਹੈ ਨਰ ਗਾਲ ਬਜਾਵਤ ਸਯਦ ਸੇਖ ਮਹਾਬਲ ਧਾਨੀ ।
ਜੀਤ ਫਿਰੇ ਬਸੁਧਾ ਸਗਰੀ ਅਰੁ ਸਾਹਿ ਦਿਲੀਸ ਕੇ ਜੋ ਅਗਵਾਨੀ ।

1) ਕਿਹਾ ਜਾਂਦਾ ਹੈ 2) ਭਿਆਨਕ 3) ਅਸੂ ਦਾ ਮਹੀਨਾ 4) ਵੈਰੀ 5) ਸ਼ੇਸ਼ਨਾਗ 6) ਮਗਰਮਛ
7) ਪੱਥਰ 8) ਧੜ 9) ਹਾਥੀ 10) ਲਹੂ ਰੰਗੇ 11) ਰਣ ਭੂਮੀ 12) ਲੁਕੇ, ਛਿਪੇ

ਕਾਮ ਪਰੇ ਰਨ ਭੂਧਰ ਕੀ ਸਮ ਜੰਗ ਜੁਰੇ ਰਨ ਖੰਭ ਪਛਾਨੀ ।
ਆਨ ਪਰੇ ਸੁ ਮਰੇ ਸਭ ਹੀ ਤਨ ਬੋਟਨ[1] ਲੈ ਨਭ ਗੀਧ ਸਿਧਾਨੀ । 190 ।

ਗਜਤ ਏਕ ਸੁ ਗਾਲ ਬਜਾਵਤ ਯਾ ਬਿਧਿ ਸੋ ਇਕ ਬੈਨ ਬਕਾਹੀ ।
ਜੀਤ ਬਡੇ ਰਣ ਯੋਂ ਸੁ ਗਹੇ ਗੁਰ ਬਾਂਧ ਭਲੇ ਤਟ ਸਾਹ ਲੈ ਜਾਈ ।

ਹਾਥ ਨ ਲਾਗਤ ਹੈ ਭਵ ਭੂਖਣ ਕੋਟ ਉਪਾਵ ਕਰੈ ਮਨ ਮਾਹੀ ।
ਸਾਲਨ ਕੇ ਹਿਤ ਜਯੋ ਮਨੀਆਂ ਬਰ ਰੋਰਨ ਖਾਇ ਪਕਾਇ ਤਦਾਇ । 191 ।

ਚੌਪਈ : ਲੋਥਨ ਸਾਥ ਧਰਨ ਛਬਿ ਛਾਈ । ਮਨੋ ਅੰਬਾਰ ਲਗੇ ਪਰਖਾਈ ।
ਬਿਜ ਸਮਾਨ ਸਿਲੀਮੁਖੁ[2] ਆਵੈ । ਜੇ ਬੋ ਬਖਤਰ ਰਹਨ ਨਾ ਪਾਵੈ । 192 ।

ਜਾ ਕੋ ਤਨਕ ਬਾਨ ਛੁਹ ਗਯੋ । ਮਛਰੀ ਜਯੋ ਤਰਫਤ ਵਹ ਭਯੋ ।
ਜੋ ਦਿਵਾਲ ਤੇ ਬਾਹਰ ਨਿਕਸਾ । ਤਾਕੇ ਲੈ ਪ੍ਰਾਨਨ ਜਮੁ ਬਿਗਸਾ । 193 ।

ਨਾਹਰ ਖਾਂ ਪਠਾਨ ਤਹ ਆਯੋ । ਅਨ ਗਨ ਸੈਨ ਮਲੇਛੀ ਲਿਯਾਯੋ ।
ਬਟੁ ਬਚ[3] ਬਕਨ ਬਦਨ ਨਿਜ ਗਾਵਤ । ਸਾਮੁਹ ਲਖ੍ਯੋ ਕ੍ਰਿਪਾਨਿਧ ਆਵਤ । 194 ।

ਐਸਾ ਤੀਰ ਤਾਹਿ ਮੁਖ ਮਾਰਾ । ਗਿਰਾ ਧਰਨ ਜਨ ਬਡੋ ਮੁਨਾਰਾ ।
ਆਉ ਪਠਾਨ ਹਲਾ ਕਰ ਆਯੋ । ਸੋ ਭੀ ਸ੍ਰੀ ਕਲਕਾਲ ਖਪਾਯੋ । 195 ।

ਦੋਹਰਾ : ਸਗਲ ਦਿਵਸ ਇਹ ਭਾਂਤਿ ਕਰ ਬਰਖਯੋ ਲੋਹ ਅਪਾਰ ।
ਕਈ ਲਾਖ ਦਲ ਤੁਰਕ ਕੋ ਰਹਾ ਸਕਲ ਪੁਨ ਹਾਰ । 196 ।

ਜੈਸ ਜੁਧ ਪ੍ਰਭ ਜੂ ਕੀਓ ਤਸ ਲਿਖ ਸਕਤ ਨ ਕੋਇ ।
ਦਹ ਲਖ ਸੈਨਾ ਗਰਕ ਕਰ ਇਹ ਬਿਧ ਗਏ ਅਲੋਇ[4] । 197 ।

ਅਚੁਤ ਅਲਖ ਅਨੰਤ ਗੁਰ ਪਵਨ ਰੂਪ ਅਛਲੇਸ ।
ਰੋਮ ਰੋਮ ਰਛਕ ਤਿਸੈ ਸਕਤ ਕਾਲ ਜਗਤੇਸ । 198 ।

ਭੁਜੰਗ ਪ੍ਰਯਾਤ ਛੰਦ : ਤਬੈ ਲਾਗ ਰੈਨੰ ਨਹਾਂ ਅੰਧ ਆਈ । ਇਕੈ ਸਾਜ ਆਪੰ ਬਡੋ ਸੋਕ ਪਾਈ ।
ਦਿਨੰ ਰਾਜ[5] ਹਾਰੇ ਨਿਸੰ ਰਾਟ[6] ਆਯੋ । ਕਵੀ ਦੀਪ ਤਾਰਨ ਉਰੂ ਸੁਖੁ ਪਾਯੋ । 199 ।
ਸਭੈ ਔਖਧੀ ਜੋ ਸਸਿ ਗੋਇ[7] ਪਾਈ । ਭਈ ਸੋ ਚਿੰਤਨੰ ਮਹਾ ਮੋਦ ਸਾਈ ।
ਨਿਸੰ ਰਾਜ ਰੈਨੰ ਚਢਿਓ ਜੋਇ ਭਾਰੀ । ਅਮੀਤਾਸ[8] ਸੀਚਾ ਮਧੰ ਬਿਸ੍ਵ ਸਾਰੀ । 200 ।

ਸਵੈਯਾ : ਡੋਲਤ ਹੈ ਨਿਸਰਾਟ[9] ਸਭੇ ਕਰ ਆਪ ਪ੍ਰਤਾਪ ਮਹਾ ਸਜਿ ਕੇ ।
ਇਤ ਦੀਪਕ ਦੀਪ ਖਿਰੀ ਕੁਮਦੀ[10] ਦਿਨ ਨਾਥ ਗਯੋ ਗ੍ਰਿਹ ਕੋ ਭਜ ਕੇ ।

---
1) ਮਾਸ ਦੀਆਂ ਬੋਟੀਆਂ 2) ਤੀਰ, ਬਾਨ 3) ਕੌੜੇ ਬੋਲ 4) ਅਲੋਪ 5) ਸੂਰਜ 6) ਚੰਦ੍ਰਮਾ 7) ਕਿਰਨਾਂ 8) ਅੰਮ੍ਰਿਤ 9) ਚੰਦ੍ਰਮਾ 10) ਕਮਲਨੀ

ਚਕਈ ਉਤ ਕੰਜ ਨਿਰਾਸ ਭਏ ਮਨ ਆਨੰਦ ਤ੍ਯਾਗ ਦਏ ਲਜਕੈ ।
ਅਬ ਚਿੰਤ ਚਕੋਰ ਤਜੀ ਸਗਰੀ ਵਹਿ ਨਾਚ ਉਠ੍ਯੋ ਮਨ ਮੈ ਗਜਕੈ । 201 ।

ਕੌਲ ਧਰੇ ਮਧ ਆਵਤ ਜੋ ਨਰ ਤਾਸ ਸਹਾਇਕ ਦੀਨ ਦੁਯਾਰਾ ।
ਭਾਰੁ ਸਹੈ ਸਿਰੁ ਲੈਜਨ ਕੌ ਤਿਹ ਉਤਮ ਮਾਰਗ ਦੇਤ ਦਿਖਾਰਾ ।

ਏਕਠੇ ਡੀਲ ਅਨੇਕ ਕਹੇ ਅਰ ਤਦਪ[1] ਸੰਤ ਰਖੇ ਉਰ ਨਾਰਾ[2] ।
ਤਯੋਂ ਅਸਕੇਤ[3] ਭਏ ਗੁਰ ਰਛਕ ਏਕ ਅਨੇਕ ਕਰੇ ਅਰ ਛਾਰਾ । 202 ।

ਅੰਧ ਗੁਬਾਰ ਨਿਹਾਰ ਨਿਸਾ ਭਵ ਭੂਖਣ ਜੂ ਇਹ ਭਾਂਤਿ ਬਿਚਾਰੀ ।
ਜੌ ਅਬ ਜੂਝ ਮਰੋ ਰਣ ਮੈ ਨਿਜ ਕੌ ਅਰ[4] ਮਾਨਹਿਗੇ ਬਲਕਾਰੀ ।
ਸਾਮ ਸੁ ਦਾਨ ਚਰਿਤ੍ਰ ਸੁ ਨੀਤ ਕੇ ਉਤਮ ਸੋ ਇਨ ਕੋ ਉਰ ਧਾਰੀ ।
ਤਾਤੇ ਬਿਚਾਰ ਇਹੇ ਮਤ ਸਾਰ[5] ਸੁ ਆਪ ਚਲੋ ਇਨ ਪੈਂਡਹੁ ਡਾਰੀ । 203 ।

**ਝੂਲਨਾ ਛੰਦ :**

ਐਸੇ ਅਨੁਮਾਨ ਧਨ ਬਾਨ ਕਰ ਮੈ ਲਯੋ ਅਧਿਕ ਬਰ ਤਾਨ ਅਰੁ ਦਲ ਸੰਘਾਰੇ ।
ਏਕ ਕੋ ਮਾਰਿ ਦੂਜਾਨ ਕੋ ਛੇਦ ਕੈ ਬੀਸ ਤੀਸਾਨ ਕੋ ਬਯੋਤ ਡਾਰੇ ।
ਲੁਥ ਪੈ ਲੁਥ ਯੋਂ ਜੁਥ ਗਿਰ ਰਹੀ ਤਹ ਤੂਲ ਜਯੋ ਪੇਵ[6] ਖਲਦਲ ਬਿਦਾਰੋ ।
ਸ੍ਰੋਨ ਕੋ ਸਿੰਧ ਜਨ ਭਯੋ ਯਹ ਆਠਵੋ ਲੁਥ ਅੰਬਾਰ ਲਖੀਐ ਨ ਕਾਰੇ । 204 ।

**ਸਵਯਾ :** ਸੈਨ ਪਤੀ ਗਿਰ ਹਾਥ ਭੁਜਾ ਅਰਿਪਤ ਸਭੇ ਜਲਜੰਤ ਬਿਚਾਰੇ ।
ਤੋਪ ਕ੍ਰਿਪਾਨ ਬੜੀ ਬੜਵਾਨਲੈ ਬਾਂਕ ਸਭੈ ਅਰੁ ਬ੍ਰਿਖੁ ਨਿਹਾਰੇ ।
ਹੈ ਸਮ ਹੈ ਜਗ ਸੇ ਜਗ ਦੁੰਦਭ ਘੋਖ ਸੁ ਘੋਖ ਅਹੈ ਜੁ ਅਪਾਰੇ ।
ਮਾਨਸ ਹੈ ਜਲ ਜੰਤ੍ਰ ਸਬੈ ਕਬਿ ਸਾਗਰ ਕੇ ਇਹ ਜੁਧ ਕਰਾਰੇ । 205 ।
ਨਾਵਕ ਲੈ ਸਰ ਲੈਸ ਸਿਲੀਮੁਖ[7] ਪਖੁ ਧਰੀ ਜਿਨ ਕੇ ਪਟ ਕਾਰੇ ।
ਫੋਕ[8] ਬਡੋ ਖਪਰੇ ਬਿਸਥਾਰਤ ਸੁਧ ਕਰੇ ਕਲਧੌਤ ਸਵਾਰੇ ।
ਚੰਦ੍ਰਕ ਲੋਹ ਕਟਾਹਨ ਛੇਦਤ ਭੇਦਕ ਖੋਲੁ ਜਿਰਾ ਪਟਪਾਰੇ ।
ਜੇਤਕ ਜਾਤ ਸਰਾਨ ਕੀ ਪੂਰਨ ਖੇਚ ਪ੍ਰਭੂ ਅਰੁ ਕੋ ਸਬ ਮਾਰੇ । 206 ।
ਲੋਟਤ ਹੈ ਸੁ ਪਰੇ ਅਰੁ ਪੀੜਤ ਸ੍ਵਾਸ ਭਰੇ ਇਕ ਘਾਇ ਭਕਾਰਤ ।
ਮੀਜਤ ਹੈ ਕਰ ਏਕ ਸੁ ਦਾਤਨ ਤੁੰਡ ਕਬੰਦ ਫਿਰੇ ਇਕ ਆਰਤ ।
ਜੋਗਨ ਭੂਤ ਪਰੇਤ ਅਚੇ ਰਤ[9] ਲੈ ਕਰ ਸਿਯਾਲ ਸਿਵਾ ਮੁਖ ਪਾਰਤ ।
ਜੁਧ ਭਯੋ ਬਡ ਭਾਰਥ ਕੀ ਸਮ ਕੌਨ ਕਵਿੰਦ ਸਕੇ ਬਿਸਤਾਰਤ । 207 ।

1) ਤਦ ਹੀ 2) ਹਿਰਦੇ ਨਾਲ 3) ਅਕਾਲ ਪੁਰਖ 4) ਬਲਵਾਨ 5) ਚੰਗੀ ਮਤ ਹੈ, ਉਤਮ ਸਲਾਹ ਹੈ
6) ਰੂੰ ਵਾਂਗ ਪਿੰਜ ਕੇ 7) ਤੀਰ 8) ਤੀਰਾਂ ਦੇ ਫਲਕ 9) ਰਤ ਪੀਂਦੇ ਹਨ

**ਚੌਪਈ** : ਸਾਰਸੁਤੀ ਬਕਤਾ ਕੌਊ ਕਰੈ । ਲੇਖਨ ਬਨ ਸਾਗਰ ਮਸ[1] ਧਰੈ ।
ਕਾਗਦ ਦੀਪ ਗਨੇਸ ਲਿਖਾਰੀ । ਤਦਪ[2] ਗੁਰ ਜਸੁ ਅੰਤ ਨ ਪਾਰੀ । 208 ।

ਅਨਿਕ ਸਸਤ੍ਰ ਬਰ ਅਸਤ੍ਰ ਚਲਾਏ । ਖਲਹਾ ਅਰਹਾ ਅਸਤ੍ਰ ਵਗਾਏ ।
ਮਾਰੇ ਮਧਿ ਮਲੇਛੀ ਸੈਨਾ । ਬਾਰਦ ਜੁਯੋਂ ਬਰਖਾ ਕਰ ਐਨਾ । 209 ।

ਐਸੋ ਸਬਦ ਘੋਰ ਤਿਹ ਭਯੋ । ਪਰਲੌ ਕਾਲ ਮਨੋ ਹ੍ਵੈ ਗਯੋ ।
ਹਾਥ ਪਸਾਰ ਦ੍ਰਿਸਟ ਨਹ ਆਯੋ । ਤਿਨ ਮੈ ਅਧਿਕ ਤ੍ਰਾਸ ਜੀਅ ਪਾਯੋ । 210 ।

ਊਪਰ ਤੈ ਪ੍ਰਭ ਜੂ ਤਰ ਆਈ । ਮਧ ਮਹਲ ਪਛ ਰਾਰੁ[3] ਕਰਾਈ ।
ਦਵਾਲ ਪਾਰ ਨਿਜ ਪੈਡ ਬਨਾਯੋ । ਗਢ ਭੀਰਤ ਤੇ ਬਾਹਰ ਆਯੋ । 211 ।

ਘੇਰੇ ਕਰਿਯੋ ਹੁਤੈ ਤਿਹ ਈਹਾਂ । ਪੰਛੀ ਸਕੇ ਨਿਕਸ ਨਹੀ ਕੀਹਾਂ ।
ਕਛੂ ਰੂਪ ਕਰਕੇ ਤਿਹ ਥਾਨੈ । ਬਾਹਰ ਆਏ ਕ੍ਰਿਪਾ ਨਿਧਾਨੈ । 212 ।

**ਦੋਹਰਾ** : ਇਹ ਬਿਧਿ ਚਰਿਤ੍ਰ ਬਨਾਇ ਕੈ ਪਛਨ ਰੂਪ ਜਨ ਧਾਰ[4] ।
ਦਹ ਲਖ ਸੈਨਾ ਬੀਚ ਤੇ ਪਰੇ ਮੋਰਚਨ ਪਾਰ । 213 ।

**ਚੌਪਈ** : ਦੂਤਨ ਕੇ ਦ੍ਰਿਗ ਅੰਧ ਕਰਾਈ । ਨਿਕਸੇ ਮਧਿ ਘੋਰ ਜਨ ਪਾਈ ।
ਦੋਖੀ ਜਿਤੇ ਠਉਰ ਤਿਹ ਭਏ । ਸਭ ਕੈ ਡਾਹਿ ਛਾਰਿ ਸਿਰ ਗਏ । 214 ।

**ਸਵੈਯਾ** : ਰੂਪ ਅਨੇਕ ਧਰੇ ਕਰੁਨਾ ਨਿਧਿ ਪੈ ਗੁਪਤੰ ਚਿਤ ਆਇਸ[5] ਪਾਈ ।
ਪਾਰ ਪਰਿਯੋ ਪਲ ਮਧਿ ਸੁ ਲਛਨ ਦਛਨ ਯੌਂ ਅਰੁ ਅੰਧ ਕਰਾਈ ।
ਰੌਰ ਪਰਿਯੋ ਪਛ ਹੈ ਮਧਿ ਦੂਤਨ ਕਿਆਮਤ ਰਾਤ ਮਨੋ ਤਿਨ ਆਈ ।
ਆਪਸ ਮੈ ਤਿਨ ਤੇਗ ਚਲੀ ਨਿਜ ਕਾ ਪਰ ਕਾ ਨਹੀ ਚੀਨਤ[6] ਜਾਈ । 215 ।

ਪੂਤ ਪਿਤਾ ਸਰ ਪੈ ਅਸ ਝਾਰਤ ਤਾਤ ਤਬੈ ਸੁਤ ਸੀਸ ਲਗਾਈ ।
ਐਸ ਭਯੋ ਸਭ ਹਾਲ ਅਰਾਨ ਕੋ ਕਾਲ ਪ੍ਰਲੈ ਤਿਨ ਰੈਨ ਬਿਤਾਈ ।

ਭੌਂ ਸੁ ਡਾਰਿਓ ਤਿਨ ਪੈ ਭਵ ਭੂਖਨ ਨਾਸ ਭਏ ਅਰ ਕੇਤ ਬਨਾਈ ।
ਰੈਨ ਬਿਤੀਤ ਕਰੀ ਦੁਖ ਚਿੰਤਤ ਭੋਰ ਗਯੋ ਉਗਯੋ ਦਿਨ ਰਾਈ[7] । 216 ।

**ਚੌਪਈ** : ਜੌ ਨਿਰਖੈ ਨਿਜ ਨੈਨ ਪਸਾਰਤ । ਸੈਨ ਸਥਾਰ ਪਰੀ ਬਹੁ ਆਰਤ[8] ।
ਇਹ ਬਿਧ ਸਕਲ ਤੁਰਕ ਕੀ ਸੈਨਾ । ਲਰਤ ਮਰਤ ਗੁਜਰੀ ਦਿਨ ਰੈਨਾ । 217 ।

ਚਤੁਰ ਦਿਸਾ ਕਰ ਤ੍ਰਾਸ ਪੁਕਾਰੈ । ਆਯੋ ਗੁਰੂ ਸਰਬ ਯੌ ਰਰੈ ।
ਭੋਰ ਭਏ ਗੜ ਕੋ ਜਬ ਲਹਾ । ਕਾਇਮ ਲਰਤ ਸਿੰਘ ਜੂ ਅਹਾ । 218 ।

1) ਸਿਆਹੀ 2) ਤਦ ਵੀ 3) ਪਿਛੋਂ ਰੌਲਾ ਪੈ ਗਿਆ 4) ਮਾਨੋ ਧਾਰ ਕੇ 5) ਆਗਿਆ 6) ਪਛਾਣਿਆਂ ਨਹੀਂ ਜਾਂਦਾ 7) ਸੂਰਜ 8) ਦੁਖੀ

ਫਿਰਤ ਲਰਤ ਗੜ੍ਹ ਕੇ ਚਹੂੰ ਤੀਰਾ । ਲਰਤ ਬੰਗਸੀ ਜੂ ਮਤਿ ਧੀਰਾ ।
ਜਬ ਲਗ ਰਹੈ ਦੇਹ ਮੈ ਪ੍ਰਾਨਾ । ਮਧਿ ਨਿਖੰਗ ਨਿਰਖ ਬਹੁ ਬਾਨਾ । 219 ।
ਤਬ ਲਗ ਲਰਿਯੋ ਬੀਰ ਬਲ ਅਤ੍ਰੀ । ਕਰਿ ਤਾ ਬਧ ਸਕਲ ਪੁਨ ਸਤ੍ਰੀ[1] ।
ਘਨ ਜਯੋਂ ਗਰਜ ਹਨਤ ਬਰਬਾਨਾ । ਬਿਜ ਸਮਾਨ ਘੋਖ ਕਰ ਜਾਨਾ । 220 ।

**ਕਬਿਤ** : ਕੀਨੋ ਜੰਗ ਭਾਰੀ ਮਹਾ ਸਿੰਘ ਅਵਤਾਰੀ,
ਸਾਰੀ ਦੂਤਨ ਕੀ ਸੈਨਾ ਰਹੀ ਜੋਰ ਤੋਰ ਲਾਇਕੈ ।
ਜਾਕੋ ਸਰ ਲਾਵੈ ਸੋਈ ਭਿਸਤ ਕੋ ਸਿਧਾਵੈ,
ਆਗੈ ਕਾਉਨ ਅਰ ਆਵੈ ਐਸੋ ਲਖਿ ਪਾਇਕੈ ।
ਜਾਮਨੀ[2] ਚਤੁਰ ਜਾਮ ਜੂਝਯੋ ਤਹਾਂ ਬਲ ਧਾਮ,
ਭੋਰ ਜਬ ਭਯੋ ਚਢਯੋ ਨਿਧ ਜੂ ਆਇਕੈ ।
ਤੀਰ ਜੋ ਤੁਨੀਰ ਮੂਕੇ ਆਏ ਖਲ ਦਲ ਢੂਕੇ,
ਸਨਮੁਖਿ ਖਾਇ ਬ੍ਰਿਣ ਜੂਝਿਯੋ ਛਾਇ ਭਾਇਕੈ । 221 ।

**ਸਵੈਯਾ** : ਯਾ ਬਿਧਿ ਸੋ ਰਣ ਦੁੰਦ ਮਚਾਇ ਕੈ ਜੂਝ ਗਯੋ ਗੜ੍ਹ ਮੈ ਬਲ ਧਾਨੀ ।
ਆਠ ਚਢੇ ਸੁ ਦਸੋ ਦਿਸ ਤੇ ਅਰਿ ਹੇਰ ਦਿਦਾਰ ਰਹੇ ਬਿਸਮਾਨੀ ।
ਆਨਨ ਮੈ ਛਬ ਪੁੰਜ ਪ੍ਰਕਾਸਤ ਨੂਰ ਮਈ ਜਸੁ ਜੋਤਿ ਕਹਾਨੀ ।
ਸੁਵਾਮ[3] ਸੁ ਕਾਰਨ ਸੀਸ ਦਯੋ ਤਿਨ ਊਚ ਲਿਯੋ ਗ੍ਰਹ ਅਚੁਤ ਜਾਨੀ । 222 ।
ਆਨ ਪਿਛਾਨ ਦਿਦਾਰ ਮਲੇਛਨ ਭੂਖਨ ਆਯੁਧ[4] ਪੁੰਜ ਉਤਾਰੇ ।
ਸੀਸ ਲਯੋ ਕਟਕੇ ਬਰ ਬੀਰਹ ਫੇਰ ਫਿਰੇ ਸੁ ਬਜਾਇ ਨਗਾਰੇ ।
ਕੇਤਕ ਕਾਲ ਬਿਤਾਦਿ ਪੁਜੇ ਵਹ ਸਾਹਿ ਦਿਲੀਸ ਸਰ ਤੀਰ ਸੁ ਧਾਰੇ ।
ਜੀਤ ਭਈ ਤੁਮਰੀ ਰਨ ਭੀਤਰ ਮਾਰਿ ਲਿਯੋ ਗੜ੍ਹ ਮੈ ਵਹੁ ਆਰੇ[5] । 223 ।

**ਦੋਹਰਾ** : ਸੁਨਤ ਬਚਨ ਬੀਰਾਨ ਕੇ ਤੁਰਕ ਕਹਾ ਇਹ ਭਾਇ ।
ਕਿਹ ਬਿਧਿ ਸੋ ਰਣ ਮੈ ਲਰ੍ਯੋ ਮੋਕੋਂ ਗੁਰੂ ਸੁਨਾਇ । 224 ।

**ਚਪਈ** : ਸਭ ਉਮਰਾਵਨ ਯੌਂ ਸੁ ਉਚਾਰੀ । ਦਹ ਲਖ ਸੈਨ ਗਰਕ ਕਰ ਡਾਰੀ ।
ਜਬ ਲਸਕਰ ਚਢ ਕਰ ਇਤ ਗਯੋ । ਮਾਰਗ ਬੀਚ ਆਵਤੋ ਲਯੋ । 225 ।
ਰੋਪਰ ਉਰੇ ਕੋਸ ਛਿਆ ਪਾਂਚ । ਬੂਰ ਮਾਜਰਾ ਗਾਵ ਸੁ ਸਾਚ ।
ਪਾਣੀ ਪੀ ਤਾਤੇ ਚੜ੍ਹਿ ਧਾਇ । ਗਯੋ ਗਾਵ ਚਮਕੌਰ ਬਨਾਇ । 226 ।
ਊਚਾ ਕਿਲਾ ਨਿਰਖ ਤਿਹ ਬਰਾ । ਭਲੀ ਭਾਂਤਿ ਯਾਕੀ ਲੈ ਕਰਾ ।
ਫੌਜਨ ਜਾਹਿ ਘੇਰ ਤਿਹ ਲਿਯੋ । ਬਡੋ ਜੰਗ ਭਾਰੀ ਉਨ ਕਿਯੋ । 227 ।
ਇਹ ਬਿਧਿ ਲਰਿਓ ਮਧਿ ਗੜ੍ਹ ਮਾਹੀ । ਕਾਹੂ ਰਹੀ ਕਛੂ ਸੁਧਿ ਨਾਹੀ ।
ਐਸੇ ਕਾਮਲ ਬਿਸਖ[6] ਚਲਾਵੈ । ਸਵਾ ਕੋਸ ਨਰ ਰਹਨੁ ਨ ਪਾਵੈ । 228 ।
ਬਿਜ ਸਮਾਨ ਗਰਜ ਸਰ ਆਵੈ । ਜੇਬੋ ਬਖਤਰ[7] ਤਹ ਨ ਠਰਾਵੈ ।
ਇਹ ਬਿਧਿ ਸੌ ਤਿਨ ਬਚਨ ਸੁਨਾਈ । ਬਾਦਸਾਹ ਸ਼ੋ ਸਕਲ ਲਰਾਈ । 229 ।

1) ਵੈਰੀ ਦਲ 2) ਰਾਤ 3) ਸੁਆਮੀ ਲਈ 4) ਸ਼ਸਤ੍ਰ 5) ਸ਼ਤਰੂ, ਵੈਰੀ 6) ਤੀਰ 7) ਟੋਪ ਅਤੇ ਕਵਚ

**ਸਵੈਯਾ** : ਸੀਸ ਨਿਹਾਰ ਬੰਗੇਸਰ ਕੋ ਇਮ ਬੋਲਤ ਹੈ ਸਭ ਹੀ ਨਰ ਨਾਰੀ ।
ਏਕ ਕਹੈ ਕਰੁਨਾਨਿਧ ਕੋ ਇਕ ਭਾਖਤ ਹੈ ਇਹ ਖੇਲ ਅਪਾਰੀ ।
ਏਕ ਕਹੈ ਵਹ ਪੌਨ ਸਰੂਪ ਸੁ ਕੌਨ ਗਹੈ ਤਿਨ ਕੋ ਸੁਨ ਭਾਰੀ ।
ਯਾ ਬਿਧ ਸੁ ਚਰਚਾ ਪੁਰ ਭੀਤਰ ਹੋਇ ਰਹੀ ਮੁਖ ਕੋਟ ਪ੍ਰਕਾਰੀ । 230 ।

**ਚੌਪਈ** : ਊਪਰ ਬੈਠ ਬੁਰਜ ਕੇ ਜਾਨਹੁ । ਜੁਝਾਏ ਸਭ ਬੀਰ ਪਛਾਨਹੁ ।
ਫਿਰ ਸਾਹਿਬਜਾਦੇ ਸੁ ਲਰਾਇਸ । ਬਡੇ ਜੁਧ ਰਣ ਦੁੰਦ ਮਚਾਇਸ । 231 ।
ਬਹੁਰੋ ਆਪ ਲਰਿਯੋ ਇਹ ਭਾਂਤਾ । ਕਹਨ ਪਰਤ ਕਛੂ ਯਾਕੀ ਬਾਤਾ ।
ਜਬ ਤੁਨੀਰ ਮੁਕੇ ਸਬ ਸਰਾ[1] । ਗਯੋ ਜੂਝ ਰਨ ਮੈ ਬਰਬਰਾ । 232 ।

**ਦੋਹਰਾ** : ਇਹ ਬਿਧ ਨਖਸਿਖ[2] ਕਰ ਕਥਾ ਬਾਦਸਾਹ ਕੇ ਸੰਗ ।
ਜਾ ਦੂਤਨ ਬਰਨਨ ਕਰੀ ਸੁਨ ਅਬ ਅਉਰ ਪ੍ਰਸੰਗ । 233 ।

**ਸਵੈਯਾ** : ਮਾਤ ਬਡੀ ਜਿਮ ਲੈ ਸੰਗ ਪੌਤ੍ਰਨ ਮਾਰਗ ਮੈ ਜੜ ਬਿਪ[3] ਭੁਲਾਏ ।
ਗਾਵ ਗਯੋ ਅਪਨੇ ਵਹ ਲੈ ਕਰ ਦੂਤਨ ਜਾ ਕਰ ਭੇਦ ਬਤਾਏ ।
ਫੌਜ ਚੜੀ ਤਬ ਹੀ ਅਰ ਕੀ ਗਹਿ ਕੈ ਤਿਨ ਕਉ ਪੁਨ ਸ੍ਰੀਹੰਦ[4] ਲਯਾਏ ।
ਭਾਰੀ ਜਵਾਬ ਜੁਝਾਰ ਦਏ ਸਿੰਘ ਯੋ ਸੁਨ ਕੈ ਸਭ ਨੀਚ ਰਿਸਾਏ[5] । 234 ।

**ਚੌਪਈ** : ਸਰਬ ਪ੍ਰਸੰਗ ਛੋਰ ਕਰ ਸਾਰਾ । ਬਰਨੋ ਤੁਛ ਬੁਧ ਅਨੁਸਾਰਾ ।
ਜਿਹ ਬਿਧ ਸ੍ਰੀਹੰਦ ਮੈ ਚਲ ਗਏ । ਦੁਸਟਨ ਜਾਇ ਨਾਸ ਜਿਮ ਕਏ । 235 ।
ਸੋ ਸਬ ਤੁਮ ਕਉ ਬਰਨ ਸੁਨਾਊ । ਸੁਨਹੁ ਪਿਆਰੇ ਬਿਲਮ[6] ਨ ਲਾਊ ।
ਜੋ ਹਜੂਰ ਸਵਾਰੀ ਕੇ ਆਗੇ । ਆਏ ਚਰਨ ਕਮਲ ਸੋ ਪਾਗੇ । 236 ।

ਤੇ ਸਾਬਤ ਸਬਹੀ ਨਿਜ ਆਏ । ਕਿਸੂ ਨ ਦੋਖੀ ਦੂਤ ਹਲਾਏ ।
ਮਾਤਾ ਲਘ ਜੁਗ[7] ਅਵਰ ਵਹੀਰ । ਪਗ ਪੰਕਜ ਆਏ ਚਲ ਤੀਰ । 237 ।

ਜਬ ਪ੍ਰਭ ਜੂ ਅਟਕੇ ਚਮਕੌਰ । ਤਿਨ ਕਉ ਦਇਓ ਅਗਰ ਕਰ ਤੌਰ ।
ਸਿੰਘ ਬੈਰਾੜ ਤਿਨੈ ਲੈ ਧਾਏ । ਮਾਰਗ ਮਧਿ ਅਛੋਤ ਪੁਜਾਏ । 238 ।

ਫਤੇ ਮ੍ਰਿਗਿੰਦ[8] ਜੁਝਾਰ ਮ੍ਰਿਗੇਸਾ[9] । ਯੋ ਕੌਤਕ ਕੀਨੋ ਜਗਦੀਸਾ ।
ਹੁਤੋ ਮਸੰਦ ਨੀਚ ਇਕ ਪਾਪੀ । ਬਿਪ ਬੰਸ ਚੰਡਾਰ ਸੁ ਥਾਪੀ । 239 ।

ਰੋਪਰ ਤੇ ਵਹੁ ਰਾਂਹੁ ਭੁਲਾਈ । ਨਿਜ ਪੁਰ ਕੋ ਲੈ ਗਯੋ ਕਸਾਈ ।
ਸਾਹਿਬਜਾਦੇ ਦੋਊ ਕੁਮਾਰ । ਤੀਜੇ ਦਾਦੀ ਸਾਥ ਨਿਹਾਰ । 240 ।

---

1) ਤੀਰ, ਬਾਣ 2) ਆਦਿ ਤੋਂ ਅੰਤ ਤਕ 3) ਬ੍ਰਾਹਮਣ 4) ਸਿਰਹੰਦ 5) ਗੁੱਸੇ ਵਿਚ ਆਏ 6) ਦੇਰੀ
7) ਦੋਵੇਂ 8) ਸਿੰਘ 9) ਸਿਘ

ਏਕ ਆਧ ਅਨ[1] ਖਿਜਮਤ ਦਾਰ । ਖਚਰ ਧਨ ਘੋਰੇ ਜੁਗ ਚਾਰ ।
ਪਲਕ ਹਜੂਰ ਸੁ ਰਹੇ ਪਿਛਾਰੀ । ਫਰਕ ਪਯੋ ਰਜਨੀ[2] ਮਧਿ ਕਾਰੀ । 241 ।

ਬਿਪ ਕਹੀ ਮਿਲਤੇ ਹੈ ਅਬੀ । ਏ ਆਗੇ ਜਾਵਤ ਹੈ ਸਬੀ ।
ਯੋਂ ਕਹ ਕਰ ਦੋਖੀ ਲੈ ਧਾਯੋ । ਆਪਨ ਗ੍ਰਾਮ ਨੀਚ ਲੈ ਆਯੋ । 242 ।

ਖਚਰ ਮਾਯਾ ਨਿਰਖ ਗਵਾਰ । ਬੂਡੋ ਪਾਪੀ ਲੋਭ ਮਝਾਰ ।
ਐਸ ਬਿਚਾਰ ਗਾਵ ਲੈ ਆਯੋ । ਮਾਤਾ ਜੀ ਯਹ ਭੇਦ ਨ ਪਾਯੋ । 243 ।

ਕਿਤੀ ਰਾਤ੍ਰ ਕੇ ਚੜੇ ਸੁ ਜਾਨ । ਆਏ ਮਾਰਗ ਕਰਤ ਪਯਾਨ ।
ਕਬੀ ਨ ਮਾਰਗ ਚਲੇ ਸੁ ਧਾਇ । ਦਈ ਨੇਤ ਯੋਂ ਬਨਿਯੋ ਸੁ ਆਇ । 244 ।

ਤਾ ਕੇ ਮਧਿ ਧਾਮ ਜਬ ਆਏ । ਯੋਂ ਮਾਤਾ ਤਬ ਬਿਵਤ[3] ਬਨਾਏ ।
ਸਾਹਿਬਜਾਦੇ ਲੈ ਸੰਗ ਮਾਈ । ਬਾਹਰ ਨਿਕਸ ਸੁਚੇਤੇ ਧਾਈ । 245 ।

ਪਾਛੇ ਯੋ ਚੰਡਾਰ ਕ੍ਰਿਤ ਕੀਨਾ । ਖੁਰਜੀ ਕਾਢ ਧਰਨ[4] ਗਢ ਦੀਨਾ ।
ਮਧਿ ਖਡ ਗਾਡੀ ਤਬ ਜਾਇ । ਮੁਹਰ ਰੁਪੈਯੇ ਖੁਰਜੀ ਧਾਇ । 246 ।

ਜਬ ਮਾਤਾ ਜੀ ਆਈ ਆਲੈ[5] । ਬੋਲਿਯੋ ਦੋਖੀ ਬਚਨ ਨਿਰਾਲੈ ।
ਮਾਤਾ ਜੀ ਜਿਤਨੋ ਇਹ ਧਨਾ । ਰਾਖੋ ਸਾਂਭ ਆਛ ਅਨਗਨਾ । 247 ।

ਏਹੈ ਲੋਗ ਉਖੇੜੀ ਮੰਦ । ਚੋਰੀ ਕਰਤ ਛੰਦ ਅਰੁ ਬੰਦ ।
ਕਹੀ ਮਾਤ ਖੁਰਜੀ ਇਹ ਨਾਹੀ । ਮੈਂ ਰਾਖੀ ਇਹ ਠੌਰ ਅਬਾਹੀ । 248 ।

ਯੋਂ ਸੁਨ ਨੀਚ ਸੋਚ ਕਰ ਘਨਾ । ਮੁਝ ਕੋ ਕਹਾ ਚੋਰ ਤੁਮ ਭਨਾ ।
ਫਲੁ ਆਛੋ ਮੁਝ ਕੋ ਯਹ ਲਾਯੋ । ਮਰਤੇ ਜਾਤੇ ਜਾਨ ਬਚਾਯੋ । 249 ।

ਇਹ ਚਵਗਤੋ ਕੀ ਪਤਿਸਾਹੀ । ਮੁਝੈ ਮਰਾਵੋ ਕਹੀ ਬੰਧਾਹੀ ।
ਆਗੈ ਤੋਬ ਪੂਤ ਕਰ ਢੰਗਾ । ਜੀਤਯੋ ਬਾਦਸਾਹ ਸੋ ਜੰਗਾ । 250 ।

ਜੋਂ ਸੁਨਹੈ ਸਤਿਗੁਰ ਕੀ ਮਾਈ । ਮੇਰੇ ਨਾਸ ਕਰਹਿ ਗੇ ਭਾਈ ।
ਅਬਹੀ ਤਜੋ ਹਮਾਰੋ ਘਰਾ । ਮੈ ਤੁਮ ਤੇ ਰਾਜੀ ਹਾਂ ਖਰਾ । 251 ।
ਰਮਰੇ ਤਾਤ ਬੰਦ ਅਗ ਮਾਰੇ । ਕਵਨ ਭਲਾਈ ਕਰੀ ਤਿਹਾਰੇ ।
ਯੋਂ ਕਹ ਪਾਸ ਮੁਕਦਮ ਗਯੋ । ਸਗਰ ਭੇਦ ਤਵਨ ਕੋ ਦਯੋ । 252 ।
ਲੈ ਵਹੁ ਸਾਥ ਮੋਰਚੇ ਆਯੋ । ਸਗਰੋ ਭੇਦ ਚਲ ਉਤੈ ਜਿਤਾਯੋ ।
ਦੋਨੋ ਪੂਤ ਗੁਰੂ ਕੀ ਮਾਈ । ਚਲ ਅਬ ਤੁਮ ਕੇ ਦੇਊ ਬਤਾਈ । 253 ।

ਮੁਝੈ ਇਨਾਮ ਬਡੋ ਕਛੁ ਦੀਜੋ । ਲੈ ਹਜਰਤ ਕੇ ਹਾਜਰ ਕੀਜੋ ।
ਯੋਂ ਕਹ ਅਰੁ[6] ਕੀ ਫੌਜ ਚੜ੍ਹਾਈ । ਲਿਆਇਓ ਗਾਂਵ ਅਪਨੇ ਧਾਈ । 254 ।

1) ਹੋਰ 2) ਰਾਤ 3) ਵਿਉਂਤ 4) ਧਰਤੀ ਵਿਚ 5) ਘਰ 6) ਵੈਰੀ ਦੀ

ਤਿਨ ਕ ਆਨ ਸੁ ਨੈਨ ਦਿਖਾਈ। ਦੋਨੋ ਦਏ ਨਿਧਾਨ ਫਿਰਾਈ।
ਲੈ ਦੋਖੀ ਸਰਹੰਦ ਵਹ ਗਏ। ਪਾਸ ਮਲੇਛ ਭੇਜ ਸਭ ਦਏ। 255।

ਏ ਸਤਿਗੁਰ ਗੋਬਿੰਦ ਸਿੰਘ ਜਾਏ। ਸੋ ਤੁਮ ਹਾਜਰ ਆਨ ਦਿਖਾਏ।
ਜੋ ਜਾਨੋ ਸੋਈ ਅਬ ਕੀਜੈ। ਮੋ ਕਹੁ ਬਡੇ ਮਰਾਤਬ ਦੀਜੈ। 256।

ਯੌ ਸੁਨ ਪਰਿਯੋ ਸੋਰ ਪੁਰ ਮਾਹੀ। ਆਵਤ ਜਾਤ ਲੋਕ ਤਹ ਧਾਹੀ।
ਮੇਲਾ ਭਯੋ ਆਨ ਤਿਹ ਥਾਨੈ। ਯਾ ਬਿਧਿ ਸੋ ਨਰ ਨਾਰਿ ਬਖਾਨੈ। 257।

**ਦੋਹਰਾ** : ਸੁਨਤ ਬਚਨ ਸਭ ਨਗਰ ਜਨ ਆਵਤ ਉਮਡ ਹਜਾਰ।
ਸਾਹਿਬਜਾਦੇ ਨਿਰਖ ਕੇ ਬਿਪਹਿ[1] ਕਰੈ ਧਿਕਾਰ। 258।

**ਚੌਪਈ** : ਧ੍ਰਿਗ ਦੋਖੀ ਕਹ ਬਿਪ ਕਸਾਈ। ਲੂਣ ਹਰਾਮੀ ਜਾਤ ਲਜਾਈ।
ਬਿਪ ਹੋਇ ਕੀਨਾ ਅਸ ਕਰਮ। ਕੁੰਭੀ ਨਰਕ ਭੋਗ ਧਰ ਜਨਮ। 259।

ਜਗਤ ਗੁਰੂ ਜਿਨ ਕੈ ਪਗ ਛਾਰਾ। ਬਾਂਛਤ ਰਿਖ ਮੁਨਿ ਦੇਵ ਅਪਾਰਾ।
ਰਤਨ ਕਮਲ ਗੁਰੂਅਨ ਕੇ ਪੂਤਾ। ਅਸ ਕੋਊ ਕਰਤ ਇਨ੍ਹੂੰ ਸੰਗ ਸੂਤਾ। 260।

ਜਸ ਪਾਪੀ ਤਵ ਦਿਜ ਹ੍ਵੈ ਕੀਨਾ। ਕੋਟ ਬਾਤ ਤੇ ਧ੍ਰਿਗ ਮਤਿ ਹੀਨਾ।
ਜਿਨ ਕੇ ਚਰਨ ਪੂਜਨੇ ਜੋਗਾ। ਤੈ ਤਿਨ ਸੋ ਜੜ ਕਰ੍ਯੋ ਅਜੋਗਾ। 261।

ਐਸੇ ਭਾਖਤ ਸਬ ਨਰ ਨਾਰੀ। ਜੋ ਨਿਜ ਬਸਤ ਸੁ ਨਗਰ ਮਝਾਰੀ।
ਸਾਹਿਬਜਾਦੇ ਸੁਤ[2] ਤਟ ਜਾਨ। ਮੋਰ ਡੇਸ ਰੰਘੜ ਕਹ ਆਨ। 262।

ਨਹ ਤੁਮ ਕੌ ਮਾਰਤ ਬਲ ਧਾਮ। ਇਹ ਨਾ ਬਾਬ ਕੋ ਕਰਹੁ ਸਲਾਮ।
ਤਸਲੀਮ ਕਰੋ ਯਾ ਕੋ ਕਰ ਜੋਰ। ਜੀਵਤ ਦੈਹੈ ਤੁਮਕੋ ਛੋਰ। 263।

ਤੁਮਰੋ ਪਿਤਾ ਮਧਿ ਚਮਕੌਰ। ਮਾਰਿ ਲਯੋ ਗੜ ਮਧਿ ਤਿਤ ਠੌਰ।
ਸੀਸ ਕਾਟ ਤਾਨ ਅਸ[3] ਸਾਥਾ। ਦਿਲੀ ਗਯੋ ਸਾਹਿ ਕੇ ਹਾਥਾ। 264।

ਯੌ ਸੁਨ ਕੈ ਦੋਖੀ ਕੇ ਬੈਨ। ਸ੍ਰੀ ਜੁਝਾਰ ਸਿੰਘ ਬੋਲਤ ਐਨ।
ਪਵਨ ਰੂਪ ਹਮਰੋ ਬਰ ਬਾਪ। ਸਕਤ ਕੌਨ ਤਾ ਕੋ ਕਰ ਘਾਤ। 265।

ਛਾਰ ਬਦਨ ਦੂਤਨ ਕੇ ਡਾਲ। ਇਹ ਭੀ ਕੀਨੋ ਕਛੂ ਖਿਆਲ।
ਕਰਤ ਪ੍ਰਨਾਮ ਆਪ ਹਮ ਤਾਤ। ਸਕਲ ਬਿਸਵ ਜਾ ਕੌ ਸਿਰ ਨਯਾਤ। 266।

ਪਵਨ ਰੂਪ ਜੋ ਅਛਲ ਅਛੇਦ। ਸੁਰ ਨਰ ਲਖਤ ਨ ਯਾ ਕੋ ਭੇਦ।
ਤਾ ਕੋ ਸਿਰ ਨਿਆਵਤ ਨਿਤ ਨੇਤ। ਔਰਨ ਕੇ ਪਨਹੀ[4] ਸਿਰ ਦੇਤ। 267।

1) ਬ੍ਰਾਹਮਣ ਨੂੰ 2) ਪਾਠਾਂਤਰ 'ਜੁਗ' 3) ਤਲਵਾਰ ਨਾਲ 4) ਜੁੱਤੀ

ਅਧਿਕ ਕੋਪ ਕੇ ਬਚਨ ਕਰਾਲ[1] । ਕਰੇ ਜੁਝਾਰ ਜਬੈ ਮ੍ਰਿਗਪਾਲ[2] ।
ਤੈਂ ਝੂਠੇ ਖਤ੍ਰੀ ਸੁਨਿ ਤਾਤ । ਇਹ ਬਿਧ ਕਹਾ ਬਚਨ ਬਇਆਤ[3] । 268 ।
ਨਾਗਨ ਕੇ ਹੈਗੇ ਇਹ ਪੂਤ । । ਨਖਸਿਖ[4] ਪੂਰੇ ਜਹਰ ਅਧੂਤ ।
ਕੋਟ ਬਾਰ ਭਾਖਹੁ ਜੇ ਆਨ । ਯਹ ਸਲਾਮ ਕਉ ਪਨਹੀ ਠਾਨ । 269 ।

**ਸਵੈਯਾ :** ਬਾਤ ਸਲਾਮ ਸੁ ਦੀਨ ਮਿਲਾਨ ਕੀ ਦੂਤਨ ਭਾਤਿ ਅਨੇਕ ਬਖਾਨੀ ।
ਜੋਰ ਜਿਤੋ ਸਬ ਲਾਇ ਥਕੇ ਅਰ ਸਾਹਿਬ ਨੰਦ ਮੁਖੈ ਮੁਖਿ ਠਾਮੀ ।
ਗਾਰ ਦਈ ਖਲਦੀਨ ਅਰਾਨ ਕੋ ਭਾਖ ਥਕੇ ਮੁਖੁ ਏਕ ਨ ਮਾਨੀ ।
ਮਾਨਤ ਹੈ ਨ ਕਛੂ ਅਰ ਕੋ ਡਰ ਸਤ ਕਲਾ ਜਗਦੀਸ ਪਛਾਨੀ । 270 ।

ਭਾਰੀ ਜਬਾਬ ਸੁਨੇ ਜਬ ਨੀਚਨ ਤਉ ਮਨ ਮੈ ਸੁਨ ਕੇ ਖੁਨਸਾਏ[5] ।
ਕੋਪੁ ਕਰਯੋ ਅਤਿ ਹੀ ਮਨ ਭੀਤਰ ਮਾਰਨ ਕੋ ਤਿਨ ਭ੍ਰਿਤ[6] ਬੁਲਾਏ ।
ਜਾਇ ਅਕਾਜ ਕਰਯੋ ਉਨ ਦੂਤਨ ਦੀਪ ਬੁਝਾਇ ਕੁਲੰਕ ਲਗਾਏ ।
ਮਾਨਹੁ ਜੀਵਤ ਹੈ ਜਗ ਮੈ ਜੁਗ ਚਾਰ ਜਸੋ ਜਿਹ ਕ੍ਰਿਤਿ ਸਮਾਏ । 271 ।

ਯੌਂ ਗਤ ਦੇਖ ਧਠਾਨ ਮਲੇਰ ਪਤੀ ਤਿਨ ਕੋ ਧਿਰਕਾਰ ਕਰਾਯੋ ।
ਗਾਰ ਦਈ ਤਿਹ ਖਤ੍ਰਹ ਕੋ ਜੜ ਨੀਚ ਕਹਾਂ ਇਕ ਕਾਮ ਕਰਾਯੋ ।
ਕੌਨ ਬਡੋ ਰਣਜੀਤ ਤੁਮੈ ਜਿਨ ਛੀਰ ਸੁ ਖੋਰਹ[7] ਮਾਰਿ ਗਵਾਯੋ ।
ਨਾਸ ਭਯੋ ਅਬ ਹੈ ਤੁਮਰੋ ਬਦਸਾਹ ਮਨੋ ਅਖ ਅੰਧ ਲਖਾਯੋ । 272 ।

ਜੂਝ ਗਏ ਜਬ ਯੌਂ ਜੁਗ ਬੰਧਵ ਦੇਖਤ ਲੋਗ ਸਭੈ ਨਰ ਨਾਰੀ ।
ਸਿਖ ਹੁਤੋ ਤਿਹ ਏਕ ਬਡੋ ਬਰ ਟੋਡਰ ਮਲ ਸੁ ਖਤ੍ਰਹ ਭਾਰੀ ।
ਸੋ ਸੁਨ ਬਾਤ ਪਪਾਤ[8] ਧਰਾ ਪਰ ਅਨ ਪੁਜਿਯੋ ਤਿਹ ਠੌਰ ਮਝਾਰੀ ।
ਦੈ ਧਨ ਬਿਤ ਘਨੀ ਕਿ ਮਲੇਛ ਛਡਾਇ ਕਹਿਓ ਗੁਰ ਨੰਦਵਤਾਰੀ । 273 ।

**ਚੌਪਈ :** ਕਾ ਨਿਰਖੈ ਵਹ ਆਗ ਸੁ ਆਈ । ਅਦਭੁਤ ਕਾਮ ਉਨ ਕਰਯੋ ਕਸਾਈ ।
ਦੋਊ ਸਿਸਨ ਕੇ ਸੀਸ ਉਤਾਰੀ । ਦਏ ਕਾਟ ਉਨ ਅਧਮ ਗਵਾਰੀ । 274 ।
ਥਰਹਰ ਕਰਤ ਧਰਨ ਗਨ ਸਾਰੀ । ਧੌਲ ਸੇਸ ਸਿਰ ਪਰ ਜੋ ਧਾਰੀ ।
ਮਾਤਾ ਜਹਾਂ ਸੁਨਤ ਸਿਖ ਗਯੋ । ਬਿਹਬਲ ਜਾਇ ਚਰਨ ਤਟ ਪਯੋ । 275 ।

ਮਾਤਾ ਵਾ ਕੀ ਓਰ ਨਿਹਾਰੀ । ਕਹਾ ਕਵਨ ਤੂ ਬੀਰ ਬਿਚਾਰੀ ।
ਤਿਨ ਯੌਂ ਕਹਾ ਨਹੀ ਮਮ ਕੋਈ । ਨਿਰਖਤ ਜਹਾਂ ਐਸ ਗਤ ਹੋਈ । 276 ।
ਸੀਰਖੋਰ[9] ਬਾਰਿਕ ਜਹ ਦੋਊ । ਯਾ ਬਿਧ ਕਹੇ ਦਰਦ ਨਹੀ ਹੋਊ ।
ਮਾਤਾ ਕਹੀ ਸੁਨਤ ਇਹ ਬਤੀਆਂ । ਨੀਕੇ ਦੋਊ ਸੁਭ ਗਤੀਆਂ । 277 ।

---

1) ਭਿਆਨਕ 2) ਸ਼ੇਰ 3) ਹੋਰ, ਦੂਜਾ 4) ਸਿਰ ਤੋਂ ਪੈਰਾਂ ਤਕ 5) ਖਿਝੇ 6) ਨੌਕਰ 7) ਦੁੱਧ ਪੀਂਦੇ
8) ਡਿਗ ਪਿਆ 9) ਦੁੱਧ ਪੀਂਦੇ

ਤਿਨ ਯੌ ਕਹਾ ਅਮਰ ਬਰ ਭਏ । ਕਾਟ ਮਲੇਛਨ ਕੀ ਜਰ ਗਏ ।
ਭਯੋ ਨਗਰ ਇਹ ਸਰਬ ਉਜਾਰ । ਯੌ ਅਪਨੇ ਹਮ ਰਿਦੇ ਬਿਚਾਰ । 278 ।

**ਦੋਹਰਾ :** ਏ ਬਤੀਆ ਯੌ ਕਰਤ ਸਿਖ ਮਾਤਾ ਜੀ ਕੇ ਸੰਗ ।
ਤਬ ਲੌ ਆ ਪ੍ਰਾਪਤਿ ਭਏ ਦੋਨੋ ਬੀਰ ਨਿਸੰਗ । 279 ।

**ਪਾਧੜੀ ਛੰਦ :**

ਇਮ ਕਹੇ ਬੈਨ ਮਾਤਾ ਨਿਧਾਨ । ਹਮ ਖੁਸੀ ਦੇਹੁ ਕਰੀਐ ਪਯਾਨ ।
ਬੋਲੀ ਪਛਾਨ ਜਨਨੀ ਸੁ ਤਾਤ । ਲਖ ਆਗ ਪਾਛ ਕਹੁਯੋ ਸੁ ਬਾਤ । 280 ।
ਕਯੋਂ ਦ੍ਰਿਸਟ ਨਾਹਿ ਤੁਮ ਪਰਤ ਮੋਰ । ਵਹਿ ਕਹੋ ਬਾਤ ਮੋਹਿ ਸੰਗ ਛੋਰ ।
ਬੋਲੇ ਸੁ ਬੀਰ ਦੋਨੋ ਨਿਧਾਨ । ਇਹ ਦਿਬ ਦੇਹ ਹੈ ਅਵਰ ਆਨ । 281 ।
ਜਿਹ ਮਨੁਛ ਦੇਵ ਨਹੀ ਲਖਤ ਕੋਇ । ਜਿਹ ਦਿਪਤ ਜੋਤਿ ਉਦੋਤ ਸੋਇ ।
ਨਹੀ ਪੰਚ ਤਤ ਕੀ ਮਲਨ ਦੇਹ । ਹੈ ਬਢਨ ਘਟਨ ਤੇ ਅਮਰ ਏਹ । 282 ।
ਜਬ ਸੁਨੇ ਬੈਨ ਮਾਤਾ ਸੁ ਏਹ । ਇਮ ਕਹੀ ਬਾਤ ਸੁਨ ਪੂਤ ਲੇਹ ।
ਮੇਰੋ ਸਰੀਰ ਵੈਸੋ ਬਨਾਇ । ਜਸੁ ਲੀਆ ਆਪ ਕੋ ਤਮ ਕਰਾਇ । 283 ।
ਤਬ ਕਹਾ ਭ੍ਰਾਤ ਦੋਨੋ ਪ੍ਰਬੀਨ । ਇਹ ਤਯਾਗ ਮਾਤ ਵਹ ਪਹਰ ਚੀਨ ।
ਪਹਰੋ ਤਯਾਗ ਨਹੀ ਮੋਰ ਹਾਥ । ਇਹ ਹੈ ਅਲੇਖ ਕੀ ਅਕਥ ਗਾਥ । 284 ।
ਇਮ ਸੁਨਤ ਬੈਨ ਕਰੁਨਾ ਨਿਧਾਨ । ਬਚ ਕਹੁ ਸੁਮਾਤ ਲੁਪ[1] ਸਾਵਧਾਨ ।
ਇਹ ਸਿਖ੍ਯ ਮਾਤ ਜੋ ਤੁਮਰ ਤੀਰ[2] । ਇਹ ਮਧ ਛਾਪ ਗੁਣ ਗਣ ਗਹੀਰ[3] । 285 ।
ਤਾ ਕੇ ਸੁਖਾਇ ਤਜ ਦੇਹ ਪ੍ਰਾਨ । ਅਸ ਬੋਲ ਲੋਪ ਕਰੁਣਾ ਨਿਧਾਨ ।
ਕਬ ਕਹੀ ਮਾਤ ਸੁਨ ਸਿਖ ਬੀਰ । ਤੁਰ ਛਾਪ ਮਧਿ ਨਗ ਕਨਕ[4] ਹੀਰ 286 ।
ਵਹ ਦੇਹੁ ਮੋਹਿ ਨਹੀ ਕਰਹੁ ਦੇਰ । ਤਬ ਕਹਾ ਸਿਖ ਵਹ ਬਚਨ ਫੇਰ ।
ਕੀ ਹਾਲ ਹੋਗ ਮਾਤਾ ਸੁ ਮੋਰ । ਯਹ ਚੜਗ ਪਾਪ ਸਿਰ ਮੋਰ ਘੋਰ । 287 ।
ਕਹ ਮਾਤ ਪਾਪ ਤੁਮ ਕੌ ਨ ਅੰਸ । ਸੁਖ ਪੁਜੰ ਭੋਗ ਹੈ ਤੋਰ ਬੰਸ ।
ਸੁਨ ਦਯੋ ਸਿਖ ਵਹ ਮਾਤ ਹੀਰ । ਭਾਖੰਤ[5] ਮਾਤ ਤਜ ਦਯੋ ਸਰੀਰ । 288 ।
ਇਮ ਪਵਨ ਰੂਪ ਹੋਇ ਕਰ ਬਿਹਾਰ । ਤੁਰਕਾਨ ਬੰਸ ਸਿਰ ਛਾਰ ਡਾਰ ।
ਨਿਜ ਅਮਰ ਹੋਤਿ ਜੁਗੁ ਜੁਗੁ ਪ੍ਰਮਾਨ । ਗੁਰਦੇਵ ਪੂਤ ਅਚੁਤ[6] ਨਿਧਾਨ । 289 ।
ਕੁਲ ਕਲਸ ਦੀਪ ਜਗ ਥੰਭ ਆਦਿ । ਜਿਹ ਕਰਯੋ ਕਰਮ ਅਨਭੈ ਅਨਾਦਿ ।
ਜੋ ਧਰਤ ਧ੍ਯਾਨ ਤਿਹ ਸਿਖ ਸਾਧ । ਪੂਰੰਤ ਕਾਜ ਕਾਟੰਤ ਬ੍ਯਾਧ[7] । 290 ।

---

1) ਅਲੋਪ ਹੋ ਕੇ 2) ਨੇੜੇ, ਕੋਲ 3) ਗੰਭੀਰ 4) ਸੋਨਾ 5) ਆਖਦਿਆਂ ਹੀ 6) ਅਡਿਗ, ਸਥਿਰ
7) ਦੁੱਖ, ਸੰਕਟ

ਨਿਜ ਪਿਤਾ ਤਾਤ ਜੁਯੋਂ ਧਰਮ ਧਾਰ । ਖੇਲੰਤ ਸਗਲ ਧਰਨੀ ਮਝਾਰ ।
ਇਹ ਭਾਤਿ ਚਰਿਤ੍ਰ ਕੀਨੋ ਸੁਜਾਨ । ਸੀਨੰਦ[1] ਮਧਿ ਦੋਨੋ ਨਿਧਾਨ । 291 ।
ਜਿਨ ਨੀਚ ਬਿਪ ਇਹ ਕਰਮ ਕੀਨ । ਧਨ ਹੇਰ ਲੋਭ ਮਹਿ ਭਾ ਸੁ ਲੀਨ ।
ਸੋਊ ਦਰਬ ਗਯੋ ਜਲਪਤ ਭੰਡਾਰ । ਇਹ ਪਰੀ ਨੀਚ ਕੇ ਸੀਸ ਛਾਰ । 292 ।
ਪੂਰ ਤਰੇ ਨਦੀ ਮਹਿ ਗਾਡ ਜਾਇ । ਨਿਸ ਚਢੀ ਖਭ ਦੀਨੋ ਵਗਾਇ ।
ਇਨ ਟੋਰ ਟਾਰ ਥਾਕੋ ਗਵਾਰ । ਤਹ ਲਹੀ ਨਹੀ ਕੌਡੀ ਰਵਾਰ । 293 ।
ਇਹ ਮਹਾਪੁਰਖ ਕੀ ਲਛ[2] ਜਾਨ । ਕਬਿ ਟਿਕਤ ਅਵਰੁ ਹੋਛੇ ਟਿਕਾਨ ।
ਇਮ ਟੋਰ ਥਾਨ ਦੋਖੀ ਸੁ ਨੀਚ । ਗ੍ਰਿਹ ਪਰਯੋ ਆਨ ਜਨ ਪਰਸੁ ਮੀਚ[3] । 294 ।
ਜਬ ਸੁਨਿਓ ਭੇਦ ਤੁਰਕਾਨ ਕਾਨ । ਇਹ ਚਾਰ ਖਚਰ ਮੂਹਰੈ ਅਮਾਨ ।
ਗਹ ਲਯੋ ਤਾਸ ਬਾਧੇ ਮੰਗਾਇ । ਲੈ ਮਾਰਿ ਕੂਟ ਦੀਨੋ ਖਪਾਇ । 295 ।
ਜਿਮ ਕੀਨ ਨੀਚ ਫਲੁ ਤੈਸ ਹੋਇ । ਸਭ ਨਿਰਖ ਲੇਹ ਸਹਿਸਾ[4] ਨ ਕੋਇ ।
ਲੂਣੰ ਹਰਾਮ ਜੋ ਕਰਤ ਕੋਇ । ਨਹੀ ਸੂਖ ਕਬੀ ਤਾ ਕੌ ਬਿਗੋਇ[5] । 296 ।
ਇਹ ਭਾਂਤਿ ਜਾਨ ਚਮਕੌਰ ਜੁਧ । ਬਰਨਯੋ ਸੁ ਜਾਨ ਅਨੁਸਾਰ ਬੁਧ ।
ਜੁਝਾਰ ਸਿੰਘ ਦੂਤਨ ਮਝਾਰ । ਜਿਮ ਕਹਸ ਬਚਨ ਭਾਰੀ ਅਪਾਰ । 297 ।
ਸੋ ਅਬ ਪ੍ਰਸੰਗ ਬਰਨਿਓ ਨਵੀਨ । ਜਿਮੁ ਕਥਤ ਗ੍ਰੰਥ ਪੋਥੀ ਪ੍ਰਬੀਨ ।
ਅਬ ਸੁਨੋ ਅਵਰ[6] ਆਗੇ ਧਯਾਇ । ਸਭ ਜਥਾ ਮਤਿ ਬਰਨੋ ਬਨਾਇ । 298 ।
ਬੈਰਾੜ ਦੇਸ ਜੁਯੋਂ ਗਏ ਨਾਥ । ਲੀਲਾ ਅਨੇਕ ਕਰ ਕੇ ਸੁ ਗਾਥ ।
ਮਾਛੀ ਸੁ ਵਾੜ ਪੈਂਡਾ ਮਝਾਰ । ਕਾਂਗੜ ਸੁ ਮਧਿ ਕੀਨੋ ਬਿਹਾਰ । 299 ।
ਇਹ ਕਥਾ ਮਧਿ ਇਕੀਸ ਧਯਾਇ । ਇਮ ਕਹੀ ਪ੍ਰੇਮ ਕਰ ਚੀਤ ਚਾਇ[7] ।
ਬਾਈਸ ਅਵਰ ਬਰਨੋ ਨਵੀਨ । ਸੁਨ ਲੇਹੁ ਬੀਰ ਤੁਮ ਅਤਿ ਪ੍ਰਬੀਨ । 300 ।

**ਇਤ ਸ੍ਰੀ ਗੁਰ ਬਿਲਾਸ ਅਨੰਦ ਪੁਰ ਪਯਾਨ ਚਮਕੌਰ ਜੁਧ ਸਾਹਿਬਜ਼ਾਦੇ ਜੋਤੀ ਜੋਤਿ ਬਰਨਨੰ ਨਾਮ ਇਕੀਸਮੋ ਧਯਾਇ । 21 । ਅਫਜੂ ।**

---

1) ਸਿਰਹੰਦ 2) ਲੱਛਣ 3) ਮ੍ਰਿਤੂ 4) ਸ਼ੰਸਾ, ਸੰਦੇਹ 5) ਕਹਿ ਸਕਦੇ ਹਨ 6) ਹੋਰ 7) ਚਾਹ ਸਹਿਤ

**ਪਾਧੜੀ ਛੰਦ :**

ਚਸ ਲਛ ਸੈਨ ਖਲ ਦਲ ਬਿਦਾਰ । ਕਰ ਗਰਕ ਅਰਨ ਜਬ ਗੇ ਸੁ ਪਾਰ ।
ਜਿਹ ਬੁਲ ਅਹੜ ਅਨਕੰ ਪ੍ਰਕਾਰ । ਰਨ ਭੂਤ ਪ੍ਰੇਤ ਬਿਚਰਤ ਹਜ਼ਾਰ । 1 ।
ਸਿਵ ਸਿਵਾ ਸਿਆਲ ਕੂਕਤ ਮਸਾਨ । ਜੋਗਨ ਸੁ ਬੀਰ ਭੈ ਕਰ ਸੁਰਾਨ[1] ।
ਸਰਤਾ[2] ਸੁ ਤੀਰ ਕਾਨਨ ਸਝਾਰ । ਜਿਹ ਸਜੇ ਸਿੰਘ ਮ੍ਰਿਗਗਨ ਬਿਹਾਰ । 2 ।
ਏਕਹ ਸੁ ਏਕ ਕਰਨਾ ਨਿਧਾਨ । ਨਹੀ ਦਾਸ ਸਿਖ ਕਿੰਕਰ ਕਿਕਾਨ[3] ।
ਪਾਇਨ ਅਰਬਿੰਦ[4] ਨਿਜ ਕਰਤ ਪਯਾਨ । ਦਿਖ ਕ੍ਰਿਪਾ ਸਿੰਧ ਭਾਵੀ ਨਿਧਾਨ । 3 ।
ਜਿਹ ਰਾਮਚੰਦ ਬਨ ਮਹਿ ਪਠਾਨ[5] । ਤ੍ਰਿਯਾ ਕ੍ਰਿਸਨ ਦੇਵ ਖੁਸ ਭੀਲ ਪਾਨ ।
ਸਸਿ[6] ਮਧਿ ਜਾਨ ਕੀਨੋ ਕਲੰਕ । ਬਨ ਪੰਡਿ ਪੂਤ ਹ੍ਵੈ ਫਿਰਹ ਰੰਕ । 4 ।
ਸੁਰਪਾਲ[7] ਭਗਹ ਤਨ ਕਰ ਅਪਾਰ । ਸਿਵ ਹਾਥ ਖਪਰ ਕਰ ਸਿੰਧ ਧਾਰ ।
ਭਾਵੀ ਅਪਾਰ ਸਭ ਜਗ ਨਵੀਨ । ਗੁਰ ਸੰਤ ਬਚਤ ਯਾ ਤੇ ਪ੍ਰਬੀਨ । 5 ।
ਜਿਹ ਹਾਨ ਲਾਭ ਸਮਸਰ[8] ਪਛਾਨ । ਦੁਖ ਨਿੰਦ ਉਸਤਤਿ ਏਕਹ ਪ੍ਰਵਾਨ ।
ਯੌ ਜਾਨ ਸਦਾਏ ਪਾਕ ਜਾਮ । ਸੁਨਿ ਕਥਾ ਦੇਵ ਗੁਰ ਅਤਿ ਭਿਰਾਮ । 6 ।
ਆਰਿੰਨ[9] ਮਧਿ ਸਰਤਾ ਕਨਾਰ । ਜਿਹ ਜਾਤ ਪ੍ਰਭੂ ਅਚੁਤ ਦਿਯਾਰ ।
ਨਿਰਖਯੋ ਸੁ ਏਕ ਤਿਹ ਮਹਿਖ ਪਾਲ[10] । ਚਾਰੰਤ ਭੈਸ ਬਡ ਭੋਰ ਕਾਲ । 7 ।
ਤਿਹ ਨਿਰਖ ਚਾਲ ਅਤਿ ਦ੍ਰੁਤ[11] ਨਵੀਨ । ਇਤ ਦਿਪਤ ਜੋਤਿ ਦਿਨ ਧੁਜ[12] ਪ੍ਰਬੀਨ ।
ਤਿਨ ਨਿਕਟ ਆਨ ਗੁਰ ਕੋ ਬਿਚਾਰ । ਪੁਨਿ ਬਿਬਿਧ ਭਾਂਤਿ ਕਰ ਨਮਸਕਾਰ । 8 ।
ਤੂੰ ਅਹੈ ਕੋਇ ਹਮ ਕੋ ਉਚਾਰ । ਕ੍ਯੋਂ ਧਰ੍ਯੋ ਸੀਸ ਮੁਰ ਪਗ ਮਝਾਰ ।
ਤਿਨ ਕਹੀ ਨਾਥ ਅਚੁਤ ਅਭੇਵ । ਤੇ ਗੁਰ ਜਗਤ ਦੇਵਾਨ ਦੇਵ । 9 ।

**ਰਸਵਾਲ ਛੰਦ :**
ਤਿਨੈ ਯੌ ਸੁ ਗਾਈ । ਗੁਰੂ ਤੈ ਸੁਰਾਈ[13] ।
ਜਿਨੈ ਵਿਸਵ ਥਾਪੀ । ਜਪੈ ਸੰਤ ਜਾਪੀ । 10 ।
ਭੁਲੇ ਹੈ ਗਵਾਰਾ । ਗੁਰੂ ਜੀ ਉਚਾਰਾ ।
ਅਹੰ ਮੈ ਸਿਪਾਹੀ । ਚਲੋਂ ਪੈਂਡ ਆਹੀ । 11 ।
ਅਸੰ[14] ਮੋਰ ਛੂਟਾ । ਫਿਰੋ ਖੋਜ ਜੂਟਾ ।
ਤਿਨੈ ਯੌ ਬਖਾਨੀ । ਕ੍ਰਿਪਾ ਸਿੰਧ ਗ੍ਯਾਨੀ । 12 ।
ਮੁਝੈ ਤੇ ਨ ਛਾਨੋ । ਭਲੇ ਤੋ ਪਛਾਨੋ ।
ਪਰੰ ਮੈ ਬਲੋਲੰ । ਤੁਝੈ ਸਿਖ ਗੋਲੰ । 13 ।

**ਚੌਪਈ :** ਖਤ੍ਰੀ ਹੈ ਵਹ ਸਿਖ ਭਣੀਜੈ । ਤਿਨ ਕਾ ਮਾਹੀ[15] ਮੁਝੈ ਲਹੀਜੈ ।
ਤੀਨ ਬੇਰ ਆਨੰਦਪੁਰ ਮੇਲੇ । ਦਰਸਨ ਗਯੇ ਧਾਇ ਸੰਗ ਹੇਲੇ । 14 ।

---

1) ਸੁਰ ਸ਼ਬਦ 2) ਨਦੀ 3) ਘੋੜਾ 4) ਕਮਲ 5) ਗਏ, ਪਹੁੰਚੇ 6) ਚੰਦ੍ਰਮਾ 7) ਇੰਦਰ 8) ਸਮਾਨ 9) ਜੰਗਲ 10) ਮੱਝਾਂ ਚਾਰਨ ਵਾਲਾ 11) ਤੇਬਰ, ਚੰਚਲ 12) ਸੂਰਜ 13) ਦੇਵਤਾ ਸਰੂਪ 14) ਘੋੜਾ 15) ਮੱਝਾਂ ਚਾਰਨ ਵਾਲ ।

ਮੋ ਕਹ ਇਹੈ ਅਚੰਭਾ ਭਯੋ । ਤੇਰੋ ਦਲ ਕਵਨੈ ਦਿਸ ਗਯੋ ।
ਏਕਮ ਕੋ ਨਭ ਜੈਸ ਜੁ ਚੰਦ । ਤੇਰੋ ਦਰਸਨ ਬਿਸਵ ਮੁਕੰਦ । 15 ।

ਸੁਨ ਤਾ ਕੀ ਐਸੀ ਬਿਧ ਬਾਨੀ । ਮੋਨ ਬਦਨ ਆਗੈ ਡਗ ਠਾਨੀ ।
ਪੁਨ ਤਿਨ ਪਾਛੈ ਸੋਰ ਉਚਾਰਾ । ਗੁਰ ਜਾਤ ਹੈ ਲੇਹੁ ਨਿਹਾਰਾ । 16 ।

ਯੌ ਤਾ ਕੌ ਨਿਜ ਨਿਕਟ ਬੁਲਾਈ । ਕਮਰ ਖੰਜਰ ਦੈ ਕਰ੍ਯੋ ਜੜਾਦੀ[1] ।
ਕਹਾ ਨੀਚ ਨਹੀ ਭੌਂਕ ਗਵਾਰਾ । ਪੂਤ ਪੋਤ੍ਰ ਲੌ ਖਾਹ ਮੁਧਾਰਾ । 17 ।

**ਭੁਜੰਗ ਪ੍ਰਯਾਤ ਛੰਦ :**

ਕਿਤੇ ਏ ਹਜਾਰੰ ਜਰਿਓ ਹੀਰ ਪੰਨਾ । ਦਿਪੈ ਕ੍ਰਾਤ ਈਹਾਂ ਨਹੀ ਸੋਭ ਅੰਨਾ[2] ।
ਭਯੋ ਮੋਨ ਗਵਾਰੰ ਗਏ ਆਪ ਆਗੈ । ਬਿਨਾ ਫੀਮ ਜਾਨੰ ਤਨੰ ਆਲਸਾਗੈ । 18 ।

ਤਬੈ ਆਕ ਫੂਲੰ ਮੁਖੰ ਕੰਜ[3] ਪਾਯੋ । ਮਨੋ ਲੈ ਅਫੀਮੰ ਵਹੈ ਹੈ ਠਰਾਯੋ ।
ਕਹਾਂ ਨੇਕ ਦਾਸੰ ਕਹਾਂ ਖਾਸ ਡਬੇ । ਕਰਿਯੋ ਆਦਿ ਜੋਊ ਵਹੈ ਅੰਤ ਫਬੇ । 19 ।

ਚਲੇ ਤੀਰ ਤੀਰੰ ਨਦੀ ਸਤ ਗੰਗਾ । ਪੁਜ੍ਯੋ ਵਾਰ ਮ ਛੀ ਇਮੰ ਕੈ ਸੁ ਢੰਗਾ ।
ਚਢ੍ਯੋ ਸੂਰ ਤੋ ਲੌ ਮਿਟੀ ਅੰਧਕਾਰੰ । ਛੁਟੇ ਭੌਰ ਕੰਜੰ[4] ਗਹੈ ਜੋ ਮਝਾਰੰ । 20 ।

ਖਰੇ ਬਾਗ ਮਾਹੀ ਬੋਲੇ ਵੈ ਮਸੰਦਾ । ਗੁਲਾਬੰ ਪੰਜਾਬੰ ਦੋਊ ਮਤ ਮੰਦਾ ।
ਨਹੀ ਸੋਇ ਆਇ ਅਸੰ ਭਾਤਿ ਭੇਰੀ । ਅਰੰ ਹੋਇ ਪਾਛੈ ਨਹੀ ਫੌਜ ਕੇਰੀ । 21 ।

ਤਬੈ ਦੀਨ ਬੰਧੰ ਗਯੋ ਧਾਇ ਆਪੈ । ਉਨੈ ਮਾਰਿ ਦਵਾਰੰ ਲਯੋ ਅਗ੍ਰ ਜਾਪੈ ।
ਰਹੈਗਾ ਅਰਿ ਯੌਈ ਕ੍ਰਿਪਾ ਸਿੰਧ ਗਾਈ । ਅਨੰ ਬਿਪ ਦੁਵਾਰੰ ਚਰ੍ਹੇ ਊਚ ਜਾਈ । 22 ।

ਬਿਠੋ ਜੋ ਚੁਬਾਰੇ ਕਿਧੋਂ ਊਚ ਧਾਈ । ਮਿਲ੍ਯੋ ਤੌ ਮਸੰਦੰ ਪੁਨੰ ਦੁਖ ਪਾਈ ।
ਮਿਲਾ ਏਕ ਆਈ ਭਯੋ ਏਕ ਅੰਧੰ । ਬਿਨੈ ਤਾਸ ਕੀਨੀ ਨਿਜੰ ਹਾਥ ਬੰਧੰ । 23 ।

ਮੁਝੇ ਹੋਇ ਆਗਿਆ ਕਰੋ ਬਾਤ ਸਾਈ । ਡਰੋ ਮੈ ਸੁ ਦੀਨੰ ਅਰੰ ਤ੍ਰਾਸ ਪਾਈ ।
ਅਰੰ ਏ ਮਲੇਛੰ ਸੁ ਦੋਖੀ ਚੁਗਤੇ । ਕਹੈ ਕੋਇ ਜਾਈ ਕਰੈ ਮੋ ਬਿਪਤੇ[5] । 24 ।

ਕਹੀ ਜਾ ਪ੍ਰਸਾਦੋ ਕਰੋ ਬੇਗ ਤਯਾਰੀ । ਜਸੰ ਜੋਗ ਆਪੰ ਕਰ ਤੈਸ ਸਵਾਰੀ ।
ਮਹਾ ਲੈ ਪ੍ਰਸਾਦੰ ਤਬੈ ਤਾਸ ਕੀਨਾ । ਕ੍ਰਿਪਾ ਸਿੰਧ ਜਾਨੈ ਜਸੰ ਭਾਖ ਦੀਨਾ । 25 ।

ਅਚਯੋ[6] ਆਪ ਭੋਜੰ ਕਢੀ ਚੂਸ ਸੰਖੀ । ਸੁਟੇ ਕਾਜ ਧਾਮੰ[7] ਬਿਪੰ ਦੇਖ ਅੰਖੀ ।
ਵਹੈ ਜੋਰ ਹਾਥੰ ਬਾਰ ਬਾਰੰ । ਅਹੰ ਮੈ ਗਰੀਬੰ ਪ੍ਰਭੂ ਜੀ ਦਿਯਾਰੰ । 26 ।

ਬੁਲੈ ਬਿਪ ਕਾਜੀ ਕਰੈ ਸੋਰ ਭਾਰਾ । ਸਰੰਫੀ[8] ਰੁਪਯੋ ਨਿਜੰ ਦੇਤ ਡਾਰਾ ।
ਭਏ ਮੋਨ ਸੋਊ ਲਦੇ ਲੋਭ ਮੁਯਾਨੈ । ਮਿਲੈ ਬਿਤ ਧਾਮੰ ਬਕੈ ਕੌ ਬਖਾਨੈ । 27 ।

1) ਹਰਿਆਂ ਨਾਲ ਜੜੀ ਹੋਈ 2) ਹੋਰ, ਦੂਜਾ 3) ਮੁਖ ਕਮਲ ਵਿਚ 4) ਕਮਲ 5) ਬਿਪਤਾ ਵਿਚ ਪਾਣਗੇ
6) ਖਾਇਆ 7) ਕਾਜ਼ੀ ਦੇ ਘਰ ਵਲ 8) ਅਸ਼ਰਫੀ

ਗਨੀਖਾਂ ਨਬੀ ਬੀਰ ਦੋਨੋ ਪਠਾਨੰ । ਸੁਨੀ ਸੋਇ ਤਾਨੈ ਪੁਜੇ ਸੋਇ ਆਨੰ ।
ਹੁਤੋ ਖਾਨ ਈਸਾ ਅੰਬੀਤੰ ਸੁ ਜੋਈ । ਤਿਸੈ ਚਾਕ੍ਰ ਭ੍ਰਾਤੰ ਇਹੈ ਜਾਨ ਸੋਈ । 28 ।

ਪ੍ਰਭੂ ਆਪ ਆਗੈ ਕਈ ਬਾਰ ਸੋਈ । ਗਜੰ ਬਾਜ[1] ਬੇਚਨ ਗਏ ਆਗ ਓਹੀ ।
ਇਹੈ ਕੈ ਪਛਾਨੈ ਕ੍ਰਿਪਾਸਿੰਧ ਕੇਰੀ । ਸੁਨੈ ਸੋਇ ਕਾਨੰ ਅਏ ਤ੍ਯਾਗ ਦੇਰੀ । 29 ।

ਮਧੰ ਵਾਰ ਮਾਛੀ ਹੁਤੇ ਤਾਸ ਧਾਮੰ । ਸੁਨੈ ਕਾਨ ਆਏ ਗੁਰੂ ਕਾ ਸੁ ਨਾਮੰ ।
ਗਹੈ ਪਾਦ ਕੰਜੰ ਉਭੈ[2] ਭ੍ਰਾਤ ਆਈ । ਬਡੋ ਭਾਗ ਭਾਖੈ ਮਨੰ ਮੈ ਬਨਾਈ । 30 ।

**ਚੌਪਈ :** ਪੁਨ ਸਯਦ ਤਿਨ ਆਨ ਮਿਲਾਯੋ । ਹੁਤੋ ਪਰੇਮੀ ਵਹੈ ਸੁਵਾਯੋ ।
ਕਾਜੀ ਆ ਦਰਸਨ ਗੁਰ ਲੀਨਾ । ਭਏ ਬੰਦਗੀ ਮਧਿ ਅਧੀਨਾ । 31 ।
ਨੂਰ ਪੂਰ ਕਾਜੀ ਭਨ ਵਾਸੀ । ਮਹਰਮ[3] ਹੁਤੋ ਆਦ ਅਬਿਨਾਸੀ ।
ਤਾਸੋ ਕਹੀ ਕ੍ਰਿਪਾ ਨਿਧ ਬਤੀਆਂ । ਇਹ ਬਿਧਿ ਜੋ ਹੋਵਤ ਜਿਹ ਗਤੀਆਂ । 32 ।
ਕਹਾ ਕਰਤ ਨਰ ਸੋ ਤਤਬੀਰਾ[4] । ਕਹੁ ਕਾਜੀ ਦਾਨਸਵੰਦ[5] ਧੀਰਾ ।
ਬਸਨ ਕਰਤ ਅਪੁਨੇ ਵਹ ਕਾਰੇ । ਬਾਦਸਾਹਨ ਤਟ ਜਾਇ ਪੁਕਾਰੇ । 33 ।
ਬਾਦਸਾਂਹ ਪਾਪੀ ਇਹ ਕੀਨੀ । ਖਾਇ ਕਸੰਮ ਇਹ ਬਿਧਿ ਕਰ ਲੀਨੀ ।
ਜਯੋਂ ਸੁ ਮਿਜਾਜ ਆਪ ਕੀ ਬਨੈ । ਕਰੁਨਾ ਸਿੰਧ ਕਾਜ ਯੌ ਭਨੈ । 34 ।
ਸਭ ਕਲ ਲਾਇਕ ਤੁਮ ਸਮਰਥ । ਜੋ ਜਾਨਹੁ ਦਿਖਰਾਵਹੁ ਹਥ ।
ਤੁਮ ਤੇ ਮਾਨਤ ਕਾਦਰ ਹੁਕਮ । ਭਲੀ ਬੁਰੀ ਸਮਝੋ ਕਰ ਸੁਗਮ । 35 ।
ਸਮਾ ਪਾਇ ਕਾਜੀ ਸੁਨ ਬੈਨਾ । ਨਾਸ ਹੋਗ ਇਨ ਕੋ ਦਿਨ ਰੈਨਾ[6] ।
ਐਸਾ ਬੈਰ ਲੈਗੁ ਮੈਂ ਭਾਰੀ । ਕਿਤ ਰਹ ਜੈਹੈ ਬੀਜ ਮਝਾਰੀ । 36 ।
ਅਸਧੁਜ ਹੈ ਹਮਰੋ ਪਾਤਸਾਹਾ । ਮੋ ਫਰੀਆਦ ਤਿਸੂ ਕੈ ਪਾਹਾ[7] ।
ਯੌ ਕਹ ਕਰ ਸਾਹਿਬ ਅਵਤਾਰੀ । ਉਨ ਬੀਰਨ ਸੋ ਇਹੈ ਉਚਾਰੀ । 37 ।
ਨੀਲੰਬਰ ਜਾ ਭਲੇ ਕਹਾਵਹੁ । ਤਤ ਛਿਨ ਹਮਰੇ ਤੀਰ[8] ਲਿਆਵਹੁ ।
ਇਤ ਇਨ ਬਸਤ੍ਰਨ ਕਰੀ ਤਯਾਰੀ । ਉਤ ਸੂਬਾ ਤੁਰਕਨ ਜੋ ਨਾਰੀ । 38 ।
ਉਤਰਿਯੋ ਆਨ ਨਗਰ ਤਹ ਤੀਰਾ । ਜਿਹ ਸਾਹਿਬ ਉਤਰੇ ਰਨ ਧੀਰਾ ।
ਇਤ ਲਰ ਕਰ ਸੈਨਾ ਜੋ ਗਟੀ । ਨਿਜ ਪੁਨਿ ਗ੍ਰਿਹ ਕੋ ਬਿਦਾ ਜੁ ਭਈ । 39 ।

**ਰਸਾਵਲ ਛੰਦ :**

ਤਹੀ ਗ੍ਰਾਮ ਨੇਰਾ । ਪਰ੍ਯੋ ਆਨ ਡੇਰਾ ।
ਇਤੇ ਲੈ ਝੰਭਾਣੇ[9] । ਤਰੈ ਦੈ ਪਠਾਣੈ । 40 ।
ਬਣੇ ਪੀਰ ਉਚੰ । ਮਹਾਂ ਦਿਬ ਸੁਚੰ ।
ਜਿ ਕੋ ਸਿਖ ਸੰਗਾ । ਕਰ੍ਯੋ ਆਨ ਢੰਗਾ । 41 ।

---

1) ਹਾਥੀ, ਘੋੜੇ 2) ਦੋਵੇਂ 3) ਭੇਦ ਨੂੰ ਜਾਣਨ ਵਾਲਾ 4) ਤਦਬੀਰ, ਢੰਗ 5) ਬੁੱਧੀਮਾਨ, ਸਿਆਣਾ
6) ਰਾਤ 7) ਪਾਸ 8) ਕੋਲ, ਨੇੜੇ 9) ਪਾਲਕੀ

ਚੜੇ ਖਾਨ ਕੰਧਾ । ਅਰੰ ਕੈ ਸੁ ਅੰਧਾ ।
ਲਖੈ ਜੌਨ ਕੋਈ । ਰਟੈ[1] ਬਾਤ ਸੋਈ । 42 ।

ਇਹੈ ਕੋਇ ਆਯੋ । ਕਹਾਂ ਹੈ ਸਿਧਾਯੋ ।
ਕਹੈ ਪੀਰ ਉਚੰ । ਚਲ੍ਯੋ ਦੇਸ ਸੁਚੰ । 43 ।

ਪੁਜੇ ਆਨ ਨੇਰਾ । ਜਹਾਂ ਦੂਤ ਡੇਰਾ ।
ਦਿਖੈ ਲੋਕ ਆਈ । ਲਯੋ ਘੇਰ ਪਾਈ । 44 ।

ਪੁਛੈ ਲੋਗ ਮੀਰੰ । ਇਹੈ ਕੌਨ ਬੀਰੰ ।
ਭਨੈ ਉਚ ਪੀਰੰ । ਮਿਲਿਯੋ ਦੇਸ ਧੀਰੰ । 45 ।

ਕਹੈ ਸੈਲ ਆਯੋ । ਮੁਰੀਦੰ ਬੁਲਾਯੋ ।
ਸਬੈ ਦੇਸ ਯਾ ਕੈ । ਕਰੈ ਮੌਜ ਬਾਕੈ । 46 ।

ਤਬੈ ਆ ਅਮੀਰੰ । ਗਹੈ ਪਾਇ ਧੀਰੰ ।
ਘਨੀ ਬਿਤ ਆਨੀ । ਹਜੂਰੰ ਚਢਾਨੀ । 47 ।

ਸਬੈ ਫੌਜ ਆਨੀ । ਨਿਆਜੰ ਚਢਾਨੀ ।
ਲਈ ਲਛ ਖਾਨੰ । ਗਨੀ ਜੋ ਪਠਾਨੰ । 48 ।

ਕਹੈ ਪੀਰ ਸਾਈਂ । ਬੁਲੈ ਕਾਇ ਨਾਈ[2] ।
ਮੁਖੰ ਚੀਰ[3] ਠਾਨੀ । ਬੁਲੈ ਕ੍ਯੋ ਨ ਬਾਨੀ । 49 ।

ਨਬੀ ਖਾਨ ਗਾਈ । ਸੁਭਾਵੰ ਰਜਾਈ ।
ਸਮਾ ਪਾਇ ਬੋਲੈ । ਜਹਾਂ ਸੌਜ ਟੋਲੈ । 50 ।

ਤਿਨੈ ਕੀਨ ਖਾਨਾ । ਪ੍ਰਭੂ ਕਾਜ ਨਾਨਾ ।
ਰਟੈ ਪੀਰ ਖਾਈ । ਹਮੈ ਭਾਗ ਭਾਈ । 51 ।

ਕਹੈ ਰੋਜ ਆਈ । ਨਹੀ ਪੀਰ ਖਾਈ ।
ਜਵੰ ਏਕ ਅਧੰ । ਅਚੈ ਪੀਰ ਸੁਧੰ । 52 ।

ਹਮੂ ਜੋ ਮੁਰੀਦੰ । ਅਚੈ[4] ਗੇ ਰਸੀਦੰ ।
ਰਟੈ ਸਿਕ ਸਾਹੀ । ਭਲੀ ਬੇਰ ਆਈ । 53 ।

ਕਹਾ ਸਿਖ ਜਾਵੋ । ਕਰੋ ਭੇਟ ਖਾਵੋ ।
ਰਖੰ ਖਾਇ ਲੀਜੈ । ਕਰਦੰ ਭੇਟ ਕੀਜੈ । 54 ।

---

1) ਕਹੇ, ਬੋਲੇ 2) ਨਹੀਂ 3) ਕਪੜਾ 4) ਖਾਵਾਂਗੇ

ਕਛੂ ਬਾਂਧ ਪਾਲੇ । ਰਖੋਂ ਗੇ ਹਵਾਲੇ ।
ਸਭੈ ਏਕ ਜਾਈ । ਛਕ੍ਯੋ ਬਾਰ ਪਈ । 55 ।

ਬਿਤੀ ਰੈਨ ਸਾਰੀ । ਚਢ੍ਯੋ ਸੂਰ[1] ਭਾਰੀ ।
ਕਰ੍ਯੋ ਆਪ ਪ੍ਯਾਨਾ । ਸੁ ਇਛੰ ਨਿਧਾਨਾ । 56 ।

ਪੁਜੇ ਪੈਂਡ ਜਾਈ । ਕਨੈਚੰ[2] ਬਨਾਈ ।
ਤਜੋ ਸੋਚ ਭਾਨੰ । ਬਿਦਾ ਕੇ ਪਠਾਨੰ । 57 ।

**ਪਾਧੜੀ ਛੰਦ :**

ਤਬ ਲਿਖੇ ਹੁਕਮ ਤਵਨੇ ਸੁ ਥਾਨ । ਵਹ ਕਰੈ ਵਿਦਾ ਸਯਦ ਪਠਾਨ ।
ਜੋ ਸਿਖ ਸਿਖਣੀ ਸੁਮਤਿ ਮੋਰ । ਇਨ ਕਰੋ ਸੇਵ ਮਨ ਚਿੰਤ ਲੋਰ । 58 ।

ਇਨ ਦਯੋ ਕੰਧ ਮੁਰੇ ਤਰ ਹਡੀਲ । ਇਹ ਦਾਸ ਮੋਰ ਫਰਜੰਦ[3] ਸੀਲ ।
ਇਨ ਦੀਨ ਜਾਨ ਸਾਬਤ ਇਮਾਨ । ਇਹ ਦਾਸ ਮੋਰ ਜੁਗ ਜੁਗ ਪ੍ਰਮਾਨ । 59 ।

ਇਮ ਸੁਣਤੇ ਸਿਖ ਸਾਖੀਆ ਅਪਾਰ । ਆਵੰਤ ਪਾਇ ਜਲਜੰ[4] ਮਝਾਰ ।
ਗੁਰ ਕਰਤ ਕੂਚ ਦਰ ਕੂਚ ਧਾਰ । ਬੈਰਾੜ ਦੇਸ ਪਹੁੰਚੇ ਦਯਾਰ । 60 ।

ਪੁਰ ਬਸੇ ਮੱਧ ਕਾਂਗੜ ਨਿਧਾਨ । ਅਚੁਤ[5] ਅਲੇਖ ਗੁਰ ਬਰ ਸੁਜਾਨ ।
ਸੁਨ ਸਿਖ ਸਖਾ ਬਤੀਆਂ ਅਪਾਰ । ਸਭ ਚਲੇ ਆਵ ਕੇਤਕ ਹਜਾਰ । 61 ।

**ਦੋਹਰਾ :** ਸਰਬ ਦੇਸ ਬਰਾੜ ਕੋ ਮਨ ਬਚ ਕਰਮ ਬਿਚਾਰ ।
ਭਯੋ ਸਿਖ ਸਭ ਖਾਲਸਾ ਅਤਿ ਆਨੰਦ ਜੀਅ ਧਾਰ । 62 ।

**ਚੌਪਈ :** ਇਕ ਆਵੈ ਸੰਗਤਿ ਇਕ ਜਾਹੀ । ਦਰਸਨ ਕੇ ਨਖਸਿਖ[6] ਸਿਯਰਾਹੀ[7] ।
ਇਹ ਬਿਧ ਕੈ ਦਰਸਨ ਬਰ ਦੀਨੇ । ਜਨਮ ਮਰਨ ਹਰਿ ਨਿਰਮਲ ਕੀਨੇ । 63 ।

ਜੋ ਜੋ ਤਹ ਦਰਸਨ ਕੋ ਆਯੋ । ਮਹਾ ਤਪਤ ਤੇ ਮਨ ਸੀਤਲਾਯੋ ।
ਬਖਸ ਕੀਨ ਓਹ ਦੇਸ ਅਪਾਰੋ । ਜੰਗਲ ਤੇ ਮਾਲਵ ਕਰ ਡਾਰੋ । 64 ।

ਅਧਮ ਜੀਵ ਦਰਸਨ ਜੋ ਲਾਗਿਓ । ਸਤਿ ਨਾਮ ਤਿਹ ਹਰਿ ਅਨੁਰਾਗਿਓ ।
ਭੋਜਨ ਛੀਰ ਦਹੀ ਨਿਧ ਆਨੇ । ਬਸਤ੍ਰ ਕਿਕਾਨ ਭੇਟ ਗੁਰ ਠਾਨੇ । 65 ।

ਇਕ ਪਲ ਜਹਾਂ ਪ੍ਰਭੁ ਬਹ ਜਾਈ । ਲਛ ਅਪਾਰ ਚੜਤ ਧਨੁ ਆਇ ।
ਆਯੋ ਗੁਰੂ ਸਗਲ ਸੁਣ ਪਾਈ । ਆਵਤ ਉਮਡ ਦੇਸ ਬਹੁ ਧਾਈ । 66 ।

ਦੂਰ ਦੂਰ ਦੇਸਨ ਕੇ ਮਧਿ । ਪਹੁੰਚੀ ਇਹ ਖਬਰੇ ਬਰ ਸੁਧ ।
ਤਬ ਲਗ ਯਾ ਬਿਧਿ ਸੌ ਸੁਨ ਪਾਈ । ਦੋਟਿ ਸਿੰਘ ਪਹੁੰਚੇ ਤਿਹ ਆਈ । 67 ।

---

1) ਸੂਰਜ 2) ਸਾਢੌਰਾ ਨੇੜੇ ਇਕ ਪਿੰਡ 3) ਪੁੱਤਰ 4) ਕਮਲ 5) ਅਡਿਗ, ਦ੍ਰਿੜ੍ਹ
6) ਸਿਰ ਤੋਂ ਪੈਰਾਂ ਤਕ 7) ਸੀਤਲ ਹੋ ਜਾਂਦੇ ਹਨ

ਧਰਮ ਸਿੰਘ ਪੁਨ ਪਰਮ ਨਿਸੀਸਾ । ਭਾਈਕੇ[1] ਸੇਵਕ ਜਗਦੀਸਾ ।
ਅਧਿਕ ਪ੍ਰੇਮ ਜੁਤ ਦਰਸਨ ਪਿਆਸਾ । ਆਏ ਪਦ ਪੰਕਜ ਕੇ ਪਾਸਾ । 68 ।

**ਦੋਹਰਾ :** ਧਰਮ ਸਿੰਘ ਪੁਨ ਪਰਮ ਚੰਦ ਗੁਰ ਸੇਵਕ ਨਿਰਧਾਰ ।
ਸੋ ਦਰਸਨ ਆਵਤ ਭਏ ਲਏ ਸਕਲ ਪਰਵਾਰ । 69 ।

**ਚੌਪਈ :** ਸੋ ਦਰਸਨ ਸਤਿਗੁਰ ਕੇ ਲਾਗੇ । ਭੇਟ ਅਨੇਕ ਲਏ ਅਨੁਰਾਗੇ[2] ।
ਸਭ ਨਗਰੀ ਲੈ ਕਰ ਸੰਗ ਆਏ । ਅਲਖ ਪੁਰਖ ਕੇ ਦਰਸਨ ਪਾਏ । 70 ।
ਭੇਟ ਚਢਾਇ ਬੈਠ ਤਬ ਗਯੋ । ਹਾਏ ਸਬਦ ਉਚਾਰਤ ਭਯੋ ।
ਬਡੋ ਸਾਂਗ ਸਤਿਗੁਰ ਕਹ ਧਾਰਿਯੋ । ਨਿਜ ਆਖਨ ਨਹੀ ਜਾਤ ਨਿਹਾਰਿਯੋ[3] । 71 ।
ਸਾਹਿਬਜਾਦੇ ਚਾਰ ਸੁ ਜਾਨਹੁ । ਦਿਪਤ ਜੋਤ ਜਿਹ ਅਧਿਕ ਪਛਾਨਹੁ ।
ਕੋਟ ਜਗ੍ਯ ਤਪ ਕਰੇ ਸੁ ਕੋਈ। ਐਸ ਸਪੂਤ ਨ ਪ੍ਰਾਪਤਿ ਹੋਈ । 72 ।
ਬਡੇ ਸਿੰਘ ਜੋਧੇ ਅਵਤਾਰੀ । ਜਿਨ ਕੋ ਜਸ ਸਭ ਧਰਨ ਮਝਾਰੀ ।
ਤੇ ਸਭ ਹੀ ਕਰ ਜੁਧ ਕਰਾਰੇ । ਗਏ ਅਮਰ ਪੁਰ ਜੀਤ ਅਖਾਰੇ । 73 ।
ਮਾਇਆ ਅਨਿਕ ਲਛ ਬਰ ਜੇਤੀ । ਸਰਤਾ ਧਰਨ ਅਨਲ[4] ਦਹ ਤੇਤੀ ।
ਘੋਰੇ ਕਰੀ[5] ਲਲਤ ਗਤ ਜੋਈ । ਲਛ ਖਰਚ ਪਾਵਤ ਨਾ ਕੋਈ । 74 ।
ਰਾਇ ਗਇੰਦੂ ਪ੍ਰਸਾਦੀ ਕਰੀ । ਜਾ ਕੋ ਜਸ ਰਾਜਤ ਮਧ ਧਰੀ[6] ।
ਤੇ ਅਪਨੀ ਨਿਜ ਕਰੀ ਸੰਘਾਰੇ । ਦਲ ਬਿਡਾਹੇ ਸੇ ਅਸ੍ਵ ਹਜਾਰੇ । 75 ।

**ਦੋਹਰਾ :** ਅਵਰ ਜਿਨਸ ਅਨਗਨ ਹੁਤੀ ਕੋ ਕਬਿ ਪਾਵਤ ਪਾਰ ।
ਕ੍ਰਿਪਾਸਿੰਧ ਯਹ ਚਰਿਤ੍ਰ ਕਛੁ ਕੀਨੋ ਅਧਿਕ ਨਿਹਾਰ । 76 ।
ਸੁਨਤ ਬਚਨ ਗੁਰਦੇਵ ਜੂ ਇਹ ਬਿਧ ਉਤਰ ਦੀਨ।
ਪੁਹਮੀ[7] ਰੇਖ ਨਿਕਾਰ ਕਰ ਕਰ[8] ਸੋ ਮੇਟ ਪ੍ਰਬੀਨ । 77 ।

**ਪਾਧੜੀ ਛੰਦ :**

ਤਬ ਧਰਾ ਰੇਖ ਤਵਨੈ ਨਿਕਾਰ । ਦੀਨੀ ਸੁ ਮੇਟ ਪਲ ਕੇ ਮਝਾਰ ।
ਤਬ ਭਯੋ ਹੁਕਮ ਤਾ ਕੋ ਬਨਾਇ । ਕਛ ਹਰਖ ਸੋਗ ਤੁਝ ਕੋ ਜਤਾਇ । 78 ।
ਪੁਨ ਕਹੀ ਦਾਸ ਸੁਨ ਪ੍ਰਭੂ ਬੈਨ। ਨਹੀ ਹਰਖ ਸੋਗ ਮੁਝ ਕਉ ਸੁ ਐਨ ।
ਧਰ ਕਾਢ ਰੇਖ ਦੀਨੀ ਮਟਾਇ । ਨਹੀ ਕਛੂ ਚਿੰਤ ਮੁਝ ਕੋ ਬਨਾਇ । 79 ।

**ਚੌਪਈ :** ਇਸੀ ਭਾਂਤਿ ਸਤਗੁਰ ਕਹ ਜਾਨਹੁ । ਹਰਖ ਸੋਗ ਹੈ ਏਕ ਸਮਾਨਹੁ ।
ਆਈ ਕੋ ਨਿਜ ਹਰਖ ਨ ਕਰੈ । ਗਏ ਪਦਾਰਥ ਚਿੰਤ ਨ ਧਰੈ । 80 ।
ਜਬ ਚਾਹਤ ਤਬ ਕਰਤ ਪਸਾਰਾ । ਜੌ ਖੈਚਤ ਤਬ ਏਕੰਕਾਰਾ ।
ਹੁਕਮ ਸਤਿ ਸਤਿਗੁਰ ਕਾ ਸਿਰੈ । ਜੋ ਭਾਵੇ ਸੋ ਭਾਵਨ ਕਰੈ । 81 ।

---

1) ਪਿੰਡ ਦਾ ਨਾਂ 2) ਪ੍ਰੇਮ ਸਹਿਤ 3) ਵੇਖਣਾ 4) ਅਗਨੀ 5) ਹਾਥੀ 6) ਧਰਤੀ ਤੇ 7) ਧਰਤੀ
8) ਹੱਥ

ਸਾਹਿਬਜਾਦੇ ਔ ਹਮ ਆਪ । ਜਦੇ ਨ ਹੋਸਨ ਇਕ ਪਰਤਾਪ ।
ਨਾਸ ਮਲੇਛਨ ਕਰਨੈ ਕਾਜ । ਲਾਏ ਸੀਸ ਗਰੀਬ ਨਿਵਾਜ । 82 ।

ਗੁਰੂ ਅਲੇਖ ਪਾਕ ਹੈ ਜਾਮਾ । ਆਪੇ ਖੇਲਤ ਮਧਿ ਤਮਾਮਾ[1] ।
ਸੇਵਕ ਕੌ ਸਾਚਾ ਕਰਤਾਰੈ । ਦੋਖੀ ਕਉ ਕਰ ਝੂਠ ਸੰਘਾਰੇ । 83 ।

**ਦੋਹਰਾ** : ਹਰਖ ਸੋਗ ਚਿੰਤਾ ਨਹੀ ਲੋਭ ਮੋਹ ਤੇ ਪਾਕ ।
ਤਾ ਕੌ ਸਤਿਗੁਰ ਜਾਨਿਯੇ ਅਦਭੁਤ ਜਾ ਕੈ ਵਾਕ । 84 ।

**ਚੌਪਈ** : ਇਹ ਬਿਧਿ ਸੋ ਸਾਹਿਬ ਜਬ ਭਾਖੀ । ਸੀਤਲ ਭਯੋ ਸਿਖ ਸੁਣ ਸਾਖੀ ।
ਧੰਨ ਧੰਨ ਸੰਗਤ ਸਭ ਗਾਯੋ । ਬਿਦਾ ਲਈ ਦਰਸਨ ਜਬ ਪਾਯੋ । 85 ।

**ਦੋਹਰਾ** : ਨਿਜ ਆਸ੍ਰਮ ਮੈ ਆਇ ਕਰ ਅਨਿਕ ਸਮਿਗ੍ਰੀ ਜੋਰ ।
ਅਮ੍ਰਿਤ ਭੋਜਨ ਤਯਾਰ ਕਰ ਲੈ ਚਲ ਗੁਰ ਕਹ ਭੋਰ । 86 ।

**ਚੌਪਈ** : ਭੋਜਨ ਬਾਸਨ ਸਰਬ ਚਲਾਈ । ਪਾਛੈ ਪਿਲਿਓ ਏਕ ਲੋਭਾਈ ।
ਬਾਮੈ ਦਹਨ ਨਿਰਖਤਾ ਜਾਈ । ਅਨੰ ਸਿਖ ਹ੍ਵੈ ਲੇਉ ਮਿਲਾਈ । 87 ।

ਤੌ ਲਗ ਲਖੈ ਪਾਛ ਫਿਰ ਕਾਇ । ਆਵਤ ਚਲ੍ਯੋ ਸਿਖ ਇਕ ਧਾਇ ।
ਠਹਰ ਗਯੋ ਵਾ ਕੋ ਲਖ ਪਾਈ । ਅਦਭੁਤ ਵਾਕੀ ਚਾਲ ਲਖਾਈ । 88 ।

ਪ੍ਰਿਥਮੈ ਪੀਤ ਵਸਤ੍ਰ ਇਹ ਲਹਾ । ਬਹੁਰੋ ਸੇਤ ਅਰੁਨ ਹ੍ਵੈ ਰਹਾ ।
ਪੁਨ ਪਾਛੈ ਨੀਲਾਂਬਰ ਧਾਰੈ । ਧਰਮ ਸਿੰਘ ਮਨ ਭਯੋ ਬਿਸਮ ਨਿਹਾਰੈ । 89 ।

ਜ੍ਯੋ ਜ੍ਯੋ ਇਹ ਢੀਲਾ ਡਗ ਡਾਰੈ । ਡਿਮ ਨਿਜ ਵਹੈ ਕਰਤ ਟੁਰਟਾਰੈ ।
ਧਰਮ ਸਿੰਘ ਮਨ ਮਧਿ ਬਿਚਾਰੀ । ਇਹ ਕੋਊ ਸਿੰਘ ਕਿ ਕਉਤਕ ਭਾਰੀ । 90 ।

ਸਾਹਿਬ ਸਿੰਘ ਜਾਨ੍ਯੋ ਇਹ ਦਾਸਾ । ਨਿਕਟ ਜਾਇ ਕਹ ਬਚਨ ਬਿਲਾਸਾ ।
ਤਿਨ ਭਾਖ੍ਯੋ ਠਹਰ ਕਿਮ ਗਯੋ । ਯੋ ਉਤਰ ਭਾਈ ਜੂ ਦਯੋ । 91 ।

ਤੁਮਰੇ ਦਰਸ ਪਰਸਨੇ ਕਾਜਾ । ਪੁਨ ਬਚ ਕਹਾ ਗਰੀਬ ਨ੍ਰਿਵਾਜਾ ।
ਸਭ ਸੰਗਤ ਸਿਖ ਆਗ ਚਲਾਈ । ਪਾਛੈ ਤੁਮ ਆਵਹੁ ਨਿਜ ਧਾਈ । 92 ।

ਤਾਤੇ ਮੈ ਪਾਛੇ ਰਹਿ ਗਯੰ । ਅਬ ਹੀ ਦਰਸ ਤੁਮਾਰਾ ਭਯੋ ।
ਅਬ ਨਿਜ ਕੀ ਤੁਮ ਕਥਾ ਸੁਨਾਓ । ਮਮ ਤੁਮ ਦਰਸ ਹਜੂਰ ਨ ਪਾਓ । 93 ।

ਤਬ ਭਾਖੇ ਤਿਨ ਬਿਗਸਤ[2] ਬੈਨਾ[3] । ਤੂ ਲਾਗੋ ਸਿਖੀ ਅੰਤ ਲੈਨਾ ।
ਮੈ ਹੂੰ ਚਿਤ੍ਰ ਗੁਪਤ ਮਹਿ ਏਕ । ਆਵਤ ਪਾਛੈ ਕਈ ਅਨੇਕ । 94 ।

---

ਾਰੀ ਸ੍ਰਿਸਟੀ ਵਿਚ 2) ਪ੍ਰਸੰਨ ਹੋ ਕੇ 3) ਬੋਲ

ਕਾਬਲ ਹੋਤੇ ਕਾਲ ਬਜਾਰ । ਅਬ ਆਏ ਇਹ ਠਉਰ ਨਿਹਾਰ ।
ਮੈ ਤੁਮ ਕਿਹ ਇਹ ਸਾਚ ਬਖਾਨੀ । ਅੰਨ ਠਉਰ ਜਿਨ ਕਹੋ ਗਿਆਨੀ । 95 ।

ਕਹੀ ਦਾਸ ਤਾ ਕੌ ਜੁ ਨਿਹਾਰ । ਇਹੀ ਦੇਹ ਕੇ ਅਵਰ ਬਿਚਾਰ ।
ਤਿਨ ਭਾਖ੍ਯੋ ਲਘੁ ਬਡ ਕੀ ਗਾਥ । ਇਹ ਨਿਜ ਸਹੀ ਹਮਾਰੈ ਹਾਥ । 96 ।

ਜੋ ਇਛਾ ਹੋਵੈ ਤਨ ਮਧ । ਪਲ ਮੈ ਹਮ ਕਰ ਲੇਵਤ ਸੁਧ ।
ਧਰਮ ਸਿੰਘ ਯਾ ਬਿਧਿ ਸੁਣ ਗਾਈ । ਵਹ ਹਮ ਕੋ ਨਿਜ ਦੇਹੁ ਬਤਾਈ । 97 ।

**ਰਸਾਵਲ ਛੰਦ** :

ਕਹੈ ਸੋਇ ਬਾਨੀ । ਡਰੇਗਾ ਗਿਆਨੀ ।
ਧਰੈ ਜੋ ਸੁ ਧੀਰਾ । ਦਿਖਾਵੋ ਸਰੀਰਾ । 98 ।

ਇਮੰ ਬੈਨ ਗਾਈ । ਸੁ ਦੇਹੰ ਵਧਾਈ ।
ਹਨੂੰ ਭੀਮ ਜੀਹਾਂ । ਕਰ੍ਯੋ ਚੋਜ ਤੀਹਾਂ । 99 ।

ਪਗੰ ਭੂਮ ਜਾਗੈ । ਸਿਰੰ ਕਾਸ[1] ਲਾਗੈ ।
ਡਰੰ ਚੀਤ ਭਾਈ । ਬਿਨੈ ਕੋਟ ਪਾਈ । 100 ।

**ਦੋਹਰਾ** : ਇਹ ਬਿਧ ਸੋ ਤਤ ਛਿਨ ਤਿਨੈ ਕੀਨੇ ਅਧਿਕ ਬਿਲਾਸ ।
ਚਰਨ ਬਿਰਾਜਿਤ ਪ੍ਰਹਮ[2] ਪਰ ਪਹੁੰਚਿਓ ਸੀਸ ਅਕਾਸ । 101 ।

**ਚੌਪਈ** : ਤਬ ਤਿਨ ਵਹੈ ਰੂਪ ਕਰ ਲੀਨਾ । ਜੋ ਆਗੈ ਸੋਭਤ ਪਰਬੀਨਾ ।
ਜਬ ਤਿਨ ਯਾ ਬਿਧ ਚਰਿਤ ਨਿਹਾਰੋ । ਤਬ ਭਾਈ ਜੂ ਬਚਨ ਉਚਾਰੋ । 102 ।

ਇਕ ਸੰਸੈ ਮੋ ਮਨ ਮੈ ਆਹੀ । ਕਹੋ ਤਬਰਨ ਸੁਨਾਵੋ ਤਾਹੀ ।
ਭਾਖੋ ਗੁਪਤ ਕਹੀ ਡਰੁ ਡਾਰੀ[3] । ਜੋ ਸੰਸੈ ਮਨ ਮੈ ਤੁਮ ਧਾਰੀ । 103 ।

**ਸਵੈਯਾ** : ਸਾਹਿਬਜਾਦੇ ਸੁ ਚਾਰ ਅਨੂਪਮ ਸਿੰਘ ਕਿਧੋ ਅਤਿਸੈ[4] ਬਲਕਾਰੀ ।
ਜੂਝ ਗਏ ਰਨ ਕੀ ਛਿਤ ਮੰਡਲ ਬਾਜ ਗਇੰਦ[5] ਨ ਪਾਰ ਨ ਵਾਰੀ ।
ਤੋ ਤੁਮ ਨੇਕ ਸੁ ਦੇਰ ਕਰੀ ਇਹ ਭੇਦ ਕਹੋ ਨਿਰਨੈ ਨਿਰਧਾਰੀ ।
ਯੋ ਸੁਨ ਕੈ ਬਤੀਆਂ ਨਿਜ ਸੇਵਕ ਯਾ ਬਿਧ ਸੋ ਗੁਪਤਾਨ[6] ਉਚਾਰੀ । 104 ।

**ਦੋਹਰਾ** : ਬਹੁ ਬਿਧ ਪਰ ਪਾਇਨ ਰਹੇ ਅਨਿਕ ਭਾਂਤਿ ਬਿਨ ਕੀਨ ।
ਤਦਪ[7] ਸ੍ਰੀ ਮੁਖ ਜਲਜ ਸੇ ਹਮੈ ਨ ਆਗਯਾ ਦੀਨ । 105 ।

ਸੁਤ ਸੇਵਕ ਬਡਿ ਆਨ ਕੇ ਪ੍ਰਿਥਮੈ ਦੇਵਹੁ ਸੀਸ ।
ਝੂਠੇ ਕਰ ਕੈ ਮਾਰਨੇ ਇਹ ਬਿਧਿ ਉਤਰ ਦੀਸ । 106 ।

---

1) ਆਕਾਸ਼ 2) ਧਰਤੀ 3) ਡਰ ਨੂੰ ਛਡ ਕੇ 4) ਅਤਿ ਅਧਿਕ 5) ਘੋੜੇ ਅਤੇ ਹਾਥੀ 6) ਭੇਦ ਭਰੀ, ਗੁਪਤ 7) ਤਦ ਹੀ

**ਚੌਪਈ :** ਹਮਕੋ ਕਬੈ ਨ ਆਗਿਆ ਦਈ। ਮਾਂਗ ਏਕ ਮਿਲ ਕਰ ਬਿਧ ਕਈ।
ਚੌਕੀ ਰਹਤ ਪਲੰਘ ਕੀ ਸਦਾ। ਨਿਜ ਤੇ ਜੁਦੇ ਨ ਕੀਨੇ ਸਦਾ। 107।
ਦਿਲੀ ਪੁਨ ਕਾਬਲ ਮੈਂ ਧਾਈ। ਭੋਜਨ ਕਰਤ ਬਦੇਸ ਨ ਜਾਈ।
ਸੇਵਾ ਕਉ ਸਨਮੁਖ ਮੁਖ ਜੋਈ। ਕਾ ਫੁਰਮਾਨ ਨਾਥ ਕਾ ਹੋਈ। 108।
ਅਬ ਹਮ ਕਉ ਆਇਸ[1] ਇਹ ਭਾਈ। ਤੁਰਕਨ ਸਫਾ ਉਠਾਵਹੁ ਲਾਈ।
ਇਹ ਬਿਧ ਸੋ ਜਬ ਗੁਪਤ ਬਖਾਨਿਓ। ਧਰਮ ਸਿੰਘ ਜੀਅ ਮੈ ਸਚੁ ਜਾਨਿਓ। 109।
ਯੌ ਕਹ ਕਰ ਬਤੀਆਂ ਤਤ ਕਾਲ। ਭਯੋ ਅਲੋਪ ਲਖਤ ਮ੍ਰਿਗਪਾਲ[2]।
ਯਾ ਬਿਧ ਨਿਰਖ ਚਰਿਤ੍ਰ ਸੁਭਾਈ। ਆਇਓ ਦੀਨਬੰਧ ਸੁਤਨਾਈ। 110
ਭੋਜਨ ਭਲੀ ਭਾਂਤਿ ਵਰਤਾਇਓ। ਜੋ ਇਛਾ ਮਨ ਮੈ ਫਲ ਪਾਇਓ।
ਇਹ ਬਿਧ ਬਸੇ ਦਯਾਨਿਧ ਇਤੇ। ਸਿਖ ਸਖਾ ਆਵਤ ਮਿਲ ਕਿਤੇ। 111।
ਜਹਾਂ ਤਹਾਂ ਸੰਗਤਿ ਸੁਨ ਪਾਇ। ਪਦਪੰਕਜ[3] ਤਟ ਆਵਤ ਧਾਇ।
ਮਿਲਯੋ ਖਾਲਸਾ ਅਨਗਨ[4] ਆਈ। ਚਰਨ ਕਮਲ ਗੁਰ ਕੀ ਸਰਣਾਈ। 112।

**ਦੋਹਰਾ :** ਕ੍ਰਿਪਾਸਿੰਧ ਗੁਰ ਦੇਵ ਜੂ ਬਸ ਕਾਂਗੜ ਇਹ ਥਾਨ।
ਤਵਨ ਸਮੈ ਸੰਗ ਖਾਲਸੇ ਇਹ ਬਿਧ ਬਚਨ ਬਖਾਨ। 113।
ਬਾਦਸਾਹ ਕਉ ਮਾਰੀਐ ਕਰੀਐ ਕਵਨ ਉਪਾਇ।
ਕੈ ਕਾਗਦ ਲਿਖ ਮਾਰੀਐ ਕੈ ਸਨਮੁਖ ਰਣ ਘਾਇ। 114।

## ਸ੍ਰੀ ਖਾਲਸੇ ਬਾਚ

**ਦੋਹਰਾ :** ਤੁਰਕ ਮਹਾ ਅਤਿ ਬੁਰੋ ਸਠ[5] ਦਲ ਦਹ ਲਖ ਜਿਹ ਸੰਗ।
ਤਾ ਕੋ ਮਾਰਨ ਕਠਨ ਹੈ ਗਹ ਅਸ ਸਾਂਗ ਖਤੰਗ[6]। 115।
ਕਾਗਦ ਸੋਂ ਜਉ ਅਰੁ ਮਰੈ ਖੜਗੁ ਨ ਗਹੀਐ ਹਾਥ।
ਬਡੇ ਸਿਆਨੇ ਕਹਤ ਹੈ ਇਹ ਪੁਰਾਤਨ ਗਾਥ। 116।

**ਨਿਰਾਜ ਛੰਦ :**
ਜਿਨੈ ਦਿਖੋ ਮਲੇਛ ਨੈ ਸੁ ਕੌਲ ਆਦਿ[7] ਯੌ ਕਯੋ।
ਪਠਾਇ ਲਛ ਸੈਨ ਯੋ ਅਗਾਰ ਕੌ ਅਸੰ ਦਯੋ[8]।
ਨਾ ਤਾਸ ਕੋ ਬਿਸਾਸ ਨਾਥ ਭੂਲ ਕੈ ਸੁ ਕੀਜੀਐ।
ਸੁਚੇਤ ਸਾਵਧਾਨ ਹੋ ਬਚਾਇ ਆਪ ਲੀਜੀਐ। 117।

**ਰਸਾਵਲ ਛੰਦ :**
ਸੁਨੀ ਨਾਥ ਬਾਨੀ। ਚਿਤੰ ਸਾਵਧਾਨੀ।
ਹਮੂ ਕੋ ਮਲੇਛੰ। ਮਿਲੈ ਕੌਨ ਪੇਚੰ। 118।

---

1) ਆਗਿਆ 2) ਸਿੰਘ 3) ਚਰਨ ਕਮਲਾਂ ਵਿਚ 4) ਅਣਗਿਣਤ 5) ਨੀਚ, ਦੁਸ਼ਟ 6) ਤੀਰ
7) ਪ੍ਰਥਮ, ਪਹਿਲਾ 8) ਸ਼ਸਤ੍ਰ (ਤਲਵਾਰ) ਦੇ ਕੇ

**ਪਾਧੜੀ ਛੰਦ :**

ਜਿਨ ਕਹੈ ਬੈਨ ਮੁਝ ਕੌ ਨ ਸਾਰ । ਕਿਨ ਕਰ੍ਯੋ ਜੰਗ ਤੁਮਰੈ ਸੁ ਨਾਰਿ[1]
ਤਾਤੇ ਸੁ ਜਫਰ ਨਾਮੋ ਬਨਾਇ । ਪਠਿਯੋ ਸੁ ਦੂਤ ਕੇ ਤਟ ਲਿਖਾਇ । 119 ।

**ਦੋਹਰਾ :** ਸਗਲ ਭੇਦ ਇਤ ਉਤ ਘਨੇ ਬੀਚ ਹੁਕਮ ਨਿਜ ਧਾਰ ।
ਬਾਦਿਸਾਹ ਕੇ ਹਠਨ ਕੋ ਲਿਖਿਯੋ ਹੁਕਮ ਗੁਰ ਦਯਾਰ । 120 ।

**ਚੌਪਈ :** ਜਫਰਨਾਮ ਤਾ ਕੋ ਧਰ ਨਾਮਾ । ਪਠੈ ਦਯੋ ਸਾਹਿਬ ਅਭਿਰਾਮਾ ।
ਕਈ ਹਿਕਾਇਤ ਤਿਹ ਲਿਖ ਡਾਰੀ । ਗਜਲ ਰੁਬਾਈ ਫਰਦ ਹਜਾਰੀ । 121 ।

ਸੁਬੈ ਉਮਰਾਵਨ ਕੀ ਬਾਤਾ । ਤਾਮੈ ਲਿਖੀ ਜੁ ਪੁਰਖੁ ਬਿਧਾਤਾ ।
ਬਾਦਸਾਹਨ ਕੀ ਕਥਾ ਸੁ ਜਾਨਹੁ । ਸਭ ਪੈਕੰਬਰ ਭੇਦ ਪਛਾਨਹੁ । 122 ।

ਕਸਮ ਕੁਰਾਨ ਝੂਠ ਜੋ ਖਾਈ । ਅਗਰ ਸੁ ਦਹ ਲਖ ਸੈਨ ਚੜਾਈ ।
ਪੂਰਬ ਭਏ ਰਾਵ ਪਹਿਚਾਨਹੁ । ਮਾਨ ਮਹੀਪ ਪ੍ਰਿਥਾਦਿ ਪਛਾਨਹੁ । 123 ।

ਕੈਰਵ ਅਉ ਪੰਡਵਨ ਕੇ ਭੇਦਾ । ਰਾਵਨ ਕੁਭਕਰਨ ਅਨਛੇਦਾ ।
ਜੁਧ ਕਿਧੋ ਚਮਕੌਰ ਸੁ ਸਾਰਾ । ਭਿੰਨ ਭਿੰਨ ਤਾ ਮੈ ਲਿਖ ਡਾਰਾ । 124 ।

ਜੁਧ ਪੇਚ ਕੇ ਕਸਮ ਜੁ ਖਾਈ । ਤਾਤੇ ਮੁਰ ਸੁਤ ਸੈਨ ਮਰਾਈ ।
ਦਗਾ ਚਰਿਤ੍ਰ ਕੀਓ ਹੈ ਕਾਰਾ[2] । ਲੈਹੂੰ ਲੇਖਾ ਮੈਂ ਦਰਬਾਰਾ । 125 ।

ਇਹ ਸਬ ਸੀਸ ਬੋਝ ਹੈ ਤੇਰੇ । ਸੱਤ ਜਾਨ ਇਹ ਬਚਨ ਸੁ ਮੇਰੇ ।
ਪਾਪ ਕਰਿਓ ਤੁਵ ਕਰ ਨਿਜ ਦਗਾ । ਆਗੇ ਅਹੀ ਧਰਮ ਕੋ ਮਗਾ[3] । 126 ।

**ਦੋਹਰਾ :** ਤੇਰੇ ਘਰ ਇਨਸਾਫ ਨਹਿ ਸੁਨ ਬਚ ਯਾਰ ਬਿਚਾਰ ।
ਸਾਹਿਬ ਸਦਾ ਅਦਾਲਤੀ ਜਾਨਤ ਸਭ ਸੰਸਾਰ । 127 ।

ਕਿਆਮਤ ਰੋਜ ਜਬ ਆਵਈ ਬੈਠਗੁ ਤਖਤ ਸੁਬਹਾਨ ।
ਵੂਹਾਂ ਸਕਲ ਬੁਲਾਇ ਕੈ ਕਰਗੁ ਅਦਲ ਸੁਲਤਾਨ । 128 ।

ਤਿਹ ਸਾਚੇ ਦਰਬਾਰ ਮੈ ਕਰਹੋ ਤੋਹ ਖੁਆਰ ।
ਤਹਾ ਜੁ ਦੇਨ ਜਬਾਬ ਕੋ ਕਰਿ ਰਖੁ ਯਾਰ ਤਿਯਾਰ । 129 ।

**ਚੌਪਈ :** ਜੇਤੇ ਦੋਜਕ ਹੈਨ ਬਨਾਏ । ਬੇ ਇਨਿਸਾਫ ਪਾਪੀ ਤਿੰਹ ਪਾਏ ।
ਊਹਾਂ ਬਾਦਸਾਹ ਅਰੁ ਕੀਰਾ[4] । ਏਕ ਸਮਾਨ ਸੁ ਜਾਨ ਸਰੀਰਾ । 130 ।

1) ਨਾਲ 2) ਕਾਲਾ, ਅਤਿ ਭੈੜਾ 3) ਮਾਰਗ 4) ਕੀੜਾ

**ਦੋਹਰਾ** : ਜੌ ਤੇਰੇ ਨਿਜ ਮਨ ਬਿਖੈ ਇਹ ਬਿਧ ਹੋਹਿ ਗੁਮਾਨ ।
ਮਿਹਨਤ ਕਰਕੇ ਖਾਤ ਮੈ ਸੂਛਮ ਜਵ ਕੋ ਖਾਨ । 131 ।

**ਚੌਪਈ** : ਜੋ ਖਾਧੇ ਮੁਕਤਾ ਨਰੁ ਹੋਈ । ਹੈ[1] ਸਮ ਮਿਹਨਤ ਕਰੈ ਨ ਕੋਈ ।
ਜੌ ਵਹ ਬਾਜੀ ਭਿਸਤ ਸਿਧੈ ਹੈ । ਤਾ ਪਾਛ ਤੂੰ ਭੀ ਚਲ ਜੈ ਹੈ । 132 ।

ਜੋ ਤੇਰੇ ਮਨ ਹੋਇ ਗੁਮਾਨਾ । ਮੈਂ ਨਿਤ ਪੜ੍ਹੋ ਕਤੇਬ ਕੁਰਾਨਾ ।
ਏਹ ਹੀ ਤੇਰੋ ਝੂਠ ਹੰਕਾਰ । ਯੌ ਸੁ ਪਿਕੰਬਰ ਕਰਤ ਪੁਕਾਰਾ । 133 ।

ਅਮਲ ਬਿਨਾ ਭਿਸਤ[2] ਨਹੀ ਕੋਈ । ਦਗਰਾ[3] ਪੰਥ ਤਾਹਿ ਗਤ ਹੋਈ ।
ਮੁਖ ਸੋ ਪੜੀ ਕਤੇਬ ਕੁਰਾਨਾ । ਮਨ ਤੋ ਕਹਾਂ ਖਿਲਤ[4] ਕਹੀ ਥਾਨਾ । 134 ।

**ਦੋਹਰਾ** : ਦਗਰਾ ਪੰਥੀ ਪਰਨ ਪਰ ਲਿਖਯੋ ਕੁਰਾਨ ਮਤਾਤ[5] ।
ਬਿਨਾ ਅਮਲ ਕੋ ਮੁਕਤ ਨਹ ਤਾ ਕੋ ਨਿਰਖ ਵਿਦਾਤ[6] । 135 ।

**ਚੌਪਈ** : ਜੋ ਤੇਰੇ ਮਨ ਮੈ ਇਹ ਆਈ । ਕਰੋ ਬੰਦਗੀ ਮੈ ਸੁ ਬਨਾਈ ।
ਤਾ ਤੇ ਖਾਲਕ ਬਖਸ ਮਿਲੈ ਹੈ । ਝੂਠਾ ਤੇ ਸਾਚੋ ਕਰ ਦੇ ਹੈ । । 136 ।

ਸਾਚੁ ਬੰਦਗੀ ਇਸੈ ਨ ਜਾਨਹੁ । ਚਾਰਿ ਰਵਾਇਤ ਪੜੀ ਜੁਬਾਨਹੁ[7] ।
ਮਨ ਤੋ ਫਿਰ ਭਟਕਤੇ ਕੀਹਾਂ । ਦੋਇ ਰਵਾਇਤ ਪੜੀ ਸੁ ਈਹਾਂ । 137 ।

ਅਮਲਾ ਬਿਨਾ ਤਰਤ ਨਹੀ ਕੋਈ । ਮਨ ਮਤਿ ਚਲੇ ਖੁਵਾਰ ਹੈ ਸੋਈ ।
ਮਨ ਕੀ ਖੁਸੀ ਕਾਜ ਕਰ ਦਗੇ । ਮਾਰਿਯੋ ਬਾਪ ਬਿਰਾਦਰ[8] ਸਗੇ । 138 ।

**ਦੋਹਰਾ** : ਜੋ ਤੇਰੇ ਨਿਜ ਮਨ ਬਿਖੇ ਆਈ ਇਹ ਬਿਧ ਬਾਤ ।
ਮੈਹੂੰ ਉਮਤ ਪਿਕੰਬਰੀ ਵਹੁ ਮੁਝ ਭਰਗ ਸੁਫਾਤ[9] । 139 ।

**ਚਪਈ** : ਇਹ ਭੀ ਤੇਰੋ ਝੂਠ ਹੰਕਾਰਾ । ਪੈਕੰਬਰ ਯੋ ਕਰਤ ਪੁਕਾਰਾ ।
ਜੋ ਮੇਰੇ ਬਚਨਨ ਮੈ ਤੁਰ ਹੈ[10] । ਤਾਕੀ ਸਾਖ ਪਿਕੰਬਰ ਭਰ ਹੈ । 140 ।

ਜਿਨਹ ਘਾਲ ਸਾਹਿਬ ਦਰ ਘਾਲੀ । ਤਿਨ ਕੋ ਸਹੀ ਪਿਕੰਬਰ ਵਾਲੀ[11] ।
ਜੋ ਤੂੰ ਇਹ ਬਿਧ ਬਚਨ ਬਖਾਨੈ । ਹਿੰਦੂ ਬੁਤ ਕਰੇ ਮੈਂ ਹਾਨੈ । 141 ।

ਇਹ ਭੀ ਤੁਮਰੋ ਝੂਠ ਹੰਕਾਰਾ । ਤਾ ਕੋ ਸਾਹਿਬ ਹੈ ਕਰਤਾਰਾ ।
ਏਕ ਬੁਤ ਦਯੋ ਭਨਾਈ । ਘਰ ਘਰ ਲੀਨੇ ਉਨਹ ਬਨਾਈ । 142 ।

ਆਪ ਤੁਯਾਗ ਭਨੈ ਖੁਦ ਕੋਈ । ਖਾਲਕ ਤਾਹਿ ਪਰਾਪਤਿ ਹੋਈ ।
ਜੋ ਤੂੰ ਕਹੈ ਜੀਤ ਮੈ ਰਹੋ । ਦੇਹੀ ਤੁਯਾਗ ਮਿਰਤ[12] ਨਹੀ ਗਹੋ । 143 ।

---

1) ਘੋੜਾ 2) ਬਹਿਸ਼ਤ, ਸਵਰਗ 3) ਇਕ ਪੰਛੀ 4) ਖੇਡਦਾ ਹੈ, ਵਿਚਰਦਾ ਹੈ 5) ਸਾਰਾ, ਤਮਾਮ 6) ਪ੍ਰਗਟ, ਵਿਦਿਤ 7) ਜ਼ਬਾਨ ਨਾਲ, ਜੀਭ ਨਾਲ 8) ਭਾਈ, ਭਰਾ 9) ਸਿਫਾਰਸ਼ 10) ਤੁਰੇਗਾ 11) ਰਖਿਅਕ 12) ਮ੍ਰਿਤੂ

ਤਉ ਭੂੰ ਸੁਣ ਲੈ ਹਮ ਤੇ ਬਾਤਾ। ਤੇਰੇ ਬਡੇ ਕਹਾ ਬਖਿਯਾਤਾ।
ਚਾਰ ਸੁ ਯਾਰ ਮੁਹੰਮਦ ਭਯੋ। ਈਸੈ ਮੂਸੇ ਰਹਨ ਨ ਪਯੋ। 144।

**ਝੂਲਨਾ ਛੰਦ :**

ਮੀਰ ਤੈਮੂਰ ਅਰ ਸਾਹ ਮੀਰਾ ਕਹਾ ਉਮਰ ਸੇਖਾਇ ਮਰ ਕਰ ਸਿਧਾਏ।
ਬਾਬਰੰ ਮੀਰ ਹਮਾਯੂੰ ਤੇ ਆਦਿ ਲੈ ਅਕਬਰੰ ਮਾਰ ਕਲ ਕਾਲ ਘਾਏ।
ਜਹਾਗੀਰ ਆਮੀਰ ਅਨਗਨਤ ਹੀ ਸਾਹਜਾਹਾਨ ਤੇ ਆਪ ਆਏ।
ਆਦਿ ਅਸਕੰਦਰੰ ਪੀਰ ਪੈਕੰਬਰੰ ਬੀਚ ਜਾਹਾਨ ਨਾ ਰਹਨ ਪਾਏ। 145।

ਜੀਵ ਤੇ ਓਇ ਜਿਹ ਸੋਇ ਜਗਤ ਸੈ ਕੀਰਤੰ ਜਸੁ ਜਿਹ ਧਰਨ ਛਾਏ।
ਨਾਮੁ ਅਧਾਰ ਨਿਜ ਬੰਦਗੀ ਆਸਰੈ ਸਰਬ ਰੂਹਾਨ ਖਾਲਕ[1] ਲਖਾਏ।
ਦੋਇ ਪੁਨ ਤੀਨ ਔ ਪਾਂਚ ਕੌ ਲਾਂਘ ਕੈ ਆਪ ਕੀ ਦੇਹ ਮੈ ਆਪ ਪਾਏ।
ਜੀਤ ਜਾਹਾਨ ਖਲ ਦਲਨ ਕੈ ਜੀਤ ਕੈ ਸਚ ਕੇ ਤਖਤ ਬਡ ਬਖਤ ਆਏ। 146।

ਜਿਤੀ ਆਨੀਤ ਤੇ ਕਰੀ ਹੈ ਕਸਮ ਕਰ ਸਰਬ ਇਹ ਬੋਝ ਹੈ ਸੀਸ ਤੇਰੇ।
ਲੈਗੁ ਹਿਸਾਬ ਮੈਂ ਖਾਸ ਹਜੂਰ ਮੈ ਜਿਤੇ ਕਾਲੰਕ ਤੈਂ ਸਿਰ ਸਹੇਰੇ।
ਮੁਲਖ ਔ ਦੇਸ ਤੁਰ ਲਯੋ ਨਹ ਛੀਨ ਕੈ ਨਹੀ ਕਛ ਤੋਰ ਮਾਰੇ ਵਡੇਰੇ।
ਕਰਤ ਗੁਜਰਾਨ ਇਕ ਸੈਲ ਕੈ ਸੀਸ ਪਰ ਪੁਰੀ ਆਨੰਦ ਮੁਕੰਦ ਡੇਰੇ। 147।

ਦੁਸਟ ਗਿਰੀਆਨ ਦੂਤਾਨ ਕੇ ਕਹੇ ਤੇ ਸੂਬ ਆਮੀਰ ਹਮ ਪਰ ਚੜ੍ਹਾਏ।
ਠੌਰ ਹੀ ਠੌਰ ਨਿਜ ਲਿਖਾ ਇਹ ਕਰੋਗੇ ਹੋਇ ਬੇਕੌਲ[2] ਜੋ ਨੀਚ ਧਾਏ।
ਇਨੌ ਕਾ ਕਛੂ ਨ ਜਾਇਗੋ ਗਾਂਠ ਤੇ ਆਇ ਹੈ ਕਾਮ ਤੇਰੇ ਬਨਾਏ।
ਗਹੈਗਾ ਧਾਇ ਜਾਮੰਨ[3] ਜਬ ਤੋਰੇ ਮਮ ਸਾਚ ਦਰਗਾਹਿ ਅਲਾਇ ਜਾਏ। 148।

**ਦੋਹਰਾ :** ਜੋ ਤੇਰੇ ਕਛੁ ਮਨ ਬਿਖੈ ਹੈ ਕਰੁ ਰਸ[4] ਪ੍ਰਕਾਸ।
ਲੈ ਅਸਵਾਰ ਹਜਾਰ ਕੌ ਆਉ ਹਮਰੇ ਪਾਸ। 149।

**ਚੌਪਈ :** ਕਰੁਣਾ ਅਧਿਕ ਤੋਹਿ ਪਰ ਕਰਹੋ। ਸਰਬ ਖਤੈ ਤੁਮਰੇ ਪਰਹਰਹੋ।
ਕਰੀਯੈ ਦੋਇ ਜੁਬਾਨੀ ਬਾਤਾ। ਤਬ ਹੋਵੈ ਇਤ ਉਤ ਕਸੁਰਾਤਾ[5]। 150।

ਖਤਰਾ ਤਨਕ ਰਾਹ ਤਿਹ ਨਾਹੀ। ਕੁਲ ਬੈਰਾਰ ਹੁਕਮ ਮੁਰ ਮਾਹੀ।
ਕਸਬੇ ਮਧਿ ਕਾਂਗੜ ਦੇ ਆਵੈ। ਜੋ ਚਿਤ ਰੁਚੈ ਵਹੇ ਬਰ ਪਾਵੈ। 151।

**ਦੋਹਰਾ :** ਜਿਤਨੇ ਮੇਰੇ ਖੂਨ ਤੈ ਕਰੇ ਸਹੀ ਕਰ ਜਾਨ।
ਤਿਨ ਕਾ ਲੇਖਾ ਲੇਉਗੋ ਸਾਹਿਬ ਸਰੇ ਦਿਵਾਨ। 152।

---

1) ਖਲਕਤ ਨੂੰ ਪੈਦਾ ਕਰਨ ਵਾਲਾ, ਰੱਬ 2) ਬੇਜ਼ਬਾਨਾ, ਬਚਨ ਤੋੜਨ ਵਾਲਾ 3) ਜ਼ਮਾਨਤੀ 4) ਭੇਦ ਦੀ ਗੱਲ; ਪ੍ਰੇਮ 5) ਖੈਰ ਖੈਰੀਅਤ

ਇਹ ਬਿਧ ਕਥਾ ਅਨੰਤ ਲਿਖ ਭਾਂਤਿ ਭਾਂਤਿ ਬਿਸਤਾਰ ।
ਬਿਜੈ ਨਾਮ ਧਰਿ ਤਾਸ ਕੋ ਭੇਜਯੋ ਸਿੰਘ ਦਿਦਾਰ । 153 ।

**ਝੂਲਨਾ ਛੰਦ :**

ਸਤਿ ਸ੍ਰੀ ਨਾਮ ਕੌ ਮੰਤ੍ਰ ਲਿਖ ਆਦਿ ਮੈ ਵਾਹਿਗੁਰ ਦੇਵ ਕੀ ਫਤੇ ਪਾਈ ।
ਅਉਰ ਅਪਾਰ ਨਿਜ ਭੇਦ ਲਖਿ ਤਾਸ ਮਹਿ ਕਉਨ ਕਬਿ ਸਕਤ ਤਾਕੌ ਗਨਾਈ ।
ਜੰਗ ਕੇ ਭੇਦ ਅਨਛੇਦ ਲਿਖ ਤਾਸ ਮੈ ਲੋਕ ਪਰਲੋਕ ਕੀ ਗਤਿ ਜਨਾਈ ।
ਦਯਾ ਪੁਨ ਸਿੰਘ ਕੈ ਹਾਥ ਦੈ ਨਾਥ ਜੂ ਪਠ੍ਯੋ ਦਿਲੀਸ ਪੈ ਯੌ ਬਨਾਈ । 154 ।

ਕਹੀ ਸਮਝਾਇ ਕਰਤਾਰ ਤਾਹੀ ਸਮੈ ਲਿਖਾ ਔਰੰਗ ਕੇ ਹਾਥ ਦੀਜੋ ।
ਸਾਥ ਸਹਾਇ ਯੌ ਜਾਨ ਮੇਰਾ ਬਚਨ ਨਾਹਿ ਮਨ ਮਾਹਿ ਕਛੂ ਸੰਕ ਕੀਜੋ ।
ਤੀਨ ਦੋ ਪਾਂਚ ਲੈ ਖਾਲਸੇ ਖਾਸ ਤੇ ਗੁਰਜ ਬਰਾਦਰ ਲੈ ਸੰਗ ਲੀਜੋ ।
ਸਾਹਿ ਪੈ ਜਾਹਿ ਦਰਸਾਇ ਦਰਬਾਰ ਕੌ ਬੇਗ ਫੁਰਮਾਨ ਤਯਾਰ ਕੀਜੋ । 155 ।

**ਦੋਹਰਾ :** ਇਤ ਬਿਧ ਅਤਿ ਸਮਝਾਇ ਕੈ ਕ੍ਰਿਪਾਸਿੰਧ ਕਰਤਾਰ ।
ਦਯਾ ਸਿੰਘ ਜੀ ਕੋ ਪਠ੍ਯੋ ਔਰੰਗ ਤੀਰ ਸੁਧਾਰ । 156 ।
ਬਿਦਾ ਭਯੋ ਤਾਹੀ ਸਮੈ ਗੁਰ ਪਗ ਸੀਸ ਲਗਾਇ ।
ਅਹਿਦੀ ਰੂਪ ਬਨਾਇ ਕਰ ਚਲ੍ਯੋ ਸਿੰਘ ਤਬ ਧਾਇ । 157 ।

**ਭੁਜੰਗ ਪ੍ਰਯਾਤ ਛੰਦ :**

ਨਿਜੰ ਸੀਸ ਬਾਧੇ ਹੁਕਮੰ ਸਿਧਾਯੋ[1] ਤਿਨੈ ਗਾਵ ਗਾਵੰ ਬਿਗਾਰੀ ਬੁਲਾਯੋ ।
ਕਿਤੇ ਰੋਜ ਜਾਨੋ ਇਸੀ ਭਾਂਤਿ ਲਾਈ । ਦਿਲੀ ਜੋ ਜਹਾਨੰ ਪੁਜਰੋ ਬਾਦ ਆਈ । 158 ।
ਦਿਲੀ ਮਧਿ ਆਪੰ ਜਬੈ ਸਿੰਘ ਆਯੋ । ਮਿਲੀ ਸਾਥ ਸੰਗਤਿ ਮਹਾ ਮੋਦ[2] ਪਾਯੋ ।
ਕਰ੍ਯੋ ਜੋਰ ਸਾਲੰ ਤਤੈ ਧਰਮ ਆਈ । ਦਯੋ ਲੈ ਪ੍ਰਵਾਨੰ ਪ੍ਰਭੂ ਕੋ ਬਨਾਈ । 159 ।

**ਚੋਪਈ :** ਹੁਕਮ ਦਯਾ ਤਿਨ ਕੇ ਸਿੰਘ ਆਗੇ । ਪੜਤ ਸੁਣਤ ਸਭ ਹੀ ਅਨੁਰਾਗੇ ।
ਦੀਨੇ ਦਾਮ ਖਰਚ ਕੇ ਕਾਜਾ । ਜੋ ਲਿਖ ਦਏ ਗਰੀਬ ਨਿਵਾਜਾ । 160 ।
ਔਰ ਬਾਤ ਤਾਤੇ ਸੁਨ ਪਾਈ । ਦਖਣ ਗਯੋ ਸਾਹ ਅਬ ਧਾਈ ।
ਜਿਹ ਠਾ ਹੁਤੀ ਛਾਵਨੀ ਜਾਨਹੁ । ਤਹੀ ਓਰ ਸੁਣ ਸਿੰਘ ਸਿਧਾਨਹੁ । 161 ।
ਯੌ ਸੁਨ ਕਰ ਸਿੰਘ ਜੁ ਅਗ ਧਾਯੋ । ਚਲ ਤਬ ਨਗਰ ਆਗਰੇ ਆਯੋ ।
ਸੁਨੀ ਖਬਰ ਹਜਰਤ[3] ਕੀ ਸਾਰੀ । ਕਰਤ ਕਾਮ ਗਯੋ ਅਗਰ ਸੁਧਾਰੀ । 162 ।
ਚੰਬਲ ਪਾਰ ਗੁਲੇਰ ਸਿਧਾਯੋ । ਨਰਵਰ ਕਾਲੇ ਬਾਗ ਸੁ ਆਯੋ ।
ਛੋਡਿ ਸਿਰੋਜ ਸੁ ਆਗ ਸਿਧਾਯੋ । ਪਰੀ ਉਜੈਨ ਬੀਚ ਤਬ ਆਯੋ । 163 ।
ਨਦੀ ਨਰਬਦਾ ਪਾਰ ਸਿਧਾਰੇ । ਜਹਾਂ ਮਾਲਵੇ ਕੋਹ[4] ਸੁ ਭਾਰੇ ।
ਤਾਤੇ ਸਿੰਘ ਸੇਰ ਗੜ ਆਯੋ । ਪੁਰ ਬੁਰਹਾਨ ਸੁ ਬਹੁਰ ਸਿਧਾਯੋ । 164 ।

---

1) ਚਾਲੇ ਪਾਏ 2) ਆਨੰਦ 3) ਬਾਦਸ਼ਾਹ 4) ਪਰਬਤ

ਹ੍ਵੈ ਅਸਵਾਰ ਤਾਤੇ ਚੜ੍ਹ ਧਾਵਾ । ਸਹਰ ਉਤੰਗਾਵਾਦ ਸੁ ਆਵਾ ।
ਕੈ ਕਾਰਜ ਤਾਤੇ ਮਤਿ ਸਾਰਾ । ਨਗਰ ਅਹਿਮਦਾਵਾਦੁ ਸਿਧਾਰਾ । 165 ।

ਅਹਿਮਦ ਨਗਰ ਸਿੰਘ ਜਬ ਆਯੋ । ਮਹਾ ਪ੍ਰਮੋਦ[1] ਮਧਿ ਚਿਤ ਪਾਯੋ ।
ਪੈਂਡ ਮਾਂਦਗੀ ਦਰਦ ਮਿਟਾਇਸ । ਕਾਟੇ ਦੂਖ ਸੂਖ ਮਨ ਪਾਇਸ । 166 ।

ਉਤਰਿਓ ਤਵਨ ਨਗਰ ਮਹਿ ਆਈ । ਹਜਰਤ ਜਹਾ ਛਾਵਨੀ ਪਾਈ ।
ਸਰਬ ਖਬਰ ਤਵ ਸਿੰਘ ਸੁਧਾਰੀ । ਪੂਛਾ ਲੋਗਨ ਤੀਰ[2] ਸੁਵਾਰੀ । 167 ।

ਈਹਾਂ ਸਿੰਘ ਬਸਤ ਹੈ ਕੋਈ । ਲਸਕਰ ਬੀਚ ਨਗਰ ਪੁਨ ਸੋਈ ।
ਲੋਗਨ ਜੇਠਾ ਸਿੰਘ ਬਤਾਯੋ । ਭੇਜ ਮਨੁਖ ਸੁ ਤੀਰ ਬੁਲਾਯੋ । 168 ।

**ਰਸਾਵਲ ਛੰਦ :**

ਮਿਲ੍ਯੋ ਸਿੰਘ ਆਈ । ਬਡੋ ਮੋਦ ਪਾਈ ।
ਕਰੀ ਸੇਵ ਪੂਜਾ । ਮਿਟ੍ਯੋ ਭਾਵ ਦੂਜਾ । 169 ।

ਗਯੋ ਧਾਮ ਲੀਨੇ । ਬਡੇ ਸੂਖ ਚੀਨੇ ।
ਸਮਾਚਾਰ ਸਾਰੀ । ਪ੍ਰਭੂ ਕੀ ਉਚਾਰੀ । 170 ।

**ਚੌਪਈ :** ਡੇਰਾ ਕਰ ਇਹ ਸਿੰਘ ਉਚਾਰੀ । ਤੁਮ ਚਿੰਤਾ ਜਿਨ ਕਰੋ ਬਿਚਾਰੀ ।
ਜੋੜ ਕਰੋ ਧਰਮ ਸਾਲ ਬਨਾਈ । ਭਲੀ ਬਾਤ ਕਰ ਹੈ ਰਘੁਰਾਈ । 171 ।

ਭਏ ਭੋਰ ਕੀਨੋ ਇਹ ਕਾਜਾ । ਸੰਗਤ ਬੀਚ ਗਯੋ ਮ੍ਰਿਗਰਾਜਾ[3] ।
ਸਰਬ ਖਾਲਸੇ ਜੋੜ ਕਰਾਈ । ਦੀਨੋ ਗੁਰ ਕਾ ਹੁਕਮ ਸੁਨਾਈ । 172 ।

ਪੜਿਉ ਖਾਲਸੇ ਹੁਕਮ ਸੁ ਨਾਮਾ । ਜੋ ਲਿਖ੍ਯੋ ਸਾਹਿਬ ਬਲ ਧਾਮਾ ।
ਦਯਾ ਸਿੰਘ ਕੋ ਹ੍ਵੈ ਕਰ ਸੰਗਾ । ਇਹ ਸਭ ਕਾਰਜ ਕਰੋ ਨਿਸੰਗਾ । 173 ।

**ਝੂਲਨਾ ਛੰਦ :**

ਸਿੰਘ ਤਾਹੀ ਸਮੈ ਆਨ ਦਛਨ ਦਿਸਾ ਮੇਲ ਸਤਸੰਗ ਬੀਚਾਰ ਕੀਨਾ ।
ਕਹੋ ਜਿਹ ਭਾਤਿ ਤਿਹ ਭਾਤਿ ਅਰਜੀ ਕਰੋ ਸਾਰ ਕੋ ਲਿਖਾ ਗੋਬਿੰਦ ਦੀਨਾ ।
ਬਾਕ ਬਿਚਾਰ ਬਿਸਥਾਰ ਕੇਤਾ ਭਯੋ ਭਰਮ ਭੂਲੈ ਜਿਵੈਂ ਬੇਦ ਹੀਨਾ ।
ਹੁਕਮ ਗੁਰਦੇਵ ਕਾ ਮਾਨ ਕੈ ਖਾਲਸੇ ਪ੍ਰੀਤ ਸਿਉ ਆਪਨੇ ਸੀਸ ਲੀਨਾ । 174 ।

**ਦੋਹਰਾ :** ਮਨ ਬਚਨਨ ਕਰ ਭਾਵਤੀ ਅਤਿ ਚਿਤ ਮੋਦ ਬਢਾਇ ।
ਨਿਸ[4] ਦਿਨ ਸੇਵਾ ਸਿੰਘ ਕੀ ਕਰੇ ਖਾਲਸਾ ਧਾਇ । 175 ।

---

1) ਖੁਸ਼ੀ 2) ਨੇੜੇ, ਨਿਕਟ 3) ਸਿੰਘ 4) ਰਾਤ

**ਚੌਪਈ** : ਮਾਇਆ ਕੇ ਮਦ ਜੜ ਫੂਲੇ । ਐਡੋ[1] ਫਿਰੈ ਹੁਕਮ ਤੇ ਭੂਲੇ ।
ਫੀਕੇ ਕਹੈ ਬੈਨ ਅਤਿ ਭਾਰੀ । ਪ੍ਰਭ ਕੀ ਕਲਾ ਨ ਸਕੇ ਬਿਚਾਰੀ । 176 ।

ਜਿਹ ਦਿਸ ਘਾਤ ਸਿੰਘ ਕਛੁ ਕਰੈ । ਜਿਹੀ ਉਪਾਵ ਅਰਜ ਕੋ ਰਰੈ ।
ਤਾ ਕੀ ਤਨਕ ਭਨਕ ਸੁਨ ਪਾਵੈ । ਆਗੈ ਜਾਇ ਮਨੈ ਕਰ ਆਵੈ । 177 ।

ਅਨਿਕ ਉਪਾਵ ਸਿੰਘ ਨੇ ਕਰੇ । ਛੰਦ ਬੰਦ ਕਰ ਕਾਜ ਨ ਸਰੈ ।
ਲਿਖ ਸਭ ਕਥਾ ਹਜੂਰ ਪਠਾਈ । ਦਯਾ ਕਰੋ ਪ੍ਰਭ ਹੋਇ ਸਹਾਈ । 178 ।

**ਦੋਹਰਾ** : ਦਯਾ ਸਿੰਘ ਅਰਦਾਸ ਲਿਖ ਭੇਜੀ ਪਾਸ ਹਜੂਰ ।
ਅਪਨਾ ਕਾਰਜ ਜਾਨਕੈ ਕਰੀਐ ਆਪ ਜਰੂਰ । 179 ।

**ਚੌਪਈ** : ਜੋਰੀ ਕਾਸਦ[2] ਲੈ ਅਰਦਾਸਾ । ਪਹੁਚੀ ਚਰਨ ਕਮਲ ਗੁਰ ਪਾਸਾ ।
ਸਰਬ ਭੇਦ ਸੇਵਕ ਕੀ ਅਰਜੀ । ਨਿਰਖੀ ਕਰੁਨਾਲੈ ਧਰ ਮਰਜੀ । 180 ।

ਪਾਂਚ ਹੁਕਮ ਲਿਖ ਕੇ ਕਰ ਦੀਨੇ । ਅਪਨਾ ਕਾਰਜ ਯੌ ਕਰ ਲੀਨੇ ।
ਦਯਾ ਸਿੰਘ ਜੀ ਕੋ ਬਹੁ ਭਾਈ । ਬਹੁ ਆਦਰ ਲਿਖ ਧੀਰ ਧਰਾਈ । 181 ।

**ਦੋਹਰਾ** : ਚਿੰਤਾ ਡਰੁ ਸਭ ਫਿਕਰ ਤਜ ਸਨਮੁਖ ਬਚਨ ਉਚਾਰਾ ।
ਨਿੰਦਕ ਦੋਖੀ ਲੋਗ ਸਭ ਮਰਸਨ ਹੋਇ ਖੁਆਰਾ । 182 ।

**ਚੌਪਈ** : ਕ੍ਰਿਪਾਸਿੰਘ ਲਿਖ ਕੈ ਤਕਰਾਈ । ਦੀਨੇ ਕਾਸਦ ਬੇਗ ਚਲਾਈ ।
ਸਭ ਸੰਗਤ ਕੋ ਹੁਕਮ ਪਠਾਯੋ । ਮਿਲ ਸਭ ਹੂੰ ਇਹ ਬ੍ਰਯੋਤ[3] ਬਨਾਯੋ । 183 ।

ਕਾਮੂ ਏਕ ਸਿੰਘ ਕਰ ਆਯੋ । ਸਰਬ ਭੇਦ ਉਨ ਜਾਇ ਜਿਤਾਯੋ ।
ਤਾਸ ਬਿਚਾਰ ਅਰਜ ਲਿਖ ਕਰੀ । ਵਾਕੀ ਹਾਥ ਤਵਨ ਨਿਜ ਧਰੀ । 184 ।

ਸੋ ਪਹੁਚਯੋ ਲੇਕਰ ਨਿਜ ਤਹੀ । ਆਛੀ ਸੇਜ ਸਾਹ ਕੀ ਜਹੀ ।
ਉਪਰ ਪਲੰਘ ਡਾਰ ਜਬ ਦਈ । ਨਿਰਖ ਸਾਹ ਕਰ ਭੀਤਰ ਲਈ । 185 ।

ਛੋਰ ਸਾਹ ਪਰਦਾ ਜਬ ਬਾਚੀ । ਲਿਖੀ ਗਾਥ ਗੁਰ ਕੀ ਮਧਿ ਸਾਚੀ ।
ਕਿਤਕ ਦਿਵਸ ਮੋ ਕੋ ਇਤ ਭਏ । ਦਰਸਨ ਆਇ ਨ ਤੁਮਰੇ ਲਏ । 186 ।

**ਦੋਹਰਾ** : ਅਚੁਤ ਅਲਖ ਅਨੰਤ ਗੁਰ ਸ੍ਰੀ ਨਾਨਕ ਕਰਤਾਰ ।
ਤਾਕੀ ਸੁਭ ਮਸਨਦ[4] ਪਰ ਗੋਬਿੰਦ ਸਿੰਘ ਅਵਤਾਰ । 187 ।

ਸਾਚ ਹੁਕਮ ਦਰਗਾਹ ਤੇ ਲੈ ਆਯੋ ਸੰਸਾਰ ।
ਤਾ ਕੋ ਸੇਵਕ ਦਯਾ ਸਿੰਘ ਚਾਹਤ ਸਾਹ ਦੀਦਾਰ । 188 ।

ਔਰ ਕਥਾ ਸਭ ਕਹੇਗਾ ਤੁਮਰੇ ਨਿਕਟ ਜੁ ਆਇ ।
ਨਿਜ ਮਾਨਸ ਕੋ ਭੇਜ ਕਰ ਲੀਜੈ ਮੋਹ ਬੁਲਾਇ । 189 ।

1) ਆਕੜੇ ਫਿਰਦੇ ਹਨ 2) ਸੁਨੇਹਾ ਲਿਆਣ ਵਾਲਾ 3) ਵਿਉਂਤ 4) ਗੱਦੀ

ਪੜ ਪਤੀਆ ਵਹ ਸਾਹ ਨੈ ਲੀਨੋ ਸਿੰਘ ਬੁਲਾਇ ।
ਅੰਗ ਅੰਗ ਹਥਿਆਰ ਸਜ ਤਹਾ ਪਹੂਚਿਓ ਆਇ । 190 ।

**ਭੁਜੰਗ ਪ੍ਰਯਾਤ ਛੰਦ :**

ਸਭੈ ਨੀਲ ਚੀਰੰ ਸਜੈ ਅੰਗ ਆਛੇ । ਆਸੰ[1] ਚਾਂਪ ਤੀਰੰ ਤੁਨੀਰੰ[2] ਸੁ ਕਾਛੈ ।
ਦਿਪੈ ਬਿਬ ਰੂਪੰ ਗਯੋ ਤੌਨ ਜਾਏ । ਜਹਾਂ ਸਾਹ ਬੈਠ੍ਯੋ ਬਡੋ ਮੰਦ ਪਾਏ । 191 ।

ਲਖੈ ਰੂਪ ਯਾਕੋ ਰਹਾ ਬਿਸਮਾਈ । ਤਬੈ ਲਾਗ ਯਾਨੈ ਫਤੇ ਜਾ ਬੁਲਾਈ ।
ਸੁਨੈ ਵਾਕ ਊਚੇ ਰਹਾ ਨਾਦ ਪੂਰੀ । ਬੁਲ੍ਯੋ ਸਾਹ ਬੈਨੰ ਨਿਜੰ ਯੌ ਹਜੂਰੀ । 192 ।

**ਚੌਪਈ :** ਹੂਆ ਖਾਲਸਾ ਪ੍ਰਗਟ ਸੁ ਆਈ । ਬੋਲ੍ਯੋ ਸਿੰਘ ਮੁਬਾਰਖ ਸਾਈ ।
ਕਹਾ ਮਰਦ ਜਲਦੀ ਕਿਉ ਕੀਨੀ । ਦੁਖੁ ਪਾਵੈਗੋ ਅਧਿਕ ਸੁ ਚੀਨੀ । 193 ।

ਚਿਹਲ[3] ਬਰਖ ਹੂਆ ਹੈ ਆਗੈ । ਦੁਖ ਭੋਗੈ ਗਾ ਸੁਣਹੁ ਸੁਭਾਗੇ ।
ਹਮਰੀ ਹੂਆ ਸਦੀ ਕੇ ਮਿਆਨੈ । ਚਾਰ ਕਤੇਬ ਸੁ ਭੇਦ ਬਖਾਨੈ । 194 ।

ਯੌ ਕਹ ਸਾਹ ਪਾਇਓ ਬਿਜਨਾਮਾ[4] । ਸਤਿ ਨਾਮ ਜੁਤ ਫਤੇ ਤਮਾਮਾ ।
ਬਹ ਲੀਲਾ ਤਿਹ ਲਖੀ ਨਿਹਾਰੀ । ਭਾਂਤਿ ਭਾਂਤਿ ਕਹ ਅਨਿਕ ਪ੍ਰਕਾਰੀ । 195 ।

ਦਯਾ ਸਿੰਘ ਜੀ ਕੋ ਇਮ ਕਹਾਂ । ਸਭ ਜਾਗਾ ਉਨ ਕੀ ਹੈ ਇਹਾ ।
ਜਿਹ ਜਾਨੈ ਬਿਚਰੈ ਓਹ ਜਾਈ । ਪਾਛੈ ਭਈ ਸੁ ਗਈ ਵਿਹਾਈ । 196 ।
ਯੌ ਕਹ ਗੁਰਜ ਦਾਰ ਦੈ ਸਾਥਾ । ਦਯਾ ਸਿੰਘ ਤੋਰਯੋ ਕਰ ਗਾਥਾ ।
ਠਉਰ ਠਉਰ ਲਿਖ ਦਏ ਪ੍ਰਵਾਨੈ । ਸੂਬ ਅਮੀਰ ਮਨੈ ਕਰ ਠਾਨੈ । 197 ।
ਪਾਛੈ ਪੜਨ ਸਾਥ ਬਿਜਨਾਮੈ । ਅਨਿਕ ਭਾਂਤਿ ਭਯੋ ਸਾਹਿ ਬਿਰਾਮੈ[5] ।
ਯੌ ਜਨ ਹਨਿਓ ਸਾਹ ਉਰ ਸਿਕਾ । ਅਰੁਨ ਬਰਨ ਭਯੋ ਬਦਨ ਸੁ ਫਿਕਾ । 198 ।
ਤਾਹੀ ਦੁਖ ਹਜਰਤ ਮਰ ਗਯੋ । ਹਾਹਾਕਾਰ ਤੁਰਕ ਗ੍ਰਿਹ ਭਯੋ ।
ਕੇਤਕ ਦਿਨਾ ਸੁ ਰਹਿਓ ਸੁਮਾਰਾ । ਤਨਕ ਨ ਬਾਹਰ ਨਿਕਸੀ ਸਾਰਾ । 199 ।

**ਦੋਹਰਾ :** ਇਹ ਬਿਧ ਸੋ ਦਯਾ ਸਿੰਘ ਜੂ ਫਿਰਿਓ ਬਿਜੈ ਰਣ ਪਾਇ ।
ਸੁਨ ਅਬ ਕਥਾ ਦਯਾਲ ਕੀ ਬਰਨੋ ਪ੍ਰੇਮ ਲਗਾਇ । 200 ।

**ਚੌਪਈ :** ਤਬ ਲਗ ਦਯਾ ਸਿੰਧ ਅਵਤਾਰਾ । ਦੇਸ ਬਿਰਾੜ ਦੇਖ ਕਰ ਸਾਰਾ ।
ਕੋਟ ਕਪੂਰੇ ਮੈ ਤਬ ਗਏ । ਆਨ ਤਹਾ ਡੇਰੇ ਨਿਜ ਕਏ । 201 ।

ਔਰ ਚਰਿਤ੍ਰ ਕਰਤ ਜੋ ਆਏ । ਜੀਵ ਕਹੋ ਕਿਮ ਸਕਤ ਗਨਾਏ ।
ਕਿਤਕ ਦਿਵਸ ਡੇਰਾ ਤਿਹ ਰਹਾ । ਜਾਟ ਕਪੂਰੇ ਕਉ ਤਬ ਕਹਾ । 202 ।

---

1) ਤਲਵਾਰ 2) ਭੱਥਾ 3) ਚਾਲ੍ਹੀ 4) ਫਤਹਨਾਮਾ 5) ਦੁੱਖੀ

ਇਹ ਭਾਂਤਿ ਬਨਾਇ ਅਨੂਪ ਧਰੋ । ਨਿਜ ਆਵਨ ਆਪ ਵਹੇ ਸੁ ਕਰੋ ।
ਤਬ ਸਾਹ ਮੁਖੰ ਕਰ ਸੁਧ ਲਿਖਾ । ਨਿਜ ਆਵਤ ਭਯੋ ਮਨ ਕੇ ਸੁ ਬਿਖਾ । 40 ।

**ਭੁਜੰਗ ਪ੍ਰਯਾਤ ਛੰਦ :**

ਲਿਖੀ ਪ੍ਰੇਮ ਪਾਤੀ ਘਨੀ ਪ੍ਰੀਤ ਠਾਨੀ । ਜੈਸੀ ਆਗ[1] ਦੇਖੀ ਸੁਨੀ ਨਾਹਿ ਕਾਨੀ ।
ਦਈ ਏਕ ਹਾਥੰ ਭਲੇ ਕੇ ਮਨੁਛਾ । ਭਯੋ ਸੋਭ ਪੌਨੰ[2] ਪ੍ਰਭੂ ਪੈਡ ਪੁਛਾ । 41 ।

ਜਿਸੀ ਪੈੜ ਮਾਹੀ ਪ੍ਰਭੂ ਭੇਦ ਪਾਯੋ । ਉਸੀ ਰਾਹ ਪੁਛੇ ਹਜ਼ੂਰੰ ਸਿਧਾਯੋ ।
ਦਈ ਨਾਥ ਪਾਤੀ ਕਹਾ ਭੇਦ ਸੋਈ । ਜਿਤਾ ਮੁਖ ਬੈਨੀ ਰਟਾ ਸਾਹ ਜੋਈ । 42 ।
ਪੁਨੰ ਛੋਰ ਪਤ੍ਰੀ ਪਢੀ ਜੌਨ ਕਾਲਾ । ਲਿਖ੍ਯ ਸਾਹਪੂਤੰ ਕਿਧੌਂ ਨੰਦ ਲਾਲਾ ।
ਮੁਝੇ ਦਾਸ ਬਾਰੰ ਕ੍ਰਿਪਾਸਿੰਧ ਜਾਨੋ । ਨਹੀ ਅੰਨ ਭੇਦੰ ਕਛੂ ਚੀਤ ਠਾਨੋ । 43 ।
ਪਿਤਾ ਮੇਰ ਕੇਰੇ ਖਤੇ ਜੋਨ ਆਹੀ । ਮੁਝੇ ਮਧ ਤਾਤੇ ਧਰੋ ਨਾਥ ਨਾਹੀ ।
ਸਹੀ ਦਾਸ ਆਪ ਮੁਝੈ ਚੀਨ ਲੀਜੈ । ਅਗੇ ਬਾਤ ਔਰੰ ਕਹੋ ਕਾਨ ਕੀਜੈ । 44 ।

**ਸਵੈਯਾ :** ਆਜਮ ਤਾਰ ਸੰਸਾਰ ਸਭੇ ਮਿਲ ਦੀਨ ਪ੍ਰਭੂ ਜਗ ਕੀ ਪਤਸਾਹੀ ।
ਦਛਨ ਪੂਰਬ ਸੂਬ ਅਮੀਰਨ ਮੇਲ ਅਯੌ ਇਹ ਓਰਹ ਧਾਈ ।
ਮੋਕਹ ਅੰਨ ਉਪਾਵ ਫੁਰੈ ਨਹ ਦੀਨ ਦਯਾਲ ਕੀ ਓਟ ਤਕਾਈ ।
ਜੌ ਸੁ ਮਤੰਤ ਕਹੇ ਨਿਜ ਸਾਹਿਬ ਤੌਨ ਕਰੌ ਅਬ ਆਇਸ[3] ਪਾਈ । 45 ।

**ਪਾਧੜੀ ਛੰਦ :**

ਇਹ ਭਾਂਤਿ ਅਰਜ ਅਨੇਕੰ ਪ੍ਰਕਾਰ । ਨਿਜ ਸੁਨੀ ਨਾਥ ਬਹੁ ਪ੍ਰੇਮ ਧਾਰ ।
ਲਿਖਿਓ ਦਿਲਾਸ ਤਾਕੋ ਅਨੇਕ । ਨਹੀ ਕਰੋ ਚਿੰਤ ਮਨ ਮੈ ਸੁ ਏਕ । 46 ।
ਸਭ ਰਾਜ ਸਾਜ ਹੈ ਤੋਰ ਸੀਸ । ਇਹ ਆਜ ਕਾਲ ਮੈ ਹੋਤ ਖੀਸ[4] ।
ਏਹ ਔਰ ਬਾਤ ਸੁਨ ਲੇਹੁ ਸਤ । ਜੋ ਹੋਨਹਾਰ ਕਹਿ ਦੇਹ ਗਤ । 47 ।
ਕਿਸ ਅੰਨ ਲੋਕ ਕੀ ਸਿਖ ਮਾਨ । ਨਰਿ ਮਿਲੀ ਤਾਸ ਕੋ ਅਗ੍ਰ ਆਨ ।
ਨਹ ਚਲੋਂ ਭਾਜ ਅਨਤੈ ਬਨਾਇ । ਸਨਮੁਖ ਹੋਹੁ ਗਰ ਅਸਹ[5] ਪਾਇ । 48 ।
ਇਹ ਸੀਸ ਭੂਮ ਕੀ ਭੇਟ ਆਨ । ਬਿਨ ਲਰੇ ਮਰੇ ਨਹੀ ਪਰਤ ਪਾਨ ।
ਤੁਹ ਲਾਗ ਕਸਟ ਨਹਿ ਤਨਕ ਕੋਇ । ਇਹ ਜੁਧ ਬਿਜੈ ਅਸਕੇਤੁ[6] ਜੋਇ । 49 ।
ਜੇ ਸਮਰ ਸੇਲ ਝਲਗ ਸੁ ਬੀਰ । ਵਹ ਅਨਿਕ ਭਾਂਤਿ ਭੋਗਗ ਜਗੀਰ ।
ਬਹੁ ਰਾਜਨੀਤ ਸਿਖ੍ਯਾ ਅਨੇਕ । ਲਿਖੀ ਸੁ ਨਾਥ ਕਰ ਏਕ ਏਕ । 50 ।
ਜੁਧੰ ਸੁ ਬਾਤ ਨਿਸਚੇ ਠਰਾਇ । ਕਹ ਲਰੇ ਆਗਰੇ ਅਗ੍ਰ ਜਾਇ ।
ਹਮ ਤਨਕ ਤੋਹ ਤੇ ਜੁਦੇ ਨਾਹਿ । ਜਿਹ ਕਰੈ ਚਿੰਤ ਤੁਹ ਨਿਕਟ ਆਹਿ । 51 ।
ਜੋ ਮੁਰ ਸੁ ਬੈਨ ਕਰਹੈ ਬਚਿਤ੍ਰ । ਇਹ ਰਾਜ ਸਾਜ ਤੇਰੋ ਸੁ ਛਤ੍ਰ ।
ਹਮ ਕਰਤ ਕੂਚ ਪਰ ਕਰਤ ਜਾਨ । ਤੁਹ ਨਿਕਟ ਸਹੀ ਆਏ ਪਛਾਨ । 52 ।

---

1) ਪਹਿਲਾਂ ਕਦੇ 2) ਹਵਾ ਦੀ ਗਤੀ ਵਾਲਾ 3) ਆਗਿਆ 4) ਨਾਸ 5) ਤਲਵਾਰ 6) ਅਕਾਲ ਪੁਰਖ

ਇਹ ਪੰਜ ਸਿੰਘ ਹਮਰੇ ਜੁ ਬੀਰ । ਨਿਜ ਪੰਜ ਲਖ ਨਿਰਖਹੁ ਸੁਧੀਰ ।
ਪੁਨ ਜੁਧ ਸੱਤ ਕਰਨਾ ਠਰਾਇ । ਪਠੇਸ ਸਿੰਘ ਇਥੇ ਬਨਾਇ । 53 ।

ਲਿਖ ਦਈ ਅਵਰ ਗਾਥਾ ਨਵੀਨ । ਜਿਮ ਪੜ੍ਹੇ ਆਪ ਕਰ ਲੈ ਪ੍ਰਬੀਨ ।
ਧਰਮ ਸਿੰਘ ਕਰਮ ਸਿੰਘ ਆਨ । ਕਰ ਦੂਤ ਸਾਕ ਪੰਚੋ ਪ੍ਰਜਾਨ । 54 ।

ਲੈ ਭਾਂਤਿ ਅਨਿਕ ਸਿਖ੍ਯਾ ਨਿਧਾਨ । ਜਿਹ ਹੁਤੇ ਸਾਹੁ ਪਹਚੇ ਸੁ ਆਨ ।
ਇਹ ਸੁਨਤ ਕਾਨ ਨੈਨੰ ਨਿਹਾਰ । ਜਨ ਸਾਹ ਭਯੋ ਇਕਹ ਸੁ ਚਾਰ । 55 ।

**ਭੁਜੰਗ ਪ੍ਰਯਾਤ ਛੰਦ :**

ਤਬੈ ਸਿੰਘ ਜੂ ਕੋ ਤਟ ਯੋ ਬੁਲਾਈ । ਸਭੈ ਸਾਰ ਗਾਥਾ ਸੁਨੀ ਚੀਤ ਲਾਈ ।
ਲਿਖੀ ਯੌ ਜੁ ਬਾਨੀ ਜਿਤੀ ਨਾਥ ਆਖੀ । ਸੁਨੀ ਕਾਨ ਦੈ ਕੈ ਜਿਮੈਂ ਸਿਖ ਸਾਖੀ । 56 ।

ਪੁਨੰ ਸਾਹ ਭਾਖੀ ਨਹੀ ਆਪ ਆਏ । ਕਹੀ ਸਿੰਘ ਜੂ ਯੋ ਅਸੀ ਜੋ ਪਠਾਏ ।
ਕ੍ਰਿਪਾਸਿੰਧ ਜੂ ਹੈ ਤੁਮੈ ਸੰਗ ਅੰਗਾ । ਜਿਤੋ ਕਾਜ ਕਰਨਾ ਕਹੋ ਹ੍ਵੈ ਨਿਸੰਗਾ । 57 ।

ਪੁਨੰ ਦੀਨਬੰਧੰ ਤੁਮੈ ਯੌ ਸੁ ਗਾਈ । ਬਿਨਾ ਜੁਧ ਕਾਜੰ ਕਰੋ ਨਾ ਸੁ ਕਾਈ ।
ਇਹੈ ਮੋਰ ਸਿਖ੍ਯਾ ਸੁਨੋ ਕਾਨ ਲਾਈ । ਕਰੋ ਜੰਗ ਵਾ ਸੋ ਫਤੇ ਹੈ ਭਲਾਈ । 58 ।

**ਚੌਪਈ :** ਜੋ ਮਿਲ ਹੌ ਆਗੇ ਉਠ ਜਾਈ । ਯੋ ਬਤੀਆਂ ਸੁਨ ਲੈ ਚਿਤ ਲਾਈ ।
ਦਾਰਾ ਜੁਯੋ ਸਕੋਹ ਉਨ ਮਾਰਿਯੋ । ਸਾਹਜਹਾ ਪਿਤ ਤੋਰ ਸੰਘਾਰਿਯੋ । 59 ।

ਤੈਸੀ ਦਸਾ ਤੁਮਰੀ ਵਹ ਕਰ ਹੈ । ਰਤੀ ਨ ਜਾਨੋ ਤਮ ਤੇ ਟਰ ਹੈ ।
ਬੰਦਖਾਨੇ[1] ਪਰਨਾ ਜੇਰ[2] । ਤੋ ਤੂ ਮਿਲੀ ਤਿਸੀ ਕੋ ਹੇਰ । 60 ।

ਜੋ ਨਿਜ ਗਾਥਾ ਹਜੂਰ ਸੁਨਾਈ । ਸਰਬ ਸਿੰਘ ਤਿਹ ਸਾਥ ਜਤਾਈ ।
ਤਬ ਹੀ ਤਾਂਹਿ ਸਾਂਤਿ ਮਨ ਆਈ । ਨਿਜ ਦਲ ਮੁਜਰਾ ਲਯੋ ਬਨਾਈ । 61 ।

ਭਾਂਤਿ ਅਨਕ ਤਿਨ ਦਰਬ ਲੁਟਾਯੋ । ਅਸ੍ਵ ਗਇੰਦ[3] ਸੁ ਬੀਰ ਦਿਵਾਯੋ ।
ਅਨਿਕ ਭਾਂਤਿ ਨਿਜ ਫੌਜ ਸ਼ਿੰਗਾਰੀ । ਚਢ੍ਯੋ ਸਾਹ ਕਰੁ ਧਨ ਭਾਰੀ । 62 ।

ਦਿਲੀ ਤਿਆਗ ਆਗਰੇ ਆਯੋ । ਚੰਬਲ ਨਦੀ ਡੇਰ ਆ ਪਾਯੋ ।
ਕਈ ਲਛ ਉਹ ਲੈ ਉਤ ਆਵਾ । ਇਤ ਇਹ ਹਿਦਸਤਾਨ ਲੈ ਧਾਵਾ । 63 ।

ਤਾਤੇ ਇਹ ਥੋਹਾ ਕਿਤ ਦੂਨ । ਜਿਹ ਬਿਧ ਮਧ ਆਟਕੇ ਲੂਣ ।
ਪੈ ਤਾਕੋ ਡਰ ਹੈ ਨਹੀ ਰਾਇ । ਸਾਹਿਬ ਜਾਂ ਸੰਗ ਆਪ ਸਹਾਇ । 64 ।

ਖਲ ਦਲ ਕਉ ਮਾਰਗ ਇਹ ਭਾਂਤਿ । ਰਾਵਨ ਰਾਮ ਬਭੀਖਨ ਬਾਤ ।
ਨਿਜ ਸੇਵਕ ਕਉ ਦੇ ਹੈ ਰਾਜ । ਚਿਰੀ ਬਟੇਰਾ ਜਿਹ ਬਿਧ ਬਾਜ । 65 ।

1) ਕੈਦਖਾਨੇ 2) ਅਧੀਨ 3) ਘੋੜੇ, ਹਾਥੀ

**ਦੋਹਰਾ :** ਮਿਲ ਦੋਊ ਦਲ ਆਨ ਕਰ ਚੰਬਲ ਨਦੀ ਕਿਨਾਰ ।
ਜਥਾ ਮਤ ਬਰਨਨ ਕਰਉ ਸੁਨਹੁ ਪਿਆਰੇ ਯਾਰ । 66 ।

**ਭੁਜੰਗ ਪ੍ਰਯਾਤ ਛੰਦ :**

ਜਬੈ ਬੀਰ ਬੀਰੰ ਮਿਲੈ ਸੈਨ ਆਈ । ਚਲੇ ਤੋਪ ਤੀਰੰ ਤੁਫੰਗੰ ਬਨਾਈ ।
ਮਚਿਯੋ ਜੁਧ ਭਾਰੋ ਤਿਸੀ ਠੌਰ ਮਾਹੀ । ਮਨੋ ਕੌਰ ਪੰਡੰ[1] ਬਡੋ ਜੰਗ ਆਹੀ । 67 ।
ਉਤੇ ਓ ਹੰਕਾਰੀ ਇਤੈ ਓ ਸੁ ਸੰਤਾ । ਉਸੇ ਜੋਰ ਬਿਤੰ ਇਸੈ ਨਾਥ ਮੰਥਾ ।
ਵਹੇ ਪੰਚ ਬੀਰੰ ਪ੍ਰਭੂ ਕੈ ਸੁ ਜੋਈ । ਗਜੰ ਪੈ ਚਢਾਏ ਲਏ ਹਾਥ ਸੋਈ । 68 ।
ਜਹਾਂ ਠਾਢ ਹੋਵਹਿ ਇਹੀ ਬਾਤ ਭਾਖੈ । ਕ੍ਰਿਪਾਸਿੰਧ ਮੇਰੀ ਗੁਰੂ ਲਾਜ ਰਾਖੈ ।
ਤਿਨੂੰ ਕੇਰ ਭਾਖੈ ਮੁਝੈ ਛੋਰਿ ਕੀਨੀ । ਕਹਾ ਮੋਰ ਜੋਧਾ ਕਹਾਵੈ ਸੁ ਚੀਨੀ । 69 ।
ਇਮੰ ਬੈਨ ਗੈਕੈ ਕਰੁਯੋ ਗਾਢ ਹੀਆ । ਪਰਿਯੋ ਜੰਗ ਭਾਰੋ ਕਥੋ ਕੌਨ ਬੀਆ[2] ।
ਪਰੀ ਅੰਧ ਧੁੰਧ ਭੁਯੰ ਕਾਸ[3] ਕੰਪਯੋ । ਸਬੈ ਮਾਰ ਮਾਰੰ ਦੁਹੂੰ ਓਰ ਜੰਪਿਯੋ । 70 ।

**ਨਿਰਾਜ ਛੰਦ :**

ਸਿਵਸ ਭੂਤ ਪ੍ਰੇਤਨੰ । ਨਚੰਤ ਧਾਰ ਚੇਤੰਨ ।
ਬੁਯੰਜ[4] ਬੀਰ ਜੋਗਨੀ । ਫਿਰੰਤ ਮਾਸ ਭੋਗਨੀ । 71 ।

**ਰਸਾਵਲ ਛੰਦ :**

ਕਿਤੇ ਰੋਜ ਜਾਨੋ । ਭਯੋ ਜੁਧ ਮਾਨੋ ।
ਦਿਨੰ ਏਕ ਤਾਹੀ । ਭਯੋ ਐਸ ਆਹੀ । 72 ।
ਸੁ ਆਜੰਮ ਬੀਰਾ । ਗਨੀਯੋ ਸਰੀਰਾ ।
ਘਨੋ ਜੋਰ ਪਾਈ । ਹਲਾ ਲੈ ਕਰਾਈ । 73 ।
ਗਹੋ ਜਾਇ ਸੀਸਾ । ਕਹਾ ਜਾਇ ਕੀਸਾ ।
ਇਮੰ ਬੈਨ ਗਾਯੋ । ਦਲੰ ਲੈਸੁ ਆਯੋ । 74 ।
ਜਿਸੰ ਕੀਟ ਟਿਡਾ । ਤਿਮੰ ਸੈਨ ਚਢਾ[5] ।
ਔਰੰ ਜੋ ਪਠਾਨਾ । ਚਢੇ ਕੋਪ ਨਾਨਾ । 75 ।
ਬਹਾਦੁੰ ਨਿਹਾਰੀ । ਚਲੀ ਸੈਨ ਸਾਰੀ ।
ਜਿਤੈ ਕਿਤ ਦੇਖੀ । ਭਜੀ ਜਾਤ ਪੇਖੀ । 76 ।
ਭਯੋ ਚਿੰਤ ਮਾਹੀ । ਤਜੁਯੋ ਧੀਰ ਤਾਹੀ ।
ਡਰੁਯੋ ਜੀਯ ਭਾਰੀ । ਮਨੰ ਯੌ ਉਚਾਰੀ । 77 ।
ਗੁਰੂ ਜੀ ਕਰਾਯੋ । ਮੁਝੈ ਯੌ ਮਰਾਯੋ ।
ਕਹੀ ਭਾਗ ਜਾਤੋ । ਸੁਖੀ ਖਾਨ ਖਾਤੋ । 78 ।
ਜਿਹੀ ਦੇਸ ਜਾਤਾ । ਬਡੋ ਬੰਸੁ ਨਾਤਾ ।

---

1) ਕੌਰਵ ਅਤੇ ਪਾਂਡੋ 2) ਦੂਜਾ 3) ਆਕਾਸ਼ 4) ਬਵੰਜਾ 5) ਚੜ੍ਹ ਗਈ

ਕਮੀ ਨਾਹਿ ਰੋਟੀ । ਭਈ ਬਾਤ ਖੋਟੀ । 79 ।
ਪਿਤਾ ਮੋਰ ਬਾਦੀ[1] । ਕਰੀ ਸੰਤ ਤਾਦੀ ।
ਗੁਰੂ ਸੋ ਚਿਤਾਰੀ । ਮੁਝੇ ਕੀਸੁ ਖਵਾਰੀ । 80 ।
ਪਿਤਾ ਤਾਤ ਮਾਈ । ਭਏ ਸ਼ਾਂਤ ਸਾਈ ।
ਵਹੇ ਬਾਤ ਜਾਨੀ । ਮੁਝੇ ਸੁਯੋਂ ਕਰਾਨੀ । 81 ।

**ਦੋਹਰਾ :** ਪਿਤਾ ਮੋਰ ਤੁਮ ਸੋ ਕਰੀ ਮੈ ਨ ਕਰੀ ਕਛੁ ਆਹਿ ।
ਮੋਕਹ ਆਪ ਭਰੋਸ ਦੇ ਕਯੋਂ ਮਾਰਿਓ ਜਗ ਨਾਹਿ[2] । 82 ।
ਮਾਰਨ ਆਇਓ ਮਾਰੀ ਮੈ ਕਹਤ ਸਿਆਨੇ ਲੋਇ ।
ਚਰਨਨ ਪਰਿਓ ਨ ਮਾਰੀਐ ਕਸ ਪਾਪੀ ਕਿਨ ਹੋਇ । 83 ।
ਯੌ ਲਗ ਚਿੰਤਾ ਯੌ ਕਰਤ ਸਾਹ ਬਰਾਦਰ ਬੀਰ ।
ਤੌ ਲਗ ਦਲ ਬਲ ਪ੍ਰਬਲ ਲੈ ਆਨ ਪਹੁਚੇ ਧੀਰ । 84 ।
ਧਰਮ ਸਿੰਘ ਜਬ ਪਾਛ ਫਿਰ ਨਿਰਖ੍ਯੋ ਨੈਨ ਪਸਾਰ ।
ਕਈ ਲਛ ਦਲ ਆਵਈ ਕ੍ਰਿਪਾਸਿੰਧ ਲੈ ਨਾਰ[3] । 85 ।
ਸਿੰਘ ਕਹਾ ਤਬ ਸਾਹ ਕੋ ਪਾਛੇ ਬੀਰ ਨਿਹਾਰ ।
ਤੁਵ ਮਦਤ ਹਿਤ ਆਇਓ ਜਗਤ ਪੂਜ ਕਰਤਾਰ । 86 ।

**ਸਵੈਯਾ :** ਛੋਰ ਬਡੇ ਫਰਰੇ ਸੁ ਨਿਸਾਨਨ[4] ਬਾਜ ਗਇੰਦ ਲਏ ਬਲ ਸਾਰੀ ।
ਪੀਤ ਕਿਤੇ ਸਿਤ[5] ਸਿਆਮ ਬਿਰਾਜਿਤ ਲਾਲ ਗੁਲਾਲ ਦਿਪੈ ਦੁਤ ਕਾਰੀ ।
ਦੁੰਦਭ[6] ਘੋਖ ਸੁ ਸੰਖ ਬਜੇ ਜਨੁ ਸਾਗਰ ਕੀ ਧੁਨ ਹੋਤ ਅਪਾਰੀ ।
ਦੇਖਤ ਸਾਹ ਪ੍ਰਸੰਨ ਭਯੋ ਮਨ ਆਨੰਦ ਕੈ ਜਗ ਜੈ ਸੁ ਉਚਾਰੀ । 87 ।
ਚਕ੍ਰ ਤ੍ਰਿਸੂਲ ਗਦਾ ਬਰਛੀ ਅਸ ਢਾਰ ਸਿਲੀਮੁਖ[7] ਤੇਗ ਨਿਹਾਰੀ ।
ਨਾਵਕ ਬਾਨ ਕ੍ਰਿਪਾਨ ਤੁਫੰਗਹ ਦੇਖ ਭਯੋ ਛਬਿ ਉਤਮ ਸਾਰੀ ।
ਆਵਤ ਹੇਰ ਸੁ ਟੇਰ ਕਹਾ ਨਰ ਪੌਢ ਭਲੇ ਸੁਖੁ ਸੇਜ ਮਝਾਰੀ ।
ਤੋ ਹਿਤ ਦੀਨ ਦਯਾਲ ਅਯੋ ਨਿਜ ਸੈਨ ਲਏ ਸੁ ਅਭੂਤ ਅਪਾਰੀ । 88 ।
ਤੂੰ ਕਰ ਚਿੰਤ ਨ ਕਾਜ ਸਵਾਰਤ ਆਦਿ ਅਨੰਤ ਪ੍ਰਭੂ ਅਵਤਾਰੀ ।
ਮਾਰਿ ਲਏ ਇਨ ਕੋਟ ਕਈ ਰਿਪ[8] ਕੌਨ ਗਨੈ ਗਨਤੀ ਬਿਸਤਾਰੀ ।
ਜੋ ਲਗ ਸਿੰਘ ਕਹੇ ਬਰ ਸਾਹਿਬ ਤੋ ਲਗ ਭੀ ਅੰਧ ਧੁੰਧ ਗੁਬਾਰੀ ।
ਹਾਥ ਸੁ ਹਾਥ ਨਿਹਾਰ ਨ ਪੇਜਤ ਮੇਘ ਘਟਾ ਜਿਮ ਸੈਨ ਨਿਹਾਰੀ । 89 ।
ਆਜਮ ਬੀਰ ਅਧੀਰ ਖਰੋ ਜਿਤ ਆਨ ਦਈ ਜਗਨਾਥ ਦਿਖਾਈ ।
ਮਾਰਤ ਹੋ ਕਰਨਾਨਿਧ ਲੈ ਕਛੂ ਯੋ ਕਹਿ ਕੈ ਧਨੁ ਲੈ ਸੁ ਉਠਾਈ ।

1) ਝਗੜਾ ਜਾਂ ਵਾਦਵਿਵਾਦ ਕਰਨ ਵਾਲਾ 2) ਜਗਤ ਦੇ ਰਾਜਾ 3) ਨਾਲ 4) ਝੰਡੇ 5) ਚਿੱਟੇ 6) ਨਗਾਰਾ
7) ਤੀਰ 8) ਵੈਰੀ

ਭਾਲ ਸੁਮਾਰ ਬਿਦਾਰ ਦਯੋ ਸਰ ਪਾਰ ਭਯੋ ਉਪਮਾ ਕਬਿ ਗਾਈ ।
ਬੀਚ ਗਿਰ੍ਯੋ ਗਜ ਲਾਗ ਗਏ ਸਰ ਹੌਦ ਅਪਾਰ ਤਿਨੋ ਗਤਿ ਪਾਈ । 90 ।

ਯੋਂ ਹਨ ਕੈ ਤਿਹ ਲੋਪ ਭਏ ਗੁਰ ਸਾਹ ਕਿਧੋਂ ਨਿਜ ਸਿੰਘ ਨਿਹਾਰੇ ।
ਕੌਤਕ ਸੋ ਚਿਤ ਚੌਕ ਪਰਿਯੋ ਕਿਹ ਓਰ ਗਏ ਕਹ ਸਿੰਘ ਹਜਾਰੇ ।
ਆਪਨ ਫੌਜ ਬਿਲੋਕ ਕਹਾ ਕਿਹ ਓਰ ਦੁਰੈ[1] ਵਹ ਬੀਰ ਕਰਾਰੇ ।
ਮੈਂ ਅਪਨੀ ਨਹੀ ਬੈਸ ਲਖੇ ਅਤਿ ਬੀਰ ਸੁਧੀਰ ਧਨੰ ਅਸ[2] ਧਾਰੈ । 91 ।

ਸੂਰਜ ਤਾਤ ਸੁ ਸਿੰਘ ਕਹਾ ਤਿਹ ਚਿੰਤ ਕਛੂ ਚਿਤ ਮੈ ਜਿਨ ਕੀਜੈ ।
ਲੋਪ ਭਏ ਤੁ ਕਹਾ ਕਰੁਨਾ ਨਿਧ ਕਾਜ ਸੁਧਾਰ ਸੁਧਾ ਰਸੁ ਪੀਜੈ ।
ਪੈ ਜਿਤਨੇ ਰਿਪੁ ਹੈ ਤੁਰ[3] ਅਨੰਤ ਤਾਸ ਦਬਾਇ ਭਲੀ ਬਿਧ ਲੀਜੈ ।
ਰਾਜੁ ਦਯੋ ਤੁਮ ਕੋ ਗੁਰ ਪੂਰਨ ਕਾਜ ਸੁਧਾਰ ਭਲੇ ਜਗ ਜੀਜੈ । 92 ।

**ਚੌਪਈ :** ਯੋ ਸੁਨ ਕੇ ਸਿੰਘ ਜੂ ਕੀ ਬਾਨੀ । ਆਜਮ ਲਯੋ ਕੁੰਭ ਜੁਤ ਆਨੀ ।
ਡੇਰਾ ਦੀਨੋ ਤਹੀ ਕਰਾਈ । ਜਹਾ ਲੋਥ ਨਿਜ ਰਿਪ ਕੀ ਪਾਈ । 93 ।

ਬਡੇ ਬਡੇ ਜੋ ਅਧਿਕ ਅੰਬੀਰਾ । ਭਾਜੈ ਦੈ ਪਤਿ[4] ਹੋਇ ਅਧੀਰਾ ।
ਤੇ ਸਭ ਹੀ ਇਨ ਲਏ ਬੁਲਾਈ । ਅਪਨੇ ਕੀਨੇ ਦੇ ਵਡਆਈ । 94 ।

ਜੋ ਤੁਮ ਸਭ ਪਹਿ ਆਦਿ ਜਗੀਰ । ਖਾਵਹੁ ਭੁੰਚਹੁ ਸੁਖੀ ਸਰੀਰ ।
ਨਾਤਰ ਗਏ ਭਲੇ ਹਥਿਯਾਰ । ਜੋ ਤੁਮ ਸਭ ਮਹਿ ਕਛੂ ਹੰਕਾਰ । 95 ।

ਯੋਂ ਸੁਨ ਪਰੇ ਆਨਿ ਮਧਿ ਪਾਇ । ਲੀਨੋ ਤਿਹ ਕੋ ਉਨਤ ਮਿਲਾਇ ।
ਮਨਸਬ ਲੀਨੇ ਆਦਿ ਲਿਖਾਇ । ਦੇਸਨ ਦੇਸਨ ਦਏ ਪਠਾਇ । 96 ।

ਇਕ ਦਿਨ ਬੈਠੇ ਸਭਾ ਬਨਾਈ । ਬੀਰ ਅੰਬੀਰ[5] ਬਹਾਦਰ ਰਾਈ ।
ਜੋ ਜੋ ਆਵਤ ਤਹੀ ਜੁਆਨ । ਯਾ ਬਿਧ ਬਤੀਆਂ ਕਰਤ ਬਖਾਨ । 97 ।

ਮੇਰੋ ਸਰ ਲਾਗੋ ਧਨ ਧਾਇ । ਆਜਮ ਬੀਰ ਲਯੋ ਮਮ ਘਾਇ ।
ਅੰਨ ਪਠਾਨ ਕਹੇ ਸੁ ਬਫਾਇ । ਮੁਝ ਲੈ ਮਾਰਿਯੋ ਆਜਮ ਰਾਇ । 98 ।
ਸਬ ਕੀ ਬਤੀਆਂ ਇਉ ਸੁਣ ਪਾਇ । ਸ਼ਾਹ ਬਹਾਦਰ ਕਹਾ ਬਨਾਇ ।
ਭਲੇ ਖੁਜਾਵਹੁ ਤਉਣੈ ਤੀਰ । ਆਜਮ ਲਾਗੇ ਜੋ ਸੁ ਸਰੀਰ । 99 ।

**ਦੋਹਰਾ :** ਖੋਜ ਲਗੇ ਤਿਹ ਸਰਨ ਕਉ ਲੀਨੋ ਫੇਰ ਬਨਾਇ ।
ਸਾਹ ਬਹਾਦਰ ਬੀਰ ਕੇ ਆਗ ਧਰੇ ਤਿਨ ਆਇ । 100 ।

ਕਹੀ ਬਹਾਦਰ ਸਾਹ ਜੂ ਆਪਨੇ ਬੀਰ ਬੁਲਾਇ ।
ਜਾ ਕੇ ਦਸਤੇ ਸਰ ਮਿਲੇ ਤਵਨੇ ਹਨ੍ਯੋ ਲਖਾਇ । 101 ।

---

1) ਲੁਕੇ, ਛਿਪੇ 2) ਧਨੁਸ਼ ਅਤੇ ਤਲਵਾਰ 3) ਵੈਰੀ ਅਤੇ ਘੋੜੇ 4) ਆਪਣੇ ਸੁਆਮੀ ਨੂੰ
5) ਅਮੀਰ, ਸਰਦਾਰ

**ਚੌਪਈ :** ਮੇਲ ਥਕੇ ਸਭ ਕੈ ਸੰਗ ਤੀਰਾ । ਕਾਹੂ ਸੋ ਨਹੀ ਚਲੈ ਸਰੀਰਾ ।
ਰੂਪ ਅਨੂਪ ਲਲਿਤ ਗਤ ਬਾਨ । ਕਾਹੂ ਸੋਂ ਨਹੀ ਮਿਲਤ ਪਛਾਨ । 102 ।

ਦੀਰਘ ਖਪਰੇ[1] ਪੰਖ ਸੁ ਕਾਨ । ਕੰਚਨ ਮਈ ਬਿਰਾਜਿਤ ਬਾਨ ।
ਫੋਕ ਪੈ ਕਾਮ ਅਨੂਪਮ ਸੁਧ । ਆਕ੍ਰਤ ਸਵਰਨ ਬਿਰਾਜਿਤ ਮਧਿ । 103 ।

ਨਿਰਖ ਤਾਸ ਬਿਸਮੈ ਭਏ ਜਵਾਨ । ਇਹ ਬਿਧ ਭਾਖਤ ਬਚਨ ਸੁ ਆਨ ।
ਯਹ ਹਮਰੇ ਲਸਕਰ ਨਹੀ ਬਾਨਾ । ਅਰੇ ਮੀਆ ਹਮ ਸਾਚ ਬਖਾਨਾ । 104 ।

ਯੋਂ ਬਤੀਆਂ ਸਬ ਕਰੈ ਉਚਾਰ । ਸਾਹ ਬਹਾਦਰ ਬੀਰ ਹਜਾਰ ।
ਸਾਹ ਭੇਦ ਮਨ ਮੈ ਸਭ ਜਾਨੈ । ਤੁਰਕ ਨ ਤੀਰ ਨ ਸਾਚੁ ਬਖਾਨੈ । 105 ।

ਇਕ ਆਜਮ ਲਸਕਰ ਕੇ ਬੀਰਾ । ਯੋ ਨਿਜ ਭਾਖੈ ਹਜਰਤ ਤੀਰਾ ।
ਹਮਨੈ ਅਪਨੀ ਆਖਨ ਲਹਾ । ਕੇਤਕ ਸੈਨ ਲਛ ਸੰਗ ਅਹਾ । 106 ।

ਨੀਲੇ ਫਰਰੇ[2] ਛੁਟੇ ਨਿਸਾਨ । ਕਈ ਲਛ ਜੋਧਾ ਬਲਵਾਨ ।
ਕਛੂ ਨਵਿਸਤਾ[3] ਤੁਮਰੋ ਸਾਹਿ । ਨਭ ਤੇ ਮਾਰਿ ਫਰਿਸਤੇ ਜਾਹਿ । 107 ।

ਯਾ ਬਿਧ ਬਤੀਆਂ ਬਰਨੈ ਬੀਰ । ਸਾਹ ਬਹਾਦਰ ਨਿਕਟ ਅੰਬੀਰ ।
ਨਿਜ ਮਨ ਮੈ ਵਹੁ ਸਭ ਬਿਧ ਜਾਨੈ । ਤਾ ਸੋ ਖੋਲਨ ਪ੍ਰਗਟ ਬਖਾਨੈ । 108 ।

**ਦੋਹਰਾ :** ਸਾਹ ਬਹਾਦਰ ਤਵਨ ਸੰਗ ਇਹ ਬਿਧ ਕਰਤ ਬਖਾਨ ।
ਹਮ ਕੋ ਸੇਵਕ ਜਾਨ ਕਰ ਗਯੋ ਕਾਜ ਨਿਧਾਨ । 109 ।

**ਚੌਪਈ :** ਧਰਮ ਸਿੰਘ ਇਹ ਬਿਧ ਮੁਖ ਗਾਈ । ਹਮ ਕਉ ਰੁਖਸਦ[4] ਦੀਜੈ ਭਾਈ ।
ਕਹਾ ਸਾਹ ਸਾਹਿਬ ਤਟ ਜਾਈ । ਲਿਆਵੋ ਇਹ ਦਿਸ ਬੇਗ ਚਢਾਈ । 110 ।

ਇਹ ਬਿਧ ਚੜੇ ਸਿੰਘ ਜੀ ਧਾਇ । ਚਰਨ ਕਮਲ ਦਰਸੈ ਗੁਰ ਰਾਇ ।
ਕਰਤ ਕੂਚ ਦਰ ਕੂਚ ਸਿਧਾਏ । ਚਰਨ ਕਮਲ ਗੁਰ ਕੇ ਤਟ ਗਾਏ । 111 ।

**ਝੂਲਨਾ ਛੰਦ :**

ਆਨ ਦੀਦਾਰ ਕਰਤਾਰ ਗੁਰ ਕੋ ਕਰ੍ਯੋ ਭਈ ਸਪੂਰ ਮਨਸਾ ਬਨਾਈ ।
ਸੀਸ ਪਦ ਕੰਜ ਦੁਖ ਭੰਜ ਗੁਰ ਰਾਖ ਕਰ ਲਈ ਪਰਦਛਨਾ ਅਨੰਦ ਪਾਈ ।
ਆਇਸੰ[5] ਪਾਇ ਬਿਗਸਾਇ ਜਗਦੀਸ ਕੀ ਬੈਠ ਤਬ ਗਏ ਗੁਰ ਨਿਕਟ ਆਈ ।
ਕ੍ਰਿਪਾ ਕੇ ਸਿੰਧ ਮੁਖਰ ਸ੍ਰੀ ਬਿੰਦ ਸੋ ਕਹੈ ਇਮ ਬੈਨ ਤਿਨ ਕੋ ਸੁਨਾਈ । 112 ।

ਕਹੋ ਸਮਾਚਾਰ ਸੁਧਾਰਿ ਕਰ ਸਾਹ ਕੀ ਕੁਸਲ ਆਨੰਦ ਸੋ ਬਸਤ ਕੀਹਾ ।
ਜੁਧ ਕੀ ਜੀਤ ਸਾ ਬੁਧ ਕੈਸੇ ਭਈ ਭਨੋ ਹਮ ਤੀਰ ਵਹ ਸਰਬ ਜੀਹਾ ।

---

1) ਤੀਰ ਵਿਸ਼ੇਸ਼ 2) ਧੁਜਾ, ਝੰਡੇ ; ਸ਼ਮਲੇ 3) ਬੈਠਾ ਹੈ 4) ਵਿਦਾ ਕਰੋ 5) ਆਗਿਆ

ਸੂਬ ਅੰਬੀਰ[1] ਸਬ ਲਏ ਜਸ ਮੇਲ ਕੈ ਆਪ ਕਿਹ ਥਾਨ ਹੈ ਸੁਨਹੁ ਤੀਹਾ ।
ਹਮੈ ਭੀ ਯਾਦ ਕਬ ਕਰਤ ਹੈ ਨਹਿ ਕਹੋ ਵਹੈ ਸਭ ਛੋਰ ਪਰਸੰਗ ਈਹਾ । 113 ।

**ਭੁਜੰਗ ਪ੍ਰਯਾਤ ਛੰਦ :**

ਕ੍ਰਿਪਾਸਿੰਧ ਜੂ ਕੇ ਅਮੀ ਬੈਨ ਜੋਈ । ਸੁਨੈ ਸਿੰਘ ਜੂ ਨੇ ਸਬੈ ਬਾਤ ਗੋਈ[2] ।
ਜਿਮੰ ਜੁਧ ਸਾਰੋ ਭਯੋ ਤੌਨ ਥਾਨੈ । ਸਭੇ ਆਦਿ ਅੰਤੰ ਸੁ ਭੇਦੰ ਬਖਾਨੈ । 114 ।
ਫਤੇ ਜੰਗ ਕੀਨਾ ਤੁਮੈਂ ਆਪ ਜਾਈ । ਨਹੀ ਸਾਹ ਪੂਤੰ ਡਰਿਓ ਦੇਖ ਪਾਈ ।
ਤੁਝੈ ਬਾਰਬਾਰੰ ਕਹੈ ਯੋਂ ਬਨਾਈ । ਕਹਾ ਖੇਲ ਕੀਨਾ ਪ੍ਰਭੂ ਬਿਸਰਾਈ । 115 ।

**ਰਸਾਵਲ ਛੰਦ :**

ਕਿਧੌਂ ਮੌਰ ਬਾਪੰ । ਕਰੇ ਕੋਟ ਪਾਪੰ ।
ਦਗਾ ਖੇਲ ਸਾਰੇ । ਵਹੈ ਹੈ ਚਿਤਾਰੇ । 116 ।
ਨਹੀ ਆਪ ਆਏ ਕਹਾ ਦੇਰ ਲਾਏ ।
ਮੁਝੈ ਬਾਰ ਬਾਰੀ । ਕਹੈ ਯੋ ਚਿਤਾਰੀ । 117 ।
ਪੁਨੰ ਫੇਰ ਚਛਾ । ਲਖ੍ਯੋ ਜੰ ਸੁ ਪਛਾ ।
ਦਲੰ ਕੋਟ ਸੈਨਾ । ਦਿਖੀ ਤਾਹਿ ਨੈਨਾ । 118 ।
ਅਰੰ ਕੋ ਸੁਮਾਰੀ । ਭਈ ਲੱਪ ਸੁਵਾਰੀ ।
ਤਬੈ ਧੰਨ ਗਾਯੋ । ਜਬੈ ਜੀਤ ਪਾਯੋ । 119 ।
ਇਮੰ ਬਾਤ ਸਾਰੀ । ਕਹੀ ਸਿੰਘ ਸੁਵਾਰੀ ।
ਪੁਨੰ ਆਪ ਗਾਯੋ । ਤਹਾਂ ਕੌਨ ਆਯੋ । 120 ।
ਹਮੂ ਈਤ ਥਾਨੈ । ਕਰਿਯੋ ਨਾ ਪ੍ਰਯਾਨੈ ।
ਤਹਾਂ ਕੌਨ ਆਈ । ਜਿਤੀ ਜਾ ਲਰਾਈ[3] । 121 ।

**ਭੁਜੰਗ ਪ੍ਰਯਾਤ ਛੰਦ :**

ਜਿਤੇ ਸਿੰਘ ਈਹਾਂ ਹਮੂੰ ਤੀਰ ਠਾਢੇ । ਇਨੇ ਪੂਛ ਲੀਜੈ ਇਹ ਬੈਨ ਗਾਢੇ ।
ਜਿਸੰ ਭਾਂਤਿ ਤੈਨੇ ਤਹਾਂ ਦੇਖ ਪਾਏ । ਵਹੈ ਭਾਂਤਿ ਈਹਾਂ ਭਨੋ ਭੇਦ ਹਾਏ । 122 ।

**ਧਰਮ ਸਿੰਘ ਵਾਚ**

ਜਬੈ ਜੁਧ ਭਾਰੋ ਮਚਿਯੋ ਤਾਸ ਜਾਈ । ਕਿਧੋ ਕੋਸ ਕੇਤੇ ਪਰੀ ਸੋ ਲਰਾਈ ।
ਤਬੈ ਏਕ ਰੋਜੰ ਕਉਨੈ ਸੈਨ ਪਾਲੰ । ਹਲਾ ਲੈ ਕਰਾਯੋ ਵਡੇ ਜੋਰ ਨਾਲੰ । 123 ।
ਭਜੀ ਫੌਜ ਯਾਕੀ ਦਸੋ ਦਿਸ ਈਹਾਂ । ਬਨੰ ਪਤ੍ਰ ਜਾਨੋ ਚਲੇ ਬਾਤ[4] ਜੀਹਾਂ ।
ਇਮੰ ਗੌਨ ਸੈਨੰ ਭਜੀ ਸਹ ਦੇਖੀ । ਡਰਿਯੋ ਚੀਤ ਮਾਹੀ ਰਹੀ ਨਾਂਹਿ ਸੇਖੀ । 124 ।
ਤਬੈ ਹੋਇ ਦੀਨੰ ਗੁਰੂ ਯਾਦ ਕੀਨਾ । ਤਹੀ ਆ ਦਿਦਾਰੰ ਗੁਰੂ ਜੀ ਸੁ ਦੀਨਾ ।
ਕਿਤੇ ਛੁਟ ਫਰਰੇ ਨਿਸਾਨੰ ਨਿਹਾਰੇ । ਸਿਤੰ ਪੀਤ ਲਾਲੰ ਸੁ ਨੀਲੰ ਬਿਚਾਰੇ । 125 ।

---

1) ਅਮੀਰ, ਸਰਦਾਰ 2) ਕਹੀ 3) ਜਿਸ ਨੇ ਲੜਾਈ ਜਿਤੀ ਹੈ 4) ਵਾਤ, ਹਵਾ

ਇਹੀ ਰੂਪ ਸੈਨਾ ਦਲੰ ਲਛ ਕੇਤੇ । ਭਨੈ ਕੌਨ ਤਾਕੋ ਚਿੰਤੰ ਧਾਰ ਚੇਤੇ ।
ਧਰੇ ਚੀਰ ਸੇਤੰ ਪਿਤੰ ਨੀਲ ਸਾਰੇ । ਗਜੰ ਬਾਜ ਊਚੰ ਦਿਪੈ ਯੌ ਹਜਾਰੇ । 126 ।

ਪ੍ਰਭੂ ਆਪ ਰੂਪੰ ਅਸੰ ਦੇਖ ਪਾਯੋ । ਅਭੂਤੰ ਅਪਾਰੰ ਅਗੈ ਨਾ ਲਖਾਯੋ ।
ਗਹੇ ਦੋਇ ਬਾਨੰ ਅਰੰ ਭਾਲ ਮਿਆਨੈ । ਹਨੈ ਬਜ੍ਰ ਜਾਨੋ ਗਿਰੰ ਬੀਚ ਬਾਨੈ । 127 ।

ਹਨੈ ਤੀਰ ਤਾਕੋ ਭਏ ਲੋਪ ਈਹਾਂ । ਘਨੰ ਜਾਨ ਸਿਆਮੰ ਦੂਰੇ ਬਿਜ ਜੀਹਾਂ ।
ਤਬੈ ਸਾਹ ਚਿੰਤੰ ਭਯੋ ਮਾਨ ਭਾਰੀ । ਧਿਗੰ ਮੋਹ ਵਾਕੇ ਕਹਾ ਯੌ ਉਚਾਰੀ । 128 ।

ਨਹੀ ਚਿੰਤ ਕੀਜੈ ਗੁਰੂ ਅੰਗ ਸੰਗਾ ; ਨਿਜੰ ਕਾਜ ਕੀਜੈ ਹੋਇ ਜੰਗਾ ।
ਤਬੈ ਤੋਨ ਕਾਜੰ ਕਰਿਯੋ ਪੂਰ ਭਾਰੀ । ਰਣੰਜੀਤ ਕੈ ਕੈ ਅਯੋ ਧਾਮ ਚਾਰੀ । 129 ।

ਪੁਰੰ ਆਗਰੇ ਕੈ ਬਸਿਯੋ ਮਧਿ ਆਈ । ਹਮੂ ਲੀਨ ਆਗਿਆ ਬਿਦਾ ਦੇਹੁ ਭਾਈ ।
ਤਿਨੈ ਯੌ ਸੁ ਭਾਖੀ ਹਮੂ ਕੋ ਸੁਨਾਈ । ਗੁਰੂ ਜੀ ਸੁ ਦਯਾਲੰ ਇਸੈ ਲਿਆਉ ਜਾਈ । 130 ।

**ਦੋਹਰਾ** : ਕ੍ਰਿਪਾਸਿੰਧ ਕਾ ਪ੍ਰਯਾਨ[1] ਕਰ ਲਿਆਵੋ ਹਮਰੇ ਐਨ[2] ।
ਬਿਦਮਾਨ ਦਰਸਨ ਕਰੈ ਸੁਖੀ ਹੋਇ ਜੁਗ ਨੈਨ । 131 ।

ਇਮੰ ਸਾਹਿ ਬਿਨਤੀ ਕਰੀ ਜੋ ਮਮ ਕਹੀ ਬਨਾਇ ।
ਯੌ ਰਣ ਮੈ ਦਰਸਨ ਕੀਓ ਜੈਸੇ ਕਹਿਯੋ ਸੁਨਾਇ । 132 ।

**ਭੁਜੰਗ ਪ੍ਰਯਾਤ ਛੰਦ** :

ਸੁਨੇ ਬੈਨ ਵਾਕੈ ਕ੍ਰਿਪਾਸਿੰਧ ਗਾਈ । ਹਮੂ ਤੈਂ ਸੁ ਈਹਾਂ ਰਹੇ ਜਾਨ ਭਾਈ ।
ਸਿਰੀ ਅਸਕੇਤੰ[3] ਇਹੈ ਕਾਜ ਕੀਨਾ । ਕਿਤੋ ਚੰਡ ਮਾਤਾ ਇਹੈ ਜਸੁ ਲੀਨਾ । 133 ।

ਕਿਤੋ ਚੀਤ ਥਾਰੇ ਭਯੋ ਭਰਮ ਭਾਰੀ । ਇਮੰ ਬੈਨ ਗਾਯੋ ਗੁਰੂ ਅਵਤਾਰੀ ।
ਜਿਤੇ ਸਿੰਘ ਈਹਾਂ ਇਨੇ ਪੂਛ ਲੀਜੈ । ਤਬੈ ਬਾਕ ਮੇਰੇ ਸਦਾ ਪ੍ਰੀਤ ਕੀਜੈ । 134 ।

ਸੁਨੈ ਸਿਖ ਬਾਕੰ ਤਬੈ ਯੌ ਅਲਾਯੋ । ਪ੍ਰਭੂ ਕੋ ਚਰਿਤ੍ਰੰ ਕਿਨੂ ਨਾਹਿ ਪਾਯੋ ।
ਇਕੈ ਰੂਪ ਧਾਰੈ ਨਿਰਾਰੇ ਸੁ ਈਹਾਂ । ਦੂਤੇ ਜਾਇ ਚੋਜੰ ਕਰੈ ਭਾਂਤਿ ਤੀਹਾਂ । 135 ।

ਅਸੰ ਸੋਚ ਕੈ ਕੈ ਸੁਨੀ ਗਾਥ ਸਾਰੀ । ਜਿਤੀ ਜੁਧ ਮਧੰ ਬਿਤੀ ਹੋਇ ਕਾਰੀ ।
ਪੁਨੰ ਵਾਕ ਆਪੰ ਅਮੀ[4] ਯੌ ਅਲਾਯੋ । ਕਰੋ ਕੂਚ ਡੇਰੰ ਲਖੈ ਤੋਨ ਜਾਯੋ । 136 ।

ਤਬੈ ਦਉਰ ਦਿਲੀ ਪ੍ਰਭੂ ਧਾਇ ਆਇਯੋ । ਸੁਨੇ ਸਿਖ ਸੰਤੰ ਬਡੋ ਮੋਦ[5] ਪਾਯੋ ।
ਘਨੈ ਰਥ ਗਾਡੀ ਕਿਕਾਣੰ[6] ਬਨਾਵੇ । ਗਏ ਸਿਖ ਆਗੈ ਪ੍ਰਭੂ ਪਾਸ ਆਏ । 137 ।

**ਚੌਪਈ** : ਲਏ ਭੇਟ ਸੰਗਤ ਸਭ ਸਾਰੀ । ਦਰਸਨ ਕਰਿਯੋ ਹਜੂਰ ਸੁ ਧਾਰੀ ।
ਡੇਰਾ ਭਲੀ ਠੌਰ ਕਰਵਾਯੋ । ਜਮਨਾ ਨਿਕਟ ਸਰਬ ਮਨ ਭਾਯੋ । 138 ।

---

1) ਕੂਚ, ਪ੍ਰਸਥਾਨ 2) ਘਰ, ਮਕਾਨ 3) ਅਕਾਲ ਪੁਰਖ 4) ਅੰਮ੍ਰਿਤ ਤੁਲ 5) ਖੁਸ਼ੀ 6) ਘੋੜੇ

ਇਕ ਆਵਤ ਸੰਗਤ ਇਕ ਜਾਈ । ਮਨ ਤਨ ਧਨ ਤੇ ਸਰਬ ਬਿਕਾਈ ।
ਆਛੇ ਭੋਜਨ ਲੇਵ ਹਜਾਰਾ । ਲੈ ਲੈ ਆਵਤ ਸਿਖ ਅਪਾਰਾ । 139 ।

ਘਨ ਜੁਯੋ ਧਨ ਕੈ ਚਢੈ ਅੰਬਾਰਾ । ਜਿਹ ਬੈਠੇ ਪ੍ਰਭ ਜੂ ਅਵਤਾਰਾ ।
ਖੁਸੀ ਮਹਲ ਦਰਸਨ ਇਮ ਦਯੋ । ਮਾਨਹੁ ਪ੍ਰੇਮ ਮੇਘ ਬਰਸਯੋ । 140 ।

ਜਿਹ ਜੈਸੀ ਇਛਾ ਕਹ ਦੇਖਿਯੋ । ਤਵਨੈ ਵਾਂਤ ਤਾਸ ਅਵਰੇਖਿਯੋ ।
ਤਬ ਲਗ ਮਨੁਖ ਸਾਹ ਕੇ ਆਏ । ਲੈ ਡੇਰਾ ਕਰ ਕੂਚ ਸਿਧਾਏ । 141 ।

**ਦੋਹਰਾ** : ਇਹ ਬਿਧ ਦਿਲੀ ਨਿਰਖ ਕਰ ਕ੍ਰਿਪਾਸਿੰਧ[1] ਭਗਵਾਨ ।
ਮਿਲਿਨ ਸਾਹ ਕੋ ਗਉਨ ਕਉ ਕੀਨੋ ਤਬੈ ਪ੍ਰਯਾਨ[2] । 142 ।

**ਇਤਿ ਸ੍ਰੀ ਗੁਰ ਬਿਲਾਸ ਸੁਲਤਾਨੀ ਜੰਗ ਕਰ ਬਹਾਦਰ ਸਾਹਿ ਬਿਜੈ ਭਵੇਤਿ ਦਿਲੀ ਪ੍ਰਵੇਸ ਕਰ ਬਰਨਨੰ ਨਾਮ ਪਚੀਸਮੋ ਧਯਾਯ ਸਮਾਪਤਮ ਸਤ ਸੁਭਮ ਸਤੁ । 25 । ਅਫਜੂ ।**

1) ਗੁਰੂ ਗੋਬਿੰਦ ਸਿੰਘ 1) ਪ੍ਰਸਥਾਨ, ਕੂਚ

**ਚੌਪਈ** : ਦਿਲੀ ਨਿਰਖ ਖਾਲਸੇ ਭਾਇ । ਗਿਆਨ ਧਿਆਨ ਸੁਭ ਰਹਤ ਦ੍ਰਿੜਾਇ ।
ਪੁਨ ਨਿਜ ਕੂਚ ਕਰਤ ਚੜ ਧਾਏ । ਕੂਚ ਮੁਕਾਮ ਕਰਤ ਚੜ ਆਏ । 1 ।

ਪਾਂਚ ਕੋਸ ਮਥੁਰਾ ਜਬ ਰਹੀ । ਕਰੋ ਮੁਕਾਮ ਗੁਰੂ ਜੀ ਕਹੀ ।
ਤਵਨ ਰਾਤ੍ਰ ਤਿਹ ਬਸੇ ਦਯਾਲ । ਕਰਿ ਚਰਿਤ੍ਰ ਤਿਹ ਅਧਿਕ ਬਿਸਾਲ । 2 ।

ਭੋਰ ਭਏ ਤਾਤੇ ਚੜ ਧਾਏ । ਮਥੁਰਾ ਮਧਿ ਪੁਰੀ ਤਬ ਆਏ ।
ਸੂਰਜ ਕੁੰਡ ਕੀਓ ਨਿਜ ਡੇਰਾ । ਹੁਕਮ ਮਾਨ ਸ੍ਰੀ ਸਤਿਗੁਰ ਕੇਰਾ । 3 ।

ਤਾਤੇ ਨਾਥ ਸੁ ਪਾਰ ਸਿਧਾਏ । ਗੋਕਲ ਦੇਖਨ ਕਾਜ ਸੁ ਆਏ ।
ਨਿਰਖੀ ਸਰਬ ਠੌਰ ਚਿਤ ਲਾਈ । ਜਯੋਂ ਨਿਜ ਕੀਨੇ ਚਰਿਤ੍ਰ ਕਨਾਈ[1] । 4 ।

ਜਹਾਂ ਪੂਤਨਾ ਹਨੇ ਅਘਾਸੁਰ[2] । ਮਾਰੇ ਧੇਨਕ ਦੈਤ ਬਛਾਸੁਰ ।
ਪਬ[3] ਗੋਵਰਧਨ ਕਾਲੀ ਤਾਲ । ਸੂਰ ਸੂ ਤਾਪਤ ਨਾਥ ਬਿਯਾਲ । 5 ।

ਕੁੰਜ ਗਲੀ ਸੁਭ ਮੰਡਲ ਰਾਸ । ਕੇਸੀ ਦੈਤ ਹਨਿਯੋ ਜਿਹ ਪਾਸ ।
ਕਮਲਜ ਬਛਰੇ ਜਹਾਂ ਚੁਰਾਏ । ਇੰਦ੍ਰ ਦੈਵ ਲੈ ਦੇਖਨ ਆਏ । 6 ।

ਔ ਜੋ ਜੋ ਇਤ ਚਰਿਤ੍ਰ ਕਰਾਨ । ਨਿਰਖੇ ਆਪ ਦਯਾਨਿਧ ਆਨ ।
ਪੁਨ ਤਾਤੇ ਮਥੁਰਾ ਫਿਰ ਗਏ । ਤਵਨੈ ਜਾਇ ਬਿਲੋਕਤ ਭਏ । 7 ।

ਧੁਬੀਆ ਕੋ ਜਵਨੈ ਥਾ ਮਾਰਿਯੋ । ਆਨ ਕੂਬਰੀ ਕਾਜ ਸਵਾਰਿਯੋ ।
ਧਨਖ ਕੰਸ ਕੋ ਤੋਰਿਯੋ ਜਹਾਂ । ਗਜ[4] ਖੂੰਨੀ ਮਾਰਿਯੋ ਧਰ ਤਹਾਂ । 8 ।

ਮੁਸਟ ਚੰਡੂਰ ਮਲ ਥੇ ਜਿਤੇ । ਪ੍ਰਾਨ ਹੀਨ ਕੀਨੇ ਜਿਤ ਤਿਤੇ ।
ਜਾਈ ਦਮਦਮਾ ਕੰਸ ਨਿਹਾਰਸ । ਪਕੜ ਕੇਸ ਜਿਹ ਧਰਨ ਪਛਾਰਸ । 9 ।

ਪੁਨ ਬਿਸਰਾਮ ਘਾਟ ਪਰ ਗਏ । ਅਧਿਕ ਦਾਨ ਦੀਨਨ ਕੋ ਦਏ ।
ਪੁਨ ਤਾਂਤੈ ਡੇਰੇ ਪ੍ਰਭ ਅਯੋ । ਅਨਿਕ ਚਰਿਤ੍ਰ ਨਿਰਖ ਤੋ ਭਯੋ । 10 ।

**ਦੋਹਰਾ** : ਤਹੀ ਸਮੈ ਤਟ ਡੇਰ ਕਰ ਬਨਚਰ[5] ਜੁਰੇ ਅਪਾਰ ।
ਏਕ ਸਿਖ ਕੀ ਢਾਲ ਕੋ ਲੈ ਦ੍ਰੂਮ ਚਰਿਯੋ ਸੁਧਾਰ । 11 ।

**ਚੌਪਈ** : ਅਤ ਕੌਤਕ ਭਵਨੈ ਜਾ ਭਯੋ । ਤਾਹੀ ਸਿਖ ਕੋਪ ਅਤਿ ਕਯੋ ।
ਕਰ ਮੈ ਧਰੀ ਤੁਫੰਗ ਸੰਭਾਰੀ । ਮੈ ਯਾ ਕੋ ਬੁਧ ਕਰੋਂ ਸੁ ਧਾਰੀ । 12 ।

ਕ੍ਰਿਪਾਸਿੰਧ ਤਾਕੋ ਲਖ ਪਾਈ । ਬਿਗਸਤ ਭਯੋ ਗਨਿਯੋ ਨਹੀ ਜਾਈ ।
ਆਛੋ ਭੋਜਨ ਮਿਸਟ ਮੰਗਾਇ । ਕਪ ਕੁਲ[6] ਕਉ ਡਾਰਤ ਕਰ ਚਾਇ । 13 ।

ਚਤੁਰ ਦਿਸਾ ਕੇਤਕ ਅਵਰਾਏ । ਵਹ ਠਾਢੇ ਨਿਜ ਧਰ ਪਰ ਜਾਏ ।
ਲੈ ਲੈ ਭੋਜ ਕਾਢ ਰਦਨ ਛਦ । ਕੂਦਤ ਹੈ ਬਨਚਰ ਕੈ ਉਗ ਛਦ । 14 ।

---

1) ਕ੍ਰਿਸ਼ਨ ਨੇ 2) ਅਘ ਨਾ ਦਾ ਦੈਂਤ 3) ਪਰਬਤ 4) ਹਾਥੀ 5) ਬੰਦਰ 6) ਸਾਰੇ ਬੰਦਰਾਂ ਨੂੰ

**ਰਸਾਵਲ ਛੰਦ :**

ਜਬੈ ਦੀਨ ਬੰਧਾ । ਕਰਿਯੋ ਯਾ ਸੁ ਧੰਧਾ ।
ਲਯੋ ਭੋਜ ਹਾਲਾ । ਬੁਲਿਯੋ ਕੀਸੁ ਪਾਲਾ । 15 ।

ਮੁਝ ਦੇਹੁ ਢਾਲਾ । ਕਹਾ ਦੀਨ ਦਯਾਲਾ ।
ਤਬੈ ਕੀਸ ਸੋਊ । ਗਯੋ ਤੀਰ ਓਊ । 16 ।

ਦਈ ਢਾਰ ਆਗੈ । ਹਸੈ ਬੀਰ ਲਾਗੈ ।
ਤਿਸੈ ਉਪ੍ਰ ਸੀਸਾ । ਕਰੰ ਜਗ ਦੀਸਾ । 17 ।

ਭਲੀ ਭਾਂਤਿ ਫੇਰਾ । ਕਰਾ ਪ੍ਰੇਮ ਨੇਰਾ ।
ਦਯੋ ਭੋਜ ਅੰਨਾ । ਗਯੋ ਹ੍ਵੈ ਪ੍ਰਸੰਨਾ । 18 ।

ਕਹਾ ਨਾਥ ਜਾਈ । ਚੜਿਯੋ ਤੂਖ[1] ਧਾਈ ।
ਘਨੈ ਯੋ ਸੁ ਚੋਜਾ । ਕਰੇ ਆਪ ਓਜਾ । 19 ।

ਪੁਨੰ ਫੇਰ ਗਾਈ । ਕਰੋ ਕੂਚ ਧਾਈ ।
ਲਏ ਬਾਜ ਤੰਗਾ । ਚੜੇ ਹ੍ਵੈ ਨਿਸ਼ੰਗਾ । 20 ।

ਚਲੇ ਐਸ ਧਾਈ । ਜਿਮੰ ਪਉਨ ਆਈ ।
ਪੁਜਿਯੋ ਤਉਨ ਥਾਨੈ । ਜਹਾਂ ਆਗਰਾਨੈ । 21 ।

**ਦੋਹਰਾ :** ਜੋਜਨ ਜਬ ਆਗਰ ਰਹਾ ਕੀਨੋ ਆਪ ਮੁਕਾਮ ।
ਚਾਰ ਕੋਸ ਤਾਤੇ ਰਹੈ ਬਾਦਸਾਹ ਕੇ ਧਾਮ । 22 ।

**ਚਪਈ :** ਸੁਨੈ ਭੇਦ ਯਾ ਬਿਧ ਖਨ ਖਾਨਾ । ਡੇਰੇ ਬਾਗ ਮਧਿ ਕਰ ਗਿਯਾਨਾ ।
ਆਛੇ ਪ੍ਰਿਥਮੈ ਮਨੁਖ ਪਠਾਏ । ਬਿਨੌ ਕਰੀ ਯਾ ਬਿਧ ਉਨ ਆਏ । 23 ।

ਕ੍ਰਿਪਾ ਕਰੀ ਬਸੀਐ ਇਹ ਥਾਨੈ । ਹਮ ਕੋ ਅਪਨੇ ਭ੍ਰਿਤ ਪਛਾਨੈ ।
ਕਰੀ ਪਵਿਤ੍ਰ ਸਗਲ ਇਹ ਨਗਰੀ । ਤੁਮਰੈ ਚਰਨ ਛੁਵਤ ਪੁਨ ਸਗਰੀ[2] । 24 ।

ਪੁਨ ਬਚ ਭਾਖ ਲੋਗ ਗ੍ਰਿਹ ਗਏ । ਲਿਆਵਤ ਜਾਇ ਤਵਨ ਤਿਹ ਭਏ ।
ਬਡੀ ਦੇਹ ਹੋਤੀ ਖਨ ਖਾਨਾ । ਬਿਰਧ ਰੂਪ ਕੋ ਸਕਤ ਬਖਾਨਾ । 25 ।

ਚੜਿਓ ਝੰਭਾਣ ਹਜੂਰ ਸੁ ਆਯੋ । ਤਨੁ ਮਨੁ ਧਨੁ ਤੇ ਅਧਿਕ ਬਿਕਾਯੋ ।
ਦਰਸਸ ਚਰਨ ਕਮਲ ਤਿਨ ਆਈ । ਅਨਿਕ ਭਾਂਤਿ ਕਰ ਬਿਨੈ ਸੁਨਾਈ । 26 ।

ਬਡੇ ਭਾਗ ਭਾਖਤ ਅਬ ਭਏ । ਜਾ ਕੋ ਤੁਮ ਦਰਸਨ ਚਲ ਦਏ ।
ਅਬ ਜਾਨਿਯੋ ਮੁਝ ਸਮ ਨਹੀ ਕੋਈ । ਜਿਹ ਪ੍ਰਾਪਤ ਇਹ ਦਰਸਨ ਹੋਈ । 27 ।

---

1) ਬ੍ਰਿਛ 2) ਸਭ ਲੋਕ

ਸਬ ਅਪਨੋ ਤਿਨ ਹਾਲ ਸੁਨਾਯੋ । ਖੁਸੀ ਲਈ ਦਰਸਨ ਜਬ ਪਾਇਯੋ ।
ਤਵਨ ਰੈਨ ਪ੍ਰਭ ਬਸੇ ਤਹਾਂਹੀ । ਭਯੋ ਪ੍ਰਾਤ ਕਰ ਪ੍ਰਯਾਨ[1] ਸਿਧਾਈ । 28 ।

**ਭੁਜੰਗ ਪ੍ਰਯਾਤ ਛੰਦ :**

ਨਿਜੰ ਰੈਨ ਸਾਰੀ ਬਿਤੀਤ ਉਨ ਥਾਨਾ । ਚਢ੍ਯੋ ਗੈਨ ਮਧੰ ਜਬੈ ਦੇਵ ਭਾਨਾ[2] ।
ਚਲੀ ਗੋਇ[3] ਤਾਕੀ ਕਿਧੌ ਐਸ ਧਾਈ । ਜਿਮੰ ਰਾਮ ਨਾਮੰ ਜਪੈ ਪਾਪ ਹਾਈ[4] । 29 ।
ਕ੍ਰਿਪਾਸਿੰਧ ਆਪੰ ਸਭੈ ਨੂੰ ਸੁਨਾਯੋ । ਕਰੋ ਕੂਚ ਡੇਰਾ ਅਸੰ ਜੀਨ ਪਾਯੋ ।
ਸਭੈ ਬੀਰ ਧੀਰੰ ਲਏ ਆਗ ਆਈ । ਤਟੰ ਆਗਰੇ ਕੈ ਇਮੰ ਡੇਰ ਲਾਈ । 30 ।

**ਦੋਹਰਾ :** ਜਹਾਂ ਛਾਵਨੀ ਸਾਹ ਕੀ ਪਰੀ ਹੁਤੀ ਨਿਜ ਥਾਨ ।
ਤਹੀ ਆਨ ਡੇਰਾ ਕੀਯੋ ਸਾਹਿਬ ਗੁਰੂ ਸੁਜਾਨ । 31 ।

**ਚੌਪਈ :** ਤਵਨ ਥਾਨ ਡੇਰਾ ਕੀਓ ਆਈ । ਅਦਭੁਤ ਬਾਗ ਜਹਾਂ ਸੁਖ ਦਾਈ ।
ਸਕਲ ਫੂਲ ਫਲ ਅਨ ਸੋ ਭਰਾ । ਭਿੰਨ ਭਿੰਨ ਰਾਜਤ ਜਿਹ ਤਰਾ । 32 ।

ਤਹੀ ਥਾਨ ਤਰਵਰ ਸਭ ਤਰੇ । ਸਿੰਘ ਬਿਰਾਜਿਤ ਆਨੰਦ ਭਰੇ ।
ਏਕ ਸਿੰਘ ਭਾਖੇ ਇਮ ਬੈਨਾ । ਅਵਰ ਸਿਖ੍ਯ ਕੋ ਕਰ ਨਿਜ ਸੈਨਾ । 33 ।

ਖਨਖਾਨਾ ਪਰ ਨਿਸਚੈ ਜਾਨ । ਅਧਿਕ ਸੁ ਕਰਣਾ ਕਰੀ ਨਿਧਾਨ ।
ਕੌਨ ਬਡੇ ਇਨ ਕੀਨੋ ਕਾਮ । ਜਾ ਪੂਰ ਖੁਸੀ ਭਯੋ ਗੁਰ ਸ੍ਯਾਮ । 34 ।

ਯੌ ਚਰਚਾ ਇਨ ਕਰਤ ਨਿਹਾਰ । ਨਿਰਖਿਯੋ ਇਹ ਦਿਸ ਸ੍ਰੀ ਗੁਰ ਦ੍ਯਾਰ ।
ਸ੍ਰੀ ਮੁਖ ਸੋ ਸੁਣ ਬਚਨ ਬਖਾਨੇ । ਕਾ ਬਤੀਆਂ ਤੁਮ ਭਾਖਤ ਜਾਨੈ । 35 ।

ਸਰਬ ਭੇਦ ਬਰਨੋ ਇਹ ਤੀਰ । ਤੁਮ ਜੋ ਭਾਖਤ ਸਰਬ ਸਰੀਰ ।
ਸਿੰਘ ਕਹੀ ਪਗ ਪੰਕਜ[5] ਪਾਸ । ਯੌ ਏ ਬਤੀਆਂ ਕਰਤ ਪ੍ਰਗਾਸ । 36 ।

ਖਨਖਾਨਾ ਪਰ ਆਪ ਨਿਧਾਨ । ਕਰੁਣਾ ਵਡੀ ਕਰੀ ਹਿਤ ਠਾਨ ।
ਤੁਰਕ ਹੁਤੋ ਯਹ ਬੰਸ ਮਝਾਰ । ਕਤ ਯਾ ਪਰ ਰੀਝੈ ਕਰਤਾਰ । 37 ।

ਧਾਮ ਗਏ ਯਾ ਕੇ ਨਿਜ ਧਾਇ । ਨਿਜ ਕਰਿ ਥਾਪੀ ਦਈ ਬਨਾਇ ।
ਕਵਨ ਕਰਮ ਕੀਨੋ ਇਨਸਾਰ । ਯੌ ਏ ਮੁਝ ਸੋ ਕਰਤ ਉਚਾਰ । 38 ।

ਮੈ ਯਾ ਕੋ ਬਰਨੇ ਬਚ ਸਾਈ । ਸਾਹਿਬ ਸੁ ਜਾਨੇ ਇਹ ਆਈ ।
ਯਾ ਕੋ ਸਤਿਗੁਰ ਕਹੈ ਬਿਚਾਰ । ਕਵਨ ਬਡਾ ਇਨ ਕਰ ਉਪਕਾਰ । 39 ।

ਯੌ ਸੁਨ ਕਰ ਤਾ ਕੀ ਸੁਭ ਬਾਨੀ । ਕਰੁਣਾਸਿੰਧ[6] ਸੁ ਐਸ ਬਖਾਨੀ ।
ਇਹ ਖਨਖਾਨਾ ਹੈ ਨਿਜ ਸਾਧੁ । ਸਾਧੁ ਮਤਿ ਸੁ ਗਤਿ ਅਗਾਧੁ । 40 ।

---

1) ਕੂਚ, ਪ੍ਰਸਥਾਨ 2) ਸੂਰਜ ਦੇਵਤਾ 3) ਕਿਰਨਾਂ 4) ਪਾਪ ਨਸ਼ਟ ਹੋਏ 5) ਕਮਲ 6) ਗੁਰੂ ਗੋਬਿੰਦ ਸਿੰਘ

ਸੁਨ ਯਾਕੀ ਇਕ ਕਥਾ ਸੁਨਾਊ। ਤੁਮਰੇ ਚਿਤ ਕੋ ਭਰਮ ਮਿਟਾਊ।
ਏਕ ਸਮੇ ਖਨਖਾਨਾ ਬੀਰ। ਮਧਿ ਲਹੌਰ ਹੁਤੋ ਸੁ ਅਮੀਰ। 41।

ਰਾਜੁ ਕਰਤ ਆਛੋ ਨਿਰਧਾਰ। ਧਰਮੁ ਅਦਾਲਤ ਪੁਨ ਮੰਝਾਰ।
ਭਜਨੰ ਮਧਿ ਰਾਤੋ ਦਿਨ ਰੈਨ। ਹਰਿ ਬਿਨ ਅਵਰ ਨ ਨਿਰਖੇ ਨੈਨ। 42।

ਸਾਧ ਸੰਤ ਕੀ ਸੇਵਾ ਕਰੈ। ਜੋ ਇਛਾ ਭੋਜਨ ਦੇ ਸਰੈ।
ਤੀਨ ਡੇਵਡੀ ਚੌਕੀ ਧਾਰ। ਆਵਤ ਸੰਤ ਦੇਤ ਹਿਤ ਕਾਰ। 43।

**ਦੋਹਰਾ :** ਬਾਲ ਗੁੰਦਾਈ ਸਾਧ ਜੋ ਸੁਨੀਐ ਅਤਿ ਸੁਭ ਕਾਰ।
ਤਾ ਕੋ ਚੇਲਾ ਗੁਟਕ ਬਲ ਨਿਸ ਦਿਨ[1] ਜਾਇ ਪਹਾਰ। 44।

ਤਾਕੇ ਗੁਰਵਾ ਸੋਂ ਕਹੀ ਅਨਤ ਪੈਂਡ ਚਲ ਜਾਹਿ।
ਨਗਰ ਲਹੌਰ ਸੁ ਰਾਹਿ ਕਰ ਭੂਲਨ ਕਬ ਹੀ ਪਾਇ। 45।

**ਚੌਪਈ :** ਏਕ ਬੇਰ ਵਾਕੇ ਚਿਤ ਆਈ। ਦੇਖ ਲਹੌਰ ਜਾਉ ਚਲ ਭਾਈ।
ਇਹੀ ਪੈਡੇ ਚਲ ਕਰ ਵਹੁ ਆਯੋ। ਪੰਖੀ ਜਿਉ ਨਭ ਉਡਤ ਸਿਧਾਯੋ। 46।

ਸਰਬ ਨਗਰ ਨਿਰਖਤ ਵਹ ਪਰਾ। ਸੰਮਤ ਆਯੋ ਧੁਰਜ ਸੁ ਤਰਾ।
ਖਨਖਾਨਾ ਚੀਨੇ ਤਿਨ ਧਾਮ। ਦੇਵਨ ਕੇ ਜਨ ਬਨੇ ਤਮਾਮ। 47।

ਅਤਰ ਗੁਲਾਬ ਫੁਲੇਨ ਅਵਾਸ। ਮਹਕਤ ਹੈ ਕਸਤੂਰੀ ਰਾਸ।
ਦੇਵਨ ਜੁਯੋ ਰਾਜਤ ਵਹ ਧਾਮ। ਜਹਾ ਖਾਨ ਜੂ ਕਰਤ ਅਰਾਮ। 48।

**ਦੋਹਰਾ :** ਉਤਰ ਤਬੈ ਅਕਾਸ ਤੇ ਨਿਰਖਿਯੋ ਮਹਲ ਨਵੀਨ।
ਸੇਜ ਡਸੀ ਲਖ ਸਾਹ ਕੀ ਪਉਚਿਯੋ ਤਹੀ ਪ੍ਰਬੀਨ। 49।

ਬੈਠ ਗਯੋ ਤਬ ਤਵਨ ਪਰ ਸੀਤਲ ਆਈ ਪਵਨ।
ਜੁਰੀ ਆਂਖ ਦੋਊ ਸਾਧ ਕੀ ਕਰੇ ਕਉਨ ਕਹ ਗਵਨ। 50।

**ਨਿਰਾਜ ਛੰਦ :** ਝਲੇਤ ਬਾਤ ਜੋਇ ਕੈ। ਰਹਾ ਤਹਾਂ ਜੂ ਸੋਇ ਕੈ।
ਇਕੈ ਜੁ ਕੌਨ ਆਇਯੋ। ਨ ਬਿਤ ਚਿਤ ਚਾਇਯੋ। 51।

ਸੁਖੰ ਦੁਖੰ ਸਮਾਨ ਹੀ। ਲਖੈ ਜੁ ਏਕ ਸਾਨਹੀ।
ਡੁਲੈ ਨ ਚੀਤ ਅੰਨ ਹੈ। ਸਦੀਵ ਜੋਇ ਧੰਨ ਹੈ। 52।

ਤਬੈ ਸੁ ਤਉਨ ਥਾਨਿਯੈ। ਅਯੋ ਸੁ ਖਾਨ ਜਾਨਿਯੈ।
ਬਿਲੋਕ ਸਾਜ ਸੇਜ ਹੈ। ਤਪ੍ਯੋ ਨ ਤਾਮ ਜੋ ਜਹੈ। 53।

ਗਯੋ ਸੁ ਬੈਠ ਤੀਰ ਹੈ। ਜਗ੍ਯੋ ਵਹੈ ਫਕੀਰ ਹੈ।
ਭਯੋ ਅਧੀਰ ਡੋਲ ਕੈ। ਦਯੋ ਮੁਖੰ ਸੁ ਖੋਲ ਕੈ। 54।

1) ਰਾਤ ਦਿਨ

ਰਸਾਵਲ ਛੰਦ :

ਗੁਟੀ ਕਾ ਸੁ ਜੋਈ । ਗਿਰਿਯੋ ਮੰਚ ਸੋਈ ।
ਲਯੋ ਖਾਨੁ ਠਾਈ । ਕਰੰ ਮਧਿ ਭਾਈ । 55 ।

ਤਬੈ ਤਉਨ ਕਾਲਾ । ਜਗ੍ਯੋ ਸਾਧ ਹਾਲਾ ।
ਭਯੋ ਹੈ ਅਧੀਰਾ । ਤਿਸੀ ਕੋ ਸਰੀਰਾ । 56 ।

ਪ੍ਰਿਥੀਸੰ ਨਿਹਾਰੀ । ਡਰ੍ਯੋ ਸਾਧ ਭਾਰੀ ।
ਸਮਾ ਸੋਇ ਟੋਲੈ । ਗਯੋ ਅੰਗ ਭੋਲੈ । 57 ।

ਕਹਾਯੋ ਅੰਬੀਰੰ[1] । ਡਰਾ ਕਿਯੋ ਫਕੀਰੰ ।
ਗੁਠੀ ਏਕ ਜੋਈ । ਗਈ ਮੋਰ ਖੋਈ । 58 ।

ਕਰੰ ਮੈ ਉਠਾਈ । ਨਬਾਬੰ ਦਿਖਾਈ ।
ਦਈ ਤਾਸ ਹਾਥਾ । ਰਟੀ ਸੁਧ ਗਾਥਾ । 59 ।

ਮੁਖੰ ਸਾਧ ਪਾਈ । ਉਡਿਯੋ ਕਾਸ[2] ਧਾਈ ।
ਪਰੀ ਭਾਂਤਿ ਜੀਹਾਂ । ਉਡਾ ਤੌਨ ਤੀਹਾਂ । 60 ।

ਗੁਰੂ ਪਾਸ ਆਇਯੋ । ਸਭੈ ਲੈ ਸੁਨਾਯੋ
ਜਿਤੀ ਗਾਥ ਸਾਰੀ । ਰਟੀ ਲੈ ਬਿਥਾਰੀ । 61 ।

ਨਰੰ ਖਾਨ ਖਾਨਾ । ਬਡੋ ਸਾਧ ਜਾਨਾ ।
ਅਨੰਤੰ ਅਗਾਧੂ । ਰਤੋ ਪ੍ਰੀਤਿ ਸਾਧੂ । 62 ।

ਅਸੰ ਅੰਨ ਕੋਈ । ਲਖਾ ਹੈ ਨ ਸੋਈ ।
ਇਮੰ ਓਪ ਸਾਰੀ । ਚਿਲਾ[3] ਲੈ ਉਚਾਰੀ । 63 ।

ਸੁ ਬਾਲੰ ਗੁੰਦਾਈ । ਕਹਾ ਧੰਨ ਭਾਈ ।
ਮਧੰ ਰਾਜ ਸਾਜਾ । ਅਸੰ ਕੀਨ ਕਾਜਾ । 64 ।

ਤਿਸੀ ਕੌ ਦੀਦਾਰਾ । ਭਰੇ ਹੈ ਨਿਹਾਰਾ ।
ਇਮੰ ਚੀਤ ਗਾਈ । ਚਲ੍ਯੋ ਸਾਧ ਧਾਈ । 65 ।

ਜਹਾਂ ਖਾਨ ਦੁਆਰਾ । ਅਯੋ ਸਾਧ ਪਿਆਰਾ ।
ਲਏ ਚੇਲ ਸੰਗਾ । ਲਹੌਰੰ ਨਿਸੰਗਾ । 66 ।

ਦੋਹਰਾ : ਖਾਸ ਡੇਵਢੀ ਆਨ ਕਰ ਠਾਂਢ ਭਏ ਦੋਊ ਬੀਰ ।
ਦਰਵਾਨਨ[4] ਸੋਂ ਯੋ ਕਹੀ ਖਬਰ ਕਰਹੁ ਮਤ ਧੀਰ । 67 ।

---

1) ਅਮੀਰਾਂ ਨੂੰ, ਸਰਦਾਰਾਂ ਨੂੰ 2) ਆਕਾਸ਼ 3) ਚੇਲਾ 4) ਦੁਆਰਪਾਲ

ਦਰਵਾਨਨ ਯੌ ਜਾਇ ਜਿਤਾਈ । ਦੋਇ ਸਾਧ ਬੈਠੇ ਦਰ ਆਈ ।
ਚਾਰਾਨੈ ਧੇਲੀ ਨਹੀ ਲੇਈ । ਰੋਕ ਰੁਪਏ ਲੇਤ ਨ ਸੋਈ । 68 ।

ਨਬਾਬ ਤਰ[1] ਭਾਖਤ ਹਮ ਜਾਈ । ਕਰਨੇ ਹੈ ਜੁਗ ਸੁਖਨ[2] ਬਨਾਈ ।
ਆਇਸ[3] ਹੋਇ ਤ ਆਵਨ ਪਾਵੈ । ਨਹੀ ਤੁ ਕਿਤ ਹੀ ਪਰੈ ਸਿਧਾਵੈ । 69 ।

ਲੀਨੇ ਭੀਤਰ ਦੋਇ ਬੁਲਾਈ । ਪਾਸ ਨਬਾਬ ਬੈਠੇ ਇਮ ਆਈ ।
ਭੇਟਾ ਧਰੀ ਤੀਨ ਤੀਨ ਆਨ । ਤਿਨ ਕੋ ਨਿਰਖ ਕਹਾ ਇਮ ਖਾਨ । 70 ।

ਯਾਕੇ ਗੁਨ ਮੁਹਿ ਪ੍ਰਗਟ ਸੁਨਾਵੋ । ਨਾਤਰ ਮੁਝ ਤੇ ਪਰੇ ਉਠਾਵੋ ।
ਤਿਨ ਯੌ ਕਹੀ ਖਾਨ ਬਲਵਾਨ । ਏ ਤੀਨੋ ਗੁਨ ਅਦਭੁਤ ਜਾਨ । 71 ।

ਪ੍ਰਿਥਮੈ ਯਹ ਖਾਰੇ ਕੋ ਬਿਲੁ । ਬਨਿਯੋ ਰਸਾਇਨ ਜਰ ਕੋ ਨਿਲ ।
ਕਈ ਲਛ ਮਣ ਹੋਸੀ ਧਾਤ । ਤਾਮੈ ਦਏ ਕਨਕ ਅਵਦਾਤ । 72 ।

ਇਹ ਗੁਣ ਪਾਰੇ ਮਧਿ ਸੁ ਬਿਲ । ਕੰਚਨ ਕਰਤ ਨ ਲਾਗੈ ਢਿਲ ।
ਗੁਟਕਾ ਮੈ ਗੁਣ ਏਹੁ ਪਛਾਨ । ਮੁਖ ਮੈ ਡਾਰ ਉਡੇ ਅਸਮਾਨ । 73 ।

ਦੇਸ ਦੇਸ ਕੇ ਦਰ ਦੀਦਾਰ । ਅਮਰਨ ਜ੍ਯੋਂ ਬਿਚਰੈ ਸੰਸਾਰ ।
ਤੀਸਰ ਇਹ ਬੰਦੇਜ ਕੀ ਬਰੀ । ਤਰੁਨੀ ਨਰੁ ਭੋਗੈ ਨਿਸ ਸਰੀ[4] । 74 ।

ਕਬੀ ਨ ਮੂੰਚੈ ਸਾਇਕ ਪੰਚ । ਸਭ ਤਰੁਨੀ ਮਨ ਲੇਵੇ ਬੰਚ ।
ਐਸੇ ਗੁਨ ਧੀਨਹੁ ਇਹੁ ਚੀਜ । ਸਿਧ ਕੋ ਬੂਰ ਲਭ ਇਹ ਬੀਜ । 75 ।

ਯੌ ਬਤੀਆਂ ਤਿਨ ਕੀ ਸੁਨ ਪਾਈ । ਖਾਨ ਉਚਾਰਿਓ ਬੇਗ ਉਠਾਇ ।
ਯਹ ਮੇਰੋ ਕਾਰਜ ਨਹੀ ਬੀਰ । ਮੈ ਜਾਨਿਓ ਕੋਊ ਸਾਧ ਸਰੀਰ । 76 ।

ਦੁਐ ਬਾਤਾ ਸਾਹਿਬ ਕੀ ਸਾਰ । ਮੋਹਿ ਸੁਨਾਇ ਉਤਾਰਹੁ ਪਾਰ ।
ਕੇ ਵਹਿ ਮੁਹਿ ਪੈ ਸੁਨਿ ਹੈ ਧਾਇ । ਕੈ ਤਾਰਹਿਗੇ ਮੁਝੈ ਸੁਨਾਇ । 77 ।

ਮੇਰੋ ਅਰੁ ਤਾਹੁ ਕੋ ਭਲਾ । ਯਾਤੇ ਅਵਰਨ ਆਛੀ ਕਲਾ ।
ਯੋ ਸੁਨ ਲੇ ਤੂੰ ਯਾਕੀ ਬਾਤ । ਪਾਰਦ ਤੇ ਜੁ ਗਨ ਈਧਾਤ । 78 ।

ਤੋ ਭੈ ਕਰੋ ਰਸਾਇਣ ਬੁਝ । ਯੋ ਗ੍ਰਿਹ ਮਾਇਆ ਹੋਹਿ ਨ ਮੁਝ ।
ਮੋਰ ਨ ਵਿਸਤਹਿ ਕੀ ਸੁਨ ਸੰਤ । ਮਾਇਆ ਪਰੀ ਸੁ ਅਧਿਕ ਅਨੰਤ । 79 ।

ਕਈ ਸੁ ਭੋਗਤ ਖਾਵਤ ਲੋਗਾ । ਮੋਕਹ ਕਛੁ ਨ ਹਰਖੁ ਅਰੁ ਸੋਗਾ ।

1) ਤਕ, ਪ੍ਰਤਿ 2) ਦੋ ਬੋਲ 3) ਆਗਿਆ 4) ਸਾਰੀ ਰਾਤ

ਸਾਹਿਬ ਕੋ ਤਜ ਕਰ ਅਨੁਰਾਗ । ਏ ਸਭ ਕਾਲਖ ਦਾਗਾਦਾਗ[1] । 80 ।

ਗੁਟਕਾ ਮੈ ਨ ਉਡਤ ਮੁਖ ਡਾਰ । ਮੇਰੇ ਕਾਮ ਨ ਸੁਨ ਲੈ ਯਾਰ ।
ਮੈ ਪਾਤਸਾਹ ਲਛ ਦਲ ਪਤੀ । ਗਯੋ ਅਕੇਲਾ ਉਡ ਕਰ ਕਤੀ । 81 ।

ਕੌਨ ਵਡਾਈ ਮਿਲੀ ਜਹਾਨ । ਏਕਲ ਉਡ ਕਰ ਗਯੋ ਉਸਮਾਨ[2] ।
ਅਵਰੁ ਜੁ ਨਾਰਿ ਬਰੀ ਤੁਮ ਗਾਈ । ਸੋ ਭੀ ਸਾਧ ਸਿਧ ਨਹੀ ਕਾਈ । 82 ।

ਬਿਖਈ ਜੀਵ ਜਿ ਹੋਵੈ ਮੰਦ । ਇਹ ਤਾਕੀ ਗਨਤੀ ਹੈ ਗੰਦ ।
ਜੀਵ ਪਿੰਡ ਦੀਨੋ ਜਿਹ ਨਾਥ । ਵਾਕੋ ਭਜਨ ਗਵਾਇ ਅਕਾਥ । 83 ।

ਸਗਰੀ ਰੈਨ ਧਰਤ ਜੋ ਧਿਆਨ । ਪਾਵਤ ਘਟ ਮਹਿ ਗੁਣ ਨਿਧ ਗੁਯਾਨ ।
ਨਿਸ ਜਾਗੇ ਦਿਨ ਸੁਨਹੋ ਸਾਧ । ਕਿਹ ਯਹ ਮਾਰਗੁ ਲਹਾ ਅਗਾਧ । 84 ।

ਮੁਹਿ ਜਾਨਿਯੋ ਇਹ ਸਾਧੂ ਸੰਤ । ਮੁਝ ਕਹ ਅਲਹ ਬਤਾਵੈ ਮੰਤ ।
ਯੌ ਕਹ ਦੋਨੋ ਦਏ ਉਠਾਇ । ਨਾਟਕ ਚੇਟਕ ਗਨੇ ਕੁਦਾਇ । 85 ।

ਐਸਾ ਖਨ ਖਾਨਾ ਹੋ ਬੀਰ । ਸੁਧ ਚਿੰਤੰਨ ਅਲਭ ਸਰੀਰ ।
ਇਹ ਤਾਕੋ ਤਨੁਜਾ[3] ਇਕ ਧੀਰ । ਆਛੋ ਨੀਕੋ ਸੁਖਦ ਅੰਬੀਰ । 86 ।

ਹਿੰਦੂ ਤੁਰਕਨ ਗਨੀਐ ਸਾਧ । ਪੂਰਨ ਹੋਵੇ ਮਤਹ ਅਗਾਧ ।
ਪੈ ਹਮ ਕੋ ਮਿਲਹੋ ਵਹ ਆਇ । ਦੀਰਘੁ ਦੇਹੀ ਭੇਦੁ ਜਤਾਇ । 87 ।

ਹਮ ਕੋ ਤਾਪਹਿ ਜਾਨਨ ਜੋਗ । ਆਏ ਆਦਰੁ ਹੈ ਰਸੁ ਭੋਗੁ ।
ਯਾ ਬਿਧ ਤਾਕੀ ਕਥਾ ਸੁਨਾਇ । ਸਿਖਨ ਦੀਨੋ ਭੇਦੁ ਮਿਟਾਇ । 88 ।

ਕੇਤਕ ਦਿਨ ਇਹ ਭਾਂਤਿ ਬਿਤਾਇ । ਯੌ ਕੌਤਕ ਤਿਹ ਮਿਲਿਓ ਸੁ ਆਇ ।
ਅਧਿਕ ਮੇਘ ਇਕ ਦਿਨ ਤਹ ਆਇਯੋ । ਗਗਨ ਘੋਖ ਤੜਤਾ[4] ਕ੍ਰਿਤ ਲਾਯੋ । 89 ।

ਪਰ੍ਯੋ ਨੀਰ ਤਿਹ ਅਧਿਕ ਪ੍ਰਕਾਰਾ । ਜਨੁ ਛਿਰਕਾਉ ਪ੍ਰਭੁ ਹਿਤਕਾਰਾ ।
ਮਿਟਿਓ ਨੀਰ ਨਿਰਮਲ ਭਯੋ ਕਾਸਾ[5] । ਇਹ ਬਿਧ ਸਤਿਗੁਰ ਕੀਓ ਬਿਲਾਸਾ । 90 ।

ਨਿਜ ਬੀਰਨ ਕੋ ਯੌ ਫੁਰਮਾਈ । ਹੋਹੁ ਤਿਯਾਰ ਅਬੈ ਤੁਮ ਭਾਈ ।
ਸਾਹਿਬ ਬਹਾਦਰ ਦੇਹਿ ਦਿਦਾਰ । ਹਮ ਕੋ ਜਾਵਨ ਜੋਗ ਨਿਹਾਰ । 91 ।

**ਰਸਵਾਲ ਛੰਦ :**

ਮਰਿਓ ਤਾਤ ਤਾਕਾ । ਭਯੋ ਪੂਰ ਸਾਕਾ ।
ਮੁਖੰ ਯੌ ਉਚਾਰਾ । ਕਰਿਯੋ ਫੌਜ ਤਯਾਰਾ । 92 ।

---

1) ਮਾਇਆ 2) ਆਕਾਸ਼ 3) ਪੁੱਤਰੀ 4) ਬਿਜਲੀ 5) ਆਕਾਸ਼

ਸਜੀ ਸੈਨ ਆਛੀ। ਮਨੋ ਕੇਤ ਮਾਛੀ[1]।
ਭਯੋ ਆਪ ਤਯਾਰਾ। ਕ੍ਰਿਪਾਸਿੰਧ ਭਾਰਾ। 93।

**ਦੋਹਰਾ :** ਤਬ ਲਗ ਮਾਨੁਖ ਸਾਹ ਕੇ ਆਛ ਨੀਕ ਬਰ ਬੁਧ।
ਆ ਪ੍ਰਾਪਤ ਭੈ ਲੈਨ ਗੁਰ ਸੁਮਤ ਧੀਰ ਚਿਤ ਸੁਧ। 94।

ਬਿਨੌ ਕਰੀ ਉਨ ਆਨ ਕਰ ਚਲੋ ਪ੍ਰਭੂ ਕਰਤਾਰ।
ਧਾਮ ਪਵਿਤ੍ਰ ਸੁ ਕੀਜੀਐ ਪਾਇ ਜਲਜ ਸੁਧ ਧਾਰ। 95।

**ਭੁਜੰਗ ਪ੍ਰਯਾਤ ਛੰਦ :**

ਸੁਨੇ ਬੈਨ ਤਾਕੇ ਚਢੇ ਆਪ ਧਾਯੋ। ਲਏ ਸੂਰਬੀਰੰ ਤਹੀ ਆਪ ਆਯੋ।
ਜਹਾਂ ਖਾਸ ਧਾਮੰ ਹੁਤੇ ਬਾਦਸਾਹੀ। ਭਇਓ ਆਨ ਠਾਢੇ ਕਿਪਾਸਿੰਧ ਤਾਹੀ। 96।

**ਚੌਪਈ :** ਸਭ ਬੀਰਨ ਪ੍ਰਤਿ ਯੋਂ ਫੁਰਮਾਈ। ਚਢੇ ਰਹੋ ਅਸਵਨ ਇਹ ਜਾਈ।
ਏਕ ਸਿੰਘ ਸਾਹਿਬ ਸਿੰਘ ਨਾਮਾ। ਸਾਥ ਲਯੋ ਸਤਿਗੁਰ ਬਲ ਧਾਮਾ। 97।

ਚਢੀ ਕਮਾਨ ਸਸਤ੍ਰ ਸਭ ਸਾਰੇ। ਕਮਰ ਅਨੂਪਮ ਕਵਨ ਉਚਾਰੇ।
ਅਦਭੁਤ ਅਪਨੇ ਰੂਪ ਬਨਾਈ। ਗਯੋ ਨਾਥ ਤਵਨੇ ਪੁਨ ਜਾਈ। 98।

ਬੈਠਯੋ ਸਾਹ ਜਵਨ ਪੁਨ ਥਾਨੇ। ਚਕਈ ਕੰਜ[2] ਸੂਰ ਜਯੋ ਜਾਨੈ।
ਨਲਿਨ ਚਕੋਰ ਸਸੀ[3] ਹਿਤ ਜੀਹਾਂ। ਨਿਰਖਤ ਸਾਹ ਗੁਰੂ ਕਹ ਈਹਾਂ। 99।

ਨਿਰਖ ਨਾਥ ਕੇ ਠਾਂਢ ਸੁ ਭਯੋ। ਪਾਇ ਸੁ ਮਧਿ ਆਨ ਕਰ ਪਯੋ।
ਅਪਨੈ ਦੋਨੋ ਹਾਥ ਉਠਾਈ। ਪਦ ਪੰਕਜ[4] ਸੋ ਰਹਿਓ ਲਗਾਈ। 100।

ਥਾਪੀ ਦਈ ਆਪ ਨਿਜ ਹਾਥਾ। ਕਹਾ ਖੁਸੀ ਰਹੁ ਆਨੰਦ ਸਾਥਾ।
ਰਾਜ ਸਾਜ ਤੁਮ ਕੋ ਯਹ ਦੀਨਾ। ਅਪਨੀ ਬੇਸ ਭੋਗ ਪਰਬੀਨਾ। 101।

**ਦੋਹਰਾ :** ਅਦਭੁਤ ਦਰਸਨ ਦੇਖ ਕਰ ਭਯੋ ਸਾਹ ਪ੍ਰਸੰਨ।
ਤਨ ਮਨ ਸਿਯੋਂ ਬਿਗਸਤ ਭਯੋ ਕਹਾ ਭਾਗ ਮੁਝ ਧੰਨ। 102।

**ਚੌਪਈ :** ਧੰਨ ਧੰਨ ਪ੍ਰਭ ਜੂ ਕਰਤਾਰਾ। ਨਿਹਚਲ ਕੀਨਾ ਰਾਜ ਹਮਾਰਾ।
ਖੁਸੀ ਧਾਰ ਹਮਰੇ ਗ੍ਰਿਹ ਆਏ। ਤਖਤ ਬਖਤ ਤੁਮ ਤੇ ਇਹ ਪਾਏ। 103।

ਖਲ ਦਲ ਕੋ ਕੀਨੋ ਇਮ ਨਾਸਾ। ਪੂਰਨ ਕਰੀ ਦਾਸ ਕੀ ਆਸਾ।
ਪਰੀ ਭੀਰ ਜਿਹ ਜਿਹ ਮੁਝ ਭਾਰੀ। ਪਲ ਮਹਿ ਆਏ ਨਰ ਅਵਤਾਰੀ। 104।

ਦੁਸਮਨ ਕੋ ਕੀਨੋ ਦਲ ਨਾਸਾ। ਕਰ ਇਮ ਭਏ ਅਲੋਪ ਬਿਲਾਸਾ।
ਇਹ ਬਿਧ ਉਪਮਾ ਅਧਿਕ ਅਪਾਰਾ। ਬਰਨੀ ਸਾਹ ਸੁਨੀ ਨਿਰਧਾਰਾ। 105।

---

1) ਕਾਮ ਦੇਵ 2) ਕਮਲ 3) ਚੰਦ੍ਰਮਾ 4) ਚਰਨ ਕਮਲ

ਕਲਗੀ ਏਕ ਧੁਗਧੁਗੀ[1] ਆਨੀ। ਖਿਲਅਤ ਏਕ ਸਾਹ ਮਨ ਮਾਨੀ।
ਪੇਟੀ ਚਿਲਕਾ[2] ਬਸਤ੍ਰ ਅਮੋਲ। ਆਗੈ ਧਰੇ ਹਜੂਰ ਸੁ ਖੋਲ। 106।

ਪੁਨ ਪਾਛੇ ਕਰ ਜੋਰ ਉਚਾਰਾ। ਖੁਸ ਕਰਾਉ ਪ੍ਰਭ ਜੂ ਕਰਤਾਰਾ।
ਨਿਸ ਦਿਨ ਰਹਊਂ ਚਰਨ ਸੰਗ ਲਾਗਾ। ਦਾਰਿਦ[3] ਦੂਖ ਲਗੈ ਨਹੀ ਦਾਗਾ। 107।

ਯਹ ਬਰਸਾਤ ਦਰਸੁ ਇਤ ਦੀਜੈ। ਨਿਜ ਅਬ ਜਾਇ ਡੇਰ ਜਸੁ ਲੀਜੈ।
ਯੋਂ ਸੁਨ ਪ੍ਰਭ ਜੁ ਸਿੰਘ ਬੁਲਾਯੋ। ਦੀ ਰਮੂਜ[4] ਬਸਤ੍ਰ ਲੈ ਰਾਇਯੋ। 108।

**ਨਿਰਾਜ ਛੰਦ :** ਤਬੈ ਸੁ ਦੀਨਬੰਧ ਜੂ ਨਿਜੰ ਸੁ ਡੇਰ ਆਇਓ।
ਅਨੂਪ ਰੂਪ ਸੁੰਦਰੰ ਜਹਾਂ ਸੁ ਬਾਗ ਛਾਇਓ।
ਅਨੂਪ ਛਾਵ ਜਾਸ ਕੀ ਬਿਲੋਕ ਦੇਵ ਦਾਨਵੰ।
ਬਿਮੋਹ ਚਿਤ ਬਿਤ ਤੇ ਪਵਿਤ੍ਰ ਚਾਰ ਮਾਨਵੰ। 109।

ਸੁ ਤੀਰ ਸਿਆਮ ਬਲਭਾ ਵਹੈ ਸੁ ਬਾਗ ਜਾਨੀਐ।
ਚੁਫੇਰ ਘੇਰ ਜਾਸ ਕੈ ਬਨੀ ਦੁਆਲ ਧਾਨੀਐ।
ਦਰੰ ਰੂਪ ਬੈਠਕਾ ਦਿਪੰਤ ਚਾਰ ਓਰ ਹੈ।
ਸੁ ਮਧਿ ਬੇਲ ਫੂਲ ਹੈ ਨਵੀਨ ਪੇਡ ਜੋਰ ਹੈ। 110।

ਸੁ ਜਾਤ ਫੂਲ ਕੰਦ ਕੀ ਗਨੇ ਗਨੇ ਸੁ ਆਇ ਕੈ।
ਤਬੈ ਸੁ ਸੋਭ ਤੌਨ ਕੀ ਸਕੈ ਵਹੈ ਬਹੈ ਬਤਾਇਕੈ।
ਸੁ ਐਸ ਬਾਗ ਸੁਧ ਮੈ ਲਗ੍ਯੋ ਸੁ ਡੇਰ ਨਾਥ ਕੋ।
ਕਰੰਤ ਚੋਜ ਚਾਰ[5] ਹੈ ਕਥੈ ਜੁ ਕੌਨ ਗਾਥ ਕੋ। 111।
ਦਿਨੰ ਜੁ ਏਕ ਤੌਨ ਜਾ ਸੁਬਾਹੁ[6] ਕੋਇ ਆਇਓ।
ਸੁਨੰਤ ਜਾਸ[7] ਨਾਥ ਕੋ ਤਿਨੈ ਜੁ ਚੀਤ ਭ੍ਹਾਇਓ।
ਚਲਿਓ ਹਜੂਰ ਆਇਓ ਬਿਠਾਇ ਨਾਥ ਜੂ ਲਯੋ।
ਦਿਦਾਰ[8] ਚਾਰ ਪਾਇਕੈ ਅਸੰ ਬਚੰ ਤਿਨੈ ਕਹਿਓ। 112।
ਅਨੂਪ ਤੀਰ ਆਪ ਕੇ ਚਲੰਤ ਕਾਨ ਮੈ ਸੁਨੇ।
ਕਬੀ ਹਮੈ ਨ ਹੇਰਿਆ[9] ਸੁ ਬੈਸ ਆਪ ਕੀ ਬਨੈ।
ਸਕਣ ਨਾ ਗੁਲਾਮ ਕੀ ਜੁ ਐਸ ਭਾਂਤ ਗਾਇਐ।
ਰਾਜਾਇ ਹੋਇ ਆਪ ਕੀ ਚਲਾਇ ਕੈ ਦਿਖਾਇਐ। 113।

ਸੁਨੰਤ ਬੈਨ ਤਾਸ ਕੇ ਉਠੇ ਪਲੰਗ ਨਾਥ ਜੂ।
ਗਹੇ ਸੁ ਬਾਨ ਚਾਂਪ ਹੈ ਜਲੰਜ[10] ਆਪ ਹਾਥ ਜੂ।

---

1) ਛਾਤੀ ਤੇ ਲਟਕਾਉਣ ਵਾਲੀ ਇਕ ਚੌਕੀ 2) ਚੋਲਾ 3) ਨਿਰਧਨਤਾ 4) ਰਮਜ਼ ਦਾ ਬਹੁ ਵਚਨ, ਭੇਦ ਦੀ ਗੱਲ 5) ਸੁੰਦਰ 6) ਸੂਰਬੀਰ 7) ਜਸ, ਕੀਰਤੀ 8) ਸੁੰਦਰ 9) ਵੇਖਿਆ 10) ਕਮਲ

ਕਹੋ ਸੁਖਾਨ ਲਛ ਸੋ ਜਿਸੈ ਜੋ ਬਾਨ ਮਾਰੀਐ ।
ਸੁਤੀਰ ਥਾਨ ਨੇਰ ਮੈ ਮੁਖੰ ਮੁਝੈ ਉਚਾਰੀਐ । 114 ।

**ਚੌਪਈ :** ਸੁਨਤ ਪਠਾਨ ਸੁ ਬੈਨ ਬਖਾਨੀ । ਜਾਸ ਹਜੂਰ ਰਜਾਇ ਨਿਧਾਨੀ ।
ਸਮੁਹੇ ਆਗ ਸੁ ਰੂਖ ਲਖਾਈ । ਕੇਤਕ ਦੂਰ ਗਨਿਓ ਨਹੀ ਜਾਈ । 115 ।

ਵਾਕਹਿ ਨਿਰਖ ਪਠਾਨ ਉਚਾਰੀ । ਵਹਿ ਧਰਨੀ ਧਰ ਹੈ ਜੁ ਅਗਾਰੀ ।
ਤਾ ਕੋ ਹਨਿਐ ਅਵਰ ਉਚਾਰੀ । ਅਰਿ ਓਸਰ ਪ੍ਰਭਤਰ ਸੁ ਨਿਹਾਰੀ । 116 ।

ਇਸੀ ਤਰਾਂ ਸਰ ਕਿਤਕ ਚਲਾਏ । ਨਿਰਖ ਪਠਾਨ ਧੰਨ ਧੰਨ ਗਾਏ ।
ਆਗੇ ਸੁਨਤ ਹੁਤੇ ਗੁਰ ਬਾਨਾ । ਅਬ ਨਿਰਖੇ ਨਿਜ ਆਖਨ ਆਨਾ । 117 ।

ਆਨੰਦ ਪੁਰ ਕਰ ਕਰ ਜੋ ਜੁਧ । ਇਹ ਜਾ ਆਏ ਬੀਰ ਸੁ ਬੁਧ ।
ਤੇ ਗਾਵਤ ਬਤੀਆਂ ਇਤ ਆਨ । ਸੋ ਹਮ ਨਿਰਖੇ ਈਸ ਨਿਧਾਨ । 118 ।

ਯੌ ਨਿਜ ਕਹ ਗ੍ਰਿਹ ਗਮੋ ਅੰਬੀਰ[1] । ਆਗੇ ਔ ਸੁਣ ਸੁਖਦ ਸਰੀਰ ।
ਦੂਤੈ ਦਿਵਸ ਤਵਨੈ ਸੁਭ ਥਾਨ । ਗਜਪਤਿ[2] ਆਏ ਲੈ ਗਜ ਜਾਨ । 119 ।

ਸਾਗਰ ਕਿਧੋ ਪਬ ਸਮ ਸੋਇ । ਪ੍ਰਾਪਤ ਭਏ ਨਾਗ ਲੈ ਓਇ ।
ਬਾਦਸਾਹ ਕੇ ਗਜਪਤਿ ਜਾਨ । ਇਹ ਬਿਧ ਬਤੀਆਂ ਕਰੀ ਬਖਾਨ । 120 ।

ਜੌ ਆਗਿਆ ਸਤਿ ਗੁਰ ਕੇ ਪਾਊ । ਕਰ ਮੁਜਰਾ ਗਜ ਕੋ ਸੁ ਦਿਖਾਊ ।
ਆਇਸ[3] ਭਈ ਕਰੋ ਤਿਨ ਕਰਾ । ਅਨਿਕ ਭਾਂਤਿ ਗਜ ਸੋ ਗਜ ਲਰਾ । 121 ।

ਸੁੰਡੀਆ ਸੇ ਸੁੰਡੀਆ ਗਹਿ ਲੇਹੀ । ਪਾਇਨ ਸੋ ਪਾਇਨ ਮਧਿ ਦੇਹੀ ।
ਏਕ ਭਜੈ ਇਕ ਪਾਛੇ ਪਾਇ । ਚਿੰਘਾਰਤ ਚੀਸਤ ਇਕ ਜਾਇ । 122 ।

ਇਹ ਬਿਧ ਕੌਤਕ ਤਿਨ ਸੁ ਕਰਾਏ । ਨਿਰਖਨਹਾਰ ਸਭੈ ਬਿਗਸਾਏ[4] ।
ਦਾਮ ਦਏ ਤਿਨ ਕੋ ਸੁ ਇਨਾਮ । ਆਸਿਖ[5] ਦੇਤ ਗਏ ਵਹ ਧਾਮ । 123 ।

ਵਹੈ ਗਏ ਨਿਜ ਸਦਨ ਸੁਜਾਨ । ਸਾਹ ਬਹਾਦਰ ਕੇ ਗਜਵਾਨ ।
ਯੌ ਸਾਹਿਬ ਕਰਨਾ ਕੇ ਕੇਤ । ਅਦਭੁਤ ਤਰਿਤ੍ਰ ਕਰੇ ਨਿਤ ਨੇਤ । 124 ।

**ਦੋਹਰਾ :** ਪ੍ਰਗਟ ਸੁ ਮਾਸ ਅਸਾੜ ਮੈ ਗਏ ਪ੍ਰਭੂ ਕਰਤਾਰ ।
ਸਾਹ ਬਹਾਦਰ ਤੀਰ ਮੈ ਆਗਰ ਨਗਰ ਮਝਾਰ । 125 ।

ਚਤੁਰ ਮਾਸ ਬਰਸਾਤ ਮੈ ਕੀਨਾ ਤਹੀ ਜਮੀਤ[6] ।
ਦੇਸ ਦੇਸ ਕੀ ਸੰਗਤਾਂ ਆਵਤ ਤਹ ਕਰ ਪ੍ਰੀਤ । 126 ।

---

1) ਅਮੀਰ, ਸਰਦਾਰ 2) ਹਾਥੀਆਂ ਦਾ ਸੁਆਮੀ 3) ਆਗਿਆ 4) ਪ੍ਰਸੰਨ ਹੋਏ 5) ਆਸ਼ੀਰਵਾਦ
6) ਠਿਕਾਨਾ, ਠਹਿਰਾਉ

ਭੋਜਨ ਪਾਕ ਸੁ ਡਾਲੀਆ ਮੇਵੇ ਅਨਿਕ ਰਿਸਾਲ[1] ।
ਭੇਜਤ ਸਾਹ ਸੁ ਪ੍ਰੇਮ ਸੋ ਨਿਕਟ ਜੁ ਦੀਨ ਦਿਆਲ । 127 ।
ਪਾਂਚ ਸਾਤ ਦਿਨ ਪਾਇ ਕੈ ਅਧਿਕ ਪ੍ਰੇਮ ਜੀਅ ਧਾਰ ।
ਪਦ ਪੰਕਜ ਤਟ ਆਵਹੀ ਕਰ ਮਨ ਅਧਿਕ ਪਿਆਰ । 128 ।

**ਚੌਪਈ :** ਏਕ ਦਿਵਸ ਉਹ ਠਵਰ ਮਝਾਰਾ । ਇਹ ਬਿਧ ਕਉਤਕ ਸੁਨਿਓ ਸੁਧਾਰਾ ।
ਸਾਹ ਬਹਾਦਰ ਕੋ ਨਿਜ ਪੀਰ । ਦਰਸਨ ਆਇਓ ਸਤਗੁਰ ਤੀਰ[2] । 129 ।
ਆਦਰ ਜੁਤ ਤਾਕੋ ਬੈਠਾਇਯੋ । ਯਾ ਬਿਧ ਬਚਨ ਤਬੈ ਤਿਨ ਗਾਯੋ ।
ਸਮਾਚਾਰ ਇਤ ਉਤ ਕੀ ਸਾਰੀ । ਦੋ ਦਿਸ[3] ਪੂਛੀ ਸਰਬ ਸੁਧਾਰੀ । 130 ।

**ਦੋਹਰਾ :** ਫਿਰ ਤਿਨ ਐਸੀ ਬਿਧ ਕਹਾ ਨਿਰਖ ਕਰਤ ਅਰਦਾਸੁ ।
ਇਕ ਸੰਸੈ ਮੁਰ ਚੀਤ ਮੈ ਕਰੌ ਚਹਤ ਪਰਗਾਸ । 131 ।
ਏ ਨਿਜ ਸਿਖ ਜੁ ਆਪ ਕੇ ਕਰਤ ਬਾਤ ਇਹ ਭਾਇ ।
ਘੋਰੇ ਧਨ ਸੁਤ ਲਛਮੀ ਤੁਵ ਘਰ ਆਵੈ ਧਾਇ । 132 ।

**ਚੌਪਈ :** ਇਹ ਅਰਦਾਸ ਆਪ ਜੋ ਕਹਹੀ । ਪਾਛੇ ਯਾ ਬਿਧ ਬਤੀਆਂ ਰਰਹੀ[4] ।
ਸਭੁ ਕਛੁ ਤੋਕੌ ਆਵੈ ਭਾਈ । ਯਾ ਮੈ ਰਤੀ ਨ ਮਿਥਿਆ ਰਾਈ । 133 ।
ਹਮਰੇ ਸਰਬ ਕਿਤਾਬਨ ਮਧਿ । ਸਾਹਿਬ ਲੋਕਾਂ ਬਰਨਿਓ ਸੁਧ ।
ਜੋ ਕੁਛ ਯਾਕੇ ਮਧਿ ਲਿਲਾਰ[5] । ਆਗੈ ਲਿਖ ਛੋਡਾ ਕਰਤਾਰ । 134 ।
ਤਾਤੇ ਅਧਿਕ ਕਬੈ ਨਹੀ ਹੋਈ । ਲਖ ਤਤਬੀਰ[6] ਕਰੈ ਕਿਨ ਕੋਈ ।
ਉਨ ਕੇ ਕਹਬੇ ਮੈ ਕਛੂ ਭੇਦ । ਕਛੂ ਕੈ ਅਵੁਰ ਬਤਾਵਤ ਬੇਦ । 135 ।
ਕੈ ਕਛੁ ਕਰਹੋ ਆਪ ਧਿਙਾਣਾ । ਕ੍ਯੋ ਕਰ ਜਾਇ ਭੇਦ ਦਰ ਹਾਲਾ । 136 ।

**ਰਸਾਵਲ ਛੰਦ :**

ਸੁਨੀ ਤਾਸ ਬਾਨੀ । ਗੁਰੂ ਜੀ ਬਖਾਨੀ ।
ਸੁਨੋ ਪੀਰ ਬਾਚਾ । ਕਹੋ ਭੇਦ ਸਾਚਾ । 137 ।
ਤੁਮਾਰੇ ਸੁ ਲੋਗਾ । ਕਹੀ ਜੈਸ ਜੋਗਾ ।
ਇਮੈ ਬਾਤ ਮਿਆਨੈ[7] । ਨਹੀ ਭੇਦ ਜਾਨੇ । 138 ।
ਪੁਨੰ ਔਰ ਬਾਤਾ । ਸੁਨੋ ਸਾਥ ਗਯਾਤਾ ।
ਰਟੈ ਬੇਦ ਜੀਹਾਂ । ਕਹੈ ਸੰਤ ਤੀਹਾਂ । 139 ।
ਤੁਮੇ ਲੈ ਦਿਖਾਊ । ਤੁਝੇ ਪੈਡ ਪਾਊ ।
ਲਈ ਛਾਪ ਹਾਥਾ । ਕ੍ਰਿਪਾਸਿੰਧ ਨਾਥਾ । 140 ।

**ਦੋਹਰਾ :** ਦੇ ਸਿਆਹੀ ਮੁਖ ਤੌਨ ਕੇ ਲਾਈ ਕਾਗਦ ਮਧਿ ।
ਪੂਠੇ ਤੇ ਸੀਧੇ ਭਏ ਤਾ ਕੇ ਅਛਰ ਸੁਧ । 141 ।

---

1) ਰਸੀਲੇ, ਸੁਆਦੀ 2) ਪਾਸ, ਕੋਲ 3) ਦੋਹਾਂ ਵਲੋਂ ਇਕ ਦੂਜੇ ਦਾ 4) ਕਹੀਆਂ 5) ਲਿਲਾਟ, ਮਸਤਕ
6) ਤਦਬੀਰ, ਯਤਨ 7) ਇਸ ਗੱਲ ਵਿਚ

**ਚੌਪਈ :** ਜੋ ਕਾਗਦ ਪਰ ਇਹ ਦਿਖਲਾਈ । ਪੂਠੇ ਅਛਰ ਸੁਧ ਲਿਆਈ ।
ਤ੍ਯੋ ਬੰਦਾ ਮੁਰਸਦ ਪਹਿ ਜਾਈ । ਸਜਦਾ ਕਰਤ ਆਪ ਤਜ ਭਾਈ । 142 ।

ਤਉ ਯਾ ਕੋ ਉਲਟਾ ਜੋ ਲੇਖ । ਸੀਧਾ ਭਯੋ ਨਜਰ ਕਰ ਦੇਖ ।
ਸੀਧਾ ਭਯੋ ਨਵਿਸਤਾ[1] ਜੋਇ । ਰੋਜੀ ਵਧੀ ਸਿਖ ਕੀ ਸੋਇ । 143 ।

ਸਬ ਕਿਛ ਆਯੋ ਯਾਕੇ ਧਾਮ । ਭਏ ਅਸਾਨ ਸਰਬ ਹੀ ਕਾਮ ।
ਮੁਰਸਦ ਕੀ ਕਿਰਪਾ ਕੇ ਨਾਲ । ਮੁਸਕਲ ਯਾਕੋ ਕੋਇ ਨ ਖਿਯਾਲ । 144 ।

ਅਛਰ ਵਹੀ ਹੁਤੇ ਸੁਨ ਪੀਰ । ਅਵਰ ਨ ਕਾਹੂ ਕਰੇ ਸਰੀਰ ।
ਇਹ ਸਭ ਮੁਰਸਦ ਕੋ ਉਪਕਾਰ । ਸਾਹਿਬ ਸੂਰਤ ਤਿਸਹਿ ਨਿਹਾਰ । 145 ।

ਤਿਨ ਯੌ ਪੀਰ ਬਖਾਨੀ ਬਾਤ । ਬੰਦਾ ਨਹੀ ਰਬ ਹੋਇ ਜਾਤ ।
ਸਾਹਿਬ ਜੂ ਯੌ ਕਹ ਪਰਸੰਗਾ । ਸਾਗਰ ਜੁਦੇ ਨ ਹੋਹਿ ਤਰੰਗਾ । 146 ।

ਤ੍ਯੋ ਬੰਦਾ ਤਾਕੋ ਅਰ ਰਬ । ਏਕ ਦੁਹੂੰ ਕਾ ਨਿਰਖਿਓ ਢਬ ।
ਖਾਲਕ ਅਵਰ ਪਿਕੰਬਰ ਜਾਨ । ਇਕੈ ਸੂਰਤ ਬਰਨਤ ਬ੍ਯਾਨ । 147 ।

ਤ੍ਯੋ ਸਾਹਿਬ ਅਰ ਤਾਕੇ ਸੰਤ । ਏਕ ਸਰੂਪ ਸੁਜਾਨ ਬਿਅੰਤ ।
ਯੌ ਸੁਨ ਭਯੋ ਪੀਰ ਪਰਸੰਨ । ਵਾਹਿਗੁਰੂ ਬੋਲਹੋ ਬਚ ਧੰਨ । 148 ।

ਪੀਰ ਗਯੋ ਗ੍ਰਹ ਕੋ ਜਬ ਧਾਇ । ਕਾਜੀ ਪੁਜਯੋ ਦਿਵਾਨ ਸੁ ਆਇ ।
ਸ੍ਰੀ ਸਤ ਗੁਰੂ ਵਹ ਲਯੋ ਬੈਠਾਈ । ਬਰਤਨ ਭਏ ਬਾਤ ਬਹੁ ਭਾਈ । 149 ।
ਪੁਨ ਕਾਜੀ ਇਹ ਭਾਂਤਿ ਉਚਾਰੀ । ਸੁਨਹੁ ਬੈਨ ਪ੍ਰਭ ਜੂ ਅਵਤਾਰੀ ।
ਸੰਤ ਬੇਦ ਪੈਕੰਬਰ ਜੋਇ । ਸਭ ਹੀ ਕਹਤ ਬੰਦਗੀ ਸੋਇ । 150 ।

ਸੋ ਵਹ ਕਵਨ ਬੰਦਗੀ ਆਹਿ । ਜਾਕੋ ਕਰੈ ਜੀਵ ਇਹ ਚਾਹਿ ।
ਭਲਾ ਹੋਇ ਜਾਤੇ ਇਹ ਜੰਤ । ਵਹੈ ਬਤਾਵਹੁ ਅਲਹ ਮੰਤ । 151 ।

**ਅੜਿਲ :** ਜਿਤਕ ਜੀਵ ਮਨੁਛ ਜਗਤ ਜਾਨਿਆ ।
ਕਰਤ ਬੰਦਗੀ ਸਭ ਹੀ ਸਾਚ ਪਛਾਨੀਐ ।
ਕੋਟ ਮਧਿ ਜਨ ਕੋਈ ਪਾਰ ਸੁ ਪਾਵਈ ।
ਹੋ ਅਕਥ ਕਥਾ ਕੀ ਬਾਤ ਨ ਕੋਇ ਲਖਾਵਈ । 152 ।

ਸੁਨਤ ਤਵਨ ਕੇ ਬਚਨ ਗੁਰੂ ਜੀ ਗਾਇਓ ।
ਤਿਨ ਕਾਜੀ ਕੋ ਸੰਸਾ ਸਰਬ ਮਿਟਾਇਓ ।
ਅਸਲ ਬੰਦਗੀ ਜਾਕੋ ਕਾਜੀ ਜਾਨੀਐ ।
ਹੋ ਜਾ ਕੋ ਪਾਵਤ ਸਾਧੂ ਸੰਤ ਬਖਾਨੀਐ[2] । 153 ।

---

1) ਲਿਖਿਆ ਹੋਇਆ 2) ਕਿਹਾ ਜਾਏ, ਬਖਾਨ ਕੀਤਾ ਜਾਏ

**ਚੌਪਈ** : ਪ੍ਰਿਥਮੈ ਸੁਧ ਆਪ ਵਹ ਹੋਈ । ਚਿੰਤਾ ਝੂਠ ਗੁਨਾਹਾ ਖੋਈ ।
ਮੁਰਸਦ ਕੀ ਸੇਵਾ ਕੇ ਮਧਿ । ਨਿਸ ਦਿਨ ਵਰਤੈ ਹੋਇ ਸਬੁਧ । 154 ।
ਇਹ ਤੇ ਇਤਰ[1] ਭਜਨ ਨਹੀ ਕੋਈ । ਮੁਰਸਦ ਬਾਕ ਪਰਾਪਤਿ ਹੋਈ ।
ਸਰਬ ਗੁਨਾਹਾਂ ਕੋ ਪਰ ਤ੍ਯਾਗੀ । ਗੁਰ ਮੂਰਤ ਕੋ ਹ੍ਵੈ ਅਨੁਰਾਗੀ[2] । 155 ।
ਗੁਨਹਗਾਰ ਮਾਨੈ ਤਨੁ ਆਪ । ਗੁਰ ਮੂਰਤ ਕੇ ਜਾਪੈ ਜਾਪ ।
ਆਪਨ ਆਪ ਆਪ ਕੋ ਸੋਧੈ । ਗੁਰ ਵਾਕਨ ਕਰ ਮਨ ਪਰਬੋਧੈ[3] । 156 ।
ਕਾਜੀ ਕਹਾ ਗੁਰੂ ਜੀ ਦਿਯਾਲਾ । ਫਿਰ ਕਯੋ ਸੰਸਾ ਪਾਯੋ ਭਾਲਾ[4] ।
ਜਬ ਇਨ ਸਰਬ ਗੁਨਾਹ ਤਿਆਗੈ । ਗੁਨਹਗਾਰ ਫਿਰ ਹ੍ਵੈ ਕਤ ਆਗੈ । 157 ।
ਹੁਕਮ ਹੋਆ ਕਾਜੀ ਸੁਨ ਲੀਜੈ । ਤੁਝੈ ਸੁਨਾਵੋ ਕਾਨ ਸੁ ਕੀਜੈ ।
ਦੁਵੈ ਪਾਕੀ ਜਗਿਯਾਸੀ ਪਾਸ । ਤਨੁ ਅਰੁ ਮਨ ਕੀ ਦੋਊ ਖਾਸ । 158 ।
ਕਰੈ ਜਤਨ ਜਗਯਾਸੀ ਲਾਖੁ । ਪਾਪ ਕਰਮ ਤੇ ਲੇ ਤਨ ਰਾਖ ।
ਖਾਨ ਪਾਨ ਪੂਜਾ ਇਸਨਾਨ । ਪੋਥੀ ਗ੍ਰੰਥ ਪਾਠ ਉਰ ਗ੍ਯਾਨ । 159 ।
ਤਨ ਕੀ ਪਾਕੀ ਇਹੈ ਬਿਚਾਰੋ । ਮਧਿ ਕੁਟੰਬ ਰਖੈ ਤਨ ਨਿਯਾਰੋ ।
ਸੁ ਨਿਆਰੋ ਨਿਜ ਤੇ ਨਹੀ ਹੋਇ । ਕੋਟਕ ਜਤਨ ਕਰੈ ਕਿਨ ਕੋਇ । 160 ।
ਜਬ ਪਰਮੇਸਰ ਕਰਣਾ ਧਾਰੈ । ਮੁਰਸਦ ਕਾਮਲ ਮਿਲੈ ਪਿਆਰੈ ।
ਤਾਕੀ ਸੁਹਬਿਤ ਯਾਕੋ ਹੋਵੇ । ਤਨ ਕੇ ਕਲਮਲ ਸਕਲ ਸੁ ਖੋਵੈ । 161 ।
ਰੈਨ ਦਿਨਾ ਹਰਿ ਹਰਿ ਮੁਖ ਰਹੈ । ਗੁਰ ਮੂਰਤਿ ਉਰ ਅੰਤਰ ਧਰੈ ।
ਯਾ ਬਿਧ ਜਤਨ ਸਿਖ ਜਬ ਕੈਹੈ । ਤਨ ਕੀ ਪਾਕੀ ਲੈ ਤਬ ਜੈਹੈ । 162 ।
ਤਨ ਕੀ ਪਾਕੀ ਜਬ ਇਨ ਪਾਈ । ਮਨ ਕੀ ਵਾਕੈ ਹਾਥ ਨ ਆਈ ।
ਸੂਖਮ ਮਹਲ ਸਬਦ ਕਾ ਜੋਈ । ਤਾਕੋ ਪ੍ਰਾਪਤਿ ਭਯੋ ਨ ਸੋਈ । 163 ।
ਤਬ ਯਹ ਗੁਨਹਗਾਰ ਕੈ ਨਾਹੀ । ਯੋ ਸਮਝੋ ਕਾਜੀ ਮਨ ਮਾਹੀ ।
ਜਗਯਾਸੀ[5] ਪਰਹੇ ਇਹ ਬਾਤ । ਅਵਰ ਨ ਸਮਝਤ ਹੈ ਕੋਈ ਘਾਤ । 164 ।
ਤਬ ਕਾਜੀ ਫਿਰ ਬਚਨ ਉਚਾਰੈ । ਬਿਨ ਉਸ ਥਾਨ ਸਤਿ ਨਿਰਧਾਰੈ ।
ਜਬ ਇਸਨੈ ਵਹ ਮਹਲ ਨ ਪਾਯੋ । ਡੋਲਤ ਫਿਰਤ ਢੂਢਤਾ ਧਾਯੋ । 165 ।
ਹੁਕਮ ਹੋਆ ਕਾਜੀ ਸੁਨ ਬੀਰ । ਯਾਮੈ ਤਨਕ ਨ ਰੋਲ ਸਰੀਰ ।
ਥਾਨੋ ਭੂਲਾ ਫਿਰੈ ਸੰਸਾਰ । ਸੋ ਅਸਥਾਨ ਗੁਰੂ ਪਹਿ ਯਾਰ । 166 ।

**ਦੋਹਰਾ** : ਜਗਯਾਸੀ ਜਬ ਜਤਨ ਕਰ ਤਣ[6] ਤੇ ਹੂਆ ਖਲਾਸ ।
ਮਨ ਕੀ ਵਾਕੀ ਓਰ ਲਖ ਭਟਕਤ ਫਿਰਤ ਉਦਾਸ । 167 ।
ਜਬ ਇਨ ਅਪਨੀ ਬੁਧ ਮੈ ਗੁਨਹਗਾਰ ਨਿਜ ਮਾਨ ।
ਤਬ ਯਾ ਪਰ ਰਾਜੀ ਭਯੇ ਸਾਹਿਬ ਸੁਘਰ[7] ਸੁਜਾਨ । 168 ।

---

1) ਇਧਰ, ਇਸ ਤੋਂ ਭਿੰਨ 2) ਪ੍ਰੇਮ 3) ਜਗਾਂਦਾ ਹੈ, ਸੁਚੇਤ ਕਰਦਾ ਹੈ 4) ਮਸਤਕ 5) ਜਿਗਿਆਸੂ
6) ਤਨ, ਸਰੀਰ 7) ਸੁਘੜ, ਸ੍ਰੇਸਠ

ਸੋ ਪ੍ਰਸੰਨ ਯਾਤੇ ਭਯੋ ਇਹ ਬਿਧ ਸੋ ਜੀਅ ਜਾਨ ।
ਅਬ ਇਹ ਮੇਰੇ ਪੰਥ ਮੈ ਤੁਰਨੈ ਹਾਰ ਪਛਾਨ । 169 ।

ਇਸ ਊਪਰ ਮਹਾਰਾਜ ਜੂ ਕਾਜੀ ਕੋ ਸਮਝਾਇ ।
ਸਾਖ ਸੁ ਦਈ ਕਿਤਾਬ[1] ਕੀ ਸੁਨ ਕਾਜਨ[2] ਕੇ ਰਾਇ । 170 ।

ਸਾਹਿਬ ਹੈ ਫੁਰਮਾਇਆ ਬੰਦਾ ਧੁਰ ਦਰਗਾਹਿ ।
ਗੁਨਹਗਾਰ ਹ੍ਵੈ ਆਵਈ ਅਤਿ ਚਿਤ ਕਰ ਕੈ ਚਾਹ । 171 ।

ਮੈ ਤਾਕੋ ਤਬ ਮਰਤਬਾ ਪਾਕੀ ਕਾ ਲੈ ਦੇਤ ।
ਕੈਦ ਖਲਾਸੀ ਖੁਦੀ[3] ਸਿਉ ਅਟਲ ਧਾਮ ਸੁਖ ਸੇਤ । 172 ।

**ਚੌਪਈ :** ਬਹੁਰ ਮਸਨਵੀ[4] ਮੈ ਇਮ ਕਹਾ । ਸਰਬ ਘਟਾ ਮੈ ਸਾਹਿਬ ਅਹਾ ।
ਚੀਟੀ ਆਦਿ ਬਿਰੰਚ[5] ਸਮਾਨ । ਸਭ ਮੈ ਪੂਰਨ ਹੈ ਭਗਵਾਨ । 173 ।
ਇਹ ਬਿਧ ਸੋ ਜਾਨੈ ਜਬ ਕੋਇ । ਤਾਕੋ ਮੁਰਸਦ ਪ੍ਰਾਪਤਿ ਹੋਇ ।
ਅੰਤਰਗਤਿ ਦੇਹਿ ਕੇ ਮਧਿ । ਸੁੰਨ ਸਬਦ ਕੀ ਪਾਵੈ ਸੁਧਿ । 174 ।
ਸਗਲ ਸਮਗ੍ਰੀ ਜੋ ਸੰਸਾਰ । ਨਿਰਬੈ ਦੇਹਿ ਮਧਿ ਭੰਡਾਰ ।
ਸੁਰਤਿ ਸੰਕੋਚ ਖੁਲਿਓ ਤਿਹ ਤਾਲਾ । ਆਛੇ ਅਚਲ ਪਯੋ ਤਿਹ ਆਲਾ[6] । 175 ।

**ਦੋਹਰਾ :** ਇਹ ਬਿਧ ਸੋ ਗਤਿ ਜਾਨ ਕਰ ਅਦਬ ਕਰੈ ਗੁਰ ਕੋਇ ।
ਯਾਮੈ ਸੰਸਾ ਕਛੁ ਨਹੀ ਖਾਲਕੁ ਪ੍ਰਾਪਤਿ ਹੋਇ । 176 ।

**ਅੜਿਲ :** ਜਬ ਕਾਜੀ ਕੋ ਸ੍ਰੀ ਮੁਖ ਸਾਹਿਬ ਯੋ ਕਹਾ ।
ਖੁਸੀ ਭਯੋ ਮਨ ਮਧਿ ਸੁ ਗਦ ਗਦ ਹ੍ਵੈ ਰਹਾ ।
ਧੰਨ ਧੰਨ ਮੁਖ ਭਾਖਿ ਬਹੁਰ ਤਿਨ ਯੌ ਕਹਾ ।
ਹੋ ਜੈਸੇ ਗੁਰੂ ਜੀ ਸੁਨਾ ਸੁ ਆਖਨ[7] ਸੋ ਲਹਾ । 177 ।

**ਦੋਹਰਾ :** ਕਾਜੀ ਖਾਸ ਦਿਵਾਨ ਜੁ ਕੀਨਾ ਸਦਨ ਪ੍ਰਯਾਨ[8] ।
ਗੁਨ ਗਾਵਤ ਗੁਰਦੇਵ ਕੇ ਗਏ ਸਾਹ ਤਟ ਜਾਨ । 178 ।

**ਸਵੈਯਾ :** ਤੀਰ ਤਬੈ ਤਿਨ ਸਾਹ ਕੇ ਜਾਇ ਕੈ ਯੋ ਉਪਮਾ ਗੁਰ ਕੀ ਬਰ ਗਾਈ ।
ਪੂਰਨ ਹੈ ਬਚ ਪੂਰਨ ਕੇ ਕਛੁ ਭੇਦ ਨਹੀ ਇਹ ਭੀਤਰ ਰਾਈ ।
ਯੌ ਸੁਨ ਬੋਲ ਅੰਬੀਰ ਉਠੇ ਦਲ ਲਛਨ ਸਾਥ ਲਰਿਯੋ ਇਕਲਾਈ[9] ।
ਪੂਰਨ ਥੋ ਤਬ ਜੀਤਤ ਭਯੋ ਨਤ ਲਾਖਨ ਤੇ ਕਹੁ ਕੋ ਜਿਣ ਜਾਈ । 179 ।

ਯੌ ਸੁਨ ਸਾਹ ਕਹਾ ਨਿਜ ਖਾਨਨਿ ਏਕ ਦਿਨਾ ਹਮ ਯਾ ਬਿਧ ਕੀਜੈ ।
ਲੈ ਕਰਿ ਸਾਥ ਦਯਾਨਿਧ ਕੋ ਹਮ ਖੇਲ ਸਿਕਾਰ ਸੁ ਮਾਰਗਿ ਲੀਜੈ ।

---

1) ਕੁਰਾਨ ਦੀ 2) ਕਾਜੀਆਂ ਦੇ 3) ਹਉਮੈ 4) ਮਸਨਵੀ ਮੌਲਾਨਾ ਰੂਮ 5) ਬ੍ਰਹਮਾ 6) ਘਰ, ਨਿਵਾਸ
7) ਅੱਖਾਂ ਨਾਲ 8) ਪ੍ਰਸਥਾਨ 9) ਇਕਲਿਆਂ ਹੀ

ਯੌ ਸੁਨ ਬੋਲ ਅੰਬੀਰ[1] ਉਠੇ ਸੁ ਸਾਹ ਭਲੀ ਬਿਧ ਅੰਮ੍ਰਿਤ ਪੀਜੈ ।
ਤੀਰ ਨਦੀ ਜਮੁਨਾ ਬਰ ਪਾਵਨ ਕੋਟ ਚਰਿਤ੍ਰ ਤਹਾ ਸੁ ਕਰੀਜੈ । 180 ।

**ਦੋਹਰਾ :** ਨਿਜ ਸੇਵਕ ਕਉ ਬੋਲ ਕਰ ਕਹੀ ਸਾਹ ਇਹ ਭਾਇ[2] ।
ਗੁਰੂ ਤੀਰ ਤੁਮ ਜਾਇ ਕਰ ਬਿਨਉ ਕਰਹੁ ਚਿਤ ਲਾਇ । 181 ।

ਯੌ ਬਤੀਆਂ ਹਜਰਤ[3] ਕਹੀ ਸਭ ਬਰਨੀ ਚੁਬਿਦਾਰ[4] ।
ਕਾਲ ਸੁ ਰੋਜ ਸਿਕਾਰ ਕੌ ਸਾਹ ਕਹੀ ਨਿਰਧਾਰ । 182 ।

**ਸਵੈਯਾ :** ਸੋ ਦਿਨ ਟਾਰ ਸਿਕਾਰ ਭਯੋ ਜਗੰਨਾਥ ਚੜਿਓ ਰਵਿ[5] ਧੂੰਮ ਮਿਟਾਈ ।
ਕੰਜ ਚਕੀ ਸੁ ਪ੍ਰਸੰਨ ਭਏ ਮਨ ਇਛਤ ਬਾਤ ਵਹੈ ਉਨ ਪਾਈ ।
ਹਾਨਿਤ ਹੇਰ ਨਿਸੇਸਰ[6] ਕੀ ਕੁਮਦੀ ਕੁਲਟਾ ਚਕਈ ਮੁਰਝਾਈ ।
ਭੌਨ ਸੁ ਬਾਹਰ ਆਇ ਬਹਾਦਰ ਬੀਰਨ ਕੌ ਬਿਧ ਯਾ ਫੁਰਮਾਈ । 183 ।

**ਝੂਲਨਾ ਛੰਦ :** ਬੋਲ ਕਰ ਸਾਹ ਭ੍ਰਿਤਾਨ[7] ਐਸੇ ਕਹਾ ਬਾਜ[8] ਸੀਗਾਰ ਗਜ[9] ਬੇਗ ਲਿਆਯੋ ।
ਖੇਲਹੈ ਆਜ ਆਖੇਟ ਮਹਾਰਾਜ ਸੋ ਜਾਸੁ ਪਰਤਾਪ ਪੁਰ ਤੀਨ ਛਾਯੋ ।
ਸੁਨਤ ਹੀ ਸੈਨ ਸਭ ਐਨ ਚੜਤੀ ਕਰੀ ਸਰਬ ਸਮਾਜ ਤਿਨ ਜਾ ਕਰਾਯੋ ।
ਏਕ ਸੋ ਏਕ ਮੈ ਮਤਿ ਜੋਧਾ ਸਭੈ ਸੁਵਾਂਨ[10] ਸੀਚਨ[11] ਲੈ ਬੇਗ ਆਯੋ । 184 ।
ਧੂਤੀਆਂ ਬਾਜ ਜੁਰਰਾਨ ਸਭ ਜੋਰ ਕਰ ਲਗਰ ਟੌਣਗਰ ਨਹੀ ਅੰਤ ਪਾਏ[12] ।
ਚੀਤ ਔ ਗੋਸ ਪਨ ਬਹਰੀਆ ਨਾਲ ਲੈ ਚਢਿਯੋ ਹੈ ਸਾਹ ਪੁਨ ਧੁਨਿ ਲਗਾਏ ।
ਅਧਿਕ ਹੁਲਾਸ ਪਰਕਾਸ ਮਨ ਮੈ ਭਯੋ ਦਯਾ ਕੋ ਸਿੰਧ ਗੁਰ ਉਰ ਬਸਾਏ ।
ਚਲ ਹੈ ਉਮਡ ਕਰ ਜਲਦ ਜਿਯੋ ਬਹਾਨੀ[13] ਬਾਗ ਬਡਭਾਗ ਕੇ ਨਿਕਟ ਆਏ । 185 ।
ਬੀਰ ਅੰਬੀਰ ਹਿਤ ਠਾਂਢਿ ਸਭ ਹੀ ਕਰੇ ਆਪ ਪਦ ਕੰਜ ਕੇ ਤੀਰ ਆਈ ।
ਭਾਂਤਿ ਆਨੇਕ ਤਿਨ ਆਨ ਅਰਜੀ ਕਰੀ ਲਏ ਗੁਰਦੇਵ ਪਲ ਮੈ ਰਿਝਾਈ ।
ਬਿਬਧ ਹੀ ਭਾਂਤਿ ਸੋ ਸਾਹ ਕੇ ਨਿਰਖ ਤੇ ਕਮਰ ਕਰਤਾਰ ਐਸੇ ਛਕਾਈ ।
ਬਸਤ੍ਰ ਉਰ ਓਢ ਕਰਿ ਖਗ ਧਾਯੋ ਗਰੇ ਜਾਸੁ ਪਰਤਾਪ ਬਰਨਿਯੋ ਨ ਜਾਈ । 186 ।

**ਰਸਾਵਲ ਛੰਦ :**
ਧਰਿ ਯੋ ਲੈ ਨਿਖੰਗਾ । ਪ੍ਰਭੂ ਆਪ ਅੰਗਾ ।
ਚਿਲਤਾ ਸੁ ਪੇਟੀ । ਸੁਧੰ ਸਾਰ ਭੇਟੀ । 187 ।

**ਤੋਟਕ ਛੰਦ :**
ਕਟ ਖੰਜਰ ਪੇਸਕਬਜ ਘਨੇ । ਲਘ ਆਵਧੁ ਨੇਕ ਸੁ ਕੌਨ ਗਨੇ ।
ਸਰ ਚਾਂਪ ਕਿਧੋ ਕਰ ਮਾਹਿੰ ਲਯੋ । ਚਲ ਤੀਰ ਮਨੋ ਗਜ ਕੇਸੁ ਗਯੋ । 188 ।

---

1) ਅਮੀਰ, ਸਰਦਾਰ 2) ਇਸ ਢੰਗ ਨਾਲ 3) ਬਾਦਸ਼ਾਹ ਬਹਾਦਰਸ਼ਾਹ 4) ਚੋਬਦਾਰ 5) ਸੂਰਜ ਚੜ੍ਹਦਿਆਂ ਹੀ 6) ਚੰਦ੍ਰਮਾ 7) ਨੌਕਰਾਂ ਨੇ 8) ਘੋੜੇ 9) ਹਾਥੀ 10) ਕੁੱਤੇ 11) ਬਾਜ਼ 12) ਇਸ ਤੋਂ ਅਗਲੀ ਤੁਕ ਵਿਚ ਬਾਜ਼ਾਂ ਦੀਆਂ ਕਈ ਕਿਸਮਾਂ ਲਿਖੀਆਂ ਹਨ 13) ਬ੍ਰਾਹਨੀ, ਸੈਨਾ

ਚਢਿ ਠਾਂਢ ਭਯੋ ਗਜ ਪੈ ਸੁ ਕਿਧੋ। ਜਿਮ ਪਬਹ ਪੈ ਰਵ ਦੇਵ ਕਿਧੋ।
ਬਹੁ ਨਾਦ ਬਜੈ ਚਲਿ ਸੈਨ ਪਈ। ਜਨੁ ਪੰਕਜ ਪੁਤਹ ਧਾਰ ਹਈ। 189।

**ਦੋਹਰਾ :** ਚਢਿਯੋ ਸਾਹ ਲੈ ਪ੍ਰਭੂ ਕੋ ਖੇਲ ਅਖੇਟ ਨਿਸੰਗ।
ਉਮਿਡ ਚਲੀ ਧੁਜਨੀ[1] ਸਭੈ ਯੋਂ ਸੁਤ ਬ੍ਰਹਮ ਤਰੰਗ। 190।

ਅਤਿ ਕਾਨਨ[2] ਮੈ ਜਾਇ ਕਰ ਜਮਨਾ ਨਦੀ ਕਿਨਾਰ।
ਪਸਰ ਪਰੀ ਬਲ ਸੈਨਾ ਸਾਹ ਕੀ ਖੇਲਨ ਕਾਜ ਸਿਕਾਰ। 191।

ਰੋਝ ਰੀਛ ਝੰਖਾਰ ਸਸ ਕੋਲ ਏਣ ਪਸੁਰਾਇ[3]।
ਮਾਰਤ ਚਹੁੰ ਦਿਸ ਬੀਰ ਬਰ ਲੈ ਆਵਤ ਇਕ ਚਾਇ। 192।

**ਚੌਪਈ :** ਤੀਤਰ ਲਵੇ ਬਟੇਰ ਅਪਾਰਾ। ਲੈ ਆਵਤ ਗਹਿ ਕਰ ਅਸਵਾਰਾ।
ਠਾਢੇ ਆਪਿ ਜਹਾਂ ਜੁਤ ਸਾਹ। ਅਰੁਨ ਗੈਂਡ[4] ਬਿਚਰਤ ਜਿਹ ਆਹਿ। 193।

ਤੋ ਲਗ ਐਸ ਬੈਨ ਸੁਨ ਪਾਯੋ। ਏਕ ਬੀਰ ਯੋਂ ਆਨ ਜਤਾਯੋ।
ਏਹ ਬੇਲਾ ਰਾਜਿਤ ਜੁ ਘਮੰਡਾ। ਤਾਮੈ ਪਸੁ ਨਾਇਕ[5] ਬਰਬੰਡਾ। 194।

**ਸਵੈਯਾ :** ਤੋ ਲਗ ਸਿੰਘ ਬਡੋ ਨਿਕਸਿਯੋ ਨਿਜ ਰੂਪ ਭਯਾਨਕ ਹੈ ਬਲਧਾਨੀ।
ਦੇਖ ਭਜੀ ਪ੍ਰਤਨਾ[6] ਪਤਿ ਕੀ ਨਹੀ ਧੀਰ ਧਰਿਯੋ ਕਿਨ ਧਾਰ ਕ੍ਰਿਪਾਨੀ।
ਪੁੰਛ ਸਟਾ ਸੁ ਬਦਨ ਪਸਾਰ ਕੈ ਯੋਂ ਭਭਕਿਯੋ ਘਨ ਕੀ ਜਿਮ ਜਾਨੀ।
ਸੈਯਦ ਸੇਖ ਮੁਗਲ ਪਠਾਨ ਜੋ ਬੀਰ ਭਜੇ ਨਹੀ ਧੀਰ ਧਰਾਨੀ। 195।

ਸਾਹਿਬ ਕੇ ਜੁਤ ਸਾਹ ਖਰੋ ਜਿਹ ਆਨ ਕਰੀ ਬਤੀਆਂ ਬਰ ਬੀਰਨ।
ਆਨਨ ਪੰਜ[7] ਭਯਾਨਿਕ ਸਾਹਿਬ ਮਾਨਤ ਹੈ ਨ ਤੁਫੰਗ ਨ ਤੀਰਨ।
ਬੀਰ ਅਮੀਰ ਸੁਧੀਰ ਹਨੇ ਰਨ ਤਾਸ ਅਯੋ ਨਹੀ ਨੇਕ ਸੁ ਚੀਰਨ।
ਯੋਂ ਸੁਨ ਸਾਹ ਪਯਾਨ ਕਰ੍ਯੋ ਗੁਰ ਸਿੰਘ ਕਰੈ ਜਿਹ ਬੀਰ ਬਦੀਰਨ। 196।

**ਕਬਿਤ :** ਲਖ੍ਯੋ ਜਬ ਆਨ ਸੇਰ, ਲੀਯੋ ਤਬ ਸੈਨ ਘੇਰ, ਅਧਿਕ ਸੁ ਭਯੋ ਨੇਰ, ਕੇਹਰ[8] ਕੇ ਰਨ ਮੈ।
ਨਿਕਟ ਨ ਜਾਹਿ ਬੀਰ, ਮਾਰਤ ਤੁਫੰਗ ਤੀਰ, ਜਾਂ ਪਰ ਪਰਤ ਭੀਰ, ਰਹੈ ਹੋਸ ਮਨ ਮੈ।
ਐਸੇ ਰਨ ਹੇਰ ਸਾਹ, ਖੁਸੀ ਭਯੋ ਮਨ ਮਾਹਿ, ਬੀਰਨ ਸਯੋਂ ਕਹਯੋ ਯਾਹਿ, ਮਿਲੈ ਸਭ ਜਨ ਮੈ।
ਤੀਰਨ ਤੁਫੰਗ ਮਾਰੋ, ਖੜਗ ਸੁ ਕਰ ਧਾਰੋ, ਸੁਨ ਅਸ ਬਚ ਰਹੋ, ਬੀਰ ਜਕਿ ਤਨ ਮੈ। 197।

**ਸਵੈਯਾ :** ਖਾਨ ਬਲਿੰਦ ਪਠਾਨ ਹੁਤੋ ਇਕ ਸੋ ਬਤੀਆਂ ਸੁਨ ਕੈ ਉਠ ਧਾਯੋ।
ਢਾਰ ਕ੍ਰਿਪਾਨ ਲਈ ਕਰ ਭੀਤਰ ਹੈਰਿਤ ਸੈਨ ਤਿਸੈ ਪਰ ਆਯੋ।
ਆਨ ਕ੍ਰਿਪਾਨ ਸੁ ਸੀਸ ਦਈ ਤਿਹ ਤੁੰਡ ਪਸਾਰ ਸੁਖੰ ਮਧਿ ਪਾਯੋ।

1) ਸੈਨਾ 2) ਸੰਘਣੇ ਜੰਗਲ ਵਿਚ ਜਾ ਕੇ 3) ਸ਼ੇਰ 4) ਬਾਰਾਂ ਸਿੰਗਾ 5) ਸ਼ੇਰ 6) ਸੈਨਾ 7) ਸ਼ੇਰ
8) ਸ਼ੇਰ

ਯੌ ਪਟਕਿਯੋ ਸਟਕਯੋ ਧਰਨੀ ਪਰ ਚੀਰ[1] ਕਿਧੋ ਧੁਬੀਆ ਕੋ ਜਨਾਯੋ। 198।

ਮਾਰ ਸੁ ਖਾਨ ਬੁਲੰਦ ਲਯੋ ਜਬ ਸਾਹ ਕਹੀ ਭਟ ਔਰ ਸਿਧਾਰੋ।
ਦੇਖਤ ਹੋ ਰਨ ਠਾਢ ਕਹਾਂ ਅਸ ਢਾਰ ਧਰੇ ਹਰਿ[2] ਦੇਹ ਬਿਦਾਰੋ।
ਤਾਕਹ ਮਾਰ ਪ੍ਰਹਾਰ ਭਲੇ ਤਨ ਤੇ ਮੁੜ ਕੈ ਮੁਖਿ ਆਨ ਦਿਖਾਰੋ।
ਯੌ ਸੁਨ ਖਾਨ ਵਜੀਰ ਚਲ੍ਯੋ ਬਹੁ ਬੀਰਨ ਕੇ ਜੁਹੁ ਤੇ ਸਿਰਦਾਰੋ। 199।

ਤੈਸ ਤਹਾਂ ਤਿਨ ਸਿਪਰ[3] ਗਹੀ ਕਰ ਤੇਗ ਲਏ ਹਰ ਜਛ ਅਕਾਰੋ।
ਆਨ ਪਚਾਰਤ ਭਯੋ ਜਬ ਹੀ ਤਬ ਰੋਮ ਖਿਲਾਰ ਸੁ ਤੁੰਡ ਪਸਾਰੋ।
ਊਚ ਉਤਾਇ ਸੁ ਦੋ ਕਰ ਕੇਹਰ ਲੈ ਕਰ ਤੌਨ ਕੇ ਸੀਸ ਪ੍ਰਹਾਰੋ।
ਕੰਪਤ ਭਯੋ ਨਹੀ ਸਾਫ ਚਲ੍ਯੋ ਅਸ ਤੈਸ ਤਰਾਂ ਗਹ ਸੌਊ ਪਛਾਰੋ। 200।

**ਦੋਹਰਾ :** ਇਹ ਬਿਧ ਸੋ ਸਰਦਾਰ ਜੁਗ ਜਬ ਮਾਰੇ ਤਿਹ ਥਾਨ।
ਠਟਿਕ ਰਹੇ ਸਭ ਸੂਰਮਾ ਅਗ੍ਰ ਕਰੈ ਕੋ ਪ੍ਯਾਨ। 201।

**ਸਵੈਯਾ :** ਮਾਰ ਸੁ ਖਾਨ ਗਿਰਾਇ ਦਏ ਜਬ ਚਿੰਤ ਭਈ ਸਭ ਸੈਨ ਪਠਾਨੀ।
ਪਾਸ ਹਜੂਰ ਸੁ ਸਾਹ ਨਿਹਾਰਤ ਯੌ ਬਤੀਯਾਂ ਉਹ ਠਉਰ ਬਖਾਨੀ।
ਆਪ ਕਹੈ ਮਹਾਰਾਜ ਕਿਸੀ ਭਟ ਜਾਇ ਕਰੈ ਹਰਿ ਸਾਥ ਨਿਦਾਨੀ[4]।
ਰੋਸਨ ਨਾਮ ਸੁ ਸਿੰਘ ਹੁਤੋ ਇਕ ਰੌਸਨ ਹੈ ਜਗ ਜਾਹਿ ਕਹਾਨੀ। 202।

**ਚੌਪਈ :** ਤਾਕੀ ਓਰ ਪ੍ਰਭੂ ਸੋ ਨਿਹਾਰੀ। ਕਮਲ ਨੈਨ ਸਾਰਤ[5] ਕਰ ਸਾਰੀ।
ਜਾਇ ਕਰੋ ਪਸੁਪਤਿ ਸੰਗ ਜੁਧਾ। ਜਿਹ ਬਿਧ ਬਰਨਤ ਸਾਹ ਪ੍ਰਬੁਧਾ। 203।

**ਸਵੈਯਾ :** ਆਇਸ[6] ਪਾਇ ਮਨਾਇ ਸ੍ਰੀ ਅਸ ਸਿੰਘ ਸੁਚੇਤ ਭਯੋ ਬਲ ਧਾਰੀ।
ਬਾਮ ਸੁ ਬੀਚ ਲਯੋ ਕਰ ਢਾਰਹ ਦਾਹਨ ਮਧਿ ਧਰੀ ਸੁ ਕਟਾਰੀ।
ਪੈ ਲਲਕਾਰ ਸੰਭਾਰ ਕਹਿਯੋ ਬਲੁ ਕੇਹਰ ਹੈ ਤਬ ਆਵ ਅਗਾਰੀ।
ਯੌ ਸੁਨ ਕੇ ਘਨ ਗਰਜ੍ਯੋ ਬਰ ਤੁੰਡ ਪਸਾਰ ਦਈ ਕਿਲਕਾਰੀ। 204।

ਚਾਇ ਉਤੈ ਬਿਧ ਪਾਨ ਸੁ ਕੇਹਰ ਕੋਪ ਭਰ੍ਯੋ ਇਹ ਊਪਰ ਆਯੋ।
ਧੀਰਜ ਬਾਧ ਸੁ ਬੈਠ ਗਯੋ ਭਟ ਸੰਕਟ ਹ੍ਵੈ ਨਹਿ ਤ੍ਰਾਸੁ ਜਨਾਯੋ।
ਸੀਸ ਪੈ ਚਰਮ ਸੁ ਚੰਪਤ ਭਯੋ ਹਰਿ ਮਲਨ ਕੀ ਜਿਮ ਜੁਧ ਕਰਾਯੋ।
ਜਾਨ ਸੁ ਦਾਵ ਕਟਾਰ ਧਰਿਯੋ ਉਰ ਮਾਰ ਮ੍ਰਿਗੀਸਰ ਭੂਮ ਗਿਰਾਯੋ। 205।

ਦੇਖਤ ਸੈਨ ਇਤ ਉਤ ਕੀ ਜਬ ਯਾ ਬਿਧ ਸੋ ਪਸੁਪਤਿ[7] ਗਿਰਾਯੋ।
ਹੋਤ ਜੈਕਾਰ ਭਯੋ ਸਿੰਘ ਰੋਸਨ ਆਨੰਦ ਕੈ ਤਟ ਸਾਹ ਸੁਨਾਯੋ।

1) ਬਸਤ੍ਰ 2) ਸ਼ੇਰ 3) ਢਾਲ 4) ਉਪਚਾਰ ਰੂਪ ਯੁੱਧ 5) ਇਸ਼ਾਰਾ 6) ਆਗਿਆ 7) ਸ਼ੇਰ

ਮਾਂਗ ਸੁ ਇਛ ਫੁਰੈ ਮਨ ਭੀਤਰ ਯੌ ਬਚਨਾ ਤਟ ਸਾਹ ਅਲਾਯੋ ।
ਰਿਧ ਹਮੈ ਸਿਧ ਦੀਨ ਦਯਾ ਨਿਧ ਜਾਂ ਪਰਤਾਪ ਤੇ ਕੇਹਰ ਘਾਯੋ । 206 ।

ਯੌ ਸੁਨਿ ਬਾਕ ਪ੍ਰਸੰਨ ਭਯੋ ਨ੍ਰਿਪ ਸਿੰਘ ਸਰਾਹਤ ਡੇਰਨ ਆਯੋ ।
ਸੈਨ ਚਲੀ ਨਿਜ ਆਸ੍ਰਮ ਕੋ ਕਰੁਨਾ ਨਿਧ ਆਪਨ ਧਾਮ ਸਿਧਾਯੋ ।
ਸੇਵਕ ਸਿਖ ਪ੍ਰਸੰਨ ਭਏ ਕਬਿ ਯੌ ਕਹਿਕੈ ਜਸ ਸ੍ਵਛ ਸੁਨਾਯੋ ।
ਯਾ ਬਿਧ ਸੇ ਪੁਰ ਆਗਰ ਮੈ ਗੁਰ ਕੀਨ ਚਰਿਤ੍ਰ ਸੁ ਪਾਰ ਨ ਪਾਯੋ । 207 ।

ਸੌ ਦਿਨ ਟਾਰ ਭਯੋ ਭੁਨਸਾਰ[1] ਚਢਿਯੋ ਤਿਨ ਰਾਰ[2] ਸੁ ਰੈਨ ਬਿਹਾਨੀ ।
ਸੰਖ ਮੁਨੀ ਕਰ ਬੇਦ ਪੁਨੀ ਬਰ ਕੰਜ ਸਰੋਵਰ ਮਾਂਝ ਖਿਰਾਨੀ ।
ਦੀਨ ਦਯਾਲ ਸੁਚੇਤ ਭਯੋ ਮੁਖ ਮਜਨ ਕੇ ਤਨ ਮਜਨ ਠਾਨੀ ।
ਭੂਖਨ ਚੀਰ ਸਰੀਰ ਸਜੇ ਨਿਜ ਬੈਠਤ ਭੈ ਤਬ ਊਚ ਸੁ ਥਾਨੀ । 208 ।

**ਦੋਹਰਾ :** ਭਰ ਮੇਵਾ ਕੀ ਡਾਲੀਆਂ ਲੈ ਅਵਤ ਭ੍ਰਿਤ ਸਾਹਿ ।
ਪੁਨ ਪਾਛੈ ਤਿਨ ਯੌ ਕਹੀ ਚਰਨ ਕਮਲ ਕੇ ਪਾਹਿ । 209 ।

ਰਜਪੂਤਨ ਮੈ ਸਾਹ ਜੂ ਚਢਿਓ ਚਹਤ ਧੁਨ ਲਾਇ ।
ਕ੍ਰਿਪਾਸਿੰਧ ਕੋ ਸਾਥ ਹੀ ਪਿਲਨ ਹੋਗ[3] ਸੁਖ ਪਾਇ । 210 ।

**ਝੂਲਨਾ ਛੰਦ :**

ਸਾਹ ਕੋ ਪੂਰ ਸਾਪੁਤ ਜੋਧਾ ਬਲੀ ਕ੍ਰਿਪਾ ਕੈ ਸਿੰਧ ਕੋ ਦਾਸ ਹੂਆ ।
ਅਤ੍ਰ ਪੁਨ ਚੀਰ ਜੋ ਹੀਰ ਜਰ ਸੋ ਜਰੇ ਪਠਤ ਮਹਾਰਾਜ ਕੋ ਬਿਨੁ ਅਕੂਆ ।
ਭੋਜ ਪੁਨ ਸੇਵ ਕੀ ਆਨ ਭਰਿ ਡਾਲੀਆ ਪਠਤ ਮਹਾਰਾਜ ਕੋ ਪ੍ਰੇਮ ਚੂਆ ।
ਦੋਇ ਕੈ ਚਾਰ ਪੁਨ ਤੀਨ ਦਿਨ ਟਾਰਿ ਕੈ ਕਰਤ ਦੀਦਾਰ ਗਦ ਗਦ ਜੁ ਹੂਆ । 211 ।

**ਦੋਹਰਾ :** ਨਗਰ ਅਗਰੇ ਬੀਚ ਮੈ ਊਚ ਨੀਚ ਲਗਿ ਆਜ ।
ਛੀਰ ਸਮਾਨ ਦਿਆਲ ਕੀ ਰਹੀ ਸੁ ਕੀਰਤਿ ਛਾਜਿ[4] । 212 ।

ਚਾਰ ਮਾਸ ਬਰਸਾਤ ਇਮ ਆਗਰ ਮਧਿ ਬਿਤਾਇ ।
ਬਹੁਰਿ ਪ੍ਰਭੂ ਸੰਗ ਸਾਹਿ ਕੇ ਦਛਨ ਚੜਗ ਸੁ ਧਾਇ । 213 ।

**ਸੋਰਠਾ :** ਰਾਜਨ ਮੋ ਲਗਿ ਸਾਹ ਜਿਹ ਬਿਧ ਦਛਨ ਜਾਇਕੈ ।
ਵਹੈ ਕਥਾ ਪੁਨ ਆਇ ਅਬ ਆਗੇ ਬਰਨਨ ਕਰੋ । 214 ।

**ਇਤਿ ਸ੍ਰੀ ਗੁਰ ਬਿਲਾਸ ਮਾਰਗਿ ਪਯਾਨ ਆਗਰੇ ਮਧਿ ਸਾਹ ਕੀ ਮੁਲਾਕਾਤ ਕਰ ਬਰਸਾਤ ਰਹੇ ਮੁਕਾਮ ਬਰਨਨੰ ਨਾਮ ਛਬੀਸਮੋ ਧਿਆਇ ਸਮਾਪਤਮ ਸਤੁ ਸੁਭਮ ਸਤ । 26 । ਅਫਜੂ ।**

---

1) ਪ੍ਰਭਾਤ ਵੇਲਾ 2) ਸੂਰਜ 3) ਚਲਣਾ ਹੋਵੇਗਾ 4) ਛਾਈ ਹੋਈ ਹੈ, ਪਸਰੀ ਪਈ ਹੈ

**ਦੋਹਰਾ** : ਸਰਬ ਚਰਿਤ੍ਰ ਜੂ ਆਗਰੇ ਕ੍ਰਿਪਾਸਿੰਧ ਗੁਰ ਕੀਨ ।
ਤਿਨ ਕੀ ਕਥਾ ਅਨੰਤ ਗਤਿ ਸੇਸ ਸਕਤਿ ਨਹੀ ਚੀਨ[1] । 1 ।

ਜਥਾ ਮਤਿ ਇਨ ਜੰਤ ਨੈ ਬਰਨਨ ਕੀਨ ਸੁ ਥੋਰ ।
ਜੈਸੇ ਸਾਗਰ ਸੁਭਰ ਭਰ ਬੂੰਦ ਆਨੀਐ ਟੋਰ । 2 ।

**ਝੂਲਨਾ ਛੰਦ** :

ਪੂਜ ਨਵ ਰਾਤਿ ਸ੍ਰੀ ਮਾਤ ਜਗ ਮਾਤ ਕੇ ਖਗ ਸਰ ਚਾਂਪ ਪੂਜੇ ਬਨਾਈ ।
ਤੋਪ ਬੰਦੂਕ ਸਿਲ ਖਾਨ ਨੀਗਾਰ ਪੁਨ ਧੁਜਾ ਨੀਸਾਨ ਕਰ ਬਿਜੈ ਪਾਈ ।
ਕਰੋ ਕਾੜਾਹੁ ਪਰਸਾਦ ਸੁਖ ਅਨੰਦ ਸੋ ਬਿਜੈ ਕੀ ਦਸਮ[2] ਦਿਨ ਜਾਨ ਆਈ ।
ਭਯੋ ਜੈਕਾਰ ਆਪਾਰ ਸਭ ਠੌਰ ਮੈ ਦੁੰਦਭੀ ਚੋਬ[3] ਪ੍ਰਭ ਜੂ ਲਗਾਈ । 3 ।

ਮਾਸ ਆਸੌਜ[4] ਕੀ ਪੂਜ ਦਸਮੀ ਬਿਜੈ ਸ੍ਰੀ ਮਹਾਰਾਜ ਦੁੰਦਭ ਬਜਾਯੋ ।
ਸੁਨ੍ਯੋ ਨਰ ਨਾਰ ਬਾਜਾਰ ਸਭ ਠੌਰ ਮੈ ਸਾਹੁ ਸੁਨਿ ਕਾਨ ਹਜੂਰ ਆਯੋ ।
ਆਨ ਪਦੁ ਕੰਜ ਦੁਖੁ ਭੰਜ ਗੁਰ ਕੇ ਗਹੇ ਜਲਜ ਅਲ ਪ੍ਰੇਮ ਕੀ ਜ੍ਯੋ ਸੁ ਆਯੋ ।
ਸੋਧ ਬੀਚਾਰ ਨਿਰ ਧਾਰ ਐਸੇ ਕਹਾ ਸਰਬ ਕੋ ਕੂਚ ਇਤ ਉਤ ਸੁਨਾਯੋ । 4 ।

ਸਹਰ ਅੰਮੇਰ ਪੁਰ ਜੋਧ ਗੜ ਮੇਰ ਪ੍ਰਗਟ ਪਰਚੰਡ ਜੋ ਹੈ ਸੁ ਰਾਈ ।
ਨਗਰ ਚੀਤੌਰ ਸਭ ਠੌਰ ਤਿਹ ਦੇਸ ਮੈ ਬਡੇ ਰਜਪੂਤ ਜੋ ਹੈਨ ਭਾਈ ।
ਸੂਬ ਅੰਬੀਰ ਬਜੀਰ ਓਹੁ ਦੇਸ ਕੇ ਤਪਤਿ ਤਈਲੰਗ[5] ਅਧਪਤਿ ਸੁਨਾਈ ।
ਸਰਬ ਨਾਰੇਸ ਓਹ ਦੇਸ ਪਰਦੇਸ ਕੇ ਨਹੀ ਕਛੁ ਮਾਨਤੇ ਮੁਰ ਉਗਾਹੀ । 5 ।

ਐਸ ਬੀਚਾਰ ਨਿਰਧਾਰ ਓਹੁ ਦੇਸ ਕੌ ਜੀਤ ਹੋ ਜਾਇ ਤਿਨ ਕੋ ਬਜੰਗਾ ।
ਆਨ ਬਹੁ ਮਾਨ ਹੈ ਸਰਬ ਬਿਧ ਠਾਨ ਹੈ ਜਾਨ ਹੈ ਮੋਹ ਜੈਸੇ ਉਰੰਗਾ ।
ਐਸ ਬਕ ਗਾਇ ਸੁਖ ਪਾਇ ਗ੍ਰਿਹ ਕੋ ਗਯੋ ਬਜਤ ਨੀਸਾਨ ਅਨਗਨਤ ਸੰਗਾ ।
ਦਿਵਸ ਸੋ ਬੀਤ ਨਿਚੀਤ ਨਿਜ ਅਨੰਦ ਸੋ ਭਈ ਤਬ ਰੈਨ ਕਰ੍ਯੋ ਪ੍ਰਸੰਗਾ । 6 ।

**ਦੋਹਰਾ** : ਲਗਨ ਮਹੂਰਤ ਸੋਧ ਕੈ ਕੀਨੋ ਸਾਹ ਪੁਜਾਨ ।
ਕਿਪਾਸਿੰਧ ਕੋ ਸਾਥ ਹੀ ਲੀਨੋ ਭਲੇ ਸੁ ਜਾਨ । 7 ।

**ਸਵੈਯਾ** : ਭੋਰ ਭਏ ਦਿਨ ਰਾਇ ਚਢਿਯੋ ਜਲ ਜਾਤ[6] ਖਿਰੇ ਨਭ ਹੈ ਪੀਆਰਾਯੋ ।
ਅੰਧ ਕਵੀ ਲਭ ਜਾਤ ਲਟੇ ਸੁ ਘਟੇ ਕੁਲਟਾ ਮਨੋ ਚੋਜ ਸਵਾਯੋ ।
ਸੰਖ ਘੁਰੇ ਮੁਨ ਬੇਦ ਜੁਰੇ ਚਕਈ ਪੁਨ ਸਾਧ ਮਹਾਂ ਸੁਖ ਪਾਯੋ ।
ਹੋਤ ਪ੍ਰਸੰਨ ਦਯਾਨਿਧ ਸਾਹਿਬ ਮਜਨ ਕੈ ਸੁਚਿ ਬਾਹਰਿ ਆਯੋ । 8 ।

---

1) ਸ਼ੇਸ਼ਨਾਗ ਵੀ ਬਿਆਨ ਨਹੀਂ ਕਰ ਸਕਦਾ 2) ਦੁਸਹਿਰੇ ਵਾਲਾ ਦਿਨ 3) ਨਗਾਰੇ ਤੇ ਡੱਗਾ ਲਗਾਇਆ
4) ਅਸੂ ਦਾ ਮਹੀਨਾ 5) ਤਿਲੰਗ, ਉਹ ਪਹਾੜ ਜਾਂ ਖੇਤਰ ਜਿਥੇ ਤਿੰਨ ਪਹਾੜੀ ਚੋਟੀਆ ਉਤੇ ਤਿੰਨ ਸ਼ਿਵਲਿੰਗ ਹਨ
6) ਕਮਲ

ਦਾਨ ਬਿਧਾਨ ਦਿਜਾਨ[1] ਦਏ ਪੁਨ ਅਥਿਤਨ ਲੋਗਨ ਦਾਨ ਦਿਵਾਏ ।
ਕੀਰਨ ਚੀਰ ਫਕੀਰ ਨ ਖੀਰ ਸੁ ਨੀਰ ਭਲੇ ਹਿਤ ਸਾਥ ਪਿਵਾਏ ।
ਭੋਜ ਕਰਾਹ ਭਏ ਉਤਸਾਹ ਕਹੈ ਮੁਖ ਵਾਹ ਸੁ ਮੰਗਲ ਗਾਏ ।
ਯੌਂ ਬਰਸਾਇ ਮਨੋ ਧਨ ਪੂਰਨ ਆਨੰਦ ਕੈ ਪ੍ਰਭ ਕੂਚ ਕਰਾਏ । 9 ।

**ਚਪਈ** : ਐਤਵਾਰ ਪੰਚਮ ਥਿਤ ਜਾਨ । ਸੁਕਲ ਪਖ ਆਛੋ ਸੁਖ ਦਾਨ ।
ਡੇਰਾ ਕੀਓ ਤਾਲ ਪਰ ਆਨ । ਗੁਰਪੂਰਨ ਸਾਹਿਬ ਭਗਵਾਨ । 10 ।

ਡੇਰਾ ਕੀਓ ਤਹਾਂ ਤਬਿ ਆਈ । ਆਵਤ ਜਾਤ ਵਹੀਰ ਸੁ ਧਾਈ ।
ਤੌ ਲਗ ਯੌਂ ਬਤੀਆਂ ਸੁਨਿ ਪਾਇ । ਸਾਹਿਬ ਜਾਦਾ ਪੁਜਿਓ ਸੁ ਆਇ । 11 ।

**ਸਵੈਯਾ** : ਆਨ ਸੁਨਿਯੋ ਤਬ ਹੀ ਲਗਿ ਯੌਂ ਪੁਨਿ ਸਾਹਿਬ ਸਿੰਘ ਜੁਰਾਵਰ ਆਏ ।
ਹੋਤ ਭਏ ਸਦਿਆਨ[2] ਮਹਾਂ ਤਬ ਆਨੰਦ ਕੈ ਦੂਖ ਦੂਰ ਨਸਾਏ ।
ਛੋਰ ਪ੍ਰਸੰਗ ਕਥਾ ਕਹਿ ਪੂਰਬ ਜੁਧ ਕਿਧੌਂ ਚਮਕੌਰ ਸੁਨਾਇ ।
ਮਾਨੋ ਗਏ ਅਮਰਾਪੁਰ ਦੇਖਿਨ ਮਾਤ ਚਿਤਾਰ ਸਹੀ ਫਿਰ ਆਏ । 12 ।

ਏਕ ਸਮੈ ਕਰੁਨਾਨਿਧ ਸਾਹਿਬ ਆਨੰਦ ਕੈ ਗ੍ਰਿਹ ਮੈ ਜਬ ਆਏ ।
ਕਾਰਨ ਪੂਰ ਕਹਾਂ ਪੁਰ ਆਨੰਦ ਦੁਖਿਤ ਹ੍ਵੈ ਜੁਗ ਨੈਨ ਵਹਾਏ ।
ਚਾਰਿ ਸਪੂਤ ਕੋ ਮੋਹ ਚਿਤਾਰ ਕੈ ਯੌਂ ਬਚਨਾ ਲਘੁ ਮਾਤ ਸੁਨਾਏ ।
ਆਪ ਸਮੋਧ ਕਰਿਯੋ ਤਬ ਸਾਹਿਬ ਗਿਆਨ ਕਥਾ ਕਹਿ ਕੇ ਸਮਝਾਏ । 13 ।

**ਦੋਹਰਾ** : ਤਦਪਿ ਮਾਤਾ ਸੁੰਦਰੀ ਐਸ ਕਹੇ ਬਚ ਭਾਇ ।
ਹੇ ਕਰੁਨਾਨਿਧ ਤੈਸ ਹੀ ਜੈਸ ਕਹੀ ਤੁਮ ਭਾਇ । 14 ।
ਤੁਮ ਲਾਇਕ ਸਭ ਬਾਤ ਕੇ ਸਭ ਕਲ ਤੁਮਰੋ ਹਾਥ ।
ਮਾਤਾ ਸੁਤ ਜ੍ਯੋਂ ਦੇਵਕੀ ਆਨਿ ਦਏ ਯਦੁ ਨਾਥ[3] । 15 ।

**ਚੌਪਈ** : ਰੁਕਮਨ ਕੋ ਸੁਤ ਆਨ ਮਿਲਾਯੋ । ਸੰਦੀਪਨ ਕੋ ਚਰਿਤ੍ਰ ਦਿਖਾਯੋ ।
ਦਿਜ ਕੋ ਸੁਤ ਹਿਤ ਅਰਜੁਨ ਜਰਿਯੋ । ਸੋ ਕਰੁਨਾਨਿਧ ਪੂਰਨ ਕਰਿਯੋ । 16 ।

ਤਸ ਯਹ ਕਾਜ ਦਯਾਨਿਧ ਕੀਜੈ । ਦਾਸਨ ਕੀ ਬਿਨਤੀ ਸੁਨ ਲੀਜੈ ।
ਜਿਹ ਜਿਹ ਪਰੇ ਜਨਮ ਕੇ ਸੰਕਟ । ਤੇ ਤੁਮ ਕਟੇ ਆਪ ਸਭ ਕੰਟਕ । 17 ।

**ਦੋਹਰਾ** : ਯੌਂ ਮਾਤਾ ਜਬ ਹਠ ਗਹਿਯੋ ਅਧਿਕ ਬਿਨੈ ਕਰ ਲੀਨ ।
ਤਬ ਅਚਤ ਗੁਰ ਬਚ ਕਹੇ ਸੁ ਤੁਮ ਸੁਨਹੁ ਪ੍ਰਬੀਨ । 18 ।

---

1) ਬ੍ਰਹਮਣਾਂ ਨੂੰ 2) ਸਾਦੀਆਨੇ ਵਜੇ, ਖ਼ੁਸ਼ੀਆਂ ਹੋਈਆਂ 3) ਸ੍ਰੀ ਕ੍ਰਿਸਨ

**ਚੌਪਈ :** ਦਰਸਨ ਦੇਗੁ ਇਤੇ ਤੁਮ ਸਹੀ। ਮਾਨਹੁ ਸਤਿ ਮੋਰ ਨਿਜ ਕਹੀ।
ਪੁਨ ਪਾਛੈ ਦੁਖੁ ਪੈ ਹੋ ਘਨਾ। ਸਮਝੋ ਮੋਰ ਸਤ ਇਹ ਭਨਾ। 19।

**ਸਵੈਯਾ :** ਯੌ ਬਚ ਭਾਖ ਦਯਾਨਿਧ ਸਾਹਿਬ ਮੋਨ ਰਹੇ ਕਛੂ ਨਾਹਿ ਬਖਾਨੇ।
ਮਾਤ ਪ੍ਰਸੰਨ ਭਈ ਮਨ ਮੈ ਪੁਨ ਇਛਤ ਦਾਨ ਸਹੀ ਕਰ ਜਾਨੇ।
ਸੋ ਦਿਨ ਟਾਰ ਭਯੋ ਸੁਖਸਾਰ ਕਹਾ ਜਿਮ ਬਾਰਿ ਕਿਧੌਂ ਇਹ ਖਾਨੇ।
ਆਨ ਹਜੂਰ ਨਿਧਾਨ ਮਿਲਿਓ ਤਨ ਜਾਨ ਲਈ ਸੁ ਅਕਥ ਕਹਾਨੇ। 20।

**ਚੌਪਈ :** ਯੌਂ ਸਤਿ ਗੁਰ ਜੀ ਕੂਚ ਕਰਾਯੋ। ਮਾਤਾ ਸਾਦੀ ਬਾਜ ਬਜਾਯੋ।
ਯਾ ਬਿਧ ਤਹਾਂ ਚਰਿਤ੍ਰ ਸੁਹਾਏ। ਜੋਰਾਵਰ ਸਿੰਘ ਨਿਰਖ ਸੁ ਆਏ। 21।

**ਸਵੈਯਾਂ :** ਆਨੰਦ ਪੁਜੰ ਭਯੋ ਮਨ ਭੀਤਰ ਬਾਜਤ ਹੈ ਕਰੁਨਾਇ ਨਗਾਰੇ।
ਜਾਚਿਕ ਲੋਗ ਸੁ ਭਾਟ ਕਲਾਵਤ ਆਵਤ ਹੈ ਮਨ ਮੋਦ ਸੁ ਧਾਰੇ।
ਪ੍ਰਾਤਹ ਨਾਚਿਤ ਏਕ ਅਨੇਕਕ ਕੋਟ ਕੰਤੁਹਲ ਹੋਤ ਅਖਾਰੇ।
ਦੇਤ ਇਨਾਮੁ ਤਿਨੈ ਗੁਰ ਪੂਰਨ ਹੋਤ ਖੁਸੀ ਬਹੁ ਭਾਤਿ ਅਖਾਰੇ। 22।

**ਦੋਹਰਾ :** ਬਹੁਰ ਆਪਿ ਗੁਰਦੇਵ ਜੀ ਇਹ ਕੌ ਕੀਯੋ ਪ੍ਰਯਾਨ।
ਦੋਇ ਚਾਰ ਪੁਨ ਮਜਲ[1] ਮੈ ਮਿਲੇ ਸਾਹ ਕੌ ਆਨਿ। 23।

ਚਲੇ ਮਜਲ ਦਰ ਮਜਲ ਹੀ ਬਾਦਸਾਹ ਕੇ ਸੰਗ।
ਤਬ ਲਗ ਆਨ ਅਮੇਰ ਕੋ ਘੇਰਿਯੋ ਸਾਹਿ ਨਿਸੰਗ। 24।

**ਚੌਪਈ :** ਤਾਕੌ ਅਪਨੀ ਅਨਿ ਮਨਾਈ। ਆਗੇ ਚਲਿਯੋ ਜੋਧ ਪੁਰ ਧਾਈ।
ਯੌ ਰਜਪੂਤਨ ਮੰਤ੍ਰ ਬਿਚਾਰੋ। ਆਯੋ ਸਾਹ ਕਟਕ ਲੈ ਭਾਰੋ। 25।

ਕੈ ਲਰਿ ਮਰੌ ਕੈ ਚਲੋ ਪਲਾਈ[2]। ਜਾਤੇ ਹਮ ਕੌ ਹੋਇ ਭਲਾਈ।
ਮੰਤ੍ਰਨ ਕਹੀ ਰਾਵ ਕੈ ਸੰਗਾ। ਬਾਦਸਾਹ ਸੋ ਬਨੈ ਨ ਜੰਗਾ। 26।

ਤਾਤੇ ਮਿਲੌ ਸਾਹ ਤਨ ਜਾਈ। ਇਮੀ ਭਾਂਤ ਮੈ ਹਮੈ ਭਲਾਈ।
ਯੌ ਸੁਨਿ ਜੀਤ ਸਿੰਘ ਜੂ ਰਾਨਾ। ਤਿਨ ਮਨ ਮੈ ਸਮਝੀ ਸੁਰ ਗਿਆਨਾ। 27।

**ਦੋਹਰਾ :** ਸੁਨਤ ਬਚਨ ਤਬ ਮੰਤ੍ਰ ਕੇ ਜੀਤ ਸਿੰਘ ਬਰ ਰਾਇ।
ਮਿਲਿਯੋ ਆਨ ਤਬ ਸਾਹ ਕੋ ਮਨਸਬਿ ਲੀਓ ਲਖਾਇ। 28।

**ਚੌਪਈ :** ਤਾਕੋ ਲੈ ਸੰਗ ਆਪਿ ਸਿਧਾਯੋ। ਗੜ ਅਜਮੇਰ ਆਪਿ ਤਬ ਆਯੋ।
ਮੇੜਤੇਸ ਯਹ ਬਾਤ ਬਿਚਾਰੀ। ਪਠਿਯੋ ਪੂਤ ਤਟ ਸਾਹ ਸੁਧਾਰੀ। 29।

---

1) ਮੰਜਿਲ ਵਿਚ 2) ਭਜ ਜਾਈਏ

ਇਹ ਬਿਧ ਤਿਨ ਕੋ ਸਾਹ ਮਿਲਾਈ । ਗੜ ਚੀਤੌਰ ਗਯੋ ਤਬ ਧਾਈ ।
ਨਾਥ ਚੀਤੌਰ ਪਤੀ ਜੋ ਰਾਨਾ । ਤਿਨ ਮਨ ਮੈ ਸਮਝੀ ਸੁਰ ਗ੍ਯਾਨਾ । 30 ।
ਹਮਰੇ ਜੁਧ ਬਨੈ ਨਹੀ ਕਬੈ ਮਿਲਸਾ ਜਾਇ ਸਾਹ ਤਿਨ ਤਬੈ ।
ਯੋਂ ਕਹਿ ਮਿਲਿਓ ਜਾਇ ਜਬ ਰਾਜਾ । ਭਾਂਤਿ ਅਨੇਕ ਬਜੇ ਤਬ ਬਾਜਾ । 31 ।

**ਦੋਹਰਾ :** ਰਾਜ ਜੋਧਪੁਰ ਆਦਿ ਸਭ ਮਿਲੇ ਸਾਹ ਕੋ ਆਨਿ ।
ਬਹੁਰਿ ਅਗਾਰੀ ਦਛਨੰ ਕੀਨੋ ਸਾਹ ਪ੍ਰਯਾਨ[1] । 32 ।
ਨਫਰ[2] ਚਾਰਿ ਕ ਪਾਂਚ ਸਤ ਲੈਕਰ ਅਪਨੇ ਸੰਗ ।
ਜੋਰਾਵਰ ਸਿੰਘ ਜੂ ਗਯੋ ਦਿਖਨ ਚਿਤੌਰ ਨਿਸੰਗ । 33 ।

**ਸਵੈਯਾ :** ਦੇਖ ਨਿਹਾਰ ਚਿਤੌੜ ਗੜੰ ਕਹ ਸਾਹਿਬ ਪਾਸ ਨ ਪੂਛ ਬਨਾਈ ।
ਨਾ ਕਛੁ ਭੇਦ ਸਿੰਘਾਨ ਕਰਿਯੋ ਨਿਜ ਏਕਲ ਪੈਂਡ ਲਏ ਤਿਤ ਜਾਈ ।
ਜੁਧ ਭਯੋ ਤਿਹ ਥਾਨ ਬਡੋ ਬਰ ਊਪਰ ਘਾਸ ਪਰੀ ਜੁ ਲਰਾਈ ।
ਆਠ ਘਮੰਡ ਰਚਿਓ ਮਿਲ ਦੂਤਨ ਮਾਰ ਰਖੇ ਰਨ ਮਧ ਬਨਾਈ । 34 ।

**ਭੁੰਜਗ ਪ੍ਰਯਾਤ ਛੰਦ :**

ਵਹੈ ਜੋ ਸੁ ਮਾਰੇ ਬਚੇ ਦੂਤ ਜੋਈ । ਤਿਨੈ ਤੀਰ ਤਾਕੇ ਸਭੇ ਜਾਇ ਗੋਈ ।
ਆਏ ਦੂਤ ਕੇਤੇ ਮਹਾ ਘਾਸ ਤ੍ਯਾਗੇ । ਨਹੀ ਤੇਗ ਤੀਰੰ ਸਰੰ ਛਾਡਿ ਭਾਗੇ । 35 ।

ਲਯੋ ਹਾਥ ਚਾਪੰ ਕਿਤੇ ਦੂਤ ਮਾਰੇ । ਕਿਤੇ ਡਾਰਿ ਦੀਨੇ ਕਿਤੇ ਬਾਂਧਿ ਧਾਰੇ ।
ਪਰੀ ਲੋਥ ਲੋਥੰ ਤਿਸੀ ਠੌਰ ਮਾਹੀ । ਮਨੋ ਜ੍ਯੋ ਲਬਾਨੇ ਗਿਰੈ ਗੁਨ ਆਹੀ । 36 ।

ਜਬੈ ਏਸ ਮਾੜੇ ਘਨੇ ਅਉਰ ਆਏ । ਜਿਮੰ ਮੇਘ ਬੂਦੰ ਤਿਮੰ ਦੂਤ ਛਾਏ ।
ਕਰ੍ਯੋ ਜੰਗ ਜੰਗੀ ਤਿਸੀ ਜਾਇ ਐਸੇ । ਜਿਮੰ ਇੰਦ੍ਰ ਤਾਤੰ ਕਰੰਵਾਨ ਜੈਸੇ । 37 ।
ਬਡੋ ਜੁਧ ਕੀਨੋ ਗਨੈ ਕੌਨ ਭਾਈ । ਸਬੈ ਬਾਤ ਤਾਕੀ ਹਜੂਰੰ ਸੁ ਆਈ ।
ਤਬੈ ਦੀਨ ਬੰਧੰ ਪ੍ਰਭੂ ਅਵਤਾਰੀ । ਪਠੇ ਸਿੰਘ ਫੌਜੰ ਘਨੇ ਸਸਤ੍ਰਧਾਰੀ । 38 ।
ਇਨ ਜਾਇ ਲੀਨੋ ਉਨੈ ਜਾ ਭਜਾਯੋ । ਭਜੇ ਸੂਮ ਸੋਫੀ ਤਿਤੇ ਨ ਠਹਿਰਾਯੋ ।
ਇਮੰ ਜੁਧ ਜੀਤੇ ਨਿਜੰ ਧਾਮ ਆਏ । ਇਤੇ ਊਤ ਸਾਰੇ ਜਸੰ ਭੂਮ ਛਾਏ । 39 ।

**ਚੌਪਈ :** ਪੁਜੇ ਧਾਮ ਜਬਹੀ ਸਭ ਆਈ । ਸਾਹਿਬਜਾਦੇ ਸਿੰਘ ਸੁ ਭਾਈ ।
ਤਬ ਕਰੁਨਾਨਿਧ ਐਸ ਉਚਾਰੋ । ਫੇਰ ਨ ਕਰੀਐ ਅਸਰਨ ਕਾਰੋ । 40 ।

ਜਵਾਨ ਹੋਇ ਜਹਾਂ ਸੁਭ ਥਾਨਾ । ਲੀਜੈ ਸਿੰਘ ਸਾਥ ਕਰ ਨਾਨਾ ।
ਯੋਂ ਕਹਿ ਸਭ ਕੋ ਧੀਰ ਧਰਾਈ। ਚਲਿਓ ਸਾਹ ਆਗੇ ਪੁਨ ਧਾਈ । 41 ।

ਤਬ ਲਗ ਯੋਂ ਬਤੀਆਂ ਸੁਨਿ ਪਾਈ । ਆਗੈ ਮਾਰਗਿ ਨਹ ਇਤ ਜਾਈ ।
ਵਹ ਦਿਸ ਛੋਡ ਅਵਰ ਦਿਸ ਧਾਏ । ਕੂਚ ਮੁਕਾਮ ਕਰਤ ਚਲਿ ਆਏ । 42 ।

1) ਕੂਚ, ਪ੍ਰਸਥਾਨ 2) ਬੰਦੇ, ਵਿਅਕਤੀ

ਨਦੀ ਨਰਬਦਾ ਨਿਕਟ ਸੁ ਆਈ । ਡੇਰਾ ਕੀਓ ਸਾਹ ਜੂ ਧਾਈ ।
ਕ੍ਰਿਪਾਸਿੰਧ ਆਏ ਇਹ ਥਾਨਾ । ਨਦੀ ਨਰਬਦਾ ਤੀਰ ਸੁਜਾਨਾ । 43 ।

ਪਾਛੇ ਰਹੇ ਸਿੰਘ ਜੋ ਬੀਰਾ । ਲਰੇ ਤੌਨ ਜਾ ਲੇਤੇ ਨੀਰਾ ।
ਲੂਟਤ ਘਾਸ ਲਰੇ ਤੇ ਥਾਨੈ । ਦਯੋ ਜੁਧ ਬਰਨੈ ਕੇ ਆਨੈ । 44 ।

ਲਰੋ ਘਾਸ ਕਰ ਕੈ ਹਨ ਭਾਰੀ । ਕੇਤਕ ਹਨੇ ਦੂਤ ਬਲਕਾਰੀ ।
ਯੌ ਕਹਿ ਗਏ ਹੁਤੇ ਗੁਰ ਤੀਰਾ । ਆਏ ਸੁਚੇਤਾ[1] ਕਰ ਗੁਰ ਧੀਰਾ । 45 ।

ਭਯੋ ਚਰਿਤ੍ਰ ਐਸ ਤਿਹ ਥਾਨੈ । ਕੌਨ ਸਕਤ ਇਹੁ ਕਥਾ ਬਖਾਨੇ ।
ਤੁਪਕ ਤੀਰ ਤਿਓ ਚਲੋ ਅਪਾਰਾ । ਇਹ ਬਿਧ ਭਯੋ ਜੰਗ ਉਤ ਭਾਰਾ । 46 ।

ਕਰੁਨਾਸਿੰਧ ਸੁਨੀ ਉਤ ਕਾਨੀ । ਮਾਨ ਸਿੰਘ ਭੇਜਯੋ ਸੁਰ ਗਯਾਨੀ ।
ਕਰਿਯੋ ਬੀਚ ਦੁਹ ਦਿਸ ਉਨ ਜਾਈ । ਮੇਲ ਗੇਲ ਕਰ ਸੰਧਿ[2] ਕਰਾਈ । 47 ।

**ਭੁਜੰਗ ਛੰਦ :**
ਤਬੈ ਏਕ ਨੀਚੰ ਤੁਫੰਗੇ ਚਲਾਈ । ਲਗੀ ਸਿੰਘ ਜੂ ਕੋ ਨਹੀ ਜਾਨ ਪਾਈ ।
ਸਭੈ ਸਿੰਘ ਕੋਪੇ ਕਿਧੌ ਯੋ ਲਖਾਈ । ਮਚਾ ਜੁਧ ਭਾਰੋ ਤਬੈ ਤਾਸ ਜਾਈ । 48 ।

ਦਏ ਡਾਰ ਕੇਤੇ ਅਰੰ ਤੌਨ ਥਾਨੈ । ਸਭੈ ਲੋਥ ਈਹਾਂ ਜਿਮੰ ਗੌਨ ਜਾਨੈ ।
ਲਯੋ ਘਾਸ ਤਾਤੈ ਗਹੀ ਲੋਥ ਆਛੈ । ਪੁਜੈ ਵੈ ਹਜੂਰੰ ਮਨੋ ਕਾਛ ਕਾਛੇ । 49 ।

ਸੁਨੀ ਸਾਹ ਬਾਤੰ ਹਜੂਰੰ ਸੁ ਆਯੋ । ਗਹੇ ਸਸਤ੍ਰ ਜੇਤੇ ਬੰਧੇ ਸੋ ਲਯਾਯੋ ।
ਖਤਾ[3] ਆਪ ਕੀ ਜੁ ਇਨੈ ਹੈ ਕਰਾਈ । ਕਹੋ ਬਾਂਧਿ ਰਾਖੋ ਕੈਹੋ ਦਿਯੋ ਡਬਾਈ । 50 ।

ਬਿਨਾ ਕਾਮ ਖੋਏ ਇਨੈ ਐਸ ਕੀਨੀ । ਇਸੋ ਸਿੰਘ ਮਾਰਿਯੋ ਮਹਾਮਤੀ ਹੀਨੀ ।
ਕਹਾ ਮਾਨ ਸਿੰਘ ਅਬੈ ਮੈ ਸੁ ਪਾਊ । ਬਡੋ ਬੀਰ ਬਾਂਕੋ ਕਹਾ ਲੈ ਲਿਖਾਊ । 51 ।

ਬਿਨਾ ਆਪ ਆਗਿਆ ਇਨੈ ਸੰਤ੍ਰ ਧਾਰੀ । ਨਹੀ ਤੋਜੁ ਤਾਤੇ ਕਹਾ ਖਾਤ ਮਾਰੀ ।
ਕਈ ਸਾਥ ਦੂਤੰ ਲਰੇ ਤੋਂ ਅਕੇਲਾ । ਸਿਰੀ ਮਾਨ ਸਿੰਘ ਭਟੰ ਆਲ ਬੇਲਾ । 52 ।

ਲੇਖ ਕੋਪ ਸਾਹੰ ਪ੍ਰਭੂ ਜੀ ਸੁਨਾਈ । ਭਈ ਜਾਨ ਦੀਜੈ ਕਰੋ ਨ ਬੁਰਾਈ ।
ਕ੍ਰਿਪਾਸਿੰਧ ਰੂਪੰ ਕ੍ਰਿਪਾ ਨੈਨ ਛਾਏ । ਮਨੋ ਮ੍ਰਿਤ ਹੂ ਪੈ ਸੁਧਾ ਲੈ ਬਸਾਏ । 53 ।

ਗੁਰੂ ਵਾਹ ਵਾਹੰ ਸਭੈ ਲੋਕ ਭਾਖੈ । ਇਨੈ ਸਤ੍ਰ ਮਿਤ੍ਰੰ ਇਕੈ ਤੁਲਿ ਆਖੈ ।
ਕਰੀ ਸਾਹ ਸੇਵੰ ਦਯੋ ਦਾਗ ਆਛੈ । ਪੁੰਨ ਸਾਹ ਬੈਨੰ ਕਹੈ ਐਸ ਪਾਛੈ । 54 ।

ਪੁਰੰ ਨੰਦ ਜਾਨੋ ਭਏ ਜੁਧ ਜੇਤੇ । ਮਰੈ ਤਾਤ ਬੰਧੰ ਅਰੰ ਕੇਸੁ ਤੇਤੇ ।
ਉਨੇ ਚੀਤ ਕੈਕੈ ਮੰਡੋ ਇਹ ਪਰਾਈ । ਨਹੀ ਮੂੜ੍ਹ ਜਾਨੈ ਸਹੀ ਮੌਤ ਆਈ । 55 ।

ਮੁੜੇ ਜੀਵ ਜਾਨੰ ਨਿਜੰ ਦਾਸੁ ਜਾਨੋ । ਸਭੈ ਰਾਜ ਸਾਜੰ ਦਯੋ ਤੋਰ ਮਾਨੋ ।

---

1) ਪੰਜ ਇਸ਼ਨਾਨਾ 2) ਸੁਲਹ, ਮੇਲ ਜੋਲ 3) ਗਲਤੀ

ਜਿਤੋ ਰਾਜ ਸਾਜੋਂ ਪ੍ਰਿਥੀ ਪਾਤਸਾਹੀ। ਪੰਗੰ ਆਰਬਿੰਦੰ[1] ਪ੍ਰਭੂ ਤੌਰ ਪਾਹੀ। 56।
ਇਮੰ ਬੈਨ ਕੈਕੇ ਬਿਨੈ ਸਾਹ ਪਾਈ। ਕ੍ਰਿਪਾਸਿੰਧ ਜੀ ਕੋ ਗਨ੍ਯੋ ਯੋ ਰਿਝਾਈ।
ਗਯੋ ਸਾਹ ਡੇਰ ਕਰਿਯੋ ਕੂਚ ਆਗੈ। ਚਲੀ ਸੈਨ ਐਨੰ ਪ੍ਰਭੂ ਪ੍ਰੇਮ ਪਾਗੈ। 57।
ਨਦੀ ਗਾਂਵ ਸੈਲੰ[2] ਲਘੰਤੀ ਬਨਾਈ। ਮਹਾ ਚਾਰ[3] ਏਸੰ ਨਰੇਸੰ ਮਿਲਾਈ।
ਜਹਾ ਕੂਪ ਬਾਪੀ ਭਰੇ ਤਾਲ ਨੀਰਾ। ਪਰਿਓ ਆਨ ਡੇਰਾ ਤਿਸੂ ਕੇ ਸੁ ਤੀਰਾ। 58।
ਪੁਰੰ ਯੋ ਬੁਰਾਨੰ ਪੁਜਿਯੋ ਸਾਹੁ ਜਾਈ। ਤਟੰ ਸੂਰ ਕੰਨ੍ਯਾ[4] ਕਰਯੋ ਡੇਰ ਆਈ।
ਸੁਭੈ ਚਾਰ ਨੀਰੰ ਤਪੰਤੀ ਸੁ ਨਾਮਾ। ਦਿਪੈ ਕੂਲ ਤਾਕੇ ਕਿਧੌ ਸੋਭ ਧਾਮਾ। 59।
ਮਛੰ ਕਛੁ ਜੰਤੁ ਫਿਰੈ ਨੀਰ ਮਾਹੀ। ਸੁਭੰ ਚਾਰ ਨੌਕਾ ਤਰੰ ਬਾਰ[5] ਜਾਹੀ।
ਤਟੰ ਤੀਰ ਵਾਕੇ ਦਿਪੈ ਗਾਵ ਐਸੇ। ਮਨੋ ਗੀਰਵਾਣੰ[6] ਰਚ੍ਯੋ ਸਵਰਗ ਜੈਸੇ। 60।

**ਦਹਰਾ :** ਅਦਭੁਤ ਪੁਰ ਬੁਰਹਾਨ ਮੈ ਜਬ ਆਯੋ ਮਹਾਰਾਜ।
ਸਭ ਸੰਗਤ ਅਸ ਨਗਰ ਕੀ ਉਮਡੀ ਦਰਸਨ ਕਾਜ। 61।

**ਚੌਪਈ :** ਅਦਭੁਤ ਦੇਸ ਭੂਮ ਸੁਖ ਦਾਈ। ਬਾਪੀ ਕੂਪ ਬਾਗ ਅਧਿਕਾਈ।
ਸੁੰਦਰ ਮੰਦਰ ਦਿਪਤ ਸਵਾਰੈ। ਮਨੋ ਸਵਰਗ ਕੇ ਨਿਕਟ ਨਿਹਾਰੈ। 62।
ਨਰ ਨਾਰੀ ਜਨ ਦੇਵ ਕਲੇਵਰ[7]। ਕੰਚਨ ਬਿਨਾ ਨ ਓਢੇ ਜੇਵਰ।
ਪੰਡਿਤ ਗੁਨੀ ਜੋ ਬੇਦ ਉਚਾਰੇ। ਕੋਟ ਜਨਮ ਕੇ ਕਲਖ[8] ਨਿਵਾਰੇ। 63।
ਅਸ ਪਵਾਨ ਬਰ ਨਗਰ ਸੁ ਮਾਹੀ। ਆਯੋ ਕ੍ਰਿਪਾਸਿੰਧ ਗੁਰ ਆਹੀ।
ਸੰਗਤ ਅਧਿਕ ਬਿਨੋ ਜਬ ਪਾਈ। ਪੁਰ ਮੈ ਗਯੋ ਕ੍ਰਿਪਾਨਿਧ ਧਾਈ। 64।
ਸੰਗਤਿ ਇਹੈ ਬਾਤ ਜੀ ਧਾਰੀ। ਆਗੈ ਰਾਖ੍ਯੋ ਸਦਨ ਸਵਾਰੀ।
ਤਿਨ ਕੀ ਮਨੋ ਕਾਮਨਾ ਪੂਰਨ। ਆਇਓ ਸਾਹਿਬ ਸੁਖਦ ਸਪੂਰਨ। 65।

**ਸੋਰਠਾ :** ਕੀਨੋ ਸਾਹ ਪ੍ਯਾਨ ਕਿਤਕ ਦਿਵਸ ਬਸ ਕੈ ਤਹਾਂ।
ਮਹਾਰਾਜ ਕੋ ਜਾਨ ਕਿਤਕ ਦਿਵਸ ਤਿਤ ਹੀ ਲਗੇ। 66।
ਆਗਰ ਨਗਰ ਪ੍ਯਾਨ[9] ਬਿਜੈ ਸਾਹ ਕੇ ਗਵਨ ਕੀ।
ਏਤੀ ਕਥਾ ਬਖਾਨ ਕਹੀ ਬੀਸਸਤ ਧਿਆਇ ਮੈ। 67।

**ਇਤ ਸ੍ਰੀ ਗੁਰਬਿਲਾਸ ਆਗਰੇ ਪਯਾਨ ਬਿਜੈ ਸਾਹ ਗਮਨ ਕਰਨ ਬਰਨਨੰ ਨਾਮ ਸਤਾਈਸਮੋ ਧਿਆਇ ਸਮਾਪਤਮ ਸਤ ਸੁਭਮ ਸਤੁ। 27। ਅਫਜੂ।**

---

1) ਚਰਨ ਕਮਲ 2) ਪਹਾੜ, ਪਰਬਤ 3) ਸੁੰਦਰ 4) ਜਮਨਾ 5) ਪਾਣੀ 6) ਬਾਣੀ ਹੀ ਜਿਨ੍ਹਾਂ ਦਾ ਤੀਰ ਹੈ 7) ਸ਼ਰੀਰ 8) ਪਾਪ 9) ਕੂਚ

**ਸਵੈਯਾ :** ਕੇਤਕ ਕਾਲ ਤਹਾਂ ਬਸ ਕੇ ਪੁਨ ਸਾਹ ਬਹਾਦਰ ਕੂਚ ਕਰਾਯੋ ।
ਨਾਅਤ[1] ਏਸ ਨਦੀ ਨਗ[2] ਨਾਗਰ ਆਨ ਮਨਾਵਤ ਆਗਿ ਸਿਧਾਯੋ ।
ਦੀਨ ਦਯਾਲ ਬੁਰਾਨ ਬਸਿਓ ਪੁਰ ਜਾਸ ਪ੍ਰਤਾਪ ਤਿਹੁੰ ਪੁਰਛਾਯੋ ।
ਕੰਚਨ ਹੀਰ ਜਰਾਵ ਜਰੇ ਪੁਰ ਭੀਤਰ ਸੰਗਤ ਆਨ ਬਸਾਯੋ । 1 ।

**ਦੋਹਰਾ :** ਊਚ ਦਮਦਮਾ ਧਾਮ ਬਰ ਤਪਤੀ ਨਿਕਟ ਦਯਾਲ ।
ਤਹਾਂ ਬਸੇ ਸ੍ਰੀ ਸਤਗੁਰੂ ਪੂਰਨ ਸਤਿ ਅਕਾਲ । 2 ।
ਤਹੇ ਬਿਰਾਜਿਤ ਤਾਪਤਨੀ[3] ਊਪਰ ਦਮਦਮ ਸੋਇ ।
ਤਨ ਮਨ ਸੁਖ ਪੈਯਤ ਨਿਰਖ ਪਾਪ ਰਹਿਤ ਨਹਿ ਕੋਇ । 3 ।

**ਭੁਜੰਗ ਛੰਦ :**

ਮਹਾਂ ਸੁਧ ਧਾਮੰ ਕ੍ਰਿਪਾਸਿੰਧ ਕੇਰੇ । ਨਦੀ ਤੀਰ ਆਛੇ ਬਨੇ ਚਾਰ ਡੇਰੇ ।
ਨਰੰ ਨਾਰ ਆਵੈ ਨਵਾਵੈ ਤ ਸੀਸੰ । ਕਰੈ ਸੁਧ ਬੁਧੰ ਜਪੈ ਏਕ ਈਸੰ । 4 ।
ਸਭੈ ਆਪ ਭੇਟੰ ਲੀਏ ਹਾਥਿ ਆਵੈ । ਦਹੀ ਛੀਰ ਨੀਰੰ ਸੁ ਖੀਰੰ ਲਿਆਵੈ ।
ਕਿਤੇ ਲਛ ਹੀਰੰ ਸੁਚੀਰੰ[4] ਚਢਾਵੈ । ਜਥਾ ਜੋਗ ਜਾਕੀ ਲਏ ਭੇਟ ਆਵੈ । 5 ।
ਧਰੈ ਭਾਉ ਚਾਵੰ ਕਰੈ ਸੇਵ ਆਛੀ । ਫਿਰੈ ਪ੍ਰੇਮ ਭੀਨੇ ਜਿਮੰ ਨੀਰ ਮਾਛੀ ।
ਕਰੈ ਜੋਗ ਕੇਊ ਰਟੈ ਗ੍ਰੰਥ ਪੋਥੀ । ਜਪੈ ਸਤਿਨਾਮੰ ਤਜੈ ਬਾਤ ਥੋਥੀ । 6 ।
ਕਿਤੇ ਰਾਤ ਜਾਗੇ ਕਰੈ ਸੇਵ ਗੁਜਾਨੀ । ਕਿਤੇ ਪਾਵ ਚਾਪੈ ਮਹਾ ਬੁਧਧਾਨੀ[5] ।
ਕਿਤੇ ਅਸਵ ਫੇਰੈ ਅਸੰ ਅਸਤ੍ਰ ਧਾਰੈ । ਕਿਤੈ ਚਾਪ ਬਾਨੀ ਸੁ ਲਡੈ ਪ੍ਰਹਾਰੈ । 7 ।
ਕਿਤੇ ਏਕੁ ਰੰਗੀ ਨ ਔਰੈ ਬਿਚਾਰੈ । ਕਿਤੇ ਰਾਗ ਗਾਵੈ ਨਹੀ ਅੰਨ ਧਾਰੈ ।
ਕਿਤੇ ਚੰਡ ਪੂਜੈ ਸਦਾ ਕਾਲ ਧਿਆਵੈ । ਕਿਤੇ ਅਪ ਮਧੰ ਗੁਰੂ ਕੋ ਠਹਰਾਵੈ । 8 ।

**ਦੋਹਰਾ :** ਅਸ ਸੰਗਤਿ ਤਿਹ ਨਗਰ ਕੀ ਗੁਰ ਕੋ ਦਰਸਨ ਪਾਇ ।
ਸਹਸਿਜ[6] ਜਿਆ ਬਿਗਸਤ ਭਈ ਗੁਰ ਰਵਿ[7] ਦਰਸਨ ਜਾਇ । 9 ।

**ਭੁਜੰਗ ਪ੍ਰਯਾਤ ਛੰਦ :**

ਤਹਾਂ ਏਕ ਸਾਧੰ ਬਡੀ ਬੁਧ ਆਛੋ । ਬਬੇਕੀ ਸਰੂਪੰ ਗੁਨਾ ਕਾਛ ਕਾਛੋ ।
ਸਭੈ ਸਾਧ ਸੰਗਤਿ ਜਿਤੀ ਗਾਵ ਮਾਹੀ । ਤਿਸੀ ਆਨਿ ਮਾਨੈ ਬਡੋ ਜਾਨਿ ਤਾਹੀ । 10 ।
ਮਹਾਰਾਜ ਜੂ ਕੋ ਤਿਨੈ ਭੋਜ ਕੀਨੋ । ਕ੍ਰਿਪਾਸਿੰਧ ਚਾਹੈ ਤਿਸੈ ਦਰਸ ਲੀਨੋ ।
ਬਡੀ ਆਵ ਤਾਕੀ ਸੁਨੀ ਦੀਨ ਦਯਾਲਾ । ਮਹਾ ਬੁਧ ਸੁਧੰ ਜੁ ਸਾਧੂ ਨਿਰਾਲਾ । 11 ।
ਤਿਸੈ ਪਾਸ ਆਇਓ ਚਢਿਓ ਸੁਖ ਪਾਲੈ । ਭਯੋ ਮੇਲ ਗੇਲੰ ਤਿਸੈ ਸੰਤ ਦਯਾਲੈ ।
ਛੁਹਯੋ ਪੈਰ ਕੰਜੰ[8] ਚਹੈ ਢਾਂਢਿ ਹੋਊ । ਗਹੇ ਆਪ ਤਾਕੇ ਤਤੰਕਾਲ ਸੋਊ । 12 ।

---

1) ਲੰਘਦਾ ਹੋਇਆ, ਪਾਰ ਕਰਦਾ ਹੋਇਆ 2) ਪਹਾੜ 3) ਤਾਪਤੀ ਨਦੀ 4) ਚੰਗੇ ਬਸਤ੍ਰ 5) ਬੁੱਧੀਮਾਨ
6) ਕਮਲ 7) ਸੂਰਜ 8) ਕਮਲ

ਭਰੇ ਅੰਕ[1] ਤਾਕੇ ਲਯੋ ਸੁ ਬੈਠਾਈ । ਬਡੋ ਆਦ੍ਰ ਕੀਨੋ ਕਹੈ ਯੌ ਲੁਗਾਈ ।
ਬਡੰ ਥਾਨ ਊਚੈ ਪ੍ਰਭੂ ਜੀ ਬੈਠਾਯੋ । ਪੁੰਨ ਭਾਖਿ ਪਾਛੈ ਬਚੰ ਯੌ ਸੁਨਾਯੋ । 13 ।

**ਦੋਹਰਾ :** ਅਪੁਨੋ ਸੇਵਕ ਜਾਨਿ ਕੈ ਅਧਿਕ ਕ੍ਰਿਪਾ ਤੁਮ ਕੀਨ ।
ਚਰਨ ਕਮਲ ਜੁਗ ਧਾਰ ਕੇ ਮੁਝ ਕੌ ਦਰਸਨ ਦੀਨ । 14 ।

ਸਤ੍ਰਹ ਸੈ ਤੇਈਸ ਮੈ ਪਟਣਾ ਸਹਰ ਮਝਾਰ ।
ਜਨਮ ਭਯੋ ਤਬਿ ਆਪ ਕੌ ਸੁਨਿਯੋ ਹਜੂਰ ਸੁਧਾਰਿ । 15 ।

ਤਾਹੀ ਸਮੇ ਗੁਰਦੇਵ ਜੀ ਤੇਗ ਬਹਾਦਰ ਰਾਇ ।
ਢਾਕਾ ਸਹਰ ਮਝਾਰ ਤਬ ਬਸਤ ਹੁਤੇ ਸੁਖ ਪਾਇ । 16 ।

ਤਹੀ ਆਨਿ ਪ੍ਰਾਪਿਤ ਭਏ ਦਾਸੁ ਲਹੇ ਅਰਦਾਸਿ ।
ਨਖਸਿਖ[2] ਸਿਉ ਉਚਰਤਿ ਭਯੋ ਤੁਮਰੋ ਪ੍ਰੇਮ ਪ੍ਰਗਾਸਿ । 17 ।
ਪਾਤੀ ਦਈ ਹਜੂਰ ਕਰ ਛਿਰਕੀ ਅਗਰ ਕਪੂਰ ।
ਪੁਨ ਪਾਛੇ ਉਚਰਤ ਭਯੋ ਗੁਰ ਬਰ ਚਰਨ ਹਜੂਰ । 18 ।
ਸਾਹਿਬਜਾਦੇ ਕਾ ਜਨਮ ਪ੍ਰਭੂ ਬਧਾਯੋ ਤੋਹਿ ।
ਯੌ ਸੁਨ ਕੈ ਗੁਰਦੇਵ ਜੂ ਅਸ ਬੋਲਿਯੋ ਬਚ ਸੋਇ । 19 ।
ਭੇਜਿਆ ਆਇਆ ਖਸਮ ਕੋ ਲੈ ਨਿਸਾਨ ਸਚੁ ਹਾਥਿ ।
ਸਚਿ ਪਤਿਸਾਹੀ ਅਮਰ ਸਚੁ ਸਾਰੋ ਬਚਨ ਸੁ ਨਾਥ । 20 ।
ਬਡ ਜੋਧਾ ਬਡ ਸੂਰਮਾ ਬਡ ਸਰੂਪ ਕੁਲ ਦੀਪ ।
ਮਹਿ ਭੂਖਨ ਮਹਿ ਪਾਲ ਗੁਰ ਸਾਚੋ ਸਾਹ ਮਹੀਪ । 21 ।
ਅਸੁਰ ਬੰਸ ਤਰ[3] ਜੋ ਫਰਿਯੋ ਪਾਤਿਸਾਹ ਫਲ ਫੂਲ ।
ਤਿਨ ਸਭ ਕੇ ਛੈ[4] ਕਰਨ ਕੋ ਆਛੋ ਤਬਰ ਤ੍ਰਿਸੂਲ । 22 ।
ਰਾਜ ਸਾਜ ਜਿਸ ਪੈ ਨਹੀ ਉਸਟ ਅਸਵ ਗਜਰਾਜ ।
ਤਿਨੈ ਥਾਪ ਕਰ ਕਰੈਗਾ ਬਡੋ ਗਰੀਬ ਨਿਵਾਜ । 23 ।
ਪ੍ਰਿਥਮ ਕਾਲ ਕੇ ਬਚਨ ਤੇ ਪੂਜਤ ਚੰਡ ਪ੍ਰਚੰਡ ।
ਬਹੁਰ ਪ੍ਰਗਟ ਜਗ ਕਰੇਗਾ ਆਪ ਪੰਥ ਬਰਬੰਡ । 24 ।

**ਝੂਲਨਾ ਛੰਦ :**

ਸਰਬ ਸੰਸਾਰ ਬਿਸਤਾਰ ਨਿਜ ਸੋਧ ਕੈ ਜਪੈ ਗਾ ਜਾਪ ਅਨਭੈ ਅਪਾਰੀ ।
ਚਾਰ ਨੌ ਆਠ ਦਸ[5] ਬੇਦ ਕੌ ਸੋਧ ਕੈ ਰਚੈਗਾ ਗ੍ਰੰਥ ਅਦ੍ਵੈਤ ਕਾਰੀ ।
ਝੂਠ ਪਾਖੰਡ ਅਰੁ ਲੋਭ ਕਉ ਛਾਡਿ ਕਰਿ ਧਸੈ ਗਾ ਸੁੰਨ ਗ੍ਰਿਹ ਮਧਿ ਚਾਰੀ ।
ਕਰਗ ਜੈਕਾਰ ਸੰਸਾਰ ਮੈ ਸਾਚ ਕੋ ਅਚਲ ਪਰਤਾਪ ਗੁਰ ਕੇਸ ਧਾਰੀ । 25 ।

---

1) ਛਾਤੀ ਨਾਲ ਲਾਕੇ 2) ਆਦਿ ਤੋਂ ਅੰਤ ਤਕ 3) ਦੈਂਤ ਬੰਸ ਰੂਪੀ ਬ੍ਰਿਛ 4) ਨਸ਼ਟ ਕਰਨ ਲਈ 5) ਚਾਰ ਵੇਦ, ਨੌ ਵਿਆਕਰਣ, ਅਠਾਰ੍ਹਾਂ ਪੁਰਾਣ

